# ਗੁਰਬਾਣੀ ਸਬਦੂ ਸੂਗੀਤ

## ਰਾਗੁ ਤਿਲੰਗ ਰਾਗੁ ਸੂਹੀ

ਕ੍ਰਿਤ

ਪੰਥ ਪ੍ਰਸਿੱਧ ਲਾਸਾਨੀ ਸੋਧਕ

ਗਿਆਨੀ ਮਹਿੰਦਰ ਸਿੰਘ ਰਤਨ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਗੁਰਬਾਣੀ ਸ਼ਬਦ ਸੰਗੀਤ

ਰਾਗੁ ਤਿਲੰਗ ਰਾਗੁ ਸੂਹੀ

23/10/09



ਕ੍ਰਿਤ

ਪੰਥ ਪ੍ਰਸਿੱਧ ਲਾਸਾਨੀ ਸੋਧਕ

ਗਿਆਨੀ ਮਹਿੰਦਰ ਸਿੰਘ ਰਤਨ

**GURBANI SABAD SURTI**
**Raag Tilang, Raag Suhi**

*(Gurbani Steek)*
*by*
Giani Mohinder Singh Rattan

*'Sabad' Quintessence (English)*
Dr. B.S. Rattan

*Hazoori Sewak*
Swami Gangeshwranand Giri
Mata Shiv Bani

*Publishers :*
Sahit Rang Gathan (Sarang) Regd.
Sarang Lok, Phase 11, (Sector 65)
Mohali – 160062 (Pb.) India
www.saranglok.org
e-mail : ramarattan@gmail.com

ISBN : 81-87510-10-2

'Guru Manyo Granth'
First Edition : Dedicated to the 300th deification of Sri Guru Granth Sahib
2008 A.D. (Samvat 2065)

Offering : Rs. 500

*Art Aesthetics*
Rahi Mohinder Singh

*Printer*
Printwell, Amritsar.

# ਗੁਰਬਾਣੀ ਸਬਦੁ ਸੁਰਤਿ

(ਗੁਰਬਾਣੀ ਸਟੀਕ)

## *ਰਾਗੁ ਤਿਲੰਗ  ਰਾਗੁ ਸੂਹੀ*

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੧ ਤੋਂ ੭੯੪ ਤਕ**

(ਮੂਲ ਪਾਠ, ਸ਼ਬਦਾਰਥ, ਸਾਰ ਭਾਵ, ਅਰਥ, ਸਬਦੁ ਸੁਰਤਿ)


*ਕ੍ਰਿਤ*

**ਪੰਥ ਪ੍ਰਸਿੱਧ ਲਾਸਾਨੀ ਸੋਧਕ**

**ਗਜਾਨੀ ਮਹਿੰਦਰ ਸਿੰਘ ਰਤਨ**

*ਸ਼ਬਦ ਸੂਝ (ਅੰਗ੍ਰੇਜ਼ੀ)*

ਡਾ. ਬ੍ਰਿਜਇੰਦਰ ਸਿੰਘ ਰਤਨ

*ਹਜ਼ੂਰੀ ਸੇਵਕ*

ਸ੍ਵਾਮੀ ਗੰਗੇਸ਼੍ਵਰਾਨੰਦ ਗਿਰੀ

ਮਾਤਾ ਸ਼ਿਵਬਾਣੀ



**ਸਾਹਿਤ ਰੰਗ ਗਠਨ (ਰਜਿ.)**

ਸਾਰੰਗ ਲੋਕ, ਫ਼ੇਜ਼ 11, (ਸੈਕਟਰ 65)

ਸਾਹਿਬਜ਼ਾਦਾ ਅਜੀਤ ਸਿੰਘ ਨਗਰ, ਮੁਹਾਲੀ-160062 (ਪੰਜਾਬ) ਭਾਰਤ

'ਗੁਰੂ ਮਾਨਿਓ ਗ੍ਰੰਥ ॥'

ਪਹਿਲੀ ਵਾਰ : ੩੦੦ ਸਾਲਾ ਗੁਰਤਾ ਗੱਦੀ ਨੂੰ ਸਮਰਪਿਤ (ਸੰਮਤ ੨੦੬੫) ਸੰਨ 2008    ਭੇਟਾ : 500 ਰੁਪਏ

# ਗੁਰਬਾਣੀ ਸਬਦੁ ਸੁਰਤਿ

(ਗੁਰਬਾਣੀ ਸਟੀਕ)

## ਤਰਤੀਬ

## 'ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ॥'

*(ਸੂਹੀ ਮਹਲਾ ੩, ਅੰਗ ੭੫੪)*

# ਗਿਆਨੀ ਮਹਿੰਦਰ ਸਿੰਘ ਰਤਨ

(ਸੰਖੇਪ ਸ਼ਬਦ-ਚਿੱਤਰ)

ਗਿਆਨੀ ਮਹਿੰਦਰ ਸਿੰਘ ਰਤਨ ਜੀ ਨੂੰ **'ਗੁਰਬਾਣੀ ਦੇ ਲਾਸਾਨੀ ਸੋਧਕ'** ਹੋਣ ਦਾ ਸਿਰੋਪਾਉ ਜਦੋਂ ਸੰਤ ਸਮਾਜ ਨੇ ਸੰਨ 1955 ਵਿਚ ਬਖ਼ਸ਼ਿਆ ਤਾਂ ਉਸ ਵੇਲੇ ਰਤਨ ਜੀ ਦੀ ਉਮਰ 45 ਸਾਲ ਸੀ। ਉਹਨਾਂ ਦਾ ਜਨਮ 19 ਦਸੰਬਰ 1909 ਨੂੰ ਸਰਦਾਰ ਬੁਧ ਸਿੰਘ ਜੀ ਰਤਨ (ਸ੍ਰੀ ਗੁਰਮਤ ਪ੍ਰੈਸ, ਅੰਮ੍ਰਿਤਸਰ ਵਾਲੇ) ਦੇ ਗ੍ਰਿਹਿ ਵਿਖੇ ਮਾਤਾ ਬਸੰਤ ਕੌਰ ਦੀ ਕੁੱਖੋਂ ਬੁੰਗਾ ਬੂੜੀਆਂ ਵਾਲਾ ਵਿਖੇ ਹੋਇਆ। (ਇਹ ਬੁੰਗਾ ਦੁੱਖ ਭੰਜਨੀ ਬੇਰੀ, ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਬਿਲਕੁਲ ਸਾਹਮਣੇ ਸੀ।)

ਆਪ ਦੇ ਪਿਤਾ ਸਰਦਾਰ ਬੁਧ ਸਿੰਘ ਜੀ ਰਤਨ, ਲਗ-ਮਾਤਰਾ ਤਕ ਸ਼ੁੱਧ ਗੁਰਬਾਣੀ ਛਾਪਣ ਵਾਲੇ, ਗੁਰਮੁਖੀ ਪੰਜਾਬੀ ਦੇ ਪ੍ਰਚਾਰਕ, ਫ਼ਾਰਸੀ, ਨਾਗਰੀ, ਉਰਦੂ ਅਤੇ ਅੰਗਰੇਜ਼ੀ ਦੇ ਗਯਾਤਾ, ਗੁਰੂ ਘਰ ਦੇ ਸੇਵਕ, ਪੰਜ ਬਾਣੀਆਂ ਦੇ ਨੇਮੀ, ਪੰਜ ਕਕਾਰਾਂ ਦੇ ਧਾਰਨੀ, ਦਸਾਂ ਨੌਹਾਂ ਦੀ ਕਿਰਤ ਕਮਾਈ ਕਰਨ ਵਾਲੇ, ਬਚਨ ਦੇ ਬਲੀ, ਸ਼ਾਂਤੀ ਦੇ ਪੁੰਜ, ਮਿੱਠ-ਬੋਲੇ, 'ਊਠਤ ਬੈਠਤ ਸੋਵਤ ਨਾਮ' ਦੇ ਰਸੀਏ ਸਨ। ਸ੍ਰੀ ਬਾਬਾ ਬੁੱਢਾ ਜੀ ਵੱਲੋਂ ਨੀਯਤ ਕੀਤੀ ਹਰਿਮੰਦਰ ਸਰੋਵਰ ਦੀ ਚੌਂਕੀ ਸਾਹਿਬ ਦੀ ਮਰਯਾਦਾ ਅਨੁਸਾਰ ਨਿੱਤ ਬਿਨਾਂ-ਨਾਗਾ ਹਾਜ਼ਰੀ ਭਰਨ ਵਾਲੇ, ਸ੍ਰ. ਬੁਧ ਸਿੰਘ ਜੀ ਰਤਨ ਨੇ ਗੁਰੂ ਘਰ ਦੀ ਸੇਵਾ ਸ਼ੁਧ ਗੁਰਬਾਣੀ ਰੂਪ ਤੇ ਪੰਥਕ ਸੇਵਾਵਾਂ ਦਾ ਸੁਪਨਾ ਸਿਰਜਿਆ ਤੇ ਜਿਸ ਦੀ ਨਿਰੰਤਰਤਾ ਬਣਾਈ ਰੱਖਣ ਲਈ ਆਪਣੇ ਸਪੁੱਤਰ ਗਿਆਨੀ ਮਹਿੰਦਰ ਸਿੰਘ ਰਤਨ ਨੂੰ ਯੋਗ ਬਣਾਇਆ।

ਰਤਨ ਜੀ ਦੀ ਸੰਸਾਰਕ ਵਿਦਿਆ ਤਾਂ ਭਾਵੇਂ ਬਹੁਤ ਘੱਟ ਸੀ ਪਰ ਆਪ ਜੀ ਨੂੰ ਘਰ ਵਿਚ ਉਸਤਾਦ ਰੱਖ ਕੇ ਮੁੱਢਲੀ ਪੜ੍ਹਾਈ ਕਰਵਾਈ ਗਈ। ਗੁਰਬਾਣੀ ਅਰਥ-ਬੋਧ ਜਾਨਣ ਲਈ ਰਤਨ ਜੀ ਨੂੰ ਸਭ ਤੋਂ ਪਹਿਲਾਂ ਸ੍ਰੀ ਮਹੰਤ ਮਿਸ਼ਰਾ ਸਿੰਘ ਜੀ (ਚੌਂਕ ਲਛਮਣਸਰ ਅੰਮ੍ਰਿਤਸਰ) ਦੇ ਚਰਨੀਂ ਲਗਾਇਆ। ਦੂਸਰੀ ਵਾਰ ਗਿਆਨੀ ਲਾਭ ਸਿੰਘ ਜੀ, ਤੀਸਰੀ ਵਾਰ ਸੰਤ ਅਮੀਰ ਸਿੰਘ ਜੀ (ਸੱਤੋਂਵਾਲੀ ਗਲੀ) ਅਤੇ ਚੌਥੀ ਵਾਰ ਸ੍ਰੀ ਸਵਾਮੀ ਤੁਲਸੀ ਦਾਸ ਜੀ ਉਦਾਸੀ (ਵੇਦਾਂਤਾਚਾਰੀਆ, ਡੇਰਾ ਬਾਬਾ ਜੋਗਾ ਸਿੰਘ) ਕੋਲ ਭੇਜਿਆ ਤੇ ਇਸ ਤਰ੍ਹਾਂ ਨਤੀਜੇ ਵੱਜੋਂ **'ਦੇਖੌ ਭਾਈ ਗ੍ਯਾਨ ਕੀ ਆਈ ਆਂਧੀ॥ ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥'** (ਗਉੜੀ ਚੇਤੀ ਕਬੀਰ, ਅੰਗ ੩੩੧) ਦੀ ਅਵਸਥਾ ਬਣ ਗਈ।

ਸੰਨ 1928 ਵਿਚ ਰਤਨ ਜੀ ਨੇ ਉਸ ਵਕਤ ਦੇ ਚੋਣਵੇਂ ਵਿਦਵਾਨਾਂ, ਸ੍ਰੀਮਾਨ ਬਾਬਾ ਰਾਮ ਸਿੰਘ ਜੀ ਬੇਦੀ, ਗਿਆਨੀ ਬਿਸ਼ਨ ਸਿੰਘ ਜੀ ਕ੍ਰੀਟ, ਲਾਲਾ ਧਨੀ ਰਾਮ ਚਾਤ੍ਰਿਕ, ਸ੍ਰੀਮਾਨ ਸੰਤ ਤੇਜਾ ਸਿੰਘ ਜੀ ਸ਼ਾਸਤਰੀ, ਗਿਆਨੀ ਬਾਕਾ ਸਿੰਘ ਜੀ, ਭਾਈ ਗੁਰਦਿੱਤ ਸਿੰਘ ਜੀ, ਗਿਆਨੀ ਅਨੋਖ ਸਿੰਘ ਕਵੀਸ਼ਰ ਆਦਿ ਦੀ ਅਗਵਾਈ ਵਿਚ ਗਿਆਨੀ ਪਾਸ ਕੀਤੀ ਅਰ ਵਿਦਿਆ ਗ੍ਰਹਿਣ ਕੀਤੀ। 1928 ਵਿਚ ਸ੍ਰੀਮਾਨ ਸੰਪ੍ਰਦਾਈ ਗਿਆਨੀ ਬਾਬਾ ਰਾਮ ਸਿੰਘ ਜੀ ਦੀ ਸਹਾਇਤਾ ਤੇ ਉਤਸ਼ਾਹ ਨਾਲ ਉਨ੍ਹਾਂ ਦੀ ਧਰਮਸ਼ਾਲਾ 'ਬਾਬਾ ਭੋਜ ਸਿੰਘ' ਵਿਚ **'ਰਤਨ ਗਿਆਨੀ**

**ਕਾਲਜ'** ਦਾ ਅਰੰਭ ਕੀਤਾ।

ਇਸ ਦੇ ਨਾਲ ਹੀ ਰਤਨ ਜੀ ਆਪਣੇ ਪਿਤਾ ਜੀ ਨਾਲ ਛਾਪੇਖ਼ਾਨੇ ਦੇ ਕਾਰੋਬਾਰ ਵਿਚ ਪੂਰਾ ਹਿੱਸਾ ਪਾਉਣ ਲੱਗ ਪਏ। ਸੰਨ 1933 ਵਿਚ ਪਿਤਾ ਜੀ ਨੇ ਇਕ ਵਸੀਅਤ ਰਾਹੀਂ ਆਪਣੇ ਛਾਪੇਖ਼ਾਨੇ 'ਸ੍ਰੀ ਗੁਰਮਤ ਪ੍ਰੈਸ' ਦੀ ਪੂਰੀ ਪੂਰੀ ਜ਼ਿੰਮੇਵਾਰੀ ਸੌਂਪ ਕੇ ਗਿਆਨੀ ਜੀ ਨੂੰ ਵਾਰਸ ਥਾਪ ਦਿੱਤਾ।

ਵੀਹਵੀਂ ਸਦੀ ਇਹਨਾਂ ਦੋ ਗੁਰਮੁਖ ਪਿਆਰਿਆਂ (ਪਿਤਾ-ਪੁੱਤਰ) ਦੀਆਂ ਪੰਥਕ ਸੇਵਾਵਾਂ ਦਾ ਸਮਾਂ ਰਿਹਾ। ਜਿਥੇ ਪਿਤਾ ਨੇ ਸੰਨ 1925 ਵਿਚ 45 ਪੁਆਇੰਟ ਟਾਇਪ ਵਿਚ 2452 ਅੰਗ ਵਾਲੀ ਬੀੜ ਛਾਪੀ, ਜਿਸਦਾ ਪਾਠ ਚੰਨ ਦੀ ਚਾਨਣੀ ਵਿਚ ਕੀਤਾ ਜਾ ਸਕਦਾ ਸੀ। ਇਹ ਬੀੜ **'ਵੱਡਾ ਬਾਬਾ'** ਵਜੋਂ ਪ੍ਰਸਿੱਧ ਹੋਈ। ਉਧਰ ਸਪੁੱਤਰ ਨੇ 1935 ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਕੋਲਿਤਰੇ ਅੰਗ 1257, 1320, 1722, 1937, 2452 ਆਦਿ ਨੂੰ 1430 ਅੰਗ ਵਿਚ ਥਿਰ ਕੀਤਾ।

ਪਦ-ਵੰਡ (ਖੰਡ ਪਦ) ਬੀੜਾਂ ਦਾ ਜੋ ਸੁਪਨਾ ਪਿਤਾ ਬੁਧ ਸਿੰਘ ਜੀ ਰਤਨ ਨੇ ਉਨੀਵੀਂ ਸਦੀ ਦੇ ਅੰਤ ਵਿਚ ਸਿਰਜਿਆ ਤੇ ਪੈੜ ਕਾਇਮ ਕੀਤੀ ਉਸੇ ਸੁਪਨੇ ਨੂੰ ਸਪੁੱਤਰ ਮਹਿੰਦਰ ਸਿੰਘ ਰਤਨ ਜੀ ਨੇ ਅਨੇਕਾਂ ਔਕੜਾਂ, ਕਠਿਨਾਈਆਂ ਦੇ ਬਾਵਜੂਦ ਆਪਣੇ ਦ੍ਰਿੜ ਅਰ ਸ਼ਾਂਤ ਚਿਤ ਸੁਭਾਅ ਤੇ 'ਗੁਰਪ੍ਰਸਾਦਿ' ਨਾਲ 1951 ਵਿਚ ਖੰਡ-ਪਦ (ਪਦ-ਵੰਡ) ਬੀੜ ਛਾਪ ਕੇ ਪੂਰਨ ਕੀਤਾ।

ਜਿਥੇ ਪਿਤਾ ਬੁਧ ਸਿੰਘ ਜੀ ਰਤਨ ਨੇ 1889 ਵਿਚ ਮੁਨਸ਼ੀ ਨਵਲ ਕਿਸ਼ੋਰ ਦੇ ਸੱਦੇ 'ਤੇ ਲਖਨਊ ਦੇ 40 ਪੰਡਿਤਾਂ ਨੂੰ ਗੁਰਮੁਖੀ ਪੜ੍ਹਾਈ ਉਥੇ ਰਤਨ ਜੀ ਨੇ ਅਨੇਕਾਂ ਸੰਤਾਂ-ਸਾਧਾਂ ਦੀਆਂ ਪੁਸਤਕਾਂ ਦੀ ਗੁਰਮੁਖੀ ਰੂਪ ਦੀ ਸੁਧਾਈ ਛਪਾਈ ਕੀਤੀ।

ਪਿਤਾ ਬੁਧ ਸਿੰਘ ਰਤਨ ਜੀ ਨੇ ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਵਿਖੇ 1899 ਈ. ਪੋਹ ਸੁਦੀ ਸਪਤਮੀ ਗੁਰੂ ਗੋਬਿੰਦ ਸਿੰਘ ਜੀ ਪ੍ਰਕਾਸ਼ ਉਤਸਵ ਦੇ ਮੌਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਖੰਡ ਪਾਠ ਖ਼ੁਦ ਕਰ ਕੇ, 24 ਘੰਟਿਆਂ ਵਿਚ ਭੋਗ ਪਾ ਕੇ **'ਗੁਰਬਾਣੀ ਦੇ ਹਾਫ਼ਿਜ਼'** ਹੋਣ ਦਾ ਮਾਣ ਪ੍ਰਾਪਤ ਕੀਤਾ, ਰਤਨ ਜੀ ਨੇ ਆਪਣਾ ਜੀਵਨ ਹੀ ਅਖੰਡ ਰੂਪ ਵਿਚ ਗੁਰਬਾਣੀ ਸੇਵਾ 'ਚ ਹੀ ਲਗਾ ਦਿੱਤਾ।

ਰਤਨ ਜੀ ਨੇ ਆਪਣੇ ਜੀਵਨ ਕਾਲ ਵਿਚ ਪ੍ਰਸਿੱਧ ਗ੍ਰੰਥ ਨਾਨਕ-ਪ੍ਰਕਾਸ਼, ਪੰਥ-ਪ੍ਰਕਾਸ਼, ਸੂਰਜ-ਪ੍ਰਕਾਸ਼, ਲੋਹ-ਪੁਰਸ਼, ਤਵਾਰੀਖ ਗੁਰੂ ਖਾਲਸਾ, ਰਹਿਤਨਾਮੇ, ਮੋਖਸ਼ ਪੰਥ, ਜ਼ਫ਼ਰਨਾਮਾ, ਸ੍ਰੀ ਦਸਮ ਗ੍ਰੰਥ ਅਤੇ ਅਨੇਕਾਂਨੇਕ ਐਸੇ ਗ੍ਰੰਥ ਪ੍ਰਕਾਸ਼ਿਤ, ਲਿਪੀਆਂਤਰ ਕੀਤੇ ਅਤੇ ਪੰਥ ਲਈ ਕੀਤੀ ਸੇਵਾ ਰੂਪ ਵਿਚ ਹੀ ਸਮਰਪਣ ਕਰ ਦਿੱਤੇ।

ਸ੍ਰੀ ਬਾਲਮੀਕ ਰਾਮਾਇਣ, ਵਿਚਾਰਮਾਲਾ, ਵਿਚਾਰ ਸਾਗਰ, ਕਬਿੱਤ, ਸਵੈਯੇ ਤੇ ਵਾਰਾਂ ਭਾਈ ਗੁਰਦਾਸ ਆਦਿ ਦਾ ਕਈ ਕਈ ਵਾਰ ਪਾਠ ਕੀਤਾ ਅਤੇ ਉਹਨਾਂ ਨੂੰ ਪ੍ਰਕਾਸ਼ਿਤ ਕੀਤਾ। ਰਤਨ ਜੀ ਨੇ ਸ਼੍ਰੋਮਣੀ ਅੰਮ੍ਰਿਤ ਕੀਰਤਨ ਨਾਮੀ 1000 ਪੰਨਿਆਂ ਦੀ ਪੁਸਤਕ ਤਿਆਰ ਕੀਤੀ, ਜਿਸ ਵਿਚ ਗੁਰਬਾਣੀ ਦੇ ਪ੍ਰਮਾਣਾਂ ਸਹਿਤ ਬੇਅੰਤ ਵਿਸ਼ਿਆਂ 'ਤੇ ਚਾਨਣ ਪਾਇਆ। ਪਿਤਾ ਬੁਧ ਸਿੰਘ 'ਰਤਨ' ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦੇਵਨਾਗਰੀ ਵਿਚ ਲਿਪੀਅੰਤਰ ਕੀਤਾ ਅਤੇ 1898 ਵਿਚ ਬਾਲਮੀਕੀ ਰਮਾਇਣ, ਮਹਾਂਭਾਰਤ ਨੂੰ ਗੁਰਮੁਖੀ ਵਿਚ ਲਿਪੀਅੰਤਰ ਕੀਤਾ। ਗਿਆਨੀ ਜੀ ਨੇ ਬਾਲਮੀਕੀ ਰਮਾਇਣ, ਹਨੂਮਾਨ ਨਾਟਕ, ਤੁਲਸੀ ਰਾਮ ਚਰਿਤ ਮਾਨਸ ਦਾ ਠੇਠ ਪੰਜਾਬੀ ਵਿਚ ਉਲਥਾ ਕਰ ਕੇ ਛਾਪਿਆ। ਗੁਰਮਤ ਪ੍ਰਭਾਕਰ, ਗੁਰਮਤ ਸੁਧਾਕਰ, ਗੁਰਮਤ ਰਤਨਾਕਰ ਆਦਿ ਦੀ ਸੁਧਾਈ ਤੇ ਛਪਾਈ ਕੀਤੀ। ਉਸ ਸਮੇਂ ਦੇ ਸਾਰੇ ਵਿਦਵਾਨਾਂ, ਸੰਤਾਂ, ਮਹਾਤਮਾਵਾਂ, ਵੇਦ ਮਤ, ਸਿਖ ਮਤ, ਗੁਰਮਤ ਅਤੇ ਇਸਲਾਮ ਆਦਿ ਦੀਆ ਪੁਸਤਕਾਂ ਦੀ ਸੁਧਾਈ ਛਪਾਈ ਦੇ ਕਾਰਜ ਪੂਰੇ ਅਧਿਐਨ ਤੇ ਇਕਾਗਰਤਾ ਨਾਲ ਕੀਤੇ।

ਗਿਆਨੀ ਮਹਿੰਦਰ ਸਿੰਘ ਰਤਨ ਜੀ ਦੇ ਜੀਵਨ ਭਰ ਦੀ ਘਾਲਣਾ ਨੂੰ ਉਸ ਵਕਤ ਵੱਡੀ ਮਾਨਤਾ ਮਿਲੀ ਜਦੋਂ 28 ਫ਼ਰਵਰੀ 1992 ਨੂੰ ਦਿੱਲੀ ਵਿਚ **ਭਾਰਤ ਦੇ ਉਪ-ਰਾਸ਼ਟਰਪਤੀ ਵੱਲੋਂ ਅੰਤਰ-ਰਾਸ਼ਟਰੀ ਸਨਮਾਨ 'ਸ਼ੁਧ**

ਗੁਰਬਾਣੀ ਛਾਪਣ ਵਾਲੇ ਲਾਸਾਨੀ ਸੋਧਕ' ਵਜੋਂ ਪ੍ਰਦਾਨ ਕੀਤਾ ਗਿਆ।

3 ਮਈ 1992 ਨੂੰ ਭਾਈ ਵੀਰ ਸਿੰਘ ਸਾਹਿਤ ਸਦਨ ਵੱਲੋਂ ਰਤਨ ਜੀ ਨੂੰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 607 ਅੰਗ ਤਕ ਕੀਤੇ ਗੁਰਬਾਣੀ ਟੀਕੇ ਨੂੰ ਸੰਪੂਰਨ ਕਰਨ ਦੀ ਜ਼ਿੰਮੇਵਾਰੀ ਸੌਂਪੀ। ਇਸ ਕਾਰਜ ਦੀ ਸਫਲਤਾ ਤੇ ਸੰਪੂਰਨਤਾ ਲਈ ਗੁਰਦੁਆਰਾ ਬੰਗਲਾ ਸਾਹਿਬ ਦੇ ਹੈੱਡ ਗ੍ਰੰਥੀ ਜੀ ਨੇ ਅਰਦਾਸਾ ਸੋਧ ਕੇ ਸਿਰੋਪਾਉ ਬਖ਼ਸ਼ਿਆ, **"ਨਾਮ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ ॥"** (ਰਾਗੁ ਸੂਹੀ ਮਹਲਾ ੧, ਅੰਗ ੭੬੫)

23 ਫ਼ਰਵਰੀ 1996 ਆਪਣੇ ਆਖ਼ਰੀ ਸੁਾਸ ਤਕ ਇਸ ਅਰਦਾਸ ਹੇਤ ਆਪਣਾ ਜੀਵਨ ਗੁਰਬਾਣੀ ਟੀਕੇ ਵਿਚ ਨਿਭਾਉਂਦੇ ਹੋਏ ਰਤਨ ਜੀ **"ਮਨੁ ਤਨੁ ਅੰਮ੍ਰਿਤਿ ਭਿੰਨਾ ॥ ਅੰਤਰਿ ਪ੍ਰੇਮੁ ਰਤੰਨਾ ॥"** (ਰਾਗੁ ਸੂਹੀ ਮਹਲਾ ੧, ਅੰਗ ੭੬੪) ਆਪਣੇ ਨਾਮ ਰੂਪ ਦੀ ਸਾਰਥਕਤਾ ਕਰ ਕੇ ਅਕਾਲ ਪੁਰਖੁ ਵਿਚ ਵਿਲੀਨ ਹੋ ਗਏ।

ਪੰਥ ਦੀ ਇਸ ਧਰੋਹਰ ਨੂੰ ਰੂਪ ਆਕਾਰ ਦੇ ਕੇ ਪੰਥ ਨੂੰ ਹੀ ਸਮਰਪਿਤ ਕਰਨ ਦਾ ਉੱਦਮ ਸੰਸਥਾ **'ਸਾਰੰਗ'** ਨੇ ਆਰੰਭਿਆ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਾਗੁ ਤਰਤੀਬ ਅਨੁਸਾਰ ਸੋਰਠਿ (ਰਾਗੁ) ਤੋਂ ਆਰੰਭਿਆ ਗਿਆਨੀ ਮਹਿੰਦਰ ਸਿੰਘ ਜੀ ਰਤਨ ਕ੍ਰਿਤ ਸਟੀਕ ਦੋ ਪੋਥੀਆਂ-ਪਹਿਲੀ ਸੋਰਠਿ (ਰਾਗੁ) ਅਤੇ ਦੂਜੀ ਧਨਾਸਰੀ (ਰਾਗੁ), ਜੈਤਸਰੀ (ਰਾਗੁ), ਰਾਗੁ ਟੋਡੀ, ਰਾਗੁ ਬੈਰਾੜੀ-ਦੇ ਰੂਪ ਵਿਚ ਸੰਗਤ ਦੇ ਸਨਮੁਖ ਹਨ। ਇਸੇ ਕ੍ਰਮ ਵਿਚ ਰਾਗੁ ਤਿਲੰਗ ਅਤੇ ਰਾਗੁ ਸੂਹੀ ਦਾ ਗਿਆਨੀ ਜੀ ਕ੍ਰਿਤ ਸਟੀਕ ਤੀਜੀ ਪੋਥੀ ਦੇ ਰੂਪ ਵਿਚ ਸੰਗਤਾਂ ਦੇ ਸਨਮੁਖ ਭੇਟ ਕਰਦੇ ਹੋਏ ਸੱਚੇ ਪਾਤਿਸ਼ਾਹ ਅੱਗੇ ਅਰਦਾਸ ਹੈ, ਹੇ ਵਾਹਿਗੁਰੂ ! ਸਾਰੰਗ ਸੰਸਥਾ ਦੀ 'ਸੁਰਤਿ ਮਤਿ ਮਨਿ ਬੁਧਿ' ਗੁਰਬਾਣੀ ਦੀ ਹਜ਼ੂਰੀ ਸੇਵਾ ਪ੍ਰਤੀ ਇਸੇ ਤਰ੍ਹਾਂ ਜੋੜੀ ਰਖਣਾ, ਉੱਦਮ ਅਤੇ ਸਮਰੱਥਾ ਦੀ ਬਖ਼ਸ਼ਸ਼ ਕਰਨਾ ਤਾਕਿ ਉਹ ਕ੍ਰਮਾਨੁਸਾਰ ਅਗਲੇ ਰਾਗਾਂ-ਰਾਗੁ ਬਿਲਾਵਲੁ ਅਤੇ ਰਾਗੁ ਗੌਂਡ-ਦੇ ਗਿਆਨੀ ਜੀ ਕ੍ਰਿਤ ਗੁਰਬਾਣੀ ਸਟੀਕ ਨੂੰ ਰੂਪ ਆਕਾਰ ਦੇ ਕੇ ਜਲਦ ਹੀ ਸੰਗਤਾਂ ਅੱਗੇ ਭੇਟ ਕਰੇ।

**"ਅੰਤਰਿ ਰਤਨੁ ਬੀਚਾਰੇ ॥ ਗੁਰਮੁਖਿ ਨਾਮੁ ਪਿਆਰੇ ॥"**

*(ਰਾਗੁ ਸੂਹੀ ਮਹਲਾ ੪, ਅੰਗ ੭੭੪)*

**ਡਾ. ਰਮਾ ਰਤਨ**

*ਡਾਇਰੈਕਟਰ*

ਸਾਹਿਤ ਰੰਗ ਗਠਨ (ਸਾਰੰਗ)

ਸਾਰੰਗ ਲੋਕ, ਫ਼ੇਜ਼ 11, (ਸੈਕਟਰ 65) ਮੁਹਾਲੀ (ਪੰਜਾਬ)

ramarattan@gmail.com

Phone : 9316131270

# ਰਾਗੁ ਤਿਲੰਗ

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੧-੭੨੭*

ਮਿਹਰਵਾਨੁ ਸਾਹਿਬੁ ਮਿਹਰਵਾਨੁ ॥
ਸਾਹਿਬੁ ਮੇਰਾ ਮਿਹਰਵਾਨੁ ॥

*ਤਿਲੰਗ ਮਹਲਾ ੫, ਅੰਗ ੭੨੪*

*Whole creation*
*Creator sustains;*
*Waheguru's benevolence*
*For ever rains.*




**ੴ** ਇਕ ਓਅੰਕਾਰ, ਏਕੰਕਾਰ, ਅਨਹਦ ਅਨਾਦਿ ਧੁਨਿ

ਗੁਰ ਮਿਲਿ ਨਾਨਕ ਬੂਝਿਆ
ਸਦਾ ਏਕਸੁ ਗਾਉ ॥੪॥੪॥

ਤਿਲੰਗ ਮਹਲਾ ੫ ਘਰੁ ੩ ॥ ਅੰਗ ੭੨੪

**ਸਤਿਨਾਮੁ** 'ਨਾਮੁ' ਹੀ ਸਤਿ ਹੈ

ਦੁਨੀਆ ਚੀਜ ਫਿਲਹਾਲ ਸਗਲੇ
ਸਚੁ ਸੁਖੁ ਤੇਰਾ ਨਾਉ ॥

ਤਿਲੰਗ ਮਹਲਾ ੫ ਘਰੁ ੩ ॥ ਅੰਗ ੭੨੪

**ਕਰਤਾ** ਕਰਣ ਕਰਾਵਣਹਾਰ, ਕਰਤਾਰ

ਕਰਤੇ ਕੁਦਰਤੀ ਮੁਸਤਾਕੁ ॥
ਦੀਨ ਦੁਨੀਆ ਏਕ ਤੂਹੀ
ਸਭ ਖਲਕ ਹੀ ਤੇ ਪਾਕੁ ॥ ਰਹਾਉ॥

ਤਿਲੰਗ ਮਹਲਾ ੫ ਘਰੁ ੩ ॥ ਅੰਗ ੭੨੪

**ਪੁਰਖੁ** ਪੂਰਣ ਪ੍ਰਮਾਤਮਾ, ਅਕਾਲ ਪੁਰਖੁ

**ਨਿਰਭਉ** ਅਭੈ, ਭੈ ਤੋਂ ਪਰਾ

ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥
ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥੨॥੧॥

ਤਿਲੰਗ ਮਹਲਾ ੯, ਅੰਗ ੭੨੬

**ਨਿਰਵੈਰੁ** ਵੈਰ ਭਾਵ ਤੋਂ ਪਰਾ

**ਅਕਾਲ** ਕਾਲ ਤੋਂ ਪਰਾ, ਅਵਿਨਾਸ਼ੀ

**ਮੂਰਤਿ** ਸ੍ਰਿਸ਼ਟੀ ਵਿਚ ਓਤਪੋਤ ਮੂਲਭੂਤ ਸੱਤਾ

ਹਕੁ ਸਚੁ ਖਾਲਕੁ ਖਲਕ ਮਿਆਨੇ
ਸਿਆਮ ਮੂਰਤਿ ਨਾਹਿ ॥੨॥

ਤਿਲੰਗ ਕਬੀਰ ਜੀ, ਅੰਗ ੭੨੭

**ਅਜੂਨੀ** ਜਨਮ ਮਰਨ ਤੋਂ ਪਰਾ, ਅਜਨਮਾ

**ਸੈਭੰ** ਸ੍ਵੈ-ਪ੍ਰਕਾਸ਼, ਜੜ੍ਹ ਚੇਤਨ ਵਿਚ ਬਿਰਾਜਮਾਨ

**ਗੁਰਪ੍ਰਸਾਦਿ ॥** ਸਤਿਗੁਰਾਂ ਦੀ ਕਿਰਪਾ

ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ ॥
ਗੁਰ ਪਰਸਾਦਿ ਨਾਨਕ ਗੁਣ ਗਾਹਿ ॥੨॥

ਤਿਲੰਗ ਮਹਲਾ ੫, ਅੰਗ ੭੨੪

੧ੴ ***Ik Oankaar** – the sound Primordial, Ineffable.*

*Gurbani reveals*
*Resonance of the 'One'*
*One feels.*

***Satnaam** – the Truth-Eternal.*

*Bliss in Truth Eternal,*
*Temporal joys ever ephemeral.*

***Kartaa** – the life Impulse of the whole creation.*

*Creator is creating*
*Ever above partaking.*

***Purakh** – the Perfection, Omni-present.*

***Nirbhau** – beyond doubt or fear, contradiction or opposition.*

*All apprehensions cease*
*In meditation,*
*Garnering bliss and peace.*

***Nirwair** – beyond malice, envy, acrimony.*

***Akaal** – not in the embrace of time.*

***Moorati** – the Essence in every form/shape.*

*Confirmed everywhere,*
*Confined no where.*

***Ajooni** – never in confinement.*

***Saibhang** – 'Sui-generis'.*

***Gurprasaad** – Light and Grace, Infinite.*

*Gurbani reveals,*
*Seva, Simran and Kirtan heal,*
*Sorrow or pain,*
*That one feels.*

ਰਾਗੁ ਤਿਲੰਗ ਮਹਲਾ ੧ ਘਰੁ ੧

**ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥ ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥੧॥ ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥ ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ॥੧॥ ਰਹਾਉ ॥ ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ॥ ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ ॥੨॥ ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥ ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ ॥੩॥ ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ ॥ ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ ॥੪॥੧॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੧*

*ਸ਼ਬਦਾਰਥ:* ਯਕ = ਇਕ। ਅਰਜ = ਬੇਨਤੀ। ਗੁਫਤਮ = ਮੈਂ ਕਰਦਾ ਹਾਂ। ਪੇਸਿ = ਪਾਸ, ਅੱਗੇ। ਦਰ = ਅੰਦਰ। ਗੋਸ = ਕੰਨ। ਕੁਨ = ਕਰ, ਦੇ ਕੇ। ਹਕਾ = ਸੱਚ ਸਰੂਪ। ਕਬੀਰ = ਵੱਡਾ, ਮਹਾਨ। ਕਰੀਮ = ਕ੍ਰਿਪਾਲੂ। ਬੇਐਬ = ਦੋਸ਼ਾਂ ਤੋਂ ਰਹਿਤ। ਪਰਵਦਗਾਰ = ਪਾਲਣਾ ਕਰਨ ਵਾਲੇ। ਫਾਨੀ = ਫ਼ਨਾਹ ਹੋ ਜਾਣ ਵਾਲੀ। ਮਮ = ਮੇਰੇ। ਸਰ = ਸਿਰ। ਮੂਇ = ਵਾਲ, ਕੇਸ। ਅਜਰਾਈਲ = ਜਮਦੂਤ। ਗਿਰਫਤਹ = ਪਕੜੇ ਹੋਏ। ਹੇਚਿ ਨ = ਕੁਝ ਭੀ ਨਹੀਂ। ਦਾਨੀ = ਜਾਣੀ। ਜਨ = ਇਸਤ੍ਰੀ। ਪਿਸਰ = ਪੁੱਤਰ। ਪਦਰ = ਪਿਉ। ਬਿਰਾਦਰਾਂ = ਭਰਾਵਾਂ। ਕਸ = ਕੋਈ ਭੀ। ਨੇਸ = ਨਹੀਂ। ਦਸਤੰਗੀਰ = ਹੱਥ ਫੜਣ ਵਾਲਾ। ਆਖਿਰ = ਅੰਤ ਨੂੰ। ਬਿਅਫਤਮ = ਡਿੱਗ ਪਵਾਂਗਾ। ਦਾਰਦ = ਰੱਖਣਾ। ਚੂੰ = ਜਦੋਂ। ਸਵਦ = ਪੜ੍ਹੀ ਜਾਣੀ ਹੈ। ਤਕਬੀਰ = ਫ਼ਾਤਿਹਾ ਦੀ ਨਮਾਜ਼, ਅੰਤਿਮ ਅਰਦਾਸ। ਗਸਤਮ = ਭੱਜਾ ਫਿਰਦਾ। ਦਰ ਹਵਾ = ਖ਼ਿਆਲਾਂ, ਹਵਸ। ਬਦੀ = ਭੈੜੇ, ਬਦੀਆਂ। ਗਾਹੇ = ਕਦੇ ਭੀ। ਕਾਰ = ਕਰਮਾਂ। ਕਰਦਮ = ਕੀਤਾ। ਮਮ ਈਂ = ਮੇਰੀ। ਚਿਨੀ = ਜਾਣੋ। ਅਹਵਾਲ = ਦਸ਼ਾ, ਹਾਲਤ। ਬਦਬਖਤ = ਬਦ ਕਿਸਮਤ। ਹਮ ਚੁ = ਮੈਂ। ਬਖੀਲ = ਚੁਗ਼ਲਖ਼ੋਰ। ਗਾਫਿਲ = ਬੇਪ੍ਰਵਾਹ। ਬੇਨਜਰ = ਅਕਲ ਦਾ ਅੰਨ੍ਹਾ। ਬੇਬਾਕ = ਨਿਡਰ, ਢੀਠ। ਬੁਗੋਯਦ = ਆਖਦਾ। ਜਨੁ = ਸੇਵਕ। ਤੁਰਾ = ਤੇਰਾ। ਚਾਕਰਾਂ = ਨੌਕਰਾਂ, ਸੇਵਕਾਂ। ਪਾ = ਪੈਰ, ਚਰਨ। ਖਾਕ = ਧੂੜੀ।

*ਸਾਰ ਭਾਵ:* ਸੰਸਾਰ ਮਿਥਿਆ ਹੈ, ਨਾਮੁ ਤੋਂ ਬਿਨਾ ਹੋਰ ਕੋਈ ਸਹਾਇਕ ਨਹੀਂ।

| ਮੂਲ | ਅਰਥ |
|---|---|
| ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥ | ਹੇ ਕਰਣਹਾਰ ਕਰਤਾਰ! ਮੈਂ ਤੇਰੇ ਪਾਸ ਹਾਜ਼ਰ ਹੋ ਕੇ ਇਕ ਬੇਨਤੀ ਕਰਦਾ ਹਾਂ। ਮੇਰੀ ਇਹ ਅਰਦਾਸ ਆਪਣੇ ਕੰਨਾਂ ਵਿਚ ਧਿਆਨ ਦੇ ਕੇ ਸ੍ਰਵਣ ਕਰੋ। |
| ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥੧॥ | ਤੂੰ ਹੀ ਸੱਚ ਸਰੂਪ ਹੈਂ, ਵੱਡਿਆਂ ਤੋਂ ਵੱਡਾ ਹੈਂ, ਸਭ ਉਪਰ ਕਿਰਪਾ ਕਰਣ ਵਾਲਾ ਹੈਂ, ਹਰ ਪ੍ਰਕਾਰ ਦੇ ਦੋਸ਼ਾਂ ਤੋਂ ਰਹਿਤ ਹੈਂ ਅਰ ਸਭ ਦੀ ਪਾਲਣਾ ਪੋਖਣਾ ਕਰਣਹਾਰ ਹੈਂ ॥੧॥ |
| ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥ | ਇਹ ਸਾਰੀ ਦੁਨੀਆਂ ਫ਼ਨਾਹ ਦਾ ਮੁਕਾਮ ਹੈ, ਭਾਵ ਨਾਸ ਹੋ ਜਾਣ ਵਾਲੀ ਹੈ। ਤਹਿਕੀਕਾਤ ਭਾਵ ਪੜਚੋਲ ਕਰਕੇ ਮਨ ਵਿਚ ਪੱਕੀ ਠਾਣ ਲਈ ਹੈ। |
| ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ॥੧॥ ਰਹਾਉ ॥ | ਮੇਰੇ ਸਿਰ ਦੇ ਕੇਸ ਜਮਦੂਤਾਂ ਨੇ ਫੜ ਰੱਖੇ ਹਨ, ਭਾਵ ਮੇਰੀ ਮੌਤ ਸਿਰ ਪਰ ਖੜੀ ਹੈ, ਪਰ ਇਹ ਮਨ ਕੁਝ ਭੀ ਜਾਣਦਾ ਨਹੀਂ ॥੧॥ ਰਹਾਉ ॥ |
| ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ॥ | ਉਸ ਵੇਲੇ ਔਰਤ, ਪੁੱਤਰ, ਪਿਤਾ ਅਤੇ ਭਰਾਵਾਂ ਆਦਿ ਕਿਸੇ ਨੇ ਭੀ ਹੱਥ ਨਹੀਂ ਫੜਨਾ। |
| ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ ॥੨॥ | ਅੰਤ ਸਮੇਂ ਜਦੋਂ ਮੈਂ ਡਿੱਗ ਪਵਾਂਗਾ, ਮਰ ਜਾਵਾਂਗਾ, ਓਦੋਂ ਕਿਸੇ ਨੇ ਭੀ ਕਬਰ ਵਿਚ ਦੱਬਣ ਵੇਲੇ ਰੱਖ ਨਹੀਂ ਸਕਣਾ ਸਗੋਂ ਫ਼ਾਤਿਹਾ ਦੀ ਨਮਾਜ਼ ਪੜ੍ਹੀ ਜਾਣੀ ਹੈ, ਅਰਥਾਤ ਅੰਤਲੀ ਅਰਦਾਸ ਸੋਧੀ ਜਾਣੀ ਹੈ ॥੨॥ |
| ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥ | ਮੈਂ ਬਦੀਆਂ ਵਾਲੇ ਕਰਮਾਂ ਦੀ ਹਵਸ ਭਾਵ ਖ਼ਿਆਲਾਂ ਵਿਚ ਰਾਤ ਦਿਨ ਭੱਜਾ ਫਿਰਦਾ ਹਾਂ। |
| ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ ॥੩॥ | ਮੈਂ ਕਦੇ ਭੀ ਸ਼ੁਭ ਕਰਮ ਨਹੀਂ ਕੀਤਾ, ਮੇਰੀ ਇਹ ਦਸ਼ਾ ਜਾਣ ਲਓ ॥੩॥ |
| ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ ॥ | ਮੈਂ ਬਦਕਿਸਮਤ, ਚੁਗਲਖ਼ੋਰ, ਬੇਪ੍ਰਵਾਹ, ਅਕਲ ਦਾ ਅੰਨ੍ਹਾਂ ਤੇ ਨਿਡਰ ਢੀਠ ਹਾਂ। |
| ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ ॥੪॥੧॥ | ਮੈਂ ਤੇਰਾ ਸੇਵਕ ਇਹ ਬੇਨਤੀ ਕਰਦਾ ਹਾਂ ਕਿ ਮੈਨੂੰ ਆਪਣੇ ਸੇਵਕਾਂ ਦੇ ਚਰਨਾਂ ਦੀ ਧੂੜੀ ਬਖ਼ਸ਼ੋ ॥੪॥੧॥ |

***ਸਬਦੁ ਸੁਰਤਿ :*** ***"ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥"*** ਤੋਂ ਭਾਵ ਹੈ ਕਿ ***"ਇਹੁ ਸੰਸਾਰੁ ਸਭੁ ਆਵਣ ਜਾਣਾ ਮਨ ਮੂਰਖ ਚੇਤਿ ਅਜਾਣਾ ॥"*** (ਸੋਰਠਿ ਮ: ੪, ਅੰਗ ੬੦੭) ਇਹ ਸੰਸਾਰ ਆਉਣ ਜਾਣ ਵਾਲਾ ਹੈ, ਥਿਰ ਨਹੀਂ ਰਹਿਣਾ, ਇਸ ਲਈ ਹੇ ਅਨਜਾਣ ਮੂਰਖ ਮਨ! ਵਾਹਿਗੁਰੂ ਦਾ ਸਿਮਰਣ ਕਰ। ***"ਜਬ ਅੰਤੀ ਅਉਸਰੁ ਆਇ ਬਨਿਓ ਹੈ ਉਨ੍ ਪੇਖਤ ਹੀ ਕਾਲਿ ਗ੍ਰਸਿਆ ॥"*** (ਗੂਜਰੀ ਮ: ੫, ਅੰਗ ੪੯੭) ਜਦੋਂ ਅੰਤਲਾ ਸਮਾਂ ਆਉਣਾ ਹੈ ਤਦੋਂ ਸਾਰਿਆਂ ਅੰਗਾਂ ਸਾਕਾਂ, ਪਿਤਾ, ਪੁੱਤਰ, ਧੀਆਂ ਆਦਿ ਦੇ ਦੇਖਦਿਆਂ ਹੋਇਆਂ ਹੀ ਜਮਦੂਤਾਂ ਨੇ ਆ ਫੜਣਾ ਹੈ ਅਰ ***"ਜਬ ਜਮੁ ਆਇ ਕੇਸ ਤੇ ਪਕਰੈ ਤਹ ਹਰਿ ਕੋ ਨਾਮੁ ਛਡਾਵਨ ॥"*** (ਮਾਰੂ ਕਬੀਰ, ਅੰਗ ੧੧੦੪) ਜਦੋਂ ਜਮਾਂ ਨੇ ਕੇਸਾਂ ਤੋਂ ਫੜ ਕੇ ਧੂਹ ਲੈਣਾ ਹੈ, ਉਸ ਔਖੇ ਸਮੇਂ ਜਦ ਕੋਈ ਸਹਾਇਕ ਨਹੀਂ ਹੁੰਦਾ, ਉਸ ਵੇਲੇ ਵਾਹਿਗੁਰੂ ਦਾ ਸਿਮਰਣ ਹੀ ਸਹਾਇਤਾ ਕਰਦਾ ਹੈ ਤੇ ਜਮਾਂ ਤੋਂ ਛੁਟਕਾਰਾ ਦਿਵਾਉਂਦਾ ਹੈ।

*We, as well as all that we behold and possess, are vulnerable to death. When we die, we leave every thing behind. Even our most dear ones do not go beyond our last resting place. Only our awareness of divinity stays with us. Let us, therefore, ever remain in Simran.*

## ਤਿਲੰਗ ਮਹਲਾ ੧ ਘਰੁ ੨

### ੴ ਸਤਿਗੁਰ ਪ੍ਰਸਾਦਿ ॥

ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥ ਮੈ ਦੇਵਾਨਾ ਭਇਆ ਅਤੀਤੁ ॥ ਕਰ ਕਾਸਾ ਦਰਸਨ ਕੀ ਭੂਖ ॥ ਮੈ ਦਰਿ ਮਾਗਉ ਨੀਤਾ ਨੀਤ ॥੧॥ ਤਉ ਦਰਸਨ ਕੀ ਕਰਉ ਸਮਾਇ ॥ ਮੈ ਦਰਿ ਮਾਗਤੁ ਭੀਖਿਆ ਪਾਇ ॥੧॥ ਰਹਾਉ ॥ ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥ ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥੨॥ ਘਿਅ ਪਟ ਭਾਂਡਾ ਕਹੈ ਨ ਕੋਇ ॥ ਐਸਾ ਭਗਤੁ ਵਰਨ ਮਹਿ ਹੋਇ ॥ ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥ ਨਾਨਕ ਤਿਨ ਦਰਿ ਭੀਖਿਆ ਪਾਇ ॥੩॥੧॥੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੧*

*ਸ਼ਬਦਾਰਥ:* ਭਾਂਗ = ਨਸ਼ੀਲੀ ਬੂਟੀ। ਖਲੜੀ = ਗੁੱਥੀ। ਦੇਵਾਨਾ = ਮਸਤਮੌਲਾ। ਅਤੀਤੁ = ਵਿਰਕਤ। ਕਰ = ਹੱਥ। ਕਾਸਾ = ਪਿਆਲਾ, ਭੀਖਕਾਂ ਦੇ ਹੱਥ ਵਿਚਲਾ ਖੱਪਰ। ਸਮਾਇ = ਸੱਦ, ਆਵਾਜ਼, ਅਲਖ। ਕੁਸਮ = ਖ਼ੁਸ਼ਬੂਦਾਰ ਪੁਸ਼ਪ, ਫੁੱਲ ਮਾਲਾ। ਮਿਰਗਮੈ = ਹਿਰਨ ਦੀ ਮਸਤੀ, ਕਸਤੂਰੀ। ਹਰਣਾ = ਸੋਨਾ, ਸ੍ਵਰਨ। ਜੋਤਿ = ਪ੍ਰੇਮ ਰੂਪੀ ਜੋਤ। ਘਿਅ = ਘਿਓ। ਪਟ = ਰੇਸ਼ਮ। ਵਰਨ = ਕਿਸੇ ਭੀ ਜ਼ਾਤ। ਨਿਵੇ = ਨਿੰਮ੍ਰਤਾ ਸਹਿਤ। ਦਰਿ = ਦਰਵਾਜ਼ੇ, ਬੂਹੇ।

*ਸਾਰ ਭਾਵ:* ਯੋਗੀਆਂ ਨੂੰ ਉਪਦੇਸ਼।

| ਮੂਲ | ਅਰਥ |
|---|---|
| ਭਉ ਤੇਰਾ ਭਾਂਗ<br>ਖਲੜੀ ਮੇਰਾ ਚੀਤੁ ॥<br>ਮੈ ਦੇਵਾਨਾ ਭਇਆ ਅਤੀਤੁ ॥ | ਹੇ ਵਾਹਿਗੁਰੂ! ਤੇਰਾ ਭੈ ਰੱਖਣ ਰੂਪ ਮੇਰੀ ਭੰਗ ਹੈ, ਅਰ ਉਸ ਨੂੰ ਸੰਭਾਲਣ ਵਾਸਤੇ ਮਨ ਰੂਪੀ ਗੁੱਥੀ ਹੈ। ਭਾਵ ਹਰ ਸਮੇਂ ਮਨ ਵਿਚ ਤੇਰਾ ਭੈ ਬਣਿਆ ਰਹਿੰਦਾ ਹੈ। ਇਸ ਡਰ ਰੂਪੀ ਭੰਗ ਨੂੰ ਸੇਵਨ ਕਰਕੇ ਉਸ ਦੀ ਮਸਤੀ ਵਿਚ ਮੈਂ ਮਸਤਮੌਲਾ ਸੰਸਾਰ ਤੋਂ ਵਿਰਕਤ ਹੋ ਗਿਆ ਹਾਂ। |
| ਕਰ ਕਾਸਾ ਦਰਸਨ ਕੀ ਭੂਖ ॥<br>ਮੈ ਦਰਿ ਮਾਗਉ ਨੀਤਾ ਨੀਤ ॥੧॥ | ਤੇਰੇ ਦਰਸ਼ਨਾਂ ਦੀ ਭੁੱਖ ਨਿਵਾਰਨ ਲਈ ਮੇਰੇ ਦੋਨੋਂ ਫੈਲਾਏ ਹੋਏ ਹੱਥ ਮਾਨੋਂ ਖ਼ੈਰ ਲੈਣ ਲਈ ਪਿਆਲਾ ਹਨ। ਤੇਰੇ ਸਤਿਸੰਗ ਰੂਪ ਦਰ ਤੇ ਜਾ ਕੇ ਹਰ ਰੋਜ਼ ਮੰਗਦਾ ਹਾਂ ॥੧॥ |

**ਤਉ ਦਰਸਨ ਕੀ ਕਰਉ ਸਮਾਇ ॥
ਮੈ ਦਰਿ ਮਾਗਤੁ ਭੀਖਿਆ ਪਾਇ ॥
੧॥ ਰਹਾਉ ॥**

ਜਿਵੇਂ ਭਿਖਾਰੀ ਦਰ ਅੱਗੇ ਖੜੇ ਹੋ ਕੇ ਖ਼ੈਰ ਲੈਣ ਲਈ ਸੱਦ ਭਾਵ ਆਵਾਜ਼ ਦਿੰਦੇ ਹਨ ਤਿਵੇਂ ਮੈਂ ਭੀ ਤੇਰੇ ਦਰਸ਼ਨਾਂ ਰੂਪੀ ਖ਼ੈਰ ਲਈ ਪ੍ਰਾਰਥਨਾ ਕਰਦਾ ਹਾਂ। ਮੈਂ ਸਤਿ ਸੰਗਤ ਦੇ ਦਰ ਪਰ ਜਾ ਕੇ ਭਿਖਿਆ ਪਾਉਣ ਲਈ ਮੰਗਦਾ ਹਾਂ ॥੧॥ ਰਹਾਉ ॥

**ਕੇਸਰਿ ਕੁਸਮ ਮਿਰਗਮੈ ਹਰਣਾ
ਸਰਬ ਸਰੀਰੀ ਚੜ੍ਹਣਾ ॥**

ਜਿਵੇਂ ਕੇਸਰ, ਫੁੱਲ ਮਾਲਾ, ਹਿਰਨ ਦੀ ਕਸਤੂਰੀ ਅਤੇ ਸੋਨਾ ਇਹ ਹਰ ਯੋਗ ਅਯੋਗ ਦੇ ਤਨ ਪਰ ਚੜ੍ਹਾਏ ਜਾਂਦੇ ਹਨ, ਕੋਈ ਵਿਤਕਰਾ ਨਹੀਂ ਮੰਨਿਆ ਜਾਂਦਾ, ਭਾਵ ਸਭ ਦੀ ਵਰਤੋਂ ਵਿਚ ਆ ਸਕਦੇ ਹਨ।

**ਚੰਦਨ ਭਗਤਾ ਜੋਤਿ ਇਨੇਹੀ
ਸਰਬੇ ਪਰਮਲੁ ਕਰਣਾ ॥੨॥**

ਇਸੇ ਤਰ੍ਹਾਂ ਚੰਦਨ ਦੀ ਸੁਗੰਧੀ ਵਰਗੇ ਜੋ ਭਗਤ ਜਨ ਹਨ ਉਹ ਸਭ ਨੂੰ ਪ੍ਰੇਮ ਰੂਪੀ ਜੋਤੀ ਦੀ ਖ਼ੁਸ਼ਬੂ ਦਿੰਦੇ ਹਨ ਭਾਵ ਸਭਨਾਂ ਨੂੰ ਉਪਦੇਸ਼ ਸੁਣਾਉਂਦੇ ਹਨ। ਉਹਨਾਂ ਨੂੰ ਸਭ ਇਕ ਸਾਰ ਦਿਸਦੇ ਹਨ ॥੨॥

**ਘਿਅ ਪਟ ਭਾਂਡਾ ਕਹੈ ਨ ਕੋਇ ॥
ਐਸਾ ਭਗਤੁ ਵਰਨ ਮਹਿ ਹੋਇ ॥**

ਜਿਵੇਂ ਘਿਓ ਭਾਵੇਂ ਕਿਸੇ ਭਾਂਡੇ ਵਿਚ ਪਿਆ ਹੋਵੇ ਤੇ ਪੱਟ ਭਾਵ ਰੇਸ਼ਮ ਦੇ ਬਸਤਰ ਕਿਸੇ ਕੀੜੇ ਨੇ ਭੀ ਬਣਾਏ ਹੋਣ, ਉਹਨਾਂ ਦੀ ਕੋਈ ਸੁੱਚ ਜੂਠ ਨਹੀਂ ਦੇਖੀ ਜਾਂਦੀ। ਇਸੇ ਤਰ੍ਹਾਂ ਹੀ ਭਗਤ ਭਾਵੇਂ ਕਿਸੇ ਉੱਤਮ, ਮੱਧਮ, ਕਨਿਸ਼ਟ ਜਾਤੀ ਵਿਚੋਂ ਹੋਵੇ, ਉਸ ਨੂੰ ਜਾਤ-ਪਾਤ ਸੰਬੰਧੀ ਕੁਝ ਕਿਹਾ ਨਹੀਂ ਜਾਂਦਾ ਭਾਵ ਜਾਤ-ਪਾਤ ਦੀ ਪੜਚੋਲ ਨਹੀਂ ਹੁੰਦੀ।

**ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥
ਨਾਨਕ ਤਿਨ ਦਰਿ ਭੀਖਿਆ ਪਾਇ
॥੩॥੧॥੨॥**

ਜਿਹੜੇ ਭਗਤ ਜਨ ਨਿੰਮ੍ਰਤਾ ਸਹਿਤ ਤੇਰੇ ਨਾਮੁ ਸਿਮਰਣ ਵਿਚ ਲਿਵ ਲਾਈ ਰੱਖਦੇ ਹਨ, ਮੈਂ ਉਨ੍ਹਾਂ ਦੇ ਦਰ ਤੋਂ ਤੇਰੇ ਦਰਸ਼ਨਾਂ ਦੀ ਭਿਖਿਆ ਮੰਗਦਾ ਹਾਂ ॥੩॥੧॥੨॥

***ਸਬਦੁ ਸੁਰਤਿ : "ਭਉ ਤੇਰਾ ਭਾਂਗ"*** ਦਾ ਅਰਥ ਇਹ ਹੈ ਕਿ ਅਕਾਲ ਪੁਰਖੁ ਦਾ ਡਰ ਮਨ ਵਿਚ ਰੱਖਣ ਰੂਪੀ ਭੰਗ ਦਾ ਸੇਵਨ ਕਰਕੇ ਭਗਤੀ ਵਿਚ ਲੀਨ ਹੋ ਜਾਣਾ। ਗੁਰੂ ਸਾਹਿਬ ਨੇ ਨਸ਼ੀਲੀ ਬੂਟੀ ਭੰਗ ਦਾ ਵਰਤਣਾ ਤ੍ਰਿਸਕਾਰ ਕੇ ਸੱਚੇ ਨਾਮੁ ਦੇ ਭਉ ਰੂਪੀ ਭੰਗ ਦਾ ਸੇਵਨ ਕਰਣ ਦੀ ਸਿਖਿਆ ਦਿੱਤੀ ਹੈ ਅਤੇ ***"ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥ ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥"*** (ਸਲੋਕ ਕਬੀਰ ਜੀ, ਅੰਗ ੧੩੭੭) ਭੰਗ ਤੇ ਸ਼ਰਾਬ ਪੀਣ ਵਾਲਿਆਂ ਤਥਾ ਮਾਸ ਮਛਲੀ ਤੇ ਪਾਨ ਖਾਣ ਵਾਲਿਆਂ ਨੂੰ ਨਰਕ ਵਾਸੀ ਆਖਿਆ ਹੈ।

*Living in holy awe of the Divine, is the spiritual way. It is the path of intense awareness, not one inducing oblivion.*

## ਤਿਲੰਗ ਮਹਲਾ ੧ ਘਰੁ ੩

### ੧ੴ ਸਤਿਗੁਰ ਪ੍ਰਸਾਦਿ ॥

ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ ॥ ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ ॥੧॥ ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ ॥ ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ ॥ ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ ॥੧॥ ਰਹਾਉ ॥ ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ ॥ ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ ॥੨॥ ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ ॥ ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ ॥੩॥ ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ ॥ ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ ਰਾਵੇਇ ॥੪॥੧॥੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੧-੨੨*

*ਸ਼ਬਦਾਰਥ :* ਮਾਇਆ = ਧਨ ਦੌਲਤ। ਪਾਹਿਆ = ਪਾਹ, ਕਪੜੇ ਨੂੰ ਪੱਕਾ ਰੰਗ ਚਾੜ੍ਹਨ ਵਾਸਤੇ ਸੋਢਾ, ਲੂਣ ਜਾਂ ਫਟਕੜੀ ਦੀ ਜੋ ਲਾਗ ਦਿੱਤੀ ਜਾਂਦੀ ਹੈ। ਲਬਿ = ਮੋਹ, ਲਾਲਚ। ਚੋਲੜਾ = ਜਿੰਦੜੀ ਦਾ ਚੋਲਾ, ਸਰੀਰ। ਕੰਤ = ਪਤੀ ਪ੍ਰਮੇਸ਼ਰ। ਧਨ = ਜੀਵ ਇਸਤ੍ਰੀ। ਸੇਜੈ = ਅਭੇਦਤਾ। ਰੰਙਣਿ = ਲਲਾਰੀ ਦਾ ਮੱਟ ਜਿਸ ਵਿਚ ਕਪੜਾ ਰੰਗੀਦਾ ਹੈ। ਥੀਐ = ਹੋ ਜਾਵੇ। ਮਜੀਠ = ਮਜੀਠ ਦੇ ਫੁੱਲ, ਜੋ ਪੱਕਾ ਰੰਗ ਹੁੰਦਾ ਹੈ, ਮਜੀਠੀ ਰੰਗ ਨਾਮੁ ਸਿਮਰਣ ਰੂਪ। ਸਾਹਿਬੁ = ਲਲਾਰੀ ਰੂਪ ਕਰਤਾ ਪੁਰਖੁ।

*ਸਾਰ ਭਾਵ :* ਨਾਮੁ ਰੰਗ ਵਿਚ ਰੰਗਣ ਲਈ ਲਲਾਰੀ ਦਾ ਮੱਟ ਬਣੋ।

| ਮੂਲ | ਅਰਥ |
|---|---|
| **ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ ॥** | ਇਸ ਜੀਵ ਇਸਤ੍ਰੀ ਦੇ ਸਰੀਰ ਨੂੰ ਧਨ ਦੌਲਤ ਦੀ ਚਾਹਨਾ ਰੂਪ ਪਾਹ ਭਾਵ ਲਾਗ ਲੱਗੀ ਹੋਈ ਹੈ ਜਿਸ ਕਾਰਣ ਲੋਭ, ਲਾਲਚ, ਆਸਾ, ਤ੍ਰਿਸ਼ਨਾ ਆਦਿ ਦੇ ਪੱਕੇ ਗੂੜ੍ਹੇ ਰੰਗ ਵਿਚ ਚੰਗੀ ਤਰ੍ਹਾਂ ਰੰਗੀ ਹੋਈ ਹੈ ਅਰਥਾਤ ਚਿਤਬ੍ਰਿਤੀ ਮਾਇਆ ਦੇ ਮੋਹ ਵਿਚ ਗਲਤਾਨ ਹੈ। |

| | |
|---|---|
| ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ<br>ਕਿਉ ਧਨ ਸੇਜੈ ਜਾਏ ॥੧॥ | ਇਹੋ ਜਿਹੇ ਚੋਲੇ ਭਾਵ ਵਿਕਾਰਾਂ ਵਿਚ ਸਜੀ ਹੋਈ ਜੀਵ ਇਸਤ੍ਰੀ ਪਤੀ ਪ੍ਰਮੇਸ਼ਰ ਨੂੰ ਚੰਗੀ ਨਹੀਂ ਲੱਗਦੀ। ਭਲਾ ਫੇਰ ਉਹ ਪਤੀ ਮਿਲਾਪ ਵਾਲੀ ਅਭੇਦਤਾ ਰੂਪੀ ਸੇਜ ਪਰ ਕਿਵੇਂ ਜਾ ਸਕਦੀ ਹੈ॥੧॥ |
| ਹੰਉ ਕੁਰਬਾਨੈ ਜਾਉ ਮਿਹਰਵਾਨਾ<br>ਹੰਉ ਕੁਰਬਾਨੈ ਜਾਉ ॥<br>ਹੰਉ ਕੁਰਬਾਨੈ ਜਾਉ ਤਿਨਾ ਕੈ<br>ਲੈਨਿ ਜੋ ਤੇਰਾ ਨਾਉ ॥ | ਹੇ ਕ੍ਰਿਪਾਲੂ ਪ੍ਰਭੂ ! ਮੈਂ ਉਹਨਾਂ ਤੋਂ ਨਿਤਾਪ੍ਰਤੀ, ਵਾਰੰਵਾਰ, ਸਦਕੇ, ਵਾਰੀਆਂ ਫੇਰੀਆਂ, ਕੁਰਬਾਨੇ ਜਾਂਦਾ ਹਾਂ ਜੋ ਤੇਰਾ ਨਾਮੁ ਸਿਮਰਣ ਕਰਦੇ ਰਹਿੰਦੇ ਹਨ। |
| ਲੈਨਿ ਜੋ ਤੇਰਾ ਨਾਉ ਤਿਨਾ ਕੈ<br>ਹੰਉ ਸਦ ਕੁਰਬਾਨੈ ਜਾਉ ॥੧॥ ਰਹਾਉ ॥ | ਜੋ ਤੇਰਾ ਹਰ ਸਮੇਂ ਸਿਮਰਣ ਕਰਦੇ ਹਨ, ਮੈਂ ਉਨ੍ਹਾਂ ਤੋਂ ਸਦਾ ਸਦਾ ਕੁਰਬਾਨ ਜਾਂਦਾ ਹਾਂ॥੧॥ ਰਹਾਉ ॥ |
| ਕਾਇਆ ਰੰਙਣਿ ਜੇ ਥੀਐ ਪਿਆਰੇ<br>ਪਾਈਐ ਨਾਉ ਮਜੀਠ ॥ | ਜੇਕਰ ਇਹ ਸਰੀਰ ਲਲਾਰੀ ਦੇ ਮੱਟ ਵਾਂਗ ਬਣ ਜਾਵੇ ਭਾਵ ਲੋਭ, ਲਾਲਚ ਤੋਂ ਹਟ ਜਾਵੇ ਅਰ ਉਸ ਮਨ ਰੂਪੀ ਮੱਟ ਵਿਚ ਨਾਮੁ ਸਿਮਰਣ ਰੂਪੀ ਪੱਕਾ, ਗੂਹੜਾ ਮਜੀਠੀ ਰੰਗ ਪਾ ਲਵੇ। |
| ਰੰਙਣ ਵਾਲਾ ਜੇ ਰੰਙੈ ਸਾਹਿਬੁ<br>ਐਸਾ ਰੰਗੁ ਨ ਡੀਠ ॥੨॥ | ਅਤੇ ਰੰਗ ਵਿਚ ਰੰਗਣ ਵਾਲਾ ਜੇ ਆਪ ਮਾਲਕ ਕਰਤਾ ਪੁਰਖੁ ਲਲਾਰੀ ਭਾਵ ਰੰਗਰੇਜ਼ ਬਣ ਕੇ ਰੰਗ ਚਾੜ੍ਹ ਦੇਵੇ ਤਾਂ ਐਸਾ ਅਦਭੁੱਤ ਰੰਗ ਚੜ੍ਹੇਗਾ ਜੋ ਕਿਧਰੇ ਇਹੋ ਜਿਹਾ ਦਿੱਸ ਹੀ ਨਹੀਂ ਸਕਦਾ॥੨॥ |
| ਜਿਨ ਕੇ ਚੋਲੇ ਰਤੜੇ ਪਿਆਰੇ<br>ਕੰਤੁ ਤਿਨਾ ਕੈ ਪਾਸਿ ॥ | ਜਿਨ੍ਹਾਂ ਦਾ ਮਨ ਬੁੱਧੀ ਸਰੀਰ ਦਾ ਚੋਲਾ ਇਸ ਤਰ੍ਹਾਂ ਨਾਮੁ ਰੰਗ ਵਿਚ ਰੰਗਿਆ ਜਾਵੇਗਾ ਉਨ੍ਹਾਂ ਦੇ ਪਾਸ ਪਤੀ ਪ੍ਰਮੇਸ਼ਰ ਆਵੇਗਾ ਭਾਵ ਉਨ੍ਹਾਂ ਨੂੰ ਹੀ ਪਤੀ ਪ੍ਰਭੂ ਮਿਲਾਪ ਹੋਵੇਗਾ। |
| ਧੂੜਿ ਤਿਨਾ ਕੀ ਜੇ ਮਿਲੈ ਜੀ<br>ਕਹੁ ਨਾਨਕ ਕੀ ਅਰਦਾਸਿ ॥੩॥ | ਇਹੋ ਹੀ ਬੇਨਤੀ ਅਰਦਾਸ ਹੈ ਕਿ ਮੈਨੂੰ ਉਹਨਾਂ ਦੇ ਚਰਨਾਂ ਦੀ ਧੂੜੀ ਮਿਲ ਜਾਵੇ॥੩॥ |
| ਆਪੇ ਸਾਜੇ ਆਪੇ ਰੰਗੇ<br>ਆਪੇ ਨਦਰਿ ਕਰੇਇ ॥ | ਪਰ ਓਹ ਪਤੀ ਪ੍ਰਮੇਸ਼ਰ ਆਪ ਹੀ ਚਿਤਬ੍ਰਿਤੀ ਸਾਜਣ ਵਾਲਾ ਹੈ। ਆਪ ਹੀ ਪ੍ਰੇਮ ਰੰਗ ਵਿਚ ਰੰਗਣ ਵਾਲਾ ਹੈ ਤੇ ਆਪ ਹੀ ਕ੍ਰਿਪਾ ਦ੍ਰਿਸ਼ਟੀ ਕਰਣ ਵਾਲਾ ਹੈ। |
| ਨਾਨਕ ਕਾਮਣਿ ਕੰਤੈ ਭਾਵੈ<br>ਆਪੇ ਹੀ ਰਾਵੇਇ ॥੪॥੧॥੩॥ | ਗੁਰੂ ਜੀ ਦਾ ਬਚਨ ਹੈ ਕਿ ਫੇਰ ਆਪ ਹੀ ਪਤੀ ਪ੍ਰਮੇਸ਼ਰ ਨੂੰ ਉਹ ਜੀਵ ਇਸਤਰੀ ਚੰਗੀ ਲੱਗ ਜਾਂਦੀ ਹੈ ਤੇ ਆਪ ਹੀ ਉਸ ਨੂੰ ਅਭੇਦ ਕਰ ਲੈਂਦਾ ਹੈ॥੪॥੧॥੩॥ |

ਸਬਦੁ ਸੁਰਤਿ : ***"ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ ॥"*** ਦਾ ਭਾਵ ਇਹ ਹੈ ਕਿ ਜਿਵੇਂ ਕਪੜੇ ਨੂੰ ਪੱਕਾ ਰੰਗ ਚੜ੍ਹਾਉਣ ਵਾਸਤੇ ਪਹਿਲੇ ਲੂਣ ਫਟਕੜੀ ਆਦਿ ਦੀ ਪਾਹ ਦਿੱਤੀ ਜਾਂਦੀ ਹੈ, ਤਾਂ ਹੀ ਪੱਕਾ ਮਜੀਠੀ ਰੰਗ ਚੜ੍ਹਦਾ ਹੈ, ਇਸੇ ਤਰ੍ਹਾਂ ਇਸ ਜੀਵ ਦੇ ਮਨ ਨੂੰ ਪ੍ਰਭੂ ਪ੍ਰੇਮ ਦੇ ਰੰਗ ਵਿਚ ਰੰਗਣ ਲਈ ***"ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ ॥ ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ॥"*** (ਮਾਰੂ ਮ: ੫, ਅੰ: ੧੦੦੦) ਕਾਮ ਕ੍ਰੋਧ ਆਦਿ ਪੰਜ ਵਿਕਾਰ ਤਿਆਗਣ ਅਰ ਸਭ ਪ੍ਰਕਾਰ ਦੇ ਵੈਰ ਭਾਵ ਦੂਰ ਕਰ ਲੈਣ ਪਰ ਓਹ ਸੱਚਾ ਸਾਹਿਬ ਹਾਜ਼ਰ ਨਾਜ਼ਰ ਹੋ ਜਾਂਦਾ ਹੈ, ਕਿਉਂਕਿ ***"ਸੋ ਸਹੁ ਮੇਰਾ ਰੰਗੁਲਾ ਰੰਗੇ ਸਹਜਿ ਸੁਭਾਇ ॥ ਕਾਮਣਿ ਰੰਗੁ ਤਾ ਚੜੈ ਜਾ ਪਿਰ ਕੈ ਅੰਕਿ ਸਮਾਇ ॥"*** (ਸੂਹੀ ਮ: ੩, ਅੰ: ੭੫੬) ਓਹ ਪਤੀ ਪ੍ਰਮੇਸ਼ਰ ਪਿਆਰ ਦਾ ਘਰ ਹੈ, ਅਰ ਸਹਿਜ ਬ੍ਰਿਤੀ ਵਾਲਿਆਂ ਨਾਲ ਪਿਆਰ ਕਰਦਾ ਹੈ। ਜਿਹੜੀ ਜੀਵ ਇਸਤ੍ਰੀ ਓਸ ਨੂੰ ਚੰਗੀ ਲੱਗ ਜਾਂਦੀ ਹੈ ਉਸ ਨੂੰ ਆਪਣੇ ਪ੍ਰੇਮ ਰੰਗ ਵਿਚ ਰੰਗ ਕੇ ਆਪਣੇ ਕੰਠ ਨਾਲ ਲਾ ਲੈਂਦਾ ਹੈ ਭਾਵ ਅਭੇਦ ਕਰ ਲੈਂਦਾ ਹੈ। ਵਾਹਿਗੁਰੂ ***"ਆਪੇ ਰੰਗੇ ਰੰਗੁ ਚੜਾਏ ॥ ਸੇ ਜਨ ਰਾਤੇ ਗੁਰ ਸਬਦਿ ਰੰਗਾਏ ॥ ਹਰਿ ਰੰਗੁ ਚੜਿਆ ਅਤਿ ਅਪਾਰਾ ਹਰਿ ਰਸਿ ਰਸਿ ਗੁਣ ਗਾਵਣਿਆ ॥"*** (ਮਾਝ ਮ: ੩, ਅੰ: ੧੧੭) ਜਿਸ ਜੀਵ ਇਸਤ੍ਰੀ ਪਰ ਪ੍ਰਸੰਨ ਹੋ ਜਾਂਦਾ ਹੈ, ਉਸ ਨੂੰ ਆਪ ਹੀ ਪ੍ਰੇਮ ਰੰਗ ਵਿਚ ਰੰਗ ਲੈਂਦਾ ਹੈ ਤੇ ਉਸ ਨੂੰ ਵਾਹਿਗੁਰੂ ਦੇ ਪ੍ਰੇਮ ਦਾ ਰੰਗ ਐਸਾ ਗੂੜ੍ਹਾ ਚੜ੍ਹ ਜਾਂਦਾ ਹੈ ਕਿ ਉਹ ਨਾਮੁ ਰੰਗ ਵਿਚ ਰਚ ਮਿਚ ਕੇ ਓਸੇ ਦੇ ਗੁਣ ਗਾਇਨ ਕਰਦੀ ਹੈ।

*The unbridled sway of lust, anger, greed, delusions and conceit over us, acts as a barrier between us and the divine awareness we yearn for. We should learn to curb the waywardness of these deviant energies. By undergoing the lived spiritual discipline, we cleanse ourselves in mind and body. Thus, we prepare ourselves for being admitted to the state of oneness with the One. Once immersed in this colour of the Divine, we never lose our sheen.*

## ਤਿਲੰਗ ਮਃ ੧ ॥

ਇਆਨੜੀਏ ਮਾਨੜਾ ਕਾਇ ਕਰੇਹਿ ॥ ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥ ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥ ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥ ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥੧॥ ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥ ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ॥ ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥ ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥ ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥੨॥ ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥ ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥ ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥ ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥ ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥੩॥ ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥ ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ॥ ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ ॥ ਐਸੇ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ ॥ ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ ॥੪॥੨॥੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੨*

*ਸ਼ਬਦਾਰਥ:* ਇਆਨੜੀਏ = ਅਨਜਾਣ, ਭੋਲੀ ਭਾਲੀ। ਮਾਨੜਾ = ਹੰਕਾਰ, ਮਾਣ। ਆਪਨੜੈ = ਆਪਣੇ। ਧਨ = ਇਸਤ੍ਰੀ। ਢੂਢੇਹਿ = ਢੂੰਡਦੀ, ਲੱਭਦੀ। ਸਲਾਈਆ = ਸੁਰਮੇ ਦੀ ਭਰੀ ਹੋਈ ਸਲਾਈ, ਸੁਰਮਚੂ। ਬਾਲੀ = ਬਾਲੜੀ। ਭਾਵੈ = ਭਾਉਂਦੀ, ਚੰਗੀ ਲੱਗਦੀ। ਕਰਣ ਪਲਾਹ = ਤਰਲੇ ਮਿੰਨਤਾਂ। ਮਹਲੁ = ਮਹੱਲ ਸ੍ਵਰੂਪ ਸਥਾਨ, ਮੇਲ। ਵਾਹੈ = ਉਨ੍ਹਾਂ ਨੇ। ਹਿਕਮਤਿ = ਆਪਣੀ ਮੱਤ, ਚਤੁਰਾਈ। ਪਰਮਲੁ = ਸੁਗੰਧੀ। ਆਪੁ = ਅਪਣੱਤ ਦਾ ਹੰਕਾਰ। ਨਦਰਿ = ਕ੍ਰਿਪਾ ਦੀ, ਪ੍ਰੇਮ ਦੀ ਨਜ਼ਰ। ਸਭਰਾਈ = ਸਲਾਹੁਣਯੋਗ, ਸਤਿਕਾਰਿਤ। ਭਾਇ = ਪ੍ਰੇਮ ਰੰਗ ਰਤੀ। ਬਿਚਖਣਿ = ਸੁੰਦਰ ਨੇਤ੍ਰਾਂ ਵਾਲੀ, ਸੁਨੱਖੀ, ਮ੍ਰਿਗਨੈਣੀ।

*ਸਾਰ ਭਾਵ:* "ਆਪੁ ਗਵਾਈਐ ਤਾ ਸਹੁ ਪਾਈਐ"

| ਮੂਲ | ਅਰਥ |
|---|---|
| ਇਆਨੜੀਏ ਮਾਨੜਾ ਕਾਇ ਕਰੇਹਿ ॥ ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥ | ਹੇ ਅਨਜਾਣ ਅਕਲ ਵਾਲੀਏ! ਤੂੰ ਕਿਸ ਗੱਲ ਦਾ ਮਾਣ ਕਰਦੀ ਹੈਂ? ਪ੍ਰਮੇਸ਼ਰ ਪਤੀ ਤਾਂ ਤੇਰੇ ਆਪਣੇ ਹੀ ਹਿਰਦੇ ਰੂਪ ਘਰ ਵਿਚ ਵਸ ਰਿਹਾ ਹੈ, ਤੂੰ ਓਸ ਦਾ ਆਨੰਦ ਕਿਉਂ ਨਹੀਂ ਮਾਣਦੀ? |
| ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥ | ਹੇ ਸ਼ੁਦੈਣ ਇਸਤ੍ਰੀਏ! ਪਤੀ ਤਾਂ ਬਿਲਕੁਲ ਨੇੜੇ ਬੈਠਾ ਹੈ, ਤੂੰ ਓਸ ਨੂੰ ਹੋਰ ਏਧਰ ਉਧਰ ਕਿਉਂ ਲੱਭ ਰਹੀ ਹੈਂ? |
| ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥ | ਜੇ ਪਤੀ ਨਜ਼ਰ ਨਹੀਂ ਆ ਰਿਹਾ ਤਾਂ ਅੱਖਾਂ ਵਿਚ ਓਸ ਦੇ ਡਰ ਦੇ ਸੁਰਮੇ ਦੀਆਂ ਸਲਾਈਆਂ ਪਾ, ਤਾਕਿ ਭਰਮ ਦੇ ਛਉੜ ਕੱਟੇ ਜਾਣ ਅਰ ਪ੍ਰਭੂ ਨਾਲ ਪ੍ਰੇਮ ਕਰਣ ਰੂਪ ਸ਼ਿੰਗਾਰ ਕਰ। |
| ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥੧॥ | ਤਾਂ ਹੀ ਤੂੰ ਸੁਹਾਗਣ ਜਾਣੀ ਜਾਵੇਂਗੀ, ਜਦੋਂ ਪਤੀ ਦਾ ਪਿਆਰ ਧਾਰਨ ਕਰੇਂਗੀ, ਭਾਵ ਪਤੀ ਪ੍ਰੇਮ ਪ੍ਰਾਪਤ ਕਰੇਂਗੀ ॥੧॥ |
| ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥ | ਪਰ ਇਸ ਜੀਵ ਰੂਪ ਅਨਜਾਣ ਬਾਲਕੀ ਦੇ ਕੀ ਵੱਸ ਹੈ, ਜਦ ਕਿ ਪਤੀ ਨੂੰ ਇਹ ਚੰਗੀ ਹੀ ਨਹੀਂ ਲੱਗੀ। |
| ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ॥ | ਭਾਵੇਂ ਕਿੰਨੇ ਹੀ ਤਰਲੇ ਮਿੰਨਤਾਂ ਕਰਦੀ ਰਹੇ ਪਰ ਇਹ ਸ਼ੁਭ ਗੁਣਾਂ ਤੋਂ ਹੀਨ ਇਸਤ੍ਰੀ ਪਤੀ ਦਾ ਸ੍ਰੂਪ ਸਥਾਨ ਮਹਲ ਪ੍ਰਾਪਤ ਨਹੀਂ ਕਰਦੀ। |
| ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥ | ਬਗ਼ੈਰ ਨੇਕ ਕਰਮ ਕਰਣ ਤੋਂ ਕੁਝ ਭੀ ਨਹੀਂ ਮਿਲਦਾ ਭਾਵੇਂ ਕਿੰਨੀ ਭੀ ਅਨਥਾ ਭੱਜ ਦੌੜ ਕੀਤੀ ਜਾਵੇ। |
| ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥ | ਇਹ ਅਗਿਆਨਣ ਜੀਵ ਬਾਲੜੀ ਤਾਂ ਲੋਭ ਲਾਲਚ ਅਤੇ ਆਪਣੇ ਰੂਪ ਦੇ ਹੰਕਾਰ ਵਿਚ ਮਸਤੀ ਹੋਈ ਮਾਇਆ ਦੇ ਮੋਹ ਵਿਚ ਸਮਾਈ ਹੋਈ ਹੈ, ਭਾਵ ਮਾਇਆ ਮੋਹ ਵਿਚ ਫਸੀ ਹੋਈ ਹੈ। |
| ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥੨॥ | ਇਹ ਅਨਜਾਣ ਇਸਤ੍ਰੀ ਇਹ ਨਹੀਂ ਜਾਣਦੀ ਕਿ ਇਹੋ ਜਿਹੇ ਵਿਕਾਰ ਯੁਕਤ ਵਾਤਾਵਰਣ ਵਿਚ ਜੀਵਨ ਗੁਜ਼ਾਰ ਰਹੀ ਨੂੰ ਪਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ ॥੨॥ |

**ਜਾਇ ਪੁਛਹੁ ਸੋਹਾਗਣੀ ਵਾਹੈ**
**ਕਿਨੀ ਬਾਤੀ ਸਹੁ ਪਾਈਐ ॥**

ਇਕ ਸਹੇਲੀ ਇਹ ਸਲਾਹ ਦਿੰਦੀ ਹੈ ਕਿ ਹੇ ਸਖੀਏ! ਉਨ੍ਹਾਂ ਮਹਾ ਪੁਰਸ਼ਾਂ ਨੂੰ ਭਾਵ ਸਤਿਸੰਗਤ ਵਿਚ ਜਾ ਕੇ ਪੁੱਛ ਕਿ ਪਤੀ ਪ੍ਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋਵੇ ?

**ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ**
**ਹਿਕਮਤਿ ਹੁਕਮੁ ਚੁਕਾਈਐ ॥**

ਸਤਿਸੰਗੀ ਮਹਾ ਪੁਰਸ਼ ਬਚਨ ਕਰਦੇ ਹਨ ਕਿ ਜੋ ਪਤੀ ਪ੍ਰਮੇਸ਼ਰ ਕਰੇ ਓਸ ਨੂੰ ਚੰਗਾ ਕਰਕੇ ਮੰਨ ਲਈਏ, ਓਸ ਦੇ ਹੁਕਮ ਵਿਚ ਆਪਣੀ ਹਿਕਮਤ ਅਰਥਾਤ ਚਤੁਰਾਈ ਨਹੀਂ ਕਰਣੀ।

**ਜਾ ਕੈ ਪ੍ਰੇਮਿ ਪਦਾਰਥੁ ਪਾਈਐ**
**ਤਉ ਚਰਣੀ ਚਿਤੁ ਲਾਈਐ ॥**

ਜਿਸ ਨਾਲ ਪ੍ਰੇਮ ਕਰਣ ਕਰਕੇ ਸਭ ਪਦਾਰਥ ਮਿਲਦੇ ਹਨ, ਓਸ ਦੇ ਚਰਨਾਂ ਵਿਚ ਪ੍ਰੀਤ ਲਾਈ ਰੱਖੋ।

**ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ**
**ਐਸਾ ਪਰਮਲੁ ਲਾਈਐ ॥**

ਪਤੀ ਪ੍ਰਮਾਤਮਾ ਜੋ ਹੁਕਮ ਕਰੇ ਓਹੀਓ ਕੁਝ ਕਰੋ ਅਰ ਆਪਣਾ ਤਨ ਤੇ ਮਨ ਭੀ ਓਸ ਨੂੰ ਸਮਰਪਿਤ ਕਰਕੇ ਐਸੀ ਸ਼ੋਭਾ ਦੀ ਸੁਗੰਧੀ ਪਸਾਰ ਦਿਓ।

**ਏਵ ਕਹਹਿ ਸੋਹਾਗਣੀ ਭੈਣੇ**
**ਇਨੀ ਬਾਤੀ ਸਹੁ ਪਾਈਐ ॥੩॥**

ਇਸ ਪ੍ਰਕਾਰ ਦੀ ਸਿਖਿਆ ਦੇ ਕੇ ਸੁਹਾਗਣਾਂ ਭਾਵ ਪਤੀ ਪ੍ਰਮਾਤਮਾ ਪ੍ਰਾਪਤ ਮਹਾ ਪੁਰਸ਼ਾਂ ਨੇ ਕਿਹਾ ਕਿ ਹੇ ਸਤਿਸੰਗੀ ਭੈਣੇ! ਤਾਂ ਹੀ ਪ੍ਰਮੇਸ਼ਰ ਪਤੀ ਮਿਲ ਸਕਦਾ ਹੈ॥੩॥

**ਆਪੁ ਗਵਾਈਐ ਤਾ ਸਹੁ ਪਾਈਐ**
**ਅਉਰੁ ਕੈਸੀ ਚਤੁਰਾਈ ॥**

ਆਪਣੇ ਅਹੰ, ਆਪਾ ਭਾਵ ਨੂੰ ਛੱਡ ਦੇਵੀਏ ਤਾਂ ਹੀ ਪਤੀ ਪ੍ਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ, ਹੋਰ ਚਤੁਰਾਈਆਂ ਵਾਲੀ ਗੱਲ ਕੁਝ ਨਹੀਂ।

**ਸਹੁ ਨਦਰਿ ਕਰਿ ਦੇਖੈ**
**ਸੋ ਦਿਨੁ ਲੇਖੈ**
**ਕਾਮਣਿ ਨਉ ਨਿਧਿ ਪਾਈ ॥**

ਜਿਸ ਘੜੀ ਪਤੀ ਪ੍ਰਮਾਤਮਾ ਕ੍ਰਿਪਾ ਦੀ ਨਜ਼ਰ ਕਰਕੇ ਦੇਖੇਗਾ ਉਹ ਦਿਨ ਹੀ ਲੇਖੇ ਵਿਚ ਪੈ ਜਾਵੇਗਾ, ਭਾਵ ਸਫਲ ਹੋ ਜਾਵੇਗਾ ਅਰ ਮਾਨੋ ਉਸ ਜੀਵ ਇਸਤ੍ਰੀ ਨੇ ਨਉ ਨਿਧਾਂ ਦੀ ਪ੍ਰਾਪਤੀ ਕਰ ਲਈ।

**ਆਪਣੇ ਕੰਤ ਪਿਆਰੀ ਸਾ ਸੋਹਾਗਣਿ**
**ਨਾਨਕ ਸਾ ਸਭਰਾਈ ॥**

ਜਦੋਂ ਕੰਤ ਨੇ ਪਿਆਰ ਦਿੱਤਾ ਤਦੋਂ ਉਹ ਸੁਹਾਗਣ ਭਾਵ ਪਤੀ ਵਾਲੀ ਬਣ ਗਈ ਅਰ ਸਭਨਾਂ ਵਿਚ ਸਤਿਕਾਰੀ ਜਾਣ ਲੱਗੀ।

**ਐਸੈ ਰੰਗਿ ਰਾਤੀ ਸਹਜ ਕੀ ਮਾਤੀ**
**ਅਹਿਨਿਸਿ ਭਾਇ ਸਮਾਣੀ ॥**

ਫੇਰ ਉਹ ਸੁਹਾਗਵੰਤੀ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗੀ ਹੋਈ, ਸਹਿਜ ਸੁਭਾਵਕ ਹੀ ਮਸਤ ਹੋਈ ਦਿਨੇ ਰਾਤ ਪ੍ਰੇਮ ਪਿਆਰ ਵਿਚ ਹੀ ਸਮਾਈ ਰਹਿੰਦੀ ਭਾਵ ਗਹਿਰ ਗੰਭੀਰਤਾ ਵਿਚ ਵਿਚਰਦੀ ਹੈ।

**ਸੁੰਦਰਿ ਸਾਇ ਸਰੂਪ ਬਿਚਖਣਿ**
**ਕਹੀਐ ਸਾ ਸਿਆਣੀ ॥੪॥੨॥੪॥**

ਅਰ ਉਹੀਓ ਹੀ ਅਸਲ ਵਿਚ ਸੁੰਦਰ ਸਰੂਪ ਵਾਲੀ ਤੇ ਮ੍ਰਿਗ ਨੈਣੀ ਅਰ ਸਿਆਣੀ ਕਹੀ ਜਾਂਦੀ ਹੈ॥੪॥੨॥੪॥

ਸਬਦੁ ਸੁਰਤਿ : ***"ਆਪਣੇ ਕੰਤ ਪਿਆਰੀ ਸਾ ਸੋਹਾਗਣਿ"*** ਭਾਵ ਜੋ ਇਸਤ੍ਰੀ ਆਪਣੇ ਕੰਤ ਨੂੰ ਪਿਆਰੀ ਲੱਗ ਜਾਂਦੀ ਹੈ ਉਹੋ ਹੀ ਸਹੀ ਰੂਪ ਵਿਚ ਸੁਹਾਗਣ ਅਰ ਪਤੀ ਵਾਲੀ ਹੁੰਦੀ ਹੈ। ਪਰ ਜੇ ਘਰ ਵਿਚ ਰਹਿੰਦੀ ਹੋਈ ਭੀ ***"ਤੈ ਸਹ ਨਾਲਿ ਅਕੁਅਣਾ ਕਿਉ ਥੀਵੈ ਘਰ ਵਾਸੁ ॥"*** (ਵਡਹੰਸੁ ਮ: ੧, ਅੰ: ੫੫੭) ਪਤੀ ਨਾਲ ਬੋਲਚਾਲ ਹੀ ਨਾ ਹੋਵੇ ਤਾਂ ਉਸ ਨੂੰ ਘਰ ਵਿਚ ਵਸਦੀ ਨਹੀਂ ਕਿਹਾ ਜਾਂਦਾ ਅਰ ਨਾ ਹੀ ਉਹ ਸੁਹਾਗਣ ਹੁੰਦੀ ਹੈ। ਜਿਵੇਂ ਲੌਕਿਕ ਪਤੀ ਨੂੰ ਪ੍ਰਾਪਤ ਕਰਨ ਲਈ ਨਿੰਮ੍ਰਤਾ, ਨਿਊਨਤਾ, ਮਿੱਠਤਾ, ਮਿਲਣਤਾ ਆਦਿ ਗੁਣਾਂ ਦਾ ਹੋਣਾ ਜ਼ਰੂਰੀ ਹੈ, ਤਿਵੇਂ ਹੀ ਪ੍ਰਭੂ ਪਤੀ ਦੀ ਪ੍ਰਾਪਤੀ ਲਈ ***"ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥"*** ਅਤੇ ***"ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥"*** (ਸਲੋਕ ਫਰੀਦ ਜੀ, ਅੰ: ੧੩੮੪) ਨਿੰਮ੍ਰਤਾ, ਸਹਿਨ ਸ਼ਕਤੀ, ਮਿਠਾਸ, ਨਿਮਾਣਤਾ ਤੇ ਭੋਲਾਪਣ ਭਾਵ ਸਰਲ ਸੁਭਾਉ ਸੰਯੁਕਤ ਗੁਣਵਾਨ ਹੋਣਾ ਅਵੱਸ਼ ਹੈ।

ਹੰਕਾਰੀ ਮਨ ਨੂੰ ਸਿੱਧੇ ਰਾਹ ਪਾਉਣ ਲਈ ਸਤਿਸੰਗੀਆਂ ਦੀ ਸੰਗਤ ਕਰਨ ਦੀ ਅਵਸ਼ਕਤਾ ਹੈ ਕਿਉਂਕਿ ***'ਆਪੁ ਗਵਾਈਐ ਤਾ ਸਹੁ ਪਾਈਐ'*** ਹੰਗਤਾ ਹੰਕਾਰ ਤਿਆਗਣ ਪਰ ਹੀ ਪਤੀ ਰੂਪ ਅਕਾਲ ਪੁਰਖੁ ਦੀ ਪ੍ਰਾਪਤੀ ਹੁੰਦੀ ਹੈ।

*Our overbearing, arrogant ways block our normal harmonious relationships in life. Humility, forbearance and dedication bring us joy in life. Similarly, these virtues make us worthy receptors of divinity. Blessed with these qualities, we learn to conduct ourselves with effortless ease in weal and woe. This is the mark of divine spontaneity. To know it all is one thing but to ensure that this knowledge brings 'Bliss', requires much else to be done on the part of the knower. Else, it can turn into arrogance, disruptive of all harmony. Creating and being a part of sacred space/environment by means of kirtan, seva, congregation must never be forgotten as the protective hedge that a growing spiritual awareness must ever remain surrounded by.*

## ਤਿਲੰਗ ਮਹਲਾ ੧ ॥

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥ ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥ ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥ ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥ ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥ ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥ ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥ ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ ॥ ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥ ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥ ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥ ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥ ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥੨॥੩॥੫॥

*ਸ੍ਰੀ ਗੁਰੂ ਗ੍ਰੰਥ, ਅੰਗ ੭੨੨-੨੩*

***ਸ਼ਬਦਾਰਥ :*** ਬਾਣੀ = ਬਚਨ। ਗਿਆਨੁ = ਵਖਿਆਨ। ਕਾਬਲਹੁ = ਕਾਬਲ ਤੋਂ ਬਾਬਰ। ਜੋਰੀ = ਜ਼ਬਰਦਸਤੀ ਨਾਲ। ਦਾਨੁ = ਕੰਨਿਆ ਦਾਨ ਭਾਵ ਨੂੰਹਾਂ ਧੀਆਂ। ਛਪਿ = ਲੁਕ ਗਏ। ਥਕੀ = ਮੁਕ ਗਈ। ਅਗਦੁ = ਨਿਕਾਹ। ਸੈਤਾਨੁ = ਬਦਚਲਨ। ਜਾਤਿ ਸਨਾਤੀ = ਨੀਵੀਆਂ ਜਾਤਾਂ। ਹਿਦਵਾਣੀਆ = ਹਿੰਦੂ ਧਰਮ ਦੀਆਂ ਔਰਤਾਂ, ਹਿੰਦੁਸਤਾਨ ਦੀਆਂ ਇਸਤ੍ਰੀਆਂ। ਲੇਖੈ ਲਾਇ = ਮੁੱਕ ਜਾਣਗੀਆਂ। ਰਤੁ = ਲਹੂ। ਕੁੰਗੂ = ਕੇਸਰ। ਮਾਸ ਪੁਰੀ = ਲਾਸ਼ਾਂ ਦੀ ਬਸਤੀ, ਸੈਦਪੁਰ (ਏਮਨਾਬਾਦ)। ਮਸੋਲਾ = ਮਸਲਾ, ਮੁਆਮਲਾ, ਹਾਲਤ। ਰੰਗਿ ਰਵਾਈ = ਰੰਗੀਲੀ ਬਸਤੀ। ਤਪਾਵਸੁ = ਇਨਸਾਫ਼। ਬੋਲਾ = ਬਾਬਰ; ਬੋਲ, ਫ਼ਰਿਆਦ, ਚੀਕਾਂ, ਪੁਕਾਰਾਂ ਨਾ ਸੁਣਨ ਵਾਲਾ ਬੋਲਾ। ਅਠਤਰੈ = ੧੫੭੮ ਬਿਕ੍ਰਮੀ। ਸਤਾਨਵੈ = ੧੫੯੭ ਬਿਕ੍ਰਮੀ। ਮਰਦ ਕਾ ਚੇਲਾ = ਬਾਬਰ ਦੇ ਖ਼ਾਨਦਾਨ ਵਿਚੋਂ ਚੇਲਾ ਚਾਟੜਾ, ਸ਼ੇਰਸ਼ਾਹ ਸੂਰੀ।

***ਸਾਰ ਭਾਵ :*** ਬਾਬਰ ਦੇ ਸੈਦਪੁਰ ਹਮਲੇ ਸਮੇਂ ਹੋਣ ਵਾਲੇ ਅਤਿਆਚਾਰਾਂ ਦਾ ਭਵਿੱਖਤ ਬ੍ਰਿਤਾਂਤ।

| ਮੂਲ | ਅਰਥ |
|---|---|
| ਜੈਸੀ ਮੈ ਆਵੈ ਖਸਮ ਕੀ ਬਾਣੀ<br>ਤੈਸੜਾ ਕਰੀ ਗਿਆਨੁ ਵੇ ਲਾਲੋ ॥ | ਹੇ ਭਾਈ ਲਾਲੋ ! ਜੋ ਮੈਨੂੰ ਮਾਲਕ ਵਲੋਂ ਬਚਨ ਬੋਲਣ ਦੀ ਪ੍ਰੇਰਨਾ ਹੋਈ ਹੈ ਮੈਂ ਉਹੋ ਕੁਝ ਆਖਣ ਲੱਗਾ ਹਾਂ। |
| ਪਾਪ ਕੀ ਜੰਞ ਲੈ ਕਾਬਲਹੁ ਧਾਇਆ<br>ਜੋਰੀ ਮੰਗੈ ਦਾਨੁ ਵੇ ਲਾਲੋ ॥ | ਪਾਪਾਂ ਅਪਰਾਧਾਂ ਦੀ ਭਰੀ ਹੋਈ ਫ਼ੌਜ ਰੂਪੀ ਜੰਞ ਲੈ ਕੇ ਕਾਬਲ ਤੋਂ ਬਾਬਰ ਆਵੇਗਾ ਅਤੇ ਜ਼ੋਰ ਜ਼ਬਰ ਸੈਦਪੁਰ ਦੇ ਪਠਾਣਾਂ ਤੋਂ ਲੜਕੀਆਂ ਦਾ ਦਾਨ ਲਵੇਗਾ ਅਰਥਾਤ ਜ਼ਬਰਦਸਤੀ ਬਹੂ ਬੇਟੀਆਂ ਲੈ ਜਾਵੇਗਾ। |
| ਸਰਮੁ ਧਰਮੁ ਦੁਇ ਛਪਿ ਖਲੋਏ<br>ਕੂੜੁ ਫਿਰੈ ਪਰਧਾਨੁ ਵੇ ਲਾਲੋ ॥ | ਮਰਯਾਦਿਤ ਕਰਮਾਂ ਧਰਮਾਂ ਦੇ ਕਰਣ ਵਾਲੇ ਬ੍ਰਾਹਮਣ ਕਾਜ਼ੀ ਮੁੱਲਾਂ ਲੁਕ ਛਿਪ ਜਾਣਗੇ ਅਰ ਝੂਠੇ ਪਾਖੰਡੀ ਪ੍ਰਧਾਨ ਬਣ ਜਾਣਗੇ। |
| ਕਾਜੀਆ ਬਾਮਣਾ ਕੀ ਗਲ ਥਕੀ<br>ਅਗਦੁ ਪੜੈ ਸੈਤਾਨੁ ਵੇ ਲਾਲੋ ॥ | ਧਾਰਮਿਕ ਰਸਮਾਂ ਨਾਲ ਨਿਕਾਹ ਪੜ੍ਹਾਉਣ ਵਾਲੇ ਕਾਜ਼ੀਆਂ ਅਤੇ ਵਿਆਹ ਕਰਾਉਣ ਵਾਲੇ ਬ੍ਰਾਹਮਣਾਂ ਦੀ ਤਾਂ ਗੱਲ ਹੀ ਮੁੱਕ ਜਾਵੇਗੀ ਸਗੋਂ ਸ਼ੈਤਾਨ ਬਦਚਲਨ ਲੋਕ ਨਿਕਾਹ ਪੜ੍ਹਾਉਣਗੇ ਭਾਵ ਜ਼ਬਰਦਸਤੀ ਬਲਾਤਕਾਰ ਕਰਣਗੇ। |
| ਮੁਸਲਮਾਨੀਆ ਪੜਹਿ ਕਤੇਬਾ<br>ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥ | ਜਿਹੜੀਆਂ ਇਸਲਾਮ ਮਤ ਦੀਆਂ ਔਰਤਾਂ ਪਰਦਿਆਂ ਨਾਲ ਕੁਰਾਨ ਸ਼ਰੀਫ਼ ਨੂੰ ਪੜ੍ਹਦੀਆਂ ਸਨ, ਉਹ ਖ਼ੁਦਾ ਪਾਸੋਂ ਕਸ਼ਟ ਤੋਂ ਬਚਣ ਲਈ ਦੁਆਵਾਂ ਕਰਨਗੀਆਂ। |
| ਜਾਤਿ ਸਨਾਤੀ ਹੋਰਿ ਹਿਦਵਾਣੀਆ<br>ਏਹਿ ਭੀ ਲੇਖੈ ਲਾਇ ਵੇ ਲਾਲੋ ॥ | ਉੱਚੀਆਂ ਨੀਵੀਆਂ ਜਾਤਾਂ ਅਰ ਹਿੰਦੂ ਧਰਮ ਦੀਆਂ ਇਸਤ੍ਰੀਆਂ ਭੀ ਇਸੇ ਲੇਖੇ ਲੱਗ ਜਾਣਗੀਆਂ ਭਾਵ ਮਾਰੀਆਂ ਜਾਣਗੀਆਂ। |
| ਖੂਨ ਕੇ ਸੋਹਿਲੇ ਗਾਵੀਅਹਿ ਨਾਨਕ<br>ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥ | ਜੰਞ ਆਉਣ ਸਮੇਂ ਸਵਾਗਤੀ ਗੀਤਾਂ ਦੀ ਥਾਏਂ ਚੀਤਕਾਰ ਹੋਣਗੇ ਅਰ ਹੇ ਭਾਈ ਲਾਲੋ ! ਖ਼ੂਨ ਦਾ ਕੇਸਰ ਪਵੇਗਾ ॥੧॥ |
| ਸਾਹਿਬ ਕੇ ਗੁਣ ਨਾਨਕੁ ਗਾਵੈ<br>ਮਾਸ ਪੁਰੀ ਵਿਚਿ ਆਖੁ ਮਸੋਲਾ ॥ | ਪ੍ਰਭੂ ਦੇ ਗੁਣਾਂ ਦਾ ਕੀ ਗਾਇਨ ਕਰੀਏ ! ਭਾਵ ਓਸ ਦੀ ਰਜ਼ਾ ਅਨੁਸਾਰ ਇਹ ਸੈਦਪੁਰ ਮਾਸ ਦੀ ਪੁਰੀ, ਲਾਸ਼ਾਂ ਦਾ ਘਰ ਬਣ ਜਾਵੇਗੀ, ਇਹ ਮੁਆਮਲਾ ਹੀ ਐਸਾ ਆਖਿਆ ਗਿਆ ਹੈ। |
| ਜਿਨਿ ਉਪਾਈ ਰੰਗਿ ਰਵਾਈ<br>ਬੈਠਾ ਵੇਖੈ ਵਖਿ ਇਕੇਲਾ ॥ | ਜਿਸ ਪ੍ਰਭੂ ਨੇ ਇਹ ਰੰਗੀਲੀ ਬਸਤੀ ਰਚੀ ਸੀ ਹੁਣ ਓਹੀਓ ਹੀ ਨਿਵੇਕਲਾ ਹੋ, ਇਕਾਂਤ ਬੈਠ ਕੇ ਆਪ ਵੇਖ ਰਿਹਾ ਹੋਵੇਗਾ। |
| ਸਚਾ ਸੋ ਸਾਹਿਬੁ ਸਚੁ ਤਪਾਵਸੁ<br>ਸਚੜਾ ਨਿਆਉ ਕਰੇਗੁ ਮਸੋਲਾ ॥ | ਓਹ ਸੱਚਾ ਸਾਹਿਬ ਹੈ ਤੇ ਓਸ ਦਾ ਨਿਆਉਂ ਭੀ ਸੱਚਾ ਹੈ ਅਰ ਹੁਣ ਭੀ ਏਹੋ ਮਸਲਾ ਹੈ ਕਿ ਓਹ ਸੱਚਾ ਇਨਸਾਫ਼ ਕਰੇਗਾ। |

**ਕਾਇਆ ਕਪੜੁ ਟੁਕੁ ਟੁਕੁ ਹੋਸੀ**
**ਹਿਦੁਸਤਾਨੁ ਸਮਾਲਸੀ ਬੋਲਾ॥**

ਸਰੀਰ ਇਸ ਤਰ੍ਹਾਂ ਟੁਕੜੇ ਟੁਕੜੇ ਹੋ ਜਾਣਗੇ ਜਿਵੇਂ ਕਪੜੇ ਦੀਆਂ ਲੀਰਾਂ ਅਰ ਕਿਸੇ ਦੇ ਬੋਲ ਫ਼ਰਿਆਦ ਨਾ ਸੁਣਨ ਵਾਲਾ ਬਾਬਰ ਹਿੰਦੁਸਤਾਨ ਪਰ ਕਾਬਜ਼ ਹੋ ਜਾਵੇਗਾ।

**ਆਵਨਿ ਅਠਤਰੈ ਜਾਨਿ ਸਤਾਨਵੈ**
**ਹੋਰੁ ਭੀ ਉਠਸੀ ਮਰਦ ਕਾ ਚੇਲਾ॥**

੧੫੭੮ ਬਿਕ੍ਰਮੀ ਵਿਚ ਇਹ ਕਾਰਾ ਵਰਤੇਗਾ ਅਰ ਇਹ ਕੁਕਰਮ ਕਰਨ ਵਾਲੀ ਬਾਬਰ ਤੇ ਹਮਾਯੂੰ ਦੀ ਹਕੂਮਤ ੧੫੯੭ ਬਿਕ੍ਰਮੀ ਨੂੰ ਦਿੱਲੀ ਤੋਂ ਵਾਪਸ ਧੱਕੀ ਜਾਵੇਗੀ ਕਿਉਂਕਿ ਇਕ ਚੇਲਾ ਚਾਟੜਾ ਜੁਆਨ ਉੱਠ ਖਲੋਵੇਗਾ।

**ਸਚ ਕੀ ਬਾਣੀ ਨਾਨਕੁ ਆਖੈ**
**ਸਚੁ ਸੁਣਾਇਸੀ ਸਚ ਕੀ ਬੇਲਾ॥੨॥੩॥੫॥**

ਗੁਰੂ ਜੀ ਦਾ ਬਚਨ ਹੈ ਕਿ ਇਹ ਸੱਚੇ ਪ੍ਰਭੂ ਦੀ ਹੀ ਕਹੀ ਹੋਈ ਗੱਲ ਆਖ ਰਿਹਾ ਹਾਂ, ਇਸ ਵੇਲੇ ਸੱਚ ਬੋਲਣ ਦਾ ਵੇਲਾ ਹੈ॥੨॥੩॥੫॥

***ਸਬਦੁ ਸੁਰਤਿ : "ਜੈਸੀ ਮੈ ਆਵੈ ਖਸਮ ਕੀ ਬਾਣੀ"*** ਭਾਵ ਜਿਵੇਂ ਪ੍ਰਮਾਤਮਾ ਵਲੋਂ ਬੋਲਣ ਦੀ ਪ੍ਰੇਰਨਾ ਹੋਈ ਹੈ, ਤਿਵੇਂ ਹੀ ਆਖ ਰਿਹਾ ਹਾਂ, ਇਹ ਭਵਿੱਖਤ ਵਾਕ ੧੫੬੯ ਬਿਕ੍ਰਮੀ ਨੂੰ ਸੈਦਪੁਰ ਤੋਂ ਕੁਝ ਕੁ ਫ਼ਾਸਲੇ ਪਰ ***"ਰੋੜਾਂ ਕੀ ਗੁਰ ਕਰੀ ਵਿਛਾਈ"*** (ਭਾ: ਗੁ:) ਅਸਥਾਨ 'ਤੇ ਬੈਠ ਕੇ ਉਚਾਰਨ ਕੀਤਾ ਗਿਆ ਹੈ। ਇਸ ਸਬੰਧੀ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਗੁਰੂ ਨਾਨਕ ਪ੍ਰਕਾਸ਼ ਵਿਚ ਟਿਪਣੀ ਕਰਨ ਸਮੇਂ ਆਪਣੇ ਵਿਚਾਰ ਲਿਖੇ ਹਨ ਕਿ ***"ਇਹ ਪੇਸ਼ੀਨ ਗੋਈ"*** (ਭਵਿੱਖਤ ਵਾਕ) ਹੈ ਤੇ ***'ਟੁਕੁ ਟੁਕੁ ਹੋਸੀ'*** 'ਸੰਮਾਲਸੀ' ***'ਉਠਸੀ'*** ਸਭ ਕ੍ਰਿਆ ਭਵਿੱਖਤ ਦੀ ਹੋਣੀ ਦੱਸ ਰਹੀਆਂ ਹਨ। ਫੇਰ ਕਾਬਲੋਂ ਟੁਰੇਗਾ ਇਹ ਪਤਾ ਪਹਿਲੋਂ ਦੇਂਦੇ ਹਨ। ਸੋ ਇਹ ਸ਼ਬਦ ਦੱਸਦਾ ਹੈ ਕਿ ਬਾਬਰ ਦੇ ਕਾਬਲੋਂ ਟੁਰਨ ਤੋਂ ਪਹਿਲੇ ਦੇ ਇਹ ਵਾਕ ਹਨ ਤੇ ਕਾਬਲੋਂ ਟੁਰ ਕੇ ਕੋਈ ਇਕ ਦਿਨ ਵਿਚ ਨਹੀਂ ਅੱਪੜ ਸਕਦਾ। ਤਾਂ ਤੇ ਇਹ ਵਾਕ ਪਹਿਲੋਂ ਦੇ ਹਨ ਤੇ ਬਾਬਰ ਦੂਜੇ ਦਿਨ ਨਹੀਂ ਪਰ ਕੁਝ ਚਿਰ ਮਗਰੋਂ ਏਮਨਾਬਾਦ ਪਹੁੰਚਾ ਹੈ, ਏਮਨਾਬਾਦ ਦਾ ਤਦੋਂ ਨਾਉਂ ਸੈਦਪੁਰ ਸੰਡਿਆਲੀ ਯਾ ਸਰਹਾਲੀ ਸੀ। ਤਵਾਰੀਖ਼ ਵਿਚ ਲਿਖਿਆ ਹੈ ਕਿ ਭਵਿੱਖਤ ਵਾਕ ਸਤਿਗੁਰ ਜੀ ਨੇ ਸੰਮਤ ੧੫੬੮ ਬਿਕ੍ਰਮੀ ਨੂੰ ਉਚਾਰਿਆ ਸੀ ਤੇ ਏਮਨਾਬਾਦ ਦੀ ਕਤਲੇਆਮ ਸੰਮਤ ੧੫੭੮ ਵਿਚ ਹੋਈ ਹੈ (ਗੁਰੂ ਨਾਨਕ ਪ੍ਰਕਾਸ਼ ਉਤ੍ਰਾਰਧ ਅਧਿ: ੨੭, ਪੰ: ੯੯੭) ਉਕਤ ਭਾਵ ਹੀ ਸ੍ਰੀ ਗੁਰੂ ਨਾਨਕ ਚਮਤਕਾਰ ਉਤ੍ਰਾਰਧ ਭਾਗ ਦੇ ੨੦੫ ਪੰਨੇ ਪਰ ਸੈਦਪੁਰ ਬੰਦੀ ਛੋੜ ਦੇ ਮੁਖਲੇਖ ਹੇਠ ਦਰਜ ਹਨ। ਇਤਿਹਾਸਕਾਰਾਂ ਅਰ ਸੰਪ੍ਰਦਾਈ ਗਿਆਨੀਆਂ ਤਥਾ ਹੋਰ ਪ੍ਰਸਿੱਧ ਟੀਕਾਕਾਰਾਂ ਨੇ ***'ਆਵਨਿ ਅਠਤਰੈ'*** ਨੂੰ ੧੫੭੮ ਹੀ ਮੰਨਿਆਂ ਹੈ ਪਰ ***'ਜਾਨਿ ਸਤਾਨਵੈ'*** ਨੂੰ ੧੫੯੭ ਤਥਾ ੧੭੯੭ ਲਿਖਿਆ ਹੈ ਅਤੇ ***"ਮਰਦ ਕਾ ਚੇਲਾ"*** ਸ਼ੇਰਸ਼ਾਹ ਸੂਰੀ ਜਾਂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਅਥਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਾਂ ਜਥੇਦਾਰ ਸ. ਬਘੇਲ ਸਿੰਘ ਜੀ ਨੂੰ ਲਿਖਿਆ ਹੈ।

***ਨੋਟ:-*** ਬੋਲਾ ਦਾ ਅਰਥ ਬਾਬਰ ਹੈ, ਕਿਸੇ ਦੀ ਚੀਕ਼ ਪੁਕਾਰ ਨਾ ਸੁਣਨ ਵਾਲਾ ਬੋਲਾ, ਅਰਥਾਤ ਦਾਦ ਫ਼ਰਿਆਦ ਨਾ ਸੁਣਨ ਵਾਲਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਸਪਸ਼ਟ ਸ਼ਬਦਾਂ ਵਿਚ ***"ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ॥"*** (ਆਸਾ ਮ: ੧, ਅੰਗ ੪੧੭) ਬਾਬਰ ਦਾ ਹੁਕਮ ਆਖਿਆ ਹੈ।

*Truth Prevails.*

## ਤਿਲੰਗ ਮਹਲਾ ੪ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਸਭਿ ਆਏ ਹੁਕਮਿ ਖਸਮਾਹੁ ਹੁਕਮਿ ਸਭ ਵਰਤਨੀ ॥ ਸਚੁ ਸਾਹਿਬੁ ਸਾਚਾ ਖੇਲੁ ਸਭੁ ਹਰਿ ਧਨੀ ॥੧॥ ਸਾਲਾਹਿਹੁ ਸਚੁ ਸਭ ਊਪਰਿ ਹਰਿ ਧਨੀ ॥ ਜਿਸੁ ਨਾਹੀ ਕੋਇ ਸਰੀਕੁ ਕਿਸੁ ਲੇਖੈ ਹਉ ਗਨੀ ॥ ਰਹਾਉ ॥ ਪਉਣ ਪਾਣੀ ਧਰਤੀ ਆਕਾਸੁ ਘਰ ਮੰਦਰ ਹਰਿ ਬਨੀ ॥ ਵਿਚਿ ਵਰਤੈ ਨਾਨਕ ਆਪਿ ਝੂਠੁ ਕਹੁ ਕਿਆ ਗਨੀ ॥੨॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੩*

*ਸ਼ਬਦਾਰਥ:* ਹੁਕਮਿ = ਹੁਕਮ ਅਨੁਸਾਰ। ਖਸਮਾਹੁ = ਮਾਲਕ, ਪ੍ਰਭੂ। ਵਰਤਨੀ = ਵਰਤਣ ਵਿਵਹਾਰ। ਧਨੀ = ਮਾਲਕ, ਸੁਆਮੀ। ਸਰੀਕੁ = ਮੁਕਾਬਲੇ ਦਾ ਸ਼ਰੀਕ। ਲੇਖੈ = ਬਰਾਬਰ। ਗਨੀ = ਗਿਣਾਂ, ਦੱਸਾਂ।

*ਸਾਰ ਭਾਵ:* ਸਭ ਕੁਝ ਪ੍ਰਮਾਤਮਾ ਹੀ ਪ੍ਰਮਾਤਮਾ ਹੈ।

| ਮੂਲ | ਅਰਥ |
|---|---|
| ਸਭਿ ਆਏ ਹੁਕਮਿ ਖਸਮਾਹੁ ਹੁਕਮਿ ਸਭ ਵਰਤਨੀ ॥ | ਇਹ ਸਾਰੇ ਜੀਵ ਜੰਤੂ ਮਾਲਕ ਦੇ ਹੁਕਮ ਅਨੁਸਾਰ ਹੀ ਸੰਸਾਰ ਵਿਚ ਆਏ ਹਨ ਅਰ ਹੁਕਮ ਮੁਤਾਬਕ ਹੀ ਵਰਤਣ ਵਿਵਹਾਰ ਕਰ ਰਹੇ ਹਨ। |
| ਸਚੁ ਸਾਹਿਬੁ ਸਾਚਾ ਖੇਲੁ ਸਭੁ ਹਰਿ ਧਨੀ ॥੧॥ | ਓਸ ਸੱਚੇ ਪ੍ਰਭੂ ਦਾ ਇਹ ਖੇਲ ਤਮਾਸ਼ਾ ਭੀ ਸੱਚਾ ਹੈ ਤੇ ਇਸ ਵਿਚ ਸਭ ਓਹ ਮਾਲਕ ਹਰੀ ਪ੍ਰਭੂ ਹੀ ਵਿਆਪਕ ਹੈ ॥੧॥ |
| ਸਾਲਾਹਿਹੁ ਸਚੁ ਸਭ ਊਪਰਿ ਹਰਿ ਧਨੀ ॥ | ਓਹ ਸਲਾਹੁਣਯੋਗ ਸੱਚਾ ਸੁਆਮੀ ਵਾਹਿਗੁਰੂ ਹੀ ਸਭ ਤੋਂ ਉਪਰ ਭਾਵ ਵੱਡਾ ਹੈ। |
| ਜਿਸੁ ਨਾਹੀ ਕੋਇ ਸਰੀਕੁ ਕਿਸੁ ਲੇਖੈ ਹਉ ਗਨੀ ॥ ਰਹਾਉ ॥ | ਜਿਸਦਾ ਹੋਰ ਕੋਈ ਸ਼ਰੀਕ ਹੈ ਹੀ ਨਹੀਂ, ਭਾਵ ਜਿਸ ਵਰਗਾ ਕੋਈ ਹੈ ਹੀ ਨਹੀਂ, ਮੈਂ ਕਿਸ ਨੂੰ ਓਸ ਦੇ ਬਰਾਬਰ ਦਾ ਗਿਣਾਂ ॥ ਰਹਾਉ ॥ |
| ਪਉਣ ਪਾਣੀ ਧਰਤੀ ਆਕਾਸੁ ਘਰ ਮੰਦਰ ਹਰਿ ਬਨੀ ॥ | ਪਉਣ, ਪਾਣੀ, ਪ੍ਰਿਥਵੀ, ਆਕਾਸ਼ ਭਾਵ ਬ੍ਰਹਿਮੰਡ ਅਰ ਹੋਰ ਜੋ ਜੋ ਘਰ ਮੰਦਰ, ਓਸ ਕਰਣ ਕਰਾਵਣਹਾਰ ਦੇ ਹੀ ਬਣਾਏ ਹੋਏ ਹਨ। |

**ਵਿਚਿ ਵਰਤੈ ਨਾਨਕ ਆਪਿ**
**ਝੂਠੁ ਕਹੁ ਕਿਆ ਗਨੀ ॥੨॥੧॥**

ਇਹਨਾਂ ਸਾਰਿਆਂ ਵਿਚ ਓਹ ਸੱਚਾ ਪ੍ਰਮਾਤਮਾ ਆਪ ਨਿਵਾਸ ਕਰ ਰਿਹਾ ਹੈ, ਝੂਠੀ ਥਾਂ ਕਿਹੜੀ ਗਿਣਾਂ, ਭਾਵ ਉਹ ਥਾਂ ਕਿਹੜੀ ਦੱਸਾਂ ਜਿਥੇ ਓਹ ਸੱਚਾ ਨਹੀਂ ਹੈ ॥੨॥੧॥

*ਸਬਦੁ ਸੁਰਤਿ :* ***"ਜਿਸੁ ਨਾਹੀ ਕੋਇ ਸਰੀਕੁ"*** ਦਾ ਭਾਵ ਹੈ ਕਿ ਜਿਸ ਪਾਰਬ੍ਰਹਮ ਪ੍ਰਮਾਤਮਾ ਦਾ ਹੋਰ ਕੋਈ ਸ਼ਰੀਕ ਨਹੀਂ ਅਰਥਾਤ ਓਸ ਦੇ ਸਾਹਮਣੇ ਹਿੱਕ ਤਾਣ ਕੇ ਖੜੋਣ ਵਾਲਾ ਹੋਰ ਕੋਈ ਹੈ ਹੀ ਨਹੀਂ ਤਦ ਫੇਰ ਓਸ ਨੂੰ ਕਿਸ ਦੇ ਵਰਗਾ ਆਖਿਆ ਜਾਵੇ।

***"ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ ॥ ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥"*** (ਬਿਲਾਵਲੁ ਰਵਿਦਾਸ, ਅੰ: ੮੫੮) ਓਸ ਪੂਰਨ ਪੁਰਖੁ ਦਾ ਕਿਸ ਨਾਲ ਉਦਾਹਰਣ ਦਿੱਤਾ ਜਾਵੇ ਕਿਉਂਕਿ ਓਹ ਖ਼ੁਦ ਜੈਸਾ ਹੈ, ਵੈਸਾ ਆਪ ਹੀ ਹੈ, ਹੋਰ ਦੂਸਰਾ ਓਸ ਦੇ ਸਮਸਰ ਕੋਈ ਨਹੀਂ।

*How can any one describe the Infinite 'Waheguru' since there is nothing to which He can be likened? His ways sway all. All expressive forms of the world, though transient, are as venerable as the Truth that prevails in them. Fortified with this awareness, our worldly engagements never emasculate our essential spiritual yearnings.*

## ਤਿਲੰਗ ਮਹਲਾ ੪ ॥

ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ ॥ ਜਬ ਆਣੈ ਵਲ ਵੰਚ ਕਰਿ ਝੂਠੁ ਤਬ ਜਾਣੈ ਜਗੁ ਜਿਤੀਆ ॥੧॥ ਐਸਾ ਬਾਜੀ ਸੈਸਾਰੁ ਨ ਚੇਤੈ ਹਰਿ ਨਾਮਾ ॥ ਖਿਨ ਮਹਿ ਬਿਨਸੈ ਸਭੁ ਝੂਠੁ ਮੇਰੇ ਮਨ ਧਿਆਇ ਰਾਮਾ ॥ ਰਹਾਉ ॥ ਸਾ ਵੇਲਾ ਚਿਤਿ ਨ ਆਵੈ ਜਿਤੁ ਆਇ ਕੰਟਕੁ ਕਾਲੁ ਗ੍ਰਸੈ ॥ ਤਿਸੁ ਨਾਨਕ ਲਏ ਛਡਾਇ ਜਿਸੁ ਕਿਰਪਾ ਕਰਿ ਹਿਰਦੈ ਵਸੈ ॥੨॥੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੩*

*ਸ਼ਬਦਾਰਥ :* ਨਿਤ = ਹਰ ਰੋਜ਼। ਨਿਹਫਲ = ਨਿਕੰਮੇ। ਬਫਾਵੈ = ਆਕੜ ਫਾਕੜ, ਹੰਕਾਰਿਆ। ਦੁਰਮਤੀਆ = ਖੋਟੀ ਮੱਤ ਵਾਲਾ। ਆਣੈ = ਆਉਂਦਾ, ਲਿਆਉਂਦਾ। ਵਲ ਵੰਚ = ਠੱਗੀ, ਚੋਰੀ, ਵਲ ਛਲ। ਜਿਤੀਆ = ਜਿੱਤ ਗਿਆ। ਬਾਜੀ = ਠੱਗ ਬਾਜ਼ੀ। ਕੰਟਕੁ = ਕੰਡਾ, ਦੁੱਖ ਦੇਣ ਵਾਲਾ ਤਿੱਖਾ ਕੰਡਾ ਜੋ ਚੁਭ ਜਾਣ ਪਰ ਚੀਸਾਂ ਪਾਉਂਦਾ ਹੈ। ਗ੍ਰਸੈ = ਫੜ ਲੈਂਦਾ।

*ਸਾਰ ਭਾਵ :* ਇਹ ਸੰਸਾਰ ਖਿਨ ਮਾਤ੍ਰ ਹੈ।

| ਮੂਲ | ਅਰਥ |
|---|---|
| ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ ॥ | ਇਹ ਖੋਟੀ ਮੱਤ ਵਾਲਾ ਜੀਵ ਹਰ ਰੋਜ਼ ਬੜੀ ਆਕੜ ਫਾਕੜ ਨਾਲ ਹੰਕਾਰਿਆ ਹੋਇਆ ਨਿਕੰਮੇ ਕੰਮ ਕਰਦਾ ਹੈ। |
| ਜਬ ਆਣੈ ਵਲ-ਵੰਚ ਕਰਿ ਝੂਠੁ ਤਬ ਜਾਣੈ ਜਗੁ ਜਿਤੀਆ ॥੧॥ | ਜਦੋਂ ਵਲ ਛਲ, ਝੂਠ, ਫ਼ਰੇਬ ਕਰਕੇ ਮਾਇਆ ਲਿਆਉਂਦਾ ਹੈ ਤਾਂ ਇਹ ਜਾਣਦਾ ਹੈ ਕਿ ਮੈਂ ਜਗ ਨੂੰ ਧੋਖਾ ਦੇਣ ਵਿਚ ਜਿੱਤ ਗਿਆ ਹਾਂ ॥੧॥ |
| ਐਸਾ ਬਾਜੀ ਸੈਸਾਰੁ ਨ ਚੇਤੈ ਹਰਿ ਨਾਮਾ ॥ | ਸੰਸਾਰ ਦੀ ਏਸੇ ਠੱਗ ਬਾਜ਼ੀ ਵਿਚ ਲੱਗੇ ਹੋਏ ਨੂੰ ਹਰੀ ਪ੍ਰਭੂ ਦਾ ਨਾਮੁ ਯਾਦ ਹੀ ਨਹੀਂ ਆਉਂਦਾ। |
| ਖਿਨ ਮਹਿ ਬਿਨਸੈ ਸਭੁ ਝੂਠੁ ਮੇਰੇ ਮਨ ਧਿਆਇ ਰਾਮਾ ॥ ਰਹਾਉ ॥ | ਹੇ ਮੇਰੇ ਮਨ! ਇਹ ਸਾਰਾ ਝੂਠ ਦਾ ਪਸਾਰਾ ਖਿਨ ਮਾਤ੍ਰ ਵਿਚ ਨਾਸ ਹੋ ਜਾਣ ਵਾਲਾ ਹੈ, ਇਸ ਲਈ ਰਾਮ ਦਾ ਨਾਮੁ ਸਿਮਰਣ ਕਰ ॥ ਰਹਾਉ ॥ |

**ਸਾ ਵੇਲਾ ਚਿਤਿ ਨ ਆਵੈ**
**ਜਿਤੁ ਆਇ ਕੰਟਕੁ ਕਾਲੁ ਗ੍ਰਸੈ ॥**

ਤੈਨੂੰ ਉਹ ਵੇਲਾ ਯਾਦ ਹੀ ਨਹੀਂ ਆਉਂਦਾ ਜਿਸ ਵੇਲੇ ਦੁਖਦਾਈ ਜਮਕਾਲ ਨੇ ਤੈਨੂੰ ਆ ਫੜਣਾ ਹੈ।

**ਤਿਸੁ ਨਾਨਕ ਲਏ ਛਡਾਇ**
**ਜਿਸੁ ਕਿਰਪਾ ਕਰਿ ਹਿਰਦੈ ਵਸੈ**
**॥੨॥੨॥**

ਗੁਰੂ ਜੀ ਦਾ ਬਚਨ ਹੈ, ਜਿਸ ਉਪਰ ਵਾਹਿਗੁਰੂ ਦੀ ਕਿਰਪਾ ਹੁੰਦੀ ਹੈ ਅਰ ਹਿਰਦੇ ਵਿਚ ਵਾਹਿਗੁਰੂ ਨਾਮੁ ਵਸ ਜਾਂਦਾ ਹੈ, ਉਸ ਨੂੰ ਜਮਦੂਤਾਂ ਪਾਸੋਂ ਛੁਟਕਾਰਾ ਮਿਲ ਜਾਂਦਾ ਹੈ ॥੨॥੨॥

***ਸਬਦੁ ਸੁਰਤਿ :*** ***"ਨਿਤ ਨਿਹਫਲ ਕਰਮ ਕਮਾਇ ਬਫਾਵੈ ਦੁਰਮਤੀਆ ॥"*** ਦਾ ਭਾਵ ਹੈ ਕਿ ਇਹ ਅਹੰਕਾਰ ਨਾਲ ਆਕੜਿਆ ਹੋਇਆ ਮਨੁੱਖ ਹਰ ਰੋਜ਼ ਐਸੇ ਕੁਕਰਮ ਕਰਦਾ ਹੈ ਜੋ ਕਿਸੇ ਕੰਮ ਆਉਣ ਵਾਲੇ ਨਹੀਂ ਅਰ ਇਹ ਗੱਲ ਯਾਦ ਹੀ ਨਹੀਂ ਕਿ ***"ਜਬ ਜਮੁ ਆਇ ਸੰਘਾਰੇ ਮੂੜੇ ਤਬ ਤਨੁ ਬਿਨਸਿ ਜਾਇ ਬੇਹਾਲ ॥"*** (ਬਿਲਾਵਲੁ ਮ: ੫, ਅੰ: ੮੦੫) ਜਦੋਂ ਜਮਾਂ ਨੇ ਆ ਕੇ ਮਾਰ ਕੁਟਾਈ ਕੀਤੀ ਤਦੋਂ ਇਹ ਹੰਕਾਰ ਮੱਤਿਆ ਮੂਰਖ ਬੁਰੇ ਹਾਲਾਂ ਨਾਲ ਸਰੀਰ ਤਿਆਗ ਜਾਵੇਗਾ।

*Subject to conceit, we often create perceptions of our identity, which in fact, are distortions we cheat ourselves and deceive others with. Aborted in our developing spiritual nature, malice or corrupt intents overpower our thoughts, speech and actions. Our awareness that gives us the understanding of Truth, must never be used to justify what is ignoble, i.e. it cannot be manipulated to validate lusting after the transient simply because it is also imbued with the eternal. Nor must it not make us turn our backs on the eternal as eternal. A vigilant devotee is ever mindful of self-cunning that opens this trap.*

## ਤਿਲੰਗ ਮਹਲਾ ੫ ਘਰੁ ੧

### ੴ ਸਤਿਗੁਰ ਪ੍ਰਸਾਦਿ ॥

ਖਾਕ ਨੂਰ ਕਰਦੰ ਆਲਮ ਦੁਨੀਆਇ ॥ ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥੧॥ ਬੰਦੇ ਚਸਮ ਦੀਦੰ ਫਨਾਇ ॥ ਦੁਨੀਂਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ ਰਹਾਉ ॥ ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥ ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥੨॥ ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ ॥ ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ ॥੩॥ ਹਵਾਲ ਮਾਲੂਮੁ ਕਰਦੰ ਪਾਕ ਅਲਾਹ ॥ ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥੪॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੩*

*ਸ਼ਬਦਾਰਥ :* ਖਾਕ = ਮਿੱਟੀ, ਜੜ੍ਹ ਮਾਇਆ। ਨੂਰ = ਪ੍ਰਕਾਸ਼, ਚੇਤਨ ਸੱਤਾ, ਜੀਵਨ ਸ਼ਕਤੀ। ਆਲਮ ਦੁਨੀਆਇ = ਸੰਸਾਰ, ਜਗਤ, ਦੁਨੀਆਂ। ਜਿਮੀ = ਜ਼ਮੀਨ, ਪ੍ਰਿਥਵੀ। ਆਬ = ਪਾਣੀ; ਪੰਜ ਤੱਤ-ਪਉਣ, ਪਾਣੀ, ਪ੍ਰਿਥਵੀ, ਆਕਾਸ਼, ਅਗਨ। ਖੁਦਾਇ = ਖੁਦ ਹੋਣ ਵਾਲਾ, ਸੈਭੰ, ਚੇਤਨ ਸੱਤਾ, ਕਰਤਾਰ। ਪੈਦਾਇਸਿ = ਉਤਪਤੀ, ਸਾਜਨਾ। ਚਸਮ = ਅੱਖਾਂ। ਦੀਦੰ = ਦਿਸਣ ਵਾਲੀ। ਫਨਾਇ = ਨਾਸ। ਮੁਰਦਾਰ = ਮੁਰਦਾ। ਖੁਰਦਨੀ = ਖਾਂਦਾ। ਗਾਫਲ = ਬੇਖ਼ਬਰ। ਹਵਾਇ = ਲਾਲਚੀ। ਗੈਬਾਨ = ਗ਼ਾਇਬ, ਗੁੰਮ ਰਹਿਣ ਵਾਲੇ। ਹੈਵਾਨ = ਪਸ਼ੂ ਬੁੱਧੀ। ਹਰਾਮ = ਮੁਫ਼ਤ ਦਾ ਮਾਲ। ਕੁਸਤਨੀ = ਕੋਹਣ ਵਾਲਾ, ਕਸਾਈ। ਬਖੋਰਾਇ = ਖਾਂਦਾ ਹੈ। ਕਬਜ = ਜਾਨ ਕਬਜ ਕਰ ਦੇਣੀ। ਕਬਜਾ = ਅਧਿਕਾਰ। ਕਾਦਰੋ = ਕਰਣਹਾਰ ਕਰਤਾਰ। ਦੋਜਕ = ਨਰਕ। ਵਲੀ = ਵਾਲਦ, ਪਿਤਾ, ਬਾਪ। ਨਿਆਮਤਿ = ਸੁਗਾਤ, ਤੋਹਫ਼ਾ। ਬਿਰਾਦਰਾ = ਭਾਈ ਬੰਦ। ਦਰਬਾਰ = ਸਜਾਵਟੀ ਸਮਾਨ। ਮਿਲਕ = ਮਿਲਖ, ਜਗੀਰ। ਖਾਨਾਇ = ਦੌਲਤਖ਼ਾਨਾ, ਘਰ ਕੁਟੰਬ। ਬਿਦਾਇ = ਜਾਣ ਲੱਗਿਆਂ। ਬਸਤਨੀ = ਪਕੜ ਲਿਆ, ਬੰਨ੍ਹ ਲਿਆ। ਚਿ = ਕਉਣ। ਕਾਰੇ = ਕੰਮ। ਮਾਲੂਮੁ = ਜਾਣਦੇ। ਪਾਕ = ਸੱਚਾ। ਬੁਗੋ = ਆਖਦੇ। ਪੇਸਿ = ਹਾਜ਼ਰ ਹੋ ਕੇ। ਦਰਵੇਸ = ਫ਼ਕੀਰ, ਸੰਤ।

*ਸਾਰ ਭਾਵ :* ਵਾਹਿਗੁਰੂ ਦਾ ਨਾਮੁ ਸਿਮਰਣ ਕਰਕੇ ਹੀ ਲੋਕ ਪ੍ਰਲੋਕ ਵਿਚ ਉੱਜਲ ਮੁੱਖ ਹੋਈਦਾ ਹੈ।

| ਮੂਲ | ਅਰਥ |
|---|---|
| ਖਾਕ ਨੂਰ ਕਰਦੰ ਆਲਮ ਦੁਨੀਆਇ ॥ | ਇਹ ਜੋ ਸਾਰਾ ਸੰਸਾਰ ਭਾਵ ਜਗਤ ਹੈ, ਇਹ ਜੜ੍ਹ ਮਾਇਆ ਰੂਪ ਮਿੱਟੀ ਨੂੰ ਨੂਰੀ ਪ੍ਰਕਾਸ਼ ਦੇ ਕੇ ਸਾਜਿਆ ਹੈ ਅਰਥਾਤ ਨਿਰਜੀਵ ਸੱਤਾ ਨੂੰ ਜੀਵਨ ਸੱਤਾ ਦੇ ਕੇ ਸਾਰੀ ਬਣਤਰ ਬਣੀ ਹੈ। |
| ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ ॥੧॥ | ਇਹ ਅਸਮਾਨ, ਜ਼ਮੀਨ, ਬਿਛ ਬੂਟੇ, ਪਾਣੀ ਆਦਿ ਪੰਜ ਤੱਤ ਓਸ ਸੈਭੰ ਵਾਹਿਗੁਰੂ ਦੀ ਹੀ ਸਾਜਨਾ ਹੈ ॥੧॥ |
| ਬੰਦੇ ਚਸਮ ਦੀਦੰ ਫਨਾਇ ॥ ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ ॥ ਰਹਾਉ ॥ | ਹੇ ਮਨੁੱਖ! ਇਹ ਅੱਖਾਂ ਨੂੰ ਦਿੱਸਣ ਵਾਲੀ ਹਰੇਕ ਚੀਜ਼ ਨਾਸ ਹੋ ਜਾਣ ਵਾਲੀ ਹੈ। ਇਹ ਗ਼ਾਫ਼ਲ ਬੇਖ਼ਬਰ ਦੁਨੀਆਂਦਾਰ, ਮੁਰਦੇ ਖਾਣ ਵਾਲਾ ਭਾਵ ਹਰਾਮਖ਼ੋਰ, ਲਾਲਚੀ ਹੈ॥ ਰਹਾਉ ॥ |
| ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ ॥ | ਗ਼ਾਇਬ ਅਰਥਾਤ ਗੁੰਮ ਸੁੰਮ ਰਹਿਣ ਵਾਲੇ ਭੂਤਾਂ ਪ੍ਰੇਤਾਂ ਵਾਂਗ ਇਹ ਪਸ਼ੂ ਬੁੱਧੀ ਰੂਪ ਕਸਾਈ, ਹਰਾਮ ਦਾ ਮਾਲ ਭਾਵ ਮੁਰਦਿਆਂ ਵਰਗਾ ਮਾਲ ਮਾਰ ਕੇ ਖਾਂਦਾ ਹੈ। |
| ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ ॥੨॥ | ਇਸ ਦੇ ਦਿਲ ਉੱਤੇ ਮਾਇਆ ਦੇ ਕਬਜ਼ੇ ਅਰਥਾਤ ਅਧਿਕਾਰ ਨੇ ਇਸ ਦੀ ਜਾਨ ਕਬਜ਼ ਕਰ ਛੱਡੀ ਹੈ, ਭਾਵ ਮਾਇਆ ਦੇ ਲਾਲਚ ਵਿਚ ਫਸਿਆ ਪਿਆ ਹੈ, ਜਿਸ ਕਰਕੇ ਇਸ ਨੂੰ ਕਰਣਹਾਰ ਕਰਤਾਰ ਨਰਕਾਂ ਦੀ ਸਜ਼ਾਅ ਦੇਵੇਗਾ ॥੨॥ |
| ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ ॥ | ਇਸ ਦਾ ਬਾਪ, ਸੁਗਾਤ ਰੂਪ ਭਾਈ ਬੰਧ, ਸਜਾਵਟੀ ਸਮਾਨ, ਜਗੀਰ ਅਤੇ ਦੌਲਤਖ਼ਾਨਾ ਭਾਵ ਘਰ ਘਾਟ, ਪੁੱਤਰ, ਧੀਆਂ, ਔਰਤ ਆਦਿ , |
| ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ ॥੩॥ | ਜਦੋਂ ਜਮਦੂਤਾਂ ਨੇ ਆ ਕੇ ਬੰਨ੍ਹ ਲਿਆ ਤਦੋਂ ਇਸ ਦੇ ਜਾਣ ਲੱਗਿਆਂ ਕਿਸੇ ਨੇ ਭੀ ਕੰਮ ਨਹੀਂ ਆਉਣਾ ॥੩॥ |
| ਹਵਾਲ ਮਾਲੂਮੁ ਕਰਦੰ ਪਾਕ ਅਲਾਹ ॥ ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥੪॥੧॥ | ਤੇਰਾ ਸਾਰਾ ਹਾਲ ਸੱਚਾ ਅਲਖ ਵਾਹਿਗੁਰੂ ਜਾਣਦਾ ਹੈ। ਗੁਰੂ ਨਾਨਕ ਜੀ ਦਾ ਬਚਨ ਹੈ, ਇਨ੍ਹਾਂ ਸੰਕਟਾਂ ਤੋਂ ਨਜਾਤ ਪਾਉਣ ਲਈ ਦਰਵੇਸ਼ਾਂ, ਸੰਤਾਂ, ਫ਼ਕੀਰਾਂ ਦੇ ਪੇਸ਼ ਹੋ ਕੇ ਭਾਵ ਸਤਿਸੰਗ ਵਿਚ ਹਾਜ਼ਰ ਹੋ ਕੇ ਬੇਨਤੀ ਕਰ ॥੪॥੧॥ |

*ਸਬਦੁ ਸੁਰਤਿ :* ***"ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ ॥"*** ਦਾ ਭਾਵ ਹੈ ਕਿ ***"ਜਬ ਜਮੁ ਆਇ ਸੰਘਾਰੈ ਪ੍ਰਾਨੀ ਤਬ ਤੁਮਰੋ ਕਉਨੁ ਹਵਾਲ ॥"*** (ਸਾਰਗ ਮ: ੫ ਅੰ: ੧੨੨੨) ਜਦੋਂ ਜਮਾਂ ਨੇ ਆ ਫੜਿਆ ਫੇਰ ਤੇਰਾ ਕੀ ਹਾਲ ਹੋਵੇਗਾ। ਜਦੋਂ ਅੰਤ ਸਮੇਂ ਦੀ ਭੀੜ ਪੈਣੀ ਹੈ ਤਦੋਂ ***"ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ॥"*** (ਤਿਲੰਗ ਮ: ੧, ਅੰ: ੭੨੧) ਔਰਤ, ਪੁੱਤਰ, ਪਿਤਾ, ਭਰਾ, ਸੰਬੰਧੀ ਕਿਸੇ ਨੇ ਭੀ ਬਾਂਹ ਨਹੀਂ ਫੜਨੀ। ਇਸ ਵਾਸਤੇ ***"ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ ॥"*** (ਅੰਗ ੭੨੧) ਗੁਰੂ ਜੀ ਦਾ ਬਚਨ ਹੈ, ਸੰਤਾਂ, ਫ਼ਕੀਰਾਂ, ਸਤਿਸੰਗੀਆਂ ਦੀ ਚਰਨ ਧੂੜ ਪ੍ਰਾਪਤ ਕਰਕੇ ਆਪਣਾ ਜੀਵਨ ਸਫਲਾ ਕਰ।

***ਨੋਟ :-*** ਇਸ ਸ਼ਬਦ ਦੀ ਖ਼ਾਸ ਵਿਸ਼ੇਸ਼ਤਾ ਇਉਂ ਪ੍ਰਸਿੱਧ ਹੈ ਕਿ ਜਦੋਂ ਗੁਰੂ ਨਿੰਦਕਾਂ ਨੇ ਅਕਬਰ ਬਾਦਸ਼ਾਹ ਪਾਸ ਸ੍ਰੀ ਪੋਥੀ ਸਾਹਿਬ ਦੀ ਰਚਨਾ ਸੰਬੰਧੀ ਊਟ ਪਟਾਂਗ ਬੋਲੀ ਬੋਲੀ ਤਦ ਬਾਦਸ਼ਾਹ ਨੇ ਇਹ ਪੋਥੀ ਸਾਹਿਬ ਲਾਹੌਰ ਮੰਗਵਾ ਕੇ ਇਸ ਦਾ ਪਹਿਲਾ ਸੁਖਨ ਸੁਣਿਆ ਤਾਂ ਉਪਰਕੋਤ ਸ਼ਬਦ ਸਾਹਮਣੇ ਆ ਗਿਆ, ਜਿਸ ਨੂੰ ਸੁਣ ਕੇ ਬਾਦਸ਼ਾਹ ਨੂੰ ਸੰਤੁਸ਼ਟੀ ਹੋ ਗਈ ਅਰ ਮੀਣਿਆਂ ਨਿੰਦਕਾਂ ਨੂੰ ਸ਼ਰਮਸਾਰ ਹੋਣਾ ਪਿਆ।

*Water, air, earth, fire and ether are the basic elements of the Cosmos. All forms, animate or inanimate, are made of these elements and represent various stages in life's evolution in the universe. We perceive them with our senses and often commit the mistake of being totally involved with them to the extent of neither knowing them nor doing anything to know that which imparts them with life. Without an awareness of the Eternal, its structural representations are no more than carcasses.*

## ਤਿਲੰਗ ਘਰੁ ੨ ਮਹਲਾ ੫ ॥

ਤੁਧੁ ਬਿਨੁ ਦੂਜਾ ਨਾਹੀ ਕੋਇ ॥ ਤੂ ਕਰਤਾਰੁ ਕਰਹਿ ਸੋ ਹੋਇ ॥ ਤੇਰਾ ਜੋਰੁ ਤੇਰੀ ਮਨਿ ਟੇਕ ॥ ਸਦਾ ਸਦਾ ਜਪਿ ਨਾਨਕ ਏਕ ॥੧॥ ਸਭ ਊਪਰਿ ਪਾਰਬ੍ਰਹਮੁ ਦਾਤਾਰੁ ॥ ਤੇਰੀ ਟੇਕ ਤੇਰਾ ਆਧਾਰੁ ॥ ਰਹਾਉ ॥ ਹੈ ਤੂਹੈ ਤੂ ਹੋਵਨਹਾਰ ॥ ਅਗਮ ਅਗਾਧਿ ਊਚ ਆਪਾਰ ॥ ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ ॥ ਗੁਰ ਪਰਸਾਦਿ ਨਾਨਕ ਗੁਣ ਗਾਹਿ ॥੨॥ ਜੋ ਦੀਸੈ ਸੋ ਤੇਰਾ ਰੂਪੁ ॥ ਗੁਣ ਨਿਧਾਨ ਗੋਵਿੰਦ ਅਨੂਪ ॥ ਸਿਮਰਿ ਸਿਮਰਿ ਸਿਮਰਿ ਜਨ ਸੋਇ ॥ ਨਾਨਕ ਕਰਮਿ ਪਰਾਪਤਿ ਹੋਇ ॥੩॥ ਜਿਨਿ ਜਪਿਆ ਤਿਸ ਕਉ ਬਲਿਹਾਰ ॥ ਤਿਸ ਕੈ ਸੰਗਿ ਤਰੈ ਸੰਸਾਰ ॥ ਕਹੁ ਨਾਨਕ ਪ੍ਰਭ ਲੋਚਾ ਪੂਰਿ ॥ ਸੰਤ ਜਨਾ ਕੀ ਬਾਛਉ ਧੂਰਿ ॥੪॥੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੩-੨੪*

**ਸ਼ਬਦਾਰਥ:** ਜੋਰੁ = ਸ਼ਕਤੀ, ਤਾਕਤ। ਟੇਕ = ਆਸਰਾ। ਆਧਾਰੁ = ਨਿਰਭਰ, ਭਰੋਸਾ। ਅਗਾਧਿ = ਜਾਨਣ ਤੋਂ ਪਰ੍ਹੇ। ਭਉ = ਡਰ, ਖ਼ਤਰਾ। ਕਰਮਿ = ਕ੍ਰਿਪਾ ਦ੍ਰਿਸ਼ਟੀ। ਲੋਚਾ = ਲੋਚ, ਤਾਂਘ, ਇੱਛਾ। ਬਾਛਉ = ਮੰਗਦਾ।

*ਸਾਰ ਭਾਵ:* ਪਾਰਬ੍ਰਹਮ ਉੱਚੇ ਤੋਂ ਉੱਚਾ ਅਰ ਬੇਅੰਤ ਦਾਤਾਂ ਬਖ਼ਸ਼ਣਹਾਰ ਹੈ।

| ਮੂਲ | ਅਰਥ |
|---|---|
| ਤੁਧੁ ਬਿਨੁ ਦੂਜਾ ਨਾਹੀ ਕੋਇ ॥<br>ਤੂ ਕਰਤਾਰੁ ਕਰਹਿ ਸੋ ਹੋਇ ॥ | ਹੇ ਪ੍ਰਮਾਤਮਾ! ਤੇਰੇ ਤੋਂ ਬਗ਼ੈਰ ਹੋਰ ਕੋਈ ਦੂਸਰਾ ਹੈ ਹੀ ਨਹੀਂ। ਹੇ ਕਰਣਹਾਰ ਪ੍ਰਭੂ! ਜੋ ਤੂੰ ਕਰਨਾ ਚਾਹੁੰਦਾ ਹੈਂ, ਉਹੀਓ ਹੀ ਹੁੰਦਾ ਹੈ। |
| ਤੇਰਾ ਜੋਰੁ ਤੇਰੀ ਮਨਿ ਟੇਕ ॥<br>ਸਦਾ ਸਦਾ ਜਪਿ ਨਾਨਕ ਏਕ ॥੧॥ | ਤੇਰੀ ਹੀ ਸ਼ਕਤੀ ਹੈ ਤੇ ਤੇਰਾ ਹੀ ਮਨ ਵਿਚ ਆਸਰਾ ਹੈ। ਗੁਰੂ ਜੀ ਦਾ ਬਚਨ ਹੈ ਕਿ ਮੈਂ ਤਾਂ ਸਦ ਸਦੀਵ ਏਕੰਕਾਰ ਦਾ ਹੀ ਸਿਮਰਣ ਕਰਦਾ ਹਾਂ ॥੧॥ |
| ਸਭ ਊਪਰਿ ਪਾਰਬ੍ਰਹਮੁ ਦਾਤਾਰੁ ॥<br>ਤੇਰੀ ਟੇਕ ਤੇਰਾ ਆਧਾਰੁ ॥ ਰਹਾਉ ॥ | ਸਭ ਦਾ ਸਿਰਮੌਰ ਦਾਤਾਰ ਪਾਰਬ੍ਰਹਮ ਹੀ ਹੈ, ਓਸ ਦਾ ਆਸਰਾ ਹੈ ਤੇ ਓਸੇ ਦਾ ਹੀ ਭਰੋਸਾ ਹੈ॥ ਰਹਾਉ ॥ |
| ਹੈ ਤੂਹੈ ਤੂ ਹੋਵਨਹਾਰ ॥<br>ਅਗਮ ਅਗਾਧਿ ਊਚ ਆਪਾਰ ॥ | ਹੇ ਹੋਵਣਹਾਰ ਅਕਾਲ ਪੁਰਖੁ! ਤੂੰ ਹੀ ਤੂੰ ਸਭ ਥਾਵਾਂ ਪਰ ਹੈਂ। ਤੂੰ ਗੰਮਤਾ ਤੋਂ ਅਗੰਮ ਹੈਂ, ਉੱਚਿਆਂ ਤੋਂ ਬੇਅੰਤ ਉੱਚਾ ਹੈਂ। |

| | |
|---|---|
| **ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ ॥<br>ਗੁਰ ਪਰਸਾਦਿ ਨਾਨਕ ਗੁਣ ਗਾਹਿ ॥੨॥** | ਜਿਹੜੇ ਤੇਰਾ ਸਿਮਰਣ ਕਰਦੇ ਹਨ ਉਹਨਾਂ ਨੂੰ ਨਾ ਕੋਈ ਡਰ ਤੇ ਨਾ ਹੀ ਕੋਈ ਦੁੱਖ ਹੈ। ਉਹ ਗੁਰਾਂ ਦੀ ਕਿਰਪਾ ਨਾਲ ਤੇਰੇ ਗੁਣ ਗਾਇਨ ਕਰਦੇ ਰਹਿੰਦੇ ਹਨ॥੨॥ |
| **ਜੋ ਦੀਸੈ ਸੋ ਤੇਰਾ ਰੂਪੁ ॥<br>ਗੁਣ ਨਿਧਾਨ ਗੋਵਿੰਦ ਅਨੂਪ ॥** | ਇਹ ਸੰਸਾਰ ਜੋ ਦਿਸ ਰਿਹਾ ਹੈ ਉਹ ਤੇਰਾ ਹੀ ਸਰਗੁਣ ਸਰੂਪ ਹੈ। ਹੇ ਗੁਣਾਂ ਦੇ ਭੰਡਾਰ ! ਹੇ ਪ੍ਰਿਥਵੀ ਪਤੀ ! ਹੇ ਅਨੂਪ ਰੂਪਵਾਨ ਪ੍ਰਮਾਤਮਾ ! |
| **ਸਿਮਰਿ ਸਿਮਰਿ ਸਿਮਰਿ ਜਨ ਸੋਇ ॥<br>ਨਾਨਕ ਕਰਮਿ ਪਰਾਪਤਿ ਹੋਇ ॥੩॥** | ਹੇ ਪ੍ਰਭੂ ! ਜੋ ਪ੍ਰਾਣੀ ਮਨ ਬਾਣੀ ਸਰੀਰ ਕਰਕੇ ਤੇਰਾ ਸਿਮਰਣ ਕਰਦਾ ਹੈ, ਉਸੇ ਨੂੰ ਤੇਰੀ ਕਿਰਪਾ ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ॥੩॥ |
| **ਜਿਨਿ ਜਪਿਆ ਤਿਸ ਕਉ ਬਲਿਹਾਰ ॥<br>ਤਿਸ ਕੈ ਸੰਗਿ ਤਰੈ ਸੰਸਾਰ ॥** | ਜਿਸ ਨੇ ਤੇਰਾ ਨਾਮੁ ਸਿਮਰਿਆ ਹੈ, ਮੈਂ ਉਸ ਤੋਂ ਬਲਿਹਾਰ ਜਾਂਦਾ ਹਾਂ। ਉਸ ਨਾਮੁ ਅਭਿਆਸੀ ਦੀ ਸੰਗਤ ਕਰਕੇ ਸੰਸਾਰ ਸਾਗਰ ਤਰ ਜਾਈਦਾ ਹੈ। |
| **ਕਹੁ ਨਾਨਕ ਪ੍ਰਭ ਲੋਚਾ ਪੂਰਿ ॥<br>ਸੰਤ ਜਨਾ ਕੀ ਬਾਛਉ ਧੂਰਿ ॥੪॥੨॥** | ਗੁਰੂ ਜੀ ਦਾ ਬਚਨ ਹੈ, ਹੇ ਪ੍ਰਭੂ ! ਮੇਰੀ ਭਰਪੂਰ ਇੱਛਾ ਭਾਵ ਤਾਂਘ ਪੂਰਨ ਕਰ, ਮੈਂ ਸੰਤਾਂ ਸਤਿਸੰਗਤ ਦੀ ਚਰਨ ਧੂੜੀ ਚਾਹੁੰਦਾ ਹਾਂ ॥੪॥੨॥ |

*ਸਬਦੁ ਸੁਰਤਿ :* ***"ਸਭ ਊਪਰਿ ਪਾਰਬ੍ਰਹਮੁ ਦਾਤਾਰੁ ॥"*** ਭਾਵ ਸਭ ਤੋਂ ਉੱਚਾ ਤੇ ਬੇਅੰਤ ਦਾਤਾਂ ਬਖ਼ਸ਼ਣ ਵਾਲਾ ਪ੍ਰਮਾਤਮਾ ਹੀ ਹੈ। ***"ਊਚ ਅਪਾਰ ਅਗਨਤ ਹਰਿ ਸਭਿ ਜੀਅ ਜਿਸੁ ਹਾਥਿ॥"*** (ਬਿਲਾਵਲੁ ਮ: ੫, ਅੰ: ੮੧੯) ਓਹ ਉੱਚੇ ਤੋਂ ਉੱਚਾ ਅਰ ਬੇਅੰਤ ਤੋਂ ਬੇਅੰਤ ਹੈ। ਓਸ ਦੇ ਹੱਥ ਵਿਚ ਜੀਵਾਂ, ਜੰਤੂਆਂ ਆਦਿ ਦੇ ਪਾਲਣ ਪੋਖਣ ਤੇ ਜੀਵਨ ਮਰਣ ਦੀ ਸਰਬ ਸ਼ਕਤੀ ਹੈ। ਓਸ ਦਾ ਨਾਮੁ ਸਿਮਰਣ ਕਰਣ ਵਾਲੇ ਦੇ ***"ਦੂਖ ਭੂਖ ਸੰਸਾ ਮਿਟਿਆ ਗਾਵਤ ਪ੍ਰਭ ਨਾਮ ॥"*** (ਅੰ: ੮੧੯) ਦੁੱਖ ਦਲਿੱਦਰ ਭੁੱਖ ਤ੍ਰੇਹ ਆਦਿ ਦੇ ਸਾਰੇ ਖ਼ਤਰੇ ਹੀ ਮਿਟ ਜਾਂਦੇ ਹਨ ਅਤੇ ***"ਸਾਧ ਜਨਾ ਕੈ ਸੰਗਿ ਬਸਤ ਸੁਖ ਸਹਜ ਬਿਸ੍ਰਾਮ ॥"*** (ਅੰ: ੮੧੯) ਸੰਤਾਂ ਦੀ ਸਤਿਸੰਗਤ ਕਰਕੇ ਸਹਿਜ ਸੁਖ ਵਿਚ ਨਿਵਾਸ ਹੋ ਜਾਂਦਾ ਹੈ।

> ***Attuning our lives as per awareness of Truth, gives us glimpses of the Eternal in all forms of existence.***
> ***Gurbani reveals,***
> ***Seva, Simran and Kirtan heal***
> ***Sorrow or pain,***
> ***That one feels.***

## ਤਿਲੰਗ ਮਹਲਾ ੫ ਘਰੁ ੩ ॥

**ਮਿਹਰਵਾਨੁ ਸਾਹਿਬੁ ਮਿਹਰਵਾਨੁ ॥ ਸਾਹਿਬੁ ਮੇਰਾ ਮਿਹਰਵਾਨੁ ॥ ਜੀਅ ਸਗਲ ਕਉ ਦੇਇ ਦਾਨੁ ॥ ਰਹਾਉ ॥ ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥ ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ ॥੧॥ ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ ॥ ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ ॥੨॥ ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ ॥ ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ ॥੩॥ ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸਿ ॥ ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ ॥੪॥੩॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੪*

***ਸ਼ਬਦਾਰਥ:*** ਮਿਹਰਵਾਨੁ = ਮਿਹਰਬਾਨੀ, ਕ੍ਰਿਪਾਲਤਾ। ਸਗਲ = ਸਾਰਿਆਂ ਨੂੰ। ਦਾਨੁ = ਦਾਤਾਂ। ਡੋਲਹਿ = ਡਾਵਾਂਡੋਲ ਹੋਂਦਾ। ਪੈਦਾਇਸਿ = ਉਤਪਤ। ਮੇਦਨੀ = ਮਧੁ ਕੈਟਬ ਦੈਂਤ ਦੀ ਮਿੱਝ ਤੋਂ ਬਣੀ ਸ੍ਰਿਸ਼ਟੀ। ਪਰਵਦਗਾਰੁ = ਪ੍ਰਤਿਪਾਲਕ। ਕੁਦਰਤਿ = ਅਸਚਰਜਤਾ। ਬੰਦਗੀ = ਸਿਮਰਣ। ਅਕਥੁ = ਕਹਿਣ ਤੋਂ ਪਰ੍ਹੇ। ਅਗੋਚਰੁ = ਗਿਆਨ ਇੰਦ੍ਰੀਆਂ ਤੋਂ ਭੀ ਪਰ੍ਹੇ।

***ਸਾਰ ਭਾਵ:*** ਜਿਤਨਾ ਚਿਰ ਸਾਹਾਂ ਵਿਚ ਸਾਹ ਹਨ, ਓਸ ਸਿਰਜਣਹਾਰ ਦਾ ਸਿਮਰਣ ਕਰ।

| **ਮੂਲ** | **ਅਰਥ** |
|---|---|
| **ਮਿਹਰਵਾਨੁ ਸਾਹਿਬੁ ਮਿਹਰਵਾਨੁ ॥ ਸਾਹਿਬੁ ਮੇਰਾ ਮਿਹਰਵਾਨੁ ॥** | ਓਹ ਮੇਰਾ ਸੱਚਾ ਸਾਹਿਬ ਹਰ ਸਮੇਂ ਹੀ ਹਰੇਕ ਉਪਰ ਕਿਰਪਾ ਕਰਦਾ ਹੈ ਤੇ ਬੜਾ ਹੀ ਕਿਰਪਾਲੂ ਦਇਆਲੂ ਹੈ। |
| **ਜੀਅ ਸਗਲ ਕਉ ਦੇਇ ਦਾਨੁ ॥ ਰਹਾਉ ॥** | ਓਹ ਸਾਰਿਆਂ ਜੀਵਾਂ ਜੰਤਾਂ ਨੂੰ ਦਾਤਾਂ ਪ੍ਰਦਾਨ ਕਰਦਾ ਹੈ ॥ ਰਹਾਉ ॥ |
| **ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥** | ਹੇ ਭਾਈ! ਤੂੰ ਕਿਸ ਗੱਲ ਵਾਸਤੇ ਡਾਵਾਂਡੋਲ ਹੋਂਦਾ ਹੈਂ, ਤੇਰੀ ਰੱਖਿਆ ਤਾਂ ਸਿਰਜਣਾ ਕਰਣ ਵਾਲਾ ਵਾਹਿਗੁਰੂ ਆਪ ਕਰੇਗਾ। |

| | |
|---|---|
| **ਜਿਨਿ ਪੈਦਾਇਸਿ ਤੂ ਕੀਆ<br>ਸੋਈ ਦੇਇ ਆਧਾਰੁ ॥੧॥** | ਜਿਸ ਨੇ ਤੇਰੀ ਉਤਪਤੀ ਕੀਤੀ ਹੈ ਓਹ ਸਿਰਜਣਹਾਰ ਹੀ ਖਾਣ ਪੀਣ ਨੂੰ ਦੇਵੇਗਾ ਭਾਵ ਓਹ ਹੀ ਤੈਨੂੰ ਆਸਰਾ ਦੇਵੇਗਾ ॥੧॥ |
| **ਜਿਨਿ ਉਪਾਈ ਮੇਦਨੀ<br>ਸੋਈ ਕਰਦਾ ਸਾਰ ॥** | ਜਿਸ ਕਰਣਹਾਰ ਕਰਤਾਰ ਨੇ ਸ੍ਰਿਸ਼ਟੀ ਉਤਪਤ ਕੀਤੀ ਹੈ, ਓਹੀਓ ਹੀ ਉਸ ਦੀ ਸਾਰ ਸੰਭਾਲ ਕਰਣਹਾਰ ਹੈ। |
| **ਘਟਿ ਘਟਿ ਮਾਲਕੁ ਦਿਲਾ ਕਾ<br>ਸਚਾ ਪਰਵਦਗਾਰੁ ॥੨॥** | ਹਰੇਕ ਦੇ ਮਨ ਦੀ ਹਾਲਤ ਜਾਨਣ ਵਾਲਾ ਓਹ ਸੱਚਾ ਪ੍ਰਤਿਪਾਲਕ ਹੈ ॥੨॥ |
| **ਕੁਦਰਤਿ ਕੀਮ ਨ ਜਾਣੀਐ<br>ਵਡਾ ਵੇਪਰਵਾਹੁ ॥** | ਓਸ ਸਿਰਜਣਹਾਰ ਦੀ ਅਸਚਰਜਤਾ ਦਾ ਕੋਈ ਮੁੱਲ ਨਹੀਂ ਪਾਇਆ ਜਾ ਸਕਦਾ। ਓਹ ਵੱਡਾ ਬੇਪ੍ਰਵਾਹ ਹੈ। |
| **ਕਰਿ ਬੰਦੇ ਤੂ ਬੰਦਗੀ<br>ਜਿਚਰੁ ਘਟ ਮਹਿ ਸਾਹੁ ॥੩॥** | ਹੇ ਜੀਵ! ਜਿਤਨਾ ਚਿਰ ਤੇਰੇ ਸਾਹ ਵਿਚ ਸਾਹ ਹੈ ਓਸ ਦਾ ਨਾਮੁ ਸਿਮਰਣ ਕਰਦਾ ਰਹੁ ਅਰ ਅਰਦਾਸ ਕਰ ॥੩॥ |
| **ਤੂ ਸਮਰਥੁ ਅਕਥੁ ਅਗੋਚਰੁ<br>ਜੀਉ ਪਿੰਡੁ ਤੇਰੀ ਰਾਸਿ ॥** | ਹੇ ਵਾਹਿਗੁਰੂ! ਤੂੰ ਹੀ ਸਰਬ ਕਲਾ ਸਮਰੱਥ ਹੈਂ, ਕਹਿਣ ਸੁਣਨ ਤੋਂ ਪਰਾ ਹੈਂ। ਮੇਰਾ ਸਰੀਰ ਤੇ ਜੀਵਨ ਸੱਤਾ ਸਭ ਤੇਰੀ ਹੀ ਬਖ਼ਸ਼ੀ ਹੋਈ ਰਾਸ ਪੂੰਜੀ ਹੈ। |
| **ਰਹਮ ਤੇਰੀ ਸੁਖੁ ਪਾਇਆ<br>ਸਦਾ ਨਾਨਕ ਕੀ ਅਰਦਾਸਿ ॥੪॥੩॥** | ਤੇਰੀ ਕਿਰਪਾ ਨਾਲ ਹੀ ਸਭ ਸੁਖ ਪ੍ਰਾਪਤ ਹੁੰਦੇ ਹਨ। ਹਰ ਸਮੇਂ ਇਹੋ ਪ੍ਰਾਰਥਨਾ, ਅਰਜ਼ੋਈ ਹੈ ਕਿ ਤੇਰੀ ਕਿਰਪਾ ਦ੍ਰਿਸ਼ਟੀ ਬਣੀ ਰਹੇ ॥੪॥੩॥ |

*ਸਬਦੁ ਸੁਰਤਿ :* ***"ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ ॥"*** ਭਾਵ ਜਿਸ ਮਾਇਆ ਸਬਲ ਪ੍ਰਮਾਤਮਾ ਨੇ ਆਪਣੀ ਇੱਛਾ ਅਨੁਸਾਰ ਇਹ ਜਗਤ ਰਚਨਾ ਕੀਤੀ ਹੈ, ਓਹੋ ਹੀ ਇਸ ਦੀ ਦੇਖ ਰੇਖ, ਸਾਂਭ ਸੰਭਾਲ ਕਰਨ ਵਾਲਾ ਹੈ। ***"ਜੇਤੇ ਜੀਅ ਜੰਤ ਜਲਿ ਥਲਿ ਮਹੀਅਲਿ ਜਤ੍ਰ ਕਤ੍ਰ ਤੂ ਸਰਬ ਜੀਆ ॥"*** (ਭੈਰਉ ਮ: ੧, ਅੰ: ੧੧੨੭) ਜਿਤਨੇ ਭੀ ਜੀਵ ਜੰਤੂ ਜਲਾਂ ਵਿਚ, ਥਲਾਂ ਵਿਚ, ਪਤਾਲਾਂ ਤੇ ਅਕਾਸ਼ਾਂ ਵਿਚ ਕੀਤੇ ਹੋਏ ਹਨ ਉਨ੍ਹਾਂ ਸਭਨਾਂ ਨੂੰ ਜੀਆਵਣਹਾਰ ਹੈ, ਇਸ ਲਈ ***"ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥"*** ਹੇ ਪ੍ਰਾਣੀ! ਤੂੰ ਕਿਉਂ ਘਬਰਾਉਂਦਾ ਹੈਂ, ਤੈਨੂੰ ਆਪ ਵਾਹਿਗੁਰੂ ਰੱਖਣ ਵਾਲਾ ਹੈ। ਤੂੰ ਤਾਂ ਸਿਰਫ਼ ਇਕ ਇਹ ਕਰਮ ਕਰ ਕਿ ***"ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ ॥"*** ਜਿਤਨਾ ਚਿਰ ਸਾਹ ਲੈਂਦਾ ਹੈਂ, ਓਸ ਦੀ ਭਗਤੀ ਕਰਦਾ ਰਹੁ, ਨਾਮੁ ਸਿਮਰਣ ਕਰ।

*The Creative Power always sustains what is created. Submit thyself in thankfulness and humility to this Primordial Cause of all beings.*

## ਤਿਲੰਗ ਮਹਲਾ ੫ ਘਰੁ ੩ ॥

**ਕਰਤੇ ਕੁਦਰਤੀ ਮੁਸਤਾਕੁ ॥ ਦੀਨ ਦੁਨੀਆ ਏਕ ਤੂਹੀ ਸਭ ਖਲਕ ਹੀ ਤੇ ਪਾਕੁ ॥ ਰਹਾਉ ॥ ਖਿਨ ਮਾਹਿ ਥਾਪਿ ਉਥਾਪਦਾ ਆਚਰਜ ਤੇਰੇ ਰੂਪ ॥ ਕਉਣੁ ਜਾਣੈ ਚਲਤ ਤੇਰੇ ਅੰਧਿਆਰੇ ਮਹਿ ਦੀਪ ॥੧॥ ਖੁਦਿ ਖਸਮ ਖਲਕ ਜਹਾਨ ਅਲਹ ਮਿਹਰਵਾਨ ਖੁਦਾਇ ॥ ਦਿਨਸੁ ਰੈਣਿ ਜਿ ਤੁਧੁ ਅਰਾਧੇ ਸੋ ਕਿਉ ਦੋਜਕਿ ਜਾਇ ॥੨॥ ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ ॥ ਗੁਨਹ ਉਸ ਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ ॥੩॥ ਦੁਨੀਆ ਚੀਜ ਫਿਲਹਾਲ ਸਗਲੇ ਸਚੁ ਸੁਖੁ ਤੇਰਾ ਨਾਉ ॥ ਗੁਰ ਮਿਲਿ ਨਾਨਕ ਬੂਝਿਆ ਸਦਾ ਏਕਸੁ ਗਾਉ ॥੪॥੪॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੪*

***ਸ਼ਬਦਾਰਥ :*** ਮੁਸਤਾਕੁ = ਇੱਛੁਕ, ਚਾਹਕ। ਦੀਨ = ਧਰਮ। ਖਲਕ = ਖ਼ਲਕਤ, ਦੁਨੀਆਂ। ਪਾਕੁ = ਪਵਿੱਤ੍ਰ, ਨਿਰਲੇਪ। ਥਾਪਿ = ਰਚਨਾ ਕਰਦਾ। ਉਥਾਪਦਾ = ਢਾਹ ਦਿੰਦਾ। ਰੂਪ = ਕਰਤਬ। ਚਲਤ = ਕਰਤਬ। ਅੰਧਿਆਰੇ = ਅਗਿਆਨਤਾ ਦਾ ਹਨੇਰਾ। ਅਲਹ = ਅਲੌਕਿਕ। ਖੁਦਿ = ਆਪ। ਮਿਹਰਵਾਨ = ਕ੍ਰਿਪਾਲੂ। ਦੋਜਕਿ = ਨਰਕ। ਅਜਰਾਈਲੁ = ਜਮਦੂਤ। ਯਾਰੁ = ਮਿੱਤਰ। ਆਫੂ = ਮੁਆਫ਼, ਬਖ਼ਸ਼ੇ ਜਾਂਦੇ। ਗਾਉ = ਸਥਾਨ।

*ਸਾਰ ਭਾਵ :* ਸੱਚਾ ਇਕ ਸਰੂਪ ਸਥਾਨ ਸਿਰਫ਼ ਏਕੰਕਾਰ ਹੀ ਹੈ।

| **ਮੂਲ** | **ਅਰਥ** |
|---|---|
| **ਕਰਤੇ ਕੁਦਰਤੀ ਮੁਸਤਾਕੁ ॥ ਦੀਨ ਦੁਨੀਆ ਏਕ ਤੂਹੀ ਸਭ ਖਲਕ ਹੀ ਤੇ ਪਾਕੁ ॥ ਰਹਾਉ ॥** | ਮੈਂ ਕਰਣਹਾਰ ਕਰਤਾਰ ਦੀ ਕੁਦਰਤ ਨੂੰ ਵੇਖ ਕੇ ਉਸ ਦੇ ਦਰਸ਼ਨਾਂ ਦਾ ਇੱਛੁਕ ਹੋ ਗਿਆ ਹਾਂ। ਹੇ ਵਾਹਿਗੁਰੂ! ਤੂੰ ਹੀ ਮੇਰਾ ਦੀਨ ਧਰਮ ਹੈਂ ਤੇ ਤੂੰ ਹੀ ਮੇਰੀ ਦੁਨੀਆਂ ਦੀ ਦੌਲਤ ਹੈਂ। ਤੂੰ ਹੀ ਸਾਰੀ ਦੁਨੀਆਂ ਵਿਚ ਰਹਿੰਦਾ ਹੋਇਆ ਪਵਿਤ੍ਰ ਭਾਵ ਨਿਰਲੇਪ ਹੈਂ॥ ਰਹਾਉ॥ |
| **ਖਿਨ ਮਾਹਿ ਥਾਪਿ ਉਥਾਪਦਾ ਆਚਰਜ ਤੇਰੇ ਰੂਪ ॥** | ਤੇਰੇ ਬੜੇ ਅਦਭੁੱਤ ਕਰਤਬ ਹਨ, ਤੂੰ ਖਿਨ ਮਾਤ੍ਰ ਵਿਚ ਹੀ ਸੰਸਾਰ ਦੀ ਰਚਨਾ ਕਰਦਾ ਤੇ ਫੇਰ ਢਾਹ ਦੇਂਦਾ ਹੈਂ। |
| **ਕਉਣੁ ਜਾਣੈ ਚਲਤ ਤੇਰੇ ਅੰਧਿਆਰੇ ਮਹਿ ਦੀਪ ॥੧॥** | ਤੇਰੇ ਕਰਤਬਾਂ ਨੂੰ ਕੌਣ ਜਾਣ ਸਕਦਾ ਹੈ। ਤੂੰ ਹੀ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਣ ਵਾਲਾ ਗਿਆਨ ਰੂਪ ਦੀਪਕ ਹੈਂ॥੧॥ |

**ਖੁਦਿ ਖਸਮ ਖਲਕ ਜਹਾਨ ਅਲਹ ਮਿਹਰਵਾਨ ਖੁਦਾਇ ॥**

ਹੇ ਅਲੌਕਿਕ ਕ੍ਰਿਪਾਲੂ ਅਲਖ ਵਾਹਿਗੁਰੂ ! ਤੂੰ ਆਪ ਹੀ ਸਾਰੀ ਖ਼ਲਕਤ ਭਾਵ ਦੁਨੀਆਂ ਦਾ ਮਾਲਕ ਹੈਂ।

**ਦਿਨਸੁ ਰੈਣਿ ਜਿ ਤੁਧੁ ਅਰਾਧੇ ਸੋ ਕਿਉ ਦੋਜਕਿ ਜਾਇ ॥੨॥**

ਜਿਹੜਾ ਪ੍ਰਾਣੀ ਦਿਨੇ ਰਾਤ ਤੇਰੀ ਅਰਾਧਨਾ ਕਰਦਾ ਹੈ, ਭਲਾ ਉਹ ਨਰਕਾਂ ਨੂੰ ਕਿਉਂ ਜਾਵੇਗਾ ਅਰਥਾਤ ਉਹ ਨਰਕਾਂ ਵਿਚ ਨਹੀਂ ਜਾਂਦਾ॥੨॥

**ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ ॥**

ਜਿਸ ਨੂੰ ਤੇਰੇ ਨਾਮੁ ਦਾ ਆਸਰਾ ਹੈ, ਜਮਦੂਤ ਉਸ ਦੇ ਮਿੱਤਰ ਬਣ ਜਾਂਦੇ ਹਨ।

**ਗੁਨਹ ਉਸ ਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ ॥੩॥**

ਧਰਮਰਾਜ ਉਸ ਦੇ ਸਾਰੇ ਪਾਪ ਬਖ਼ਸ਼ ਕੇ ਤੇਰੇ ਭਗਤ ਜਨ ਦੇ ਦਰਸ਼ਨ ਕਰਣੇ ਚਾਹੁੰਦਾ ਹੈ॥੩॥

**ਦੁਨੀਆ ਚੀਜ ਫਿਲਹਾਲ ਸਗਲੇ ਸਚੁ ਸੁਖੁ ਤੇਰਾ ਨਾਉ ॥**

ਇਹ ਸਾਰੀ ਦੁਨੀਆਂ ਹਾਲ ਦੀ ਘੜੀ ਹੈ ਭਾਵ ਖਿਨ ਭੰਗੁਰ ਰੂਪ ਹੈ, ਸਦਾ ਸੱਚ ਰਹਿਣ ਵਾਲਾ ਤਾਂ ਸੁਖ ਸਰੂਪ ਤੇਰਾ ਨਾਮੁ ਹੀ ਹੈ।

**ਗੁਰ ਮਿਲਿ ਨਾਨਕ ਬੂਝਿਆ ਸਦਾ ਏਕਸੁ ਗਾਉ ॥੪॥੪॥**

ਪਰ ਇਹ ਗੁਰਾਂ ਦੇ ਮਿਲਾਪ ਹੋਣ ਪਰ ਹੀ ਜਾਣਿਆ ਹੈ ਕਿ ਸਦਾ ਥਿਰ ਰਹਿਣ ਵਾਲਾ ਏਕੰਕਾਰ ਦਾ ਹੀ ਇਕ ਸਰੂਪ ਸਥਾਨ ਹੈ॥੪॥੪॥

*ਸਬਦੁ ਸੁਰਤਿ :* ***"ਗੁਨਹ ਉਸ ਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ ॥"*** ਦਾ ਭਾਵ ਹੈ ਕਿ ਭਗਤ ਜਨਾਂ ਦੇ ਸਾਰੇ ਪਾਪ ਬਖ਼ਸ਼ੇ ਜਾਂਦੇ ਹਨ ਅਰ ਧਰਮਰਾਜ ***"ਧਰਮ ਰਾਜਾ ਬਿਸਮਾਦੁ ਹੋਆ ਸਭ ਪਈ ਪੈਰੀ ਆਇ ॥"*** (ਆਸਾ ਮ: ੫, ਅੰ: ੪੦੬) ਭਗਤਾਂ ਦੇ ਚਰਨੀਂ ਆ ਪੈਂਦਾ ਹੈ ਅਤੇ ***"ਤੇਰੇ ਜਨ ਦੇਖਹਿ ਦੀਦਾਰੁ ॥"*** ਉਹਨਾਂ ਭਗਤ ਜਨਾਂ ਦੇ ਦਰਸ਼ਨ ਕਰਣ ਦੀ ਚਾਹ ਰੱਖਦਾ ਹੈ। ਤਥਾ ***"ਗੁਰ ਮਿਲਿ ਨਾਨਕ ਬੂਝਿਆ ਸਦਾ ਏਕਸੁ ਗਾਉ ॥"*** ਗੁਰਾਂ ਪਾਸੋਂ ਜਾਣ ਲਿਆ ਕਿ **'ਦੁਨੀਆ ਚੀਜ ਫਿਲਹਾਲ'** ਹੈ ਅਰ ਸਦਾ ਸੱਚ ਰਹਿਣ ਵਾਲਾ ਇਕ ਹੀ ਸਰੂਪ ਸਥਾਨ ੴ ਭਾਵ ਪ੍ਰਮਾਤਮਾ ਹੀ ਹੈ ਜੋ ਸਭਨਾਂ ਥਾਵਾਂ ਪਰ ਵਿਆਪਕ ਹੈ।

*Gurbani reveals*
*Resonance of the 'One'*
*One feels.*
*Bliss in Truth Eternal*
*Temporal joys ever ephemeral.*
*Creator is creating*
*Ever above partaking.*

## ਤਿਲੰਗ ਮਹਲਾ ੫ ॥

**ਮੀਰਾਂ ਦਾਨਾਂ ਦਿਲ ਸੋਚ ॥ ਮੁਹਬਤੇ ਮਨਿ ਤਨਿ ਬਸੈ ਸਚੁ ਸਾਹ ਬੰਦੀ ਮੋਚ ॥੧॥ ਰਹਾਉ ॥ ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲੁ ॥ ਪਾਕ ਪਰਵਦਗਾਰ ਤੂ ਖੁਦਿ ਖਸਮੁ ਵਡਾ ਅਤੋਲੁ ॥੧॥ ਦਸ੍ਤਗੀਰੀ ਦੇਹਿ ਦਿਲਾਵਰ ਤੂਹੀ ਤੂਹੀ ਏਕ ॥ ਕਰਤਾਰ ਕੁਦਰਤਿ ਕਰਣ ਖਾਲਕ ਨਾਨਕ ਤੇਰੀ ਟੇਕ ॥੨॥੫॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੪*

***ਸ਼ਬਦਾਰਥ:*** ਮੀਰਾਂ = ਸਰਬ ਸ਼੍ਰੋਮਣੀ ਸਰਦਾਰ। ਦਾਨਾਂ = ਵਿਦਵਾਨ, ਅਕਲਮੰਦ। ਦਿਲ ਸੋਚ = ਪਵਿੱਤ੍ਰ ਹਿਰਦੇ ਵਾਲੇ। ਮੁਹਬਤੇ = ਪ੍ਰੇਮ ਪਿਆਰ। ਮਨਿ ਤਨਿ = ਤਨ ਦੇ ਅੰਦਰ ਮਨ ਵਿਚ। ਬੰਦੀ = ਬੰਧਨ, ਬੇੜੀਆਂ। ਮੋਚ = ਕੱਟਣ ਵਾਲੇ। ਦੀਦਨੇ = ਦੇਖਣ। ਦੀਦਾਰ = ਦਰਸ਼ਨ। ਮੋਲੁ = ਮੁੱਲ, ਅਮੋਘ। ਪਾਕ = ਪਵਿੱਤ੍ਰ। ਪਰਵਦਗਾਰ = ਪਾਲਣਾ ਕਰਨ ਵਾਲੇ। ਖੁਦਿ ਖਸਮੁ = ਸੁਤੰਤ੍ਰ ਮਾਲਕ। ਅਤੋਲੁ = ਅਤੁੱਲ, ਬੇਕੀਮਤ। ਦਸ੍ਤਗੀਰੀ = ਹੱਥ ਦਾ ਆਸਰਾ, ਹਸਤ ਅਲੰਬਨ। ਦਿਲਾਵਰ = ਵੱਡੇ ਦਿਲ ਵਾਲਾ, ਉਦਾਰ ਚਿੱਤ। ਖਾਲਕ = ਖ਼ਲਕਤ ਦਾ ਕਰਤਾ। ਟੇਕ = ਆਸਰਾ।

***ਸਾਰ ਭਾਵ:*** ਤੂਹੀ ਇਕ ਤੂੰ ਹੀ ਮੇਰਾ ਆਸਰਾ ਹੈਂ।

| ਮੂਲ | ਅਰਥ |
|---|---|
| **ਮੀਰਾਂ ਦਾਨਾਂ ਦਿਲ ਸੋਚ ॥ ਮੁਹਬਤੇ ਮਨਿ ਤਨਿ ਬਸੈ ਸਚੁ ਸਾਹ ਬੰਦੀ ਮੋਚ ॥੧॥ ਰਹਾਉ ॥** | ਹੇ ਸਰਬ ਸ਼੍ਰੋਮਣੀ ਵਿਦਵਾਨ ਤੇ ਪਵਿੱਤ੍ਰ ਹਿਰਦੇ ਵਾਲੇ ਸੱਚੇ ਸਾਹਿਬ! ਬੰਧਨਾਂ ਨੂੰ ਕੱਟਣ ਵਾਲੇ ਵਾਹਿਗੁਰੂ! ਤੇਰਾ ਪ੍ਰੇਮ ਮੇਰੇ ਮਨ ਅਰ ਤਨ ਵਿਚ ਵੱਸ ਰਿਹਾ ਹੈ ॥੧॥ ਰਹਾਉ ॥ |
| **ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲੁ ॥** | ਹੇ ਸੱਚੇ ਮਾਲਕ ਅਕਾਲ ਪੁਰਖੁ! ਤੇਰੇ ਦਰਸ਼ਨ ਦੇਖਣ ਦਾ ਕੋਈ ਮੁੱਲ ਨਹੀਂ ਪਾਇਆ ਜਾ ਸਕਦਾ। ਇਹ ਅਮੋਘ ਦਰਸ਼ਨ ਹਨ। |
| **ਪਾਕ ਪਰਵਦਗਾਰ ਤੂ ਖੁਦਿ ਖਸਮੁ ਵਡਾ ਅਤੋਲੁ ॥੧॥** | ਹੇ ਪਰਮ ਪਵਿੱਤ੍ਰ, ਸਭ ਦੀ ਪਾਲਣਾ ਕਰਣ ਵਾਲੇ ਵਾਹਿਗੁਰੂ! ਤੂੰ ਆਪਣੇ ਆਪ ਤੋਂ ਆਪ, ਸਭ ਦਾ ਸ੍ਵਾਮੀ, ਸ੍ਰੇਸ਼ਠ ਬੇਅੰਤ ਹੈਂ ॥੧॥ |

**ਦਸ੍ਤਗੀਰੀ ਦੇਹਿ ਦਿਲਾਵਰ ਤੂਹੀ ਤੂਹੀ ਏਕ ॥**

ਹੇ ਉਦਾਰ ਚਿੱਤ ਦਾਤਾਰ ਵਾਹਿਗੁਰੂ! ਮੈਨੂੰ ਆਪਣੇ ਹੱਥ ਦਾ ਆਸਰਾ ਦੇਹ ਕਿਉਂਕਿ ਤੂੰ ਹੀ ਤੂੰ ਇਕ ਆਸਰਾ ਦੇਣਹਾਰ ਹੈਂ।

**ਕਰਤਾਰ ਕੁਦਰਤਿ ਕਰਣ ਖਾਲਕ ਨਾਨਕ ਤੇਰੀ ਟੇਕ ॥੨॥੫॥**

ਹੇ ਸਮੂਹ ਖ਼ਲਕਤ ਦੇ ਕਰਣਹਾਰ! ਅਸਚਰਜ ਕੁਦਰਤਾਂ ਵਾਲੇ ਪ੍ਰਮਾਤਮਾ! ਮੈਨੂੰ ਤੇਰਾ ਹੀ ਆਸਰਾ ਹੈ॥੨॥੫॥

*ਸਬਦੁ ਸੁਰਤਿ :* ***"ਦਸ੍ਤਗੀਰੀ ਦੇਹਿ ਦਿਲਾਵਰ"*** ਹੇ ਉਦਾਰ ਚਿੱਤ ਦਾਤਾਰ ਵਾਹਿਗੁਰੂ! ਮੈਨੂੰ ਆਪਣੇ ਹੱਥਾਂ ਦਾ ਆਸਰਾ ਦੇਹ ਭਾਵ ਮੇਰਾ ਰਖਵਾਲਾ ਆਪ ਹੋ। ***"ਹਸਤ ਅਲੰਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੋਪਾਲ ॥ ਮੋਹਿ ਨਿਰਗੁਨ ਮਤਿ ਥੋਰੀਆ ਤੂੰ ਸਦ ਹੀ ਦੀਨ ਦਇਆਲ ॥"*** (ਗਉੜੀ ਮ: ੫, ਅੰ: ੨੦੩) ਹੇ ਕਰਤਾਰ! ਮੈਂ ਗੁਣਹੀਨ ਅਰ ਅਲਪ ਬੁੱਧੀ ਵਾਲਾ ਤੇਰਾ ਦਾਸ ਹਾਂ ਅਰ ਤੂੰ ਵਿਦਵਾਨ ਤੇ ਸਦਾ ਹੀ ਕਿਰਪਾ ਕਰਣ ਵਾਲਾ ਕ੍ਰਿਪਾਲੂ ਹੈਂ, ਮੈਨੂੰ ਆਪਣੇ ਹੱਥ ਦਾ ਆਸਰਾ ਦੇ ਕੇ ਸੰਸਾਰ ਸਮੁੰਦਰ ਵਿਚੋਂ ਉਧਾਰ ਲੈ ਭਾਵ ਕੱਢ ਲੈ।

*Limited in my intellectual reach, I can only pray to be sustained and protected by the One Essence that brings to being the many shapes and forms of existence.*

## ਤਿਲੰਗ ਮਹਲਾ ੧ ਘਰੁ ੨

### ੴ ਸਤਿਗੁਰ ਪ੍ਰਸਾਦਿ ॥

ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ ॥ ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ ॥੧॥ ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ ॥ ਰਹਾਉ ॥ ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ ॥ ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ ॥੨॥ ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥ ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥੩॥ ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀ ਏਹ ॥ ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇਹ ॥੪॥ ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ ॥ ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਏ ॥੫॥ ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ ॥ ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥੬॥ ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥ ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ॥੭॥ ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ ॥ ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ ॥੮॥ ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ ॥ ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ ॥੯॥ ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥ ਸਹਜੇ ਸਹਜੇ ਮਿਲਿ ਰਹੈ ਅਮਰਾ ਪਦੁ ਪਾਵੈ ॥੧੦॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੪-੨੫*

**ਸ਼ਬਦਾਰਥ :** ਵਾੜੀ = ਬਗ਼ੀਚੀ। ਰਾਇਸਾ = ਉਚਾਰਣ ਕਰੋ, ਡਿੰਗਲ ਭਾਸ਼ਾ ਵਿਚ ਰਾਇਸੋ ਦਾ ਅਰਥ ਹੈ ਕਥਾ, ਪ੍ਰਸੰਗ, ਜਸ, ਰਹਸ। ਪਛੋੜੈ = ਹੱਥ ਮਲ ਮਲ ਕੇ, ਹੱਥ ਪਟਕਾਅ ਪਟਕਾਅ ਕੇ। ਧੁਣੈ = ਸਿਰ ਮਾਰਦੀ, ਸਿਰ ਝੂਣਦੀ, ਅਫ਼ਸੋਸ ਕਰਦੀ। ਰੈਣਿ = ਰਾਤ। ਵਿਹਾਣੀ = ਲੰਘ ਗਈ। ਸਾਰੀ = ਚੋਪੜ ਦੀਆਂ ਨਰਦਾਂ, ਪਾਸੇ, ਇਹ ਕੱਚੀਆਂ ਤੇ ਪੱਕੀਆਂ ਦੋ ਪ੍ਰਕਾਰ ਦੀਆਂ ਆਖੀਆਂ ਜਾਂਦੀਆਂ ਹਨ, ਜੋ ਨਰਦ ਵਿਚਕਾਰੋਂ ਚਲ ਕੇ ੪੨ ਘਰ ਲੰਘ ਕੇ ਨੱਕੋ 'ਤੇ ਪੁੱਜ ਜਾਵੇ ਉਹ ਪੱਕੀ ਆਖੀ ਜਾਂਦੀ ਹੈ ਤੇ ਜੋ ਉਰਾਂ ਹੀ ਰਹਿ ਜਾਵੇ ਉਹ ਕੱਚੀ, ਉਸ ਨੂੰ ਪਕਾਉਣ ਵਾਸਤੇ ਫਿਰ ਅਗਲੀ ਬਾਜ਼ੀ ਲਾਉਣੀ ਪਵੇਗੀ, ਏਸੇ ਤਰ੍ਹਾਂ ਜੋ ਗੁਰਮੁਖ ਨਾਮੁ ਸਿਮਰਣ ਕਰਕੇ ੮੪ ਦੇ ਅੱਧ ਵਿਚਲੇ ਗੇੜ ਵਿਚੋਂ ਲੰਘ ਗਏ ਉਹ ਤਾਂ ਪੱਕੇ ਅਖਵਾਉਣ

ਲੱਗ ਪਏ ਅਰ ਜੋ ਉਰੇ ਹੀ ਰਹਿ ਗਏ ਉਹ ਕੱਚੇ ਕਹੇ ਜਾਣ ਲੱਗੇ, ਹੁਣ ਉਸ ਕੱਚੇ ਨੂੰ ਪੱਕੇ ਬਣਨ ਲਈ ਫੇਰ ਵਾਰੀ ਮਿਲੇਗੀ, ਕੱਚੇ ਭਾਵ ਮਨਮੁਖ ਅਰ ਪੱਕੇ ਤੋਂ ਭਾਵ ਗੁਰਮੁਖ ਹਨ ਜਿੰਨ੍ਹਾਂ ਗੁਰਸ਼ਬਦ ਨਾਲ ਜੁੜ ਕੇ ਆਵਾਗੌਣ ਮਿਟਾ ਲਿਆ ਹੈ। ਰਾਵੀਐ = ਮਾਣਿਆ, ਭੋਗਿਆ, ਮਿਲਿਆ। ਵਾਰੀ = ਦੂਸਰੀ ਵੇਰਾਂ। ਵਧਵੀ ਏਹ = ਵੱਡੀਆਂ, ਵਧੇਰੇ। ਕੈ ਜੀ = ਕਿਸੇ ਨੂੰ। ਪਾਇ = ਚਰਨੀ। ਪੰਥੁ = ਸੁਮਾਰਗ। ਚੰਦਨੁ = ਸੁਗੰਧੀਦਾਰ ਬ੍ਰਿਛ। ਕਾਮਣ = ਜਾਦੂ। ਕਾਮਣਿ = ਇਸਤ੍ਰੀ। ਦਿਲਿ ਮਿਲਿਆ = ਸੱਚੇ ਦਿਲ ਨਾਲ। ਅਨਭਉ = ਤੱਤ ਸਿਧਾਂਤ, ਸਮਝ। ਪਾਨਾ ਵਾੜੀ = ਪਾਨਾਂ ਦੀ ਬਗ਼ੀਚੀ। ਖਰੁ = ਖੋਤਾ। ਮੁਸਕ = ਸੁਗੰਧੀ, ਖ਼ੁਸ਼ਬੂ। ਅਪਿਉ = ਅੰਮ੍ਰਿਤ। ਭ੍ਰਮੁ = ਭਉਰਾ। ਭ੍ਰਮਿ = ਭਰਮ। ਸਮਾਵੈ = ਸਮਾਪਤ। ਅਮਰਾ ਪਦੁ = ਅਮਰ ਪਦਵੀ, ਸਚਖੰਡ।

*ਸਾਰ ਭਾਵ:* ਸੱਚਾ ਮਿਲਣ।

| ਮੂਲ | ਅਰਥ |
|---|---|
| ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ ॥ | ਜਿਸ ਸਿਰਜਣਹਾਰ ਨੇ ਇਹ ਸੰਸਾਰ ਰਚਿਆ ਹੈ ਓਹੀਓ ਹੀ ਇਸ ਦੀ ਦੇਖ ਭਾਲ ਕਰਦਾ ਹੈ, ਓਸ ਦੇ ਢੰਗ ਤਰੀਕੇ ਬਾਬਤ ਕੀ ਆਖਿਆ ਜਾ ਸਕਦਾ ਹੈ ਭਾਵ ਕੁਝ ਆਖਿਆ ਨਹੀਂ ਜਾਂਦਾ। |
| ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ ॥੧॥ | ਕਰਣ ਕਰਾਵਣਹਾਰ ਆਪ ਹੀ ਆਪਣੀ ਲਾਈ ਹੋਈ ਬਗ਼ੀਚੀ ਦੀ ਜਾਣ-ਪਛਾਣ ਭਾਵ ਸਾਂਭ-ਸੰਭਾਲ ਕਰਣੀ ਜਾਣਦਾ ਹੈ ॥੧॥ |
| ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ ॥ ਰਹਾਉ ॥ | ਐਸੇ ਕਰਣਹਾਰ ਕਰਤਾਰ ਦੀ ਕਥਾ, ਕਹਾਣੀ ਪ੍ਰਸੰਗ ਆਦਿ ਉਸਤਤੀ ਆਪ ਕਰੋ ਤੇ ਦੂਸਰਿਆਂ ਪਾਸੋਂ ਕਰਵਾਓ। ਇਸ ਦੇ ਪ੍ਰਤਾਪ ਨਾਲ ਸਦੀਵੀ ਸੁਖ ਪ੍ਰਾਪਤ ਹੁੰਦੇ ਹਨ ॥ ਰਹਾਉ ॥ |
| ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ ॥ | ਜਿਸ ਜੀਵ ਇਸਤ੍ਰੀ ਨੇ ਪਤੀ ਪ੍ਰਮੇਸ਼ਰ ਨਾਲ ਪ੍ਰੇਮ ਦਾ ਰਸ ਨਹੀਂ ਮਾਣਿਆ, ਉਹ ਪਸ਼ਚਾਤਾਪ ਹੀ ਕਰਦੀ ਰਹਿੰਦੀ ਹੈ। |
| ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ ॥੨॥ | ਜਦੋਂ ਉਮਰ ਰੂਪੀ ਰਾਤ ਲੰਘ ਗਈ ਭਾਵ ਮ੍ਰਿਤੂ ਸਮਾਂ ਆ ਗਿਆ ਤਦੋਂ ਹੱਥ ਮਲ ਮਲ ਕੇ ਸਿਰ ਮਾਰਦੀ ਤੇ ਪਸ਼ਚਾਤਾਪ ਕਰਦੀ ਹੈ ॥੨॥ |
| ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥ | ਪਰ ਫੇਰ ਪਸ਼ਚਾਤਾਪ ਕਰਣ ਨਾਲ ਕੁਝ ਪ੍ਰਾਪਤੀ ਨਹੀਂ ਹੁੰਦੀ ਜਿਵੇਂ ਕੱਚੀ ਨਰਦ ਵਾਲਾ ਜੀਵ ਭਾਵ ਮਨਮੁਖ ਜੀਵਨ ਬਾਜ਼ੀ ਵਿਚ ਮਾਤ ਖਾ ਜਾਂਦਾ ਹੈ ਅਰ ਗੁਰ ਸ਼ਰਣ ਨਾ ਲੈਣ ਕਰਕੇ ਉਸਦੀ ਸਾਰੀ ਬਾਜ਼ੀ ਹਾਰੀ ਹੋਈ ਹੋ ਜਾਂਦੀ ਹੈ। |

| | |
|---|---|
| **ਤਾ ਫਿਰਿ ਪਿਆਰਾ ਰਾਵੀਐ<br>ਜਬ ਆਵੈਗੀ ਵਾਰੀ ॥੩॥** | ਹੁਣ ਫੇਰ ਪਤੀ ਪਿਆਰੇ ਨੂੰ ਤਦੋਂ ਹੀ ਮਾਣਿਆਂ ਜਾਵੇਗਾ ਜਦੋਂ ਅਨੇਕਾਂ ਜੂਨਾਂ ਭੋਗ ਕੇ ਫੇਰ ਮਨੁੱਖਾ ਜਨਮ ਦੀ ਵਾਰੀ ਆਵੇਗੀ ਭਾਵ ਗੁਰਮੁਖਤਾ ਕਾਰਣ ਹੀ ਵਾਹਿਗੁਰੂ ਦੀ ਪ੍ਰਾਪਤੀ ਸੰਭਵ ਹੋ ਸਕੇਗੀ ॥੩॥ |
| **ਕੰਤੁ ਲੀਆ ਸੋਹਾਗਣੀ<br>ਮੈ ਤੇ ਵਧਵੀ ਏਹ ॥** | ਵਾਰੀ ਖੁੰਝੀ ਹੋਈ ਜੀਵ ਇਸਤ੍ਰੀ ਆਖਦੀ ਹੈ ਕਿ ਮੇਰੇ ਨਾਲੋਂ ਗੁਣਾਂ ਵਿਚ ਉਹੀਓ ਹੀ ਵਧੇਰੇ ਹਨ ਜੋ ਕੰਤ ਵਾਲੀਆਂ ਸੁਹਾਗਵੰਤੀਆਂ ਹਨ। |
| **ਸੇ ਗੁਣ ਮੁਝੈ ਨ ਆਵਨੀ<br>ਕੈ ਜੀ ਦੋਸੁ ਧਰੇਹ ॥੪॥** | ਮੇਰੇ ਵਿਚ ਉਹ ਸ਼ੁੱਭ ਗੁਣ ਨਹੀਂ ਆਏ, ਜਿਸ ਕਰਕੇ ਮੈਂ ਪਤੀ ਵਾਲੀ ਬਣਾਂ, ਇਸ ਵਿਚ ਮੈਂ ਹੋਰ ਕਿਸੇ ਨੂੰ ਕੀ ਦੋਸ਼ ਦੇਣਾ ਹੈ ॥੪॥ |
| **ਜਿਨੀ ਸਖੀ ਸਹੁ ਰਾਵਿਆ<br>ਤਿਨ ਪੂਛਉਗੀ ਜਾਏ ॥** | ਮੈਂ ਹੁਣ ਉਹਨਾਂ ਸੁਹਾਗਣੀਆਂ ਨੂੰ ਜਾ ਕੇ ਪੁੱਛਾਂਗੀ ਕਿ ਤੁਸੀਂ ਪਤੀ ਦੀ ਪ੍ਰਾਪਤੀ ਕਿਸ ਤਰ੍ਹਾਂ ਕੀਤੀ ਹੈ। |
| **ਪਾਇ ਲਗਉ ਬੇਨਤੀ ਕਰਉ<br>ਲੇਉਗੀ ਪੰਥੁ ਬਤਾਏ ॥੫॥** | ਮੈਂ ਉਹਨਾਂ ਸਤਿਸੰਗੀਆਂ ਸਖੀ ਸਹੇਲੀਆਂ ਦੇ ਪੈਰੀਂ ਪੈ ਕੇ ਪ੍ਰਾਰਥਨਾ ਕਰਾਂਗੀ ਕਿ ਮੈਨੂੰ ਭੀ ਉਹ ਸੁਮਾਰਗ ਦੱਸੋ ॥੫॥ |
| **ਹੁਕਮੁ ਪਛਾਣੈ ਨਾਨਕਾ<br>ਭਉ ਚੰਦਨੁ ਲਾਵੈ ॥** | ਉਹਨਾਂ ਸਤਿਸੰਗੀਆਂ ਨੇ ਆਖਿਆ ਕਿ ਭਲੀਏ ਲੋਕੇ! ਅਕਾਲ ਪੁਰਖੁ ਨੂੰ ਪ੍ਰਾਪਤ ਕਰਣ ਲਈ ਓਸ ਦੇ ਹਰ ਹੁਕਮ ਦੀ ਪਾਲਣਾ ਕਰ ਅਰ ਓਸ ਦੇ ਡਰ ਦਾ ਚੰਦਨ ਲਾ ਕੇ ਸ਼ੁਭ ਗੁਣਾਂ ਵਾਲੀ ਬਣ। |
| **ਗੁਣ ਕਾਮਣ ਕਾਮਣਿ ਕਰੈ<br>ਤਉ ਪਿਆਰੇ ਕਉ ਪਾਵੈ ॥੬॥** | ਐਸੇ ਗੁਣਾਂ ਰੂਪੀ ਜਾਦੂ ਕਰਣ ਵਾਲੀ ਜੀਵ ਇਸਤ੍ਰੀ ਹੀ ਪਤੀ ਪ੍ਰਮੇਸ਼ਰ ਨੂੰ ਪ੍ਰਾਪਤ ਕਰ ਲਵੇਗੀ ॥੬॥ |
| **ਜੋ ਦਿਲਿ ਮਿਲਿਆ ਸੁ ਮਿਲਿ ਰਹਿਆ<br>ਮਿਲਿਆ ਕਹੀਐ ਰੇ ਸੋਈ ॥** | ਜਿਹੜੀ ਜੀਵ ਇਸਤ੍ਰੀ ਸੱਚੇ ਦਿਲ ਨਾਲ ਪ੍ਰਭੂ ਦੇ ਦਿਲ ਵਿਚ ਮਿਲ ਗਈ ਭਾਵ ਸਮਾਅ ਗਈ ਹੈ ਉਹੀਓ ਹੀ ਮਿਲੀ ਹੋਈ ਆਖੀ ਜਾਂਦੀ ਹੈ। |
| **ਜੇ ਬਹੁਤੇਰਾ ਲੋਚੀਐ<br>ਬਾਤੀ ਮੇਲੁ ਨ ਹੋਈ ॥੭॥** | ਜੇ ਉਪਰਲੇ ਦਿਲੋਂ ਭਾਵੇਂ ਕਿੰਨੀਆਂ ਹੀ ਮਿੱਠੀਆਂ ਮਿੱਠੀਆਂ ਗੱਲਾਂ ਕਰੀਏ ਪਰ ਗੱਲਾਂ ਨਾਲ ਪਤੀ ਮਿਲਾਪ ਨਹੀਂ ਹੁੰਦਾ ॥੭॥ |
| **ਧਾਤੁ ਮਿਲੈ ਫੁਨਿ ਧਾਤੁ ਕਉ<br>ਲਿਵ ਲਿਵੈ ਕਉ ਧਾਵੈ ॥** | ਜਿਵੇਂ ਇਕ ਧਾਤੂ ਪਿਘਲ ਕੇ ਦੂਸਰੀ ਧਾਤੂ ਵਿਚ ਮਿਲ ਜਾਂਦੀ ਹੈ ਤਿਵੇਂ ਸੱਚੀ ਲਿਵ ਲਾ ਕੇ ਹੀ ਓਸ ਦੀ ਲਿਵ ਵਿਚ ਧਸ ਜਾਈਦਾ ਹੈ। |
| **ਗੁਰ ਪਰਸਾਦੀ ਜਾਣੀਐ<br>ਤਉ ਅਨਭਉ ਪਾਵੈ ॥੮॥** | ਪਰ ਜਦੋਂ ਇਹ ਸੂਝ ਬੂਝ ਗੁਰਾਂ ਦੀ ਕਿਰਪਾ ਦੁਆਰਾ ਮਿਲਦੀ ਹੈ ਤਾਂ ਹੀ ਆਤਮ ਬੋਧ ਦੀ ਪ੍ਰਾਪਤੀ ਹੁੰਦੀ ਹੈ ॥੮॥ |

| | |
|---|---|
| **ਪਾਨਾ ਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ ॥** | ਜਿਵੇਂ ਪਾਨਾਂ ਦੀ ਬਗ਼ੀਚੀ ਘਰ ਵਿਚ ਹੋਵੇ ਪਰ ਮੂਰਖ ਖੋਤਾ ਉਸ ਦੀ ਖ਼ਬਰ ਨਹੀਂ ਜਾਣਦਾ, ਤਿਵੇਂ ਇਹ ਜੀਵ ਜੋ ਅਕਾਲ ਪੁਰਖੁ ਹਿਰਦੇ ਘਰ ਵਿਚ ਹੀ ਵਸਦਾ ਹੈ, ਉਸ ਨੂੰ ਜਾਣਦਾ ਹੀ ਨਹੀਂ। |
| **ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ ॥੯॥** | ਜੋ ਸੁਗੰਧੀ ਦੇ ਰਸ ਨੂੰ ਮਾਨਣਾ ਜਾਣਦਾ ਭਾਵ ਰਸ ਲੈਣ ਵਾਲਾ ਹੈ, ਉਹ ਹੀ ਸੁਗੰਧੀ ਵਾਲੇ ਫੁੱਲ ਨੂੰ ਜਾਣ ਸਕਦਾ ਹੈ, ਤਿਵੇਂ ਹੀ ਆਤਮ ਗਿਆਨ ਹੋਣ ਪਰ ਹੀ ਪ੍ਰਭੂ ਰੂਪ ਫੁੱਲ ਜਾਣਿਆਂ ਜਾ ਸਕਦਾ ਹੈ॥੯॥ |
| **ਅਪਿਉ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥** | ਜਿਹੜਾ ਨਾਮੁ ਅੰਮ੍ਰਿਤ ਰਸ ਪੀ ਲੈਂਦਾ ਹੈ, ਉਹੋ ਹੀ ਜੀਵ ਰੂਪ ਭੌਰਾ ਆਪਣੇ ਦ੍ਵੈਤ ਦੇ ਭਰਮ ਨੂੰ ਸਮਾਪਤ ਕਰ ਲੈਂਦਾ ਹੈ। |
| **ਸਹਜੇ ਸਹਜੇ ਮਿਲਿ ਰਹੈ ਅਮਰਾ ਪਦੁ ਪਾਵੈ ॥੧੦॥੧॥** | ਸਹਿਜੇ ਹੀ ਸਹਿਜ ਭਾਵ ਨਾਲ ਵਾਹਿਗੁਰੂ ਨੂੰ ਮਿਲ ਕੇ ਅਮਰ ਅਜੋਨੀ ਪਦ ਭਾਵ ਸਚਖੰਡ ਨੂੰ ਪ੍ਰਾਪਤ ਹੋ ਜਾਂਦਾ ਹੈ॥੧੦॥੧॥ |

*ਸਬਦੁ ਸੁਰਤਿ :* ***"ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥"*** ਦਾ ਭਾਵ ਹੈ ਕਿ ਜੇ ਸੱਚੇ ਦਿਲ ਨਾਲ ਦਿਲ ਮਿਲ ਜਾਵੇ ਫੇਰ ਹੀ ਉਹ ਦਿਲ ਨਾਲ ਦਿਲ ਮਿਲਿਆ ਹੋਇਆ ਆਖਿਆ ਜਾਵੇਗਾ। ***"ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥"*** (ਸੂਹੀ ਮ: ੨, ਅੰ: ੭੯੧) ਉਪਰਲੇ ਮਨ ਨਾਲ ਮਿਲਣ ਵਾਲੇ ਨੂੰ ਮਿਲਿਆ ਹੋਇਆ ਨਹੀਂ ਆਖਿਆ ਜਾਂਦਾ। ਮਿਲਿਆ ਹੋਇਆ ਤਾਂ ਉਹ ਹੈ ਜੋ ***"ਮਿਲਿਆ ਹੋਇ ਨ ਵਿਛੁੜੈ ਜਿਸੁ ਅੰਤਰਿ ਜੋਤਿ ਅਪਾਰ ॥"*** (ਸਿਰੀਰਾਗੁ ਮ: ੧, ਅੰ: ੫੬) ਅੰਤਰ ਆਤਮਾ ਦੀ ਜੋਤੀ ਨਾਲ ਮਿਲ ਜਾਵੇ, ਫੇਰ ਉਹ ਵਿਛੜਿਆਂ ਭੀ ਵਿਛੜਦਾ ਨਹੀਂ ਅਤੇ ***"ਸਹਜੇ ਸਹਜੇ ਮਿਲਿ ਰਹੈ ਅਮਰਾ ਪਦੁ ਪਾਵੈ॥"*** ਸਹਿਜ ਭਾਵ ਨਾਲ ਅਰਥਾਤ ਨਿਰਮਲ ਮਨ ਨਾਲ ਮਿਲਿਆ ਹੋਇਆ, ਸਥਿਰ ਸਥਿਤਿ, ਅਡੋਲ ਅਵਸਥਾ ਵਿਚ ਸਹਿਜਮਯੀ ਅਭੇਦ ਹੋ ਅਮਰ ਪਦਵੀ ਨੂੰ ਪ੍ਰਾਪਤ ਹੋ ਜਾਂਦਾ ਹੈ।

> *Being one with the One Essence is the state of awareness. It evolves through the assimilation of Gurshabad. Once in full bloom, it knows no waning. The knower, the knowing and the known, become but seamless facets of the same experience.*

## ਤਿਲੰਗ ਮਹਲਾ ੪ ॥

ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ ॥ ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ ॥੧॥ ਆਇ ਮਿਲੁ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ ॥ ਰਹਾਉ ॥ ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ ॥ ਜਿਨ ਗੁਰ ਕਾ ਭਾਣਾ ਮੰਨਿਆ ਤਿਨ ਘੁਮਿ ਘੁਮਿ ਜਾਏ ॥੨॥ ਜਿਨ ਸਤਿਗੁਰੁ ਪਿਆਰਾ ਦੇਖਿਆ ਤਿਨ ਕਉ ਹਉ ਵਾਰੀ ॥ ਜਿਨ ਗੁਰ ਕੀ ਕੀਤੀ ਚਾਕਰੀ ਤਿਨ ਸਦ ਬਲਿਹਾਰੀ ॥੩॥ ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ ॥ ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ ॥੪॥ ਜੋ ਹਰਿ ਨਾਮੁ ਧਿਆਇਦੇ ਤੇ ਜਨ ਪਰਵਾਨਾ ॥ ਤਿਨ ਵਿਟਹੁ ਨਾਨਕੁ ਵਾਰਿਆ ਸਦਾ ਸਦਾ ਕੁਰਬਾਨਾ ॥੫॥ ਸਾ ਹਰਿ ਤੇਰੀ ਉਸਤਤਿ ਹੈ ਜੋ ਹਰਿ ਪ੍ਰਭ ਭਾਵੈ ॥ ਜੋ ਗੁਰਮੁਖਿ ਪਿਆਰਾ ਸੇਵਦੇ ਤਿਨ ਹਰਿ ਫਲੁ ਪਾਵੈ ॥੬॥ ਜਿਨਾ ਹਰਿ ਸੇਤੀ ਪਿਰਹੜੀ ਤਿਨਾ ਜੀਅ ਪ੍ਰਭ ਨਾਲੇ ॥ ਓਇ ਜਪਿ ਜਪਿ ਪਿਆਰਾ ਜੀਵਦੇ ਹਰਿ ਨਾਮੁ ਸਮਾਲੇ ॥੭॥ ਜਿਨ ਗੁਰਮੁਖਿ ਪਿਆਰਾ ਸੇਵਿਆ ਤਿਨ ਕਉ ਘੁਮਿ ਜਾਇਆ ॥ ਓਇ ਆਪਿ ਛੁਟੇ ਪਰਵਾਰ ਸਿਉ ਸਭੁ ਜਗਤੁ ਛਡਾਇਆ ॥੮॥ ਗੁਰਿ ਪਿਆਰੈ ਹਰਿ ਸੇਵਿਆ ਗੁਰੁ ਧੰਨੁ ਗੁਰੁ ਧੰਨੋ ॥ ਗੁਰਿ ਹਰਿ ਮਾਰਗੁ ਦਸਿਆ ਗੁਰ ਪੁੰਨੁ ਵਡ ਪੁੰਨੋ ॥੯॥ ਜੋ ਗੁਰਸਿਖ ਗੁਰੁ ਸੇਵਦੇ ਸੇ ਪੁੰਨ ਪਰਾਣੀ ॥ ਜਨੁ ਨਾਨਕੁ ਤਿਨ ਕਉ ਵਾਰਿਆ ਸਦਾ ਸਦਾ ਕੁਰਬਾਣੀ ॥੧੦॥ ਗੁਰਮੁਖਿ ਸਖੀ ਸਹੇਲੀਆ ਸੇ ਆਪਿ ਹਰਿ ਭਾਈਆ ॥ ਹਰਿ ਦਰਗਹ ਪੈਨਾਈਆ ਹਰਿ ਆਪਿ ਗਲਿ ਲਾਈਆ ॥੧੧॥ ਜੋ ਗੁਰਮੁਖਿ ਨਾਮੁ ਧਿਆਇਦੇ ਤਿਨ ਦਰਸਨੁ ਦੀਜੈ ॥ ਹਮ ਤਿਨ ਕੇ ਚਰਣ ਪਖਾਲਦੇ ਧੂੜਿ ਘੋਲਿ ਘੋਲਿ ਪੀਜੈ ॥੧੨॥ ਪਾਨ ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ ॥ ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ ॥੧੩॥ ਜਿਨ ਹਰਿ ਨਾਮਾ ਹਰਿ ਚੇਤਿਆ ਹਿਰਦੈ ਉਰਿ ਧਾਰੇ ॥ ਤਿਨ ਜਮੁ ਨੇੜਿ ਨ ਆਵਈ ਗੁਰਸਿਖ ਗੁਰ ਪਿਆਰੇ ॥੧੪॥ ਹਰਿ ਕਾ ਨਾਮੁ ਨਿਧਾਨੁ ਹੈ ਕੋਈ ਗੁਰਮੁਖਿ ਜਾਣੈ ॥ ਨਾਨਕ ਜਿਨ ਸਤਿਗੁਰੁ ਭੇਟਿਆ ਰੰਗਿ ਰਲੀਆ ਮਾਣੈ ॥੧੫॥ ਸਤਿਗੁਰੁ ਦਾਤਾ ਆਖੀਐ ਤੁਸਿ ਕਰੇ ਪਸਾਓ ॥ ਹਉ ਗੁਰ ਵਿਟਹੁ ਸਦ ਵਾਰਿਆ ਜਿਨਿ ਦਿਤੜਾ ਨਾਓ ॥੧੬॥ ਸੋ ਧੰਨੁ ਗੁਰੂ ਸਾਬਾਸਿ ਹੈ ਹਰਿ ਦੇਇ ਸਨੇਹਾ ॥ ਹਉ ਵੇਖਿ ਵੇਖਿ ਗੁਰੂ ਵਿਗਸਿਆ ਗੁਰ ਸਤਿਗੁਰ ਦੇਹਾ ॥੧੭॥ ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ ॥ ਜਿਨ ਸੁਣਿ ਸਿਖਾ ਗੁਰੁ ਮੰਨਿਆ ਤਿਨਾ ਭੁਖ ਸਭ ਜਾਵੀ ॥੧੮॥ ਹਰਿ ਕਾ ਮਾਰਗੁ ਆਖੀਐ ਕਹੁ ਕਿਤੁ ਬਿਧਿ ਜਾਈਐ ॥ ਹਰਿ ਹਰਿ ਤੇਰਾ ਨਾਮੁ ਹੈ ਹਰਿ ਖਰਚੁ ਲੈ ਜਾਈਐ ॥੧੯॥ ਜਿਨ ਗੁਰਮੁਖਿ ਹਰਿ ਆਰਾਧਿਆ ਸੇ ਸਾਹ ਵਡ ਦਾਣੇ ॥ ਹਉ ਸਤਿਗੁਰ ਕਉ ਸਦ ਵਾਰਿਆ ਗੁਰ ਬਚਨਿ ਸਮਾਣੇ ॥੨੦॥ ਤੂ ਠਾਕੁਰੁ ਤੂ ਸਾਹਿਬੋ ਤੂਹੈ ਮੇਰਾ ਮੀਰਾ ॥ ਤੁਧੁ ਭਾਵੈ ਤੇਰੀ ਬੰਦਗੀ ਤੂ ਗੁਣੀ ਗਹੀਰਾ ॥੨੧॥ ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ ॥ ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ ॥੨੨॥੨॥ *ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੫-੨੬*

*ਸ਼ਬਦਾਰਥ :* ਭਾਵਦੇ = ਚੰਗੇ ਲੱਗਦੇ। ਘੁਮਿ ਘੁਮਿ = ਵਾਰੀਆਂ, ਫੇਰੀਆਂ। ਵਿਟਹੁ = ਉਨ੍ਹਾਂ ਤੋਂ। ਪਿਰਹੜੀ = ਸੱਚੀ ਪ੍ਰੀਤੀ। ਸੇਵਿਆ = ਸਿਮਰਿਆ। ਪੁੰਨੁ = ਕਲਿਆਣ ਸਰੂਪ। ਪੈਨਾਈਆ = ਪਹਿਨਾਇਆ, ਬਖ਼ਸ਼ਸ਼ ਕਰਦਾ। ਪਖਾਲਦੇ = ਧੋਂਦੇ। ਘੋਲਿ = ਮਿਲਾ ਕੇ। ਮਾਣੈ = ਮਾਣਦਾ, ਭੋਗਦਾ। ਤੁਸਿ = ਪ੍ਰਸੰਨ। ਪਸਾਉ = ਬਖ਼ਸ਼ਸ਼ਾਂ। ਵਿਗਸਿਆ = ਪ੍ਰਸੰਨ ਚਿੱਤ। ਖਰਚੁ = ਰਸਤੇ ਦੀ ਖ਼ਰਚੀ। ਦਾਣੇ = ਸਿਆਣੇ। ਸਮਾਣੇ = ਸਮਾਅ ਗ਼ਏ, ਧਸ ਗਏ। ਮੀਰਾ = ਪਾਤਿਸ਼ਾਹ। ਗੁਣੀ ਗਹੀਰਾ = ਗੁਣਾਂ ਦਾ ਸਮੁੰਦਰ। ਇਕ ਰੰਗੁ = ਸਤ ਚਿਤ ਆਨੰਦ, ਪਰੀਪੂਰਨ ਆਨੰਦ।

*ਸਾਰ ਭਾਵ :* ਪ੍ਰਮਾਤਮਾ ਪ੍ਰਾਪਤੀ ਦਾ ਮਾਰਗ।

| ਮੂਲ | ਅਰਥ |
|---|---|
| ਹਰਿ ਕੀਆ ਕਥਾ ਕਹਾਣੀਆ<br>ਗੁਰਿ ਮੀਤਿ ਸੁਣਾਈਆ॥ | ਹਰੀ ਪ੍ਰਭੂ ਦੀਆਂ ਜਸ ਭਰਪੂਰ ਸਾਖੀਆਂ, ਗੁਰੂ ਜੋ ਮੇਰੇ ਸੱਚੇ ਮਿੱਤਰ ਹਨ, ਉਹਨਾਂ ਨੇ ਸ੍ਰਵਣ ਕਰਵਾਈਆਂ ਹਨ। |
| ਬਲਿਹਾਰੀ ਗੁਰ ਆਪਣੇ<br>ਗੁਰ ਕਉ ਬਲਿ ਜਾਈਆ॥੧॥ | ਮੈਂ ਉਹਨਾਂ ਆਪਣੇ ਗੁਰਾਂ ਤੋਂ ਵਾਰਨੇ ਬਲਿਹਾਰਨੇ ਸਦਕੇ ਵਾਰੀਆਂ ਜਾਂਦਾ ਹਾਂ॥੧॥ |
| ਆਇ ਮਿਲੁ ਗੁਰਸਿਖ ਆਇ ਮਿਲੁ<br>ਤੂ ਮੇਰੇ ਗੁਰੂ ਕੇ ਪਿਆਰੇ॥ ਰਹਾਉ॥ | ਐ ਮੇਰੇ ਗੁਰਾਂ ਦੇ ਪਿਆਰੇ ਗੁਰਸਿਖ ਸਜਣੋ! ਆਓ, ਮਿਲ ਕੇ ਬੈਠੀਏ ਭਾਵ ਸਤਿਸੰਗਤ ਵਿਚ ਰਹੀਏ॥ ਰਹਾਉ॥ |
| ਹਰਿ ਕੇ ਗੁਣ ਹਰਿ ਭਾਵਦੇ<br>ਸੇ ਗੁਰੂ ਤੇ ਪਾਏ॥ | ਜਿਹੜੇ ਸਿਫ਼ਤ ਸਲਾਹ ਵਾਲੇ ਗੁਣ ਪ੍ਰਮਾਤਮਾ ਨੂੰ ਚੰਗੇ ਲੱਗਦੇ ਹਨ, ਉਹ ਗੁਰਾਂ ਪਾਸੋਂ ਪ੍ਰਾਪਤ ਕਰੀਏ। |
| ਜਿਨ ਗੁਰ ਕਾ ਭਾਣਾ ਮੰਨਿਆ<br>ਤਿਨ ਘੁਮਿ ਘੁਮਿ ਜਾਏ॥੨॥ | ਜਿਨ੍ਹਾਂ ਪ੍ਰੇਮੀਆਂ ਨੇ ਗੁਰਾਂ ਦਾ ਹੁਕਮ ਮੰਨਿਆ ਹੈ, ਉਨ੍ਹਾਂ ਤੋਂ ਵਾਰਨੇ ਫੇਰੀਆਂ ਜਾਈਏ॥੨॥ |
| ਜਿਨ ਸਤਿਗੁਰੁ ਪਿਆਰਾ ਦੇਖਿਆ<br>ਤਿਨ ਕਉ ਹਉ ਵਾਰੀ॥ | ਜਿਨ੍ਹਾਂ ਨੇ ਪਿਆਰੇ ਗੁਰਾਂ ਦੇ ਦਰਸ਼ਨ ਕੀਤੇ ਹਨ ਉਹਨਾਂ ਤੋਂ ਕੁਰਬਾਨ ਜਾਈਏ। |
| ਜਿਨ ਗੁਰ ਕੀ ਕੀਤੀ ਚਾਕਰੀ<br>ਤਿਨ ਸਦ ਬਲਿਹਾਰੀ॥੩॥ | ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੀ ਸੇਵਾ ਕੀਤੀ ਹੈ ਉਹਨਾਂ ਤੋਂ ਸਦ ਸਦੀਵ ਵਾਰਨੇ ਬਲਿਹਾਰਨੇ ਜਾਈਏ॥੩॥ |
| ਹਰਿ ਹਰਿ ਤੇਰਾ ਨਾਮੁ ਹੈ<br>ਦੁਖ ਮੇਟਣਹਾਰਾ॥ | ਹਰੇਕ ਨੂੰ ਹਰਿਆਂ, ਪ੍ਰਫੁਲਿਤ ਕਰਨ ਵਾਲੇ ਹਰੀ ਪ੍ਰਭੂ! ਤੇਰਾ ਨਾਮੁ ਸਿਮਰਣ ਸਭ ਪ੍ਰਕਾਰ ਦੇ ਦੁੱਖ ਦੂਰ ਕਰਣ ਵਾਲਾ ਹੈ। |

| | |
|---|---|
| ਗੁਰ ਸੇਵਾ ਤੇ ਪਾਈਐ<br>ਗੁਰਮੁਖਿ ਨਿਸਤਾਰਾ ॥੪॥ | ਪਰ ਗੁਰਾਂ ਦੀ ਸੇਵਾ ਕਰਣ ਉਪਰੰਤ ਹੀ ਗੁਰਮੁਖਾਂ ਨੂੰ ਸੰਸਾਰ ਤੋਂ ਪਾਰ ਨਿਸਤਾਰਾ ਪ੍ਰਾਪਤ ਹੁੰਦਾ ਹੈ॥੪॥ |
| ਜੋ ਹਰਿ ਨਾਮੁ ਧਿਆਇਦੇ<br>ਤੇ ਜਨ ਪਰਵਾਨਾ ॥ | ਜਿਹੜੇ ਹਰੀ ਪ੍ਰਭੂ ਨਾਮੁ ਦਾ ਸਿਮਰਣ ਕਰਦੇ ਹਨ ਉਹ ਹੀ ਦਰਗਾਹ ਵਿਚ ਪਰਵਾਣੇ ਜਾਂਦੇ ਹਨ ਭਾਵ ਸਤਿਕਾਰੇ ਜਾਂਦੇ ਹਨ। |
| ਤਿਨ ਵਿਟਹੁ ਨਾਨਕੁ ਵਾਰਿਆ<br>ਸਦਾ ਸਦਾ ਕੁਰਬਾਨਾ ॥੫॥ | ਗੁਰੂ ਜੀ ਦਾ ਬਚਨ ਹੈ, ਮੈਂ ਉਹਨਾਂ ਗੁਰਮੁਖਾਂ ਤੋਂ ਸਦਾ ਸਦਾ ਵਾਰੀਆਂ ਘੋਲੀਆਂ ਜਾਂਦਾ ਹਾਂ॥੫॥ |
| ਸਾ ਹਰਿ ਤੇਰੀ ਉਸਤਤਿ ਹੈ<br>ਜੋ ਹਰਿ ਪ੍ਰਭ ਭਾਵੈ ॥ | ਹੇ ਪ੍ਰਭੂ ! ਉਹੋ ਹੀ ਉਸਤਤ ਕੀਤੀ ਹੋਈ ਸਫਲ ਹੈ ਜੋ ਹੇ ਪ੍ਰਮਾਤਮਾ ! ਤੈਨੂੰ ਪਸੰਦ ਆਵੇ। |
| ਜੋ ਗੁਰਮੁਖਿ ਪਿਆਰਾ ਸੇਵਦੇ<br>ਤਿਨ ਹਰਿ ਫਲੁ ਪਾਵੈ ॥੬॥ | ਜੋ ਗੁਰਮੁਖ ਸੱਜਣ ਗੁਰੂ ਪਿਆਰੇ ਦੀ ਅਰਾਧਨਾ ਕਰਦੇ ਹਨ ਉਹਨਾਂ ਨੂੰ ਹਰੀ ਪ੍ਰਭੂ ਪ੍ਰਾਪਤੀ ਦਾ ਫਲ ਪ੍ਰਾਪਤ ਹੁੰਦਾ ਹੈ॥੬॥ |
| ਜਿਨਾ ਹਰਿ ਸੇਤੀ ਪਿਰਹੜੀ<br>ਤਿਨਾ ਜੀਅ ਪ੍ਰਭ ਨਾਲੇ ॥ | ਜਿਨ੍ਹਾਂ ਗੁਰਮੁਖਾਂ ਦੀ ਪ੍ਰਮਾਤਮਾ ਨਾਲ ਸੱਚੀ ਪ੍ਰੀਤ ਹੈ, ਪ੍ਰਭੂ ਭੀ ਉਹਨਾਂ ਜੀਵਾਂ ਦੇ ਨਾਲ ਹੁੰਦਾ ਹੈ। |
| ਓਇ ਜਪਿ ਜਪਿ ਪਿਆਰਾ ਜੀਵਦੇ<br>ਹਰਿ ਨਾਮੁ ਸਮਾਲੇ ॥੭॥ | ਉਹ ਗੁਰਮੁਖ ਪ੍ਰਭੂ ਦਾ ਨਾਮੁ ਸਿਮਰ ਸਿਮਰ ਕੇ ਹੀ ਜਿਉਂਦੇ ਹਨ ਅਰ ਹਰੀ ਪ੍ਰਭੂ ਦਾ ਨਾਮੁ ਉਨ੍ਹਾਂ ਨੂੰ ਸੁਰੱਖਿਅਤ ਰਖਦਾ ਹੈ॥੭॥ |
| ਜਿਨ ਗੁਰਮੁਖਿ ਪਿਆਰਾ ਸੇਵਿਆ<br>ਤਿਨ ਕਉ ਘੁਮਿ ਜਾਇਆ ॥ | ਜਿਨ੍ਹਾਂ ਗੁਰਮੁਖਾਂ ਨੇ ਪਿਆਰੇ ਗੁਰਾਂ ਦੀ ਸੇਵਾ ਅਰਾਧਨਾ ਕੀਤੀ ਹੈ, ਮੈਂ ਉਹਨਾਂ ਤੋਂ ਵਾਰੀ ਘੋਲੀ ਜਾਂਦਾ ਹਾਂ। |
| ਓਇ ਆਪਿ ਛੁਟੇ ਪਰਵਾਰ ਸਿਉ<br>ਸਭੁ ਜਗਤੁ ਛਡਾਇਆ ॥੮॥ | ਉਹ ਗੁਰਮੁਖ ਆਪ ਤਾਂ ਪਰਿਵਾਰ ਸਮੇਤ ਬੰਧਨਾਂ ਤੋਂ ਛੁੱਟ ਗਏ ਹਨ ਅਰ ਹੋਰ ਸਾਰੇ ਜਗਤ ਨੂੰ ਭੀ ਛੁਡਾਉਂਦੇ ਹਨ॥੮॥ |
| ਗੁਰਿ ਪਿਆਰੈ ਹਰਿ ਸੇਵਿਆ<br>ਗੁਰੁ ਧੰਨੁ ਗੁਰੁ ਧੰਨੋ ॥ | ਪ੍ਰਮਾਤਮਾ ਦੀ ਅਰਾਧਨਾ ਕਰਣ ਵਾਲੇ ਪਿਆਰੇ ਗੁਰੂ ਧੰਨ ਧੰਨ ਹਨ। |
| ਗੁਰਿ ਹਰਿ ਮਾਰਗੁ ਦਸਿਆ<br>ਗੁਰ ਪੁੰਨੁ ਵਡ ਪੁੰਨੋ ॥੯॥ | ਉਨ੍ਹਾਂ ਧੰਨਤਾਯੋਗ ਗੁਰਾਂ ਨੇ ਹੀ ਹਰੀ ਦੇ ਮਿਲਾਪ ਦਾ ਰਸਤਾ ਦੱਸਿਆ ਹੈ ਜੋ ਗੁਰਾਂ ਨੇ ਵੱਡੇ ਤੋਂ ਵੱਡਾ ਪੁੰਨ ਕਰਮ ਕੀਤਾ ਹੈ॥੯॥ |
| ਜੋ ਗੁਰਸਿਖ ਗੁਰੁ ਸੇਵਦੇ<br>ਸੇ ਪੁੰਨ ਪਰਾਣੀ ॥ | ਜਿਹੜੇ ਗੁਰੂ ਦੇ ਸਿਖ ਗੁਰਾਂ ਦੀ ਸੇਵਾ ਕਰਦੇ ਹਨ, ਉਹ ਕਲਿਆਣ ਸਰੂਪ ਹਨ, ਭਾਵ ਬੜੇ ਭਾਗਸ਼ਾਲੀ ਹਨ। |

| | |
|---|---|
| ਜਨੁ ਨਾਨਕੁ ਤਿਨ ਕਉ ਵਾਰਿਆ<br>ਸਦਾ ਸਦਾ ਕੁਰਬਾਣੀ ॥੧੦॥ | ਦਾਸ ਤਾਂ ਉਨ੍ਹਾਂ ਉਪਰੋਂ ਵਾਰਨੇ ਬਲਿਹਾਰਨੇ ਤੇ ਸਦਾ ਸਦਾ ਸਦਕੇ ਤੇ ਕੁਰਬਾਨੇ ਜਾਂਦਾ ਹੈ ॥੧੦॥ |
| ਗੁਰਮੁਖਿ ਸਖੀ ਸਹੇਲੀਆ<br>ਸੇ ਆਪਿ ਹਰਿ ਭਾਈਆ ॥ | ਜੋ ਗੁਰਾਂ ਦੇ ਬਚਨਾਂ ਨੂੰ ਮੁੱਖ ਰੱਖਣ ਵਾਲੀਆਂ ਸਤਿਸੰਗਣਾਂ ਰੂਪ ਸਖੀਆਂ ਸਹੇਲੀਆਂ ਹਨ, ਉਹ ਪ੍ਰਭੂ ਨੂੰ ਆਪ ਚੰਗੀਆਂ ਲੱਗਦੀਆਂ ਹਨ। |
| ਹਰਿ ਦਰਗਹ ਪੈਨਾਈਆ<br>ਹਰਿ ਆਪਿ ਗਲਿ ਲਾਈਆ ॥੧੧॥ | ਪ੍ਰਮਾਤਮਾ ਉਹਨਾਂ ਨੂੰ ਆਪਣੀ ਹਜ਼ੂਰੀ ਵਿਚ ਸਿਰੋਪਾਉ ਬਖ਼ਸ਼ਦਾ ਹੈ ਅਤੇ ਆਪਣੇ ਅੰਗ ਨਾਲ ਮਿਲਾਉਂਦਾ ਹੈ ਭਾਵ ਅਭੇਦ ਕਰ ਲੈਂਦਾ ਹੈ ॥੧੧॥ |
| ਜੋ ਗੁਰਮੁਖਿ ਨਾਮੁ ਧਿਆਇਦੇ<br>ਤਿਨ ਦਰਸਨੁ ਦੀਜੈ ॥ | ਹੇ ਸਤਿਗੁਰੋ! ਜਿਹੜੇ ਗੁਰਮੁਖ ਭਗਤ ਵਾਹਿਗੁਰੂ ਨਾਮੁ ਸਿਮਰਣ ਕਰਦੇ ਹਨ, ਉਹਨਾਂ ਦਾ ਦਰਸ਼ਨ ਕਰਾਓ। |
| ਹਮ ਤਿਨ ਕੇ ਚਰਣ ਪਖਾਲਦੇ<br>ਧੂੜਿ ਘੋਲਿ ਘੋਲਿ ਪੀਜੈ ॥੧੨॥ | ਮੈਂ ਉਹਨਾਂ ਦੇ ਪੈਰ ਧੋ ਧੋ ਕੇ ਉਹਨਾਂ ਦੀ ਚਰਨ ਧੂੜੀ ਨੂੰ ਘੋਲ ਘੋਲ ਕੇ ਚਰਨਾਮ੍ਰਿਤ ਰੂਪ ਪੀਵਾਂਗਾ ॥੧੨॥ |
| ਪਾਨ ਸੁਪਾਰੀ ਖਾਤੀਆ<br>ਮੁਖਿ ਬੀੜੀਆ ਲਾਈਆ ॥ | ਜਿਹੜੀਆਂ ਭੁੱਲੜ ਆਤਮਾਵਾਂ ਪਾਨ ਸੁਪਾਰੀ ਖਾਂਦੀਆਂ ਤੇ ਮੂੰਹ ਨੂੰ ਸਿਗਰਟ ਬੀੜੀ ਲਾਉਂਦੀਆਂ ਹਨ ਭਾਵ ਐਸ਼ਪ੍ਰਸਤ ਹਨ। |
| ਹਰਿ ਹਰਿ ਕਦੇ ਨ ਚੇਤਿਓ<br>ਜਮਿ ਪਕੜਿ ਚਲਾਈਆ ॥੧੩॥ | ਤੇ ਹਰੀ ਪ੍ਰਭੂ ਨੂੰ ਕਦੇ ਯਾਦ ਹੀ ਨਹੀਂ ਕੀਤਾ, ਉਨ੍ਹਾਂ ਨੂੰ ਜਮਦੂਤ ਫੜ ਕੇ ਲੈ ਜਾਣਗੇ ॥੧੩॥ |
| ਜਿਨ ਹਰਿ ਨਾਮਾ ਹਰਿ ਚੇਤਿਆ<br>ਹਿਰਦੈ ਉਰਿ ਧਾਰੇ ॥ | ਜਿਨ੍ਹਾਂ ਨੇ ਹਰੀ ਪ੍ਰਭੂ ਦਾ ਨਾਮੁ ਹਿਰਦੇ ਵਿਚ ਧਾਰਨ ਕਰਕੇ ਸਿਮਰਿਆ ਹੈ ਭਾਵ ਸਦਾ ਯਾਦ ਰੱਖਿਆ ਹੈ। |
| ਤਿਨ ਜਮੁ ਨੇੜਿ ਨ ਆਵਈ<br>ਗੁਰਸਿਖ ਗੁਰ ਪਿਆਰੇ ॥੧੪॥ | ਉਨ੍ਹਾਂ ਗੁਰੂ ਦੇ ਪਿਆਰਿਆਂ ਗੁਰਸਿਖਾਂ ਦੇ ਨੇੜੇ ਜਮਦੂਤ ਆਉਂਦਾ ਹੀ ਨਹੀਂ ॥੧੪॥ |
| ਹਰਿ ਕਾ ਨਾਮੁ ਨਿਧਾਨੁ ਹੈ<br>ਕੋਈ ਗੁਰਮੁਖਿ ਜਾਣੈ ॥ | ਪ੍ਰਮਾਤਮਾ ਦਾ ਨਾਮੁ ਰਿੱਧੀਆਂ ਸਿੱਧੀਆਂ ਦਾ ਖ਼ਜ਼ਾਨਾ ਹੈ, ਪਰ ਇਹ ਗੱਲ ਕੋਈ ਗੁਰਮੁਖ ਪਿਆਰਾ ਹੀ ਜਾਣਦਾ ਹੈ। |
| ਨਾਨਕ ਜਿਨ ਸਤਿਗੁਰੁ ਭੇਟਿਆ<br>ਰੰਗਿ ਰਲੀਆ ਮਾਣੈ ॥੧੫॥ | ਗੁਰੂ ਜੀ ਦਾ ਬਚਨ ਹੈ, ਜਿਨ੍ਹਾਂ ਗੁਰਮੁਖਾਂ ਨੂੰ ਗੁਰਾਂ ਦਾ ਮਿਲਾਪ ਹੋ ਗਿਆ ਹੈ, ਉਹ ਹਰ ਸਮੇਂ ਆਨੰਦ, ਪ੍ਰਸੰਨ ਚਿਤ ਖ਼ੁਸ਼ੀਆਂ ਮਾਣਦੇ ਹਨ ॥੧੫॥ |

ਸਤਿਗੁਰੁ ਦਾਤਾ ਆਖੀਐ
ਤੁਸਿ ਕਰੇ ਪਸਾਓ ॥

ਸਤਿਗੁਰੂ ਜੀ ਨਾਮੁ ਦੇ ਦਾਤੇ ਆਖੇ ਜਾਂਦੇ ਹਨ, ਜਿਸ ਉਪਰ ਪ੍ਰਸੰਨ ਹੋ ਜਾਣ, ਉਸ ਨੂੰ ਨਾਮੁ ਦਾਨ ਬਖ਼ਸ਼ਸ਼ ਕਰਦੇ ਹਨ।

ਹਉ ਗੁਰ ਵਿਟਹੁ ਸਦ ਵਾਰਿਆ
ਜਿਨਿ ਦਿਤੜਾ ਨਾਓ ॥੧੬॥

ਮੈਂ ਆਪਣੇ ਗੁਰਾਂ ਤੋਂ ਸਦ ਸਦੀਵ ਘੋਲੀਆਂ ਵਾਰਨੇ ਜਾਂਦਾ ਹਾਂ ਜਿਨ੍ਹਾਂ ਨੇ ਮੈਨੂੰ ਨਾਮੁ ਦੀ ਦਾਤ ਬਖ਼ਸ਼ੀ ਹੈ॥੧੬॥

ਸੋ ਧੰਨੁ ਗੁਰੂ ਸਾਬਾਸਿ ਹੈ
ਹਰਿ ਦੇਇ ਸਨੇਹਾ ॥

ਉਹ ਗੁਰੂ ਧੰਨਤਾਯੋਗ ਤੇ ਸਲਾਹੁਣ ਯੋਗ ਹਨ, ਜੋ ਪ੍ਰਭੂ ਦੀਆਂ ਉਸਤਤਾਂ ਕਥਾ ਪ੍ਰਸੰਗਾਂ ਰਾਹੀਂ ਸੁਨੇਹੇ ਦਿੰਦੇ ਹਨ।

ਹਉ ਵੇਖਿ ਵੇਖਿ ਗੁਰੂ ਵਿਗਸਿਆ
ਗੁਰ ਸਤਿਗੁਰ ਦੇਹਾ ॥੧੭॥

ਮੈਂ ਤਾਂ ਐਸੇ ਸਤਿਗੁਰਾਂ ਦੇ ਰੂਪ ਸ੍ਵਰੂਪ ਨੂੰ ਹੀ ਵੇਖ ਵੇਖ ਭਾਵ ਦਰਸ਼ਨ ਕਰਕੇ ਪ੍ਰਸੰਨ ਹੋ ਰਿਹਾ ਹਾਂ॥੧੭॥

ਗੁਰ ਰਸਨਾ ਅੰਮ੍ਰਿਤੁ ਬੋਲਦੀ
ਹਰਿ ਨਾਮਿ ਸੁਹਾਵੀ ॥

ਗੁਰਾਂ ਦੀ ਰਸਨਾ ਦੇ ਬੋਲ, ਭਾਵ ਮੁਖਵਾਕ ਤਾਂ ਮਾਨੋਂ ਅੰਮ੍ਰਿਤ ਝਰਦਾ ਹੈ ਜੋ ਹਰੀ ਦੇ ਨਾਮੁ ਵਿਚ ਹੀ ਸੁਭਾਇਮਾਨ ਹਨ।

ਜਿਨ ਸੁਣਿ ਸਿਖਾ ਗੁਰੁ ਮੰਨਿਆ
ਤਿਨਾ ਭੁਖ ਸਭ ਜਾਵੀ ॥੧੮॥

ਜਿਨ੍ਹਾਂ ਸਿਖਾਂ ਨੇ ਗੁਰਾਂ ਦੀ ਰਸਨਾ ਤੋਂ ਸੁਣ ਕੇ ਗੁਰਸ਼ਬਦ ਨੂੰ ਮੰਨ ਲਿਆ ਹੈ, ਉਹਨਾਂ ਦੀਆਂ ਸਭ ਆਸਾਂ ਤ੍ਰਿਸ਼ਨਾਂ ਆਦਿ ਭੁੱਖਾਂ ਮਿਟ ਗਈਆਂ ਹਨ ਭਾਵ ਸੰਤੋਖ ਆ ਗਿਆ ਹੈ॥੧੮॥

ਹਰਿ ਕਾ ਮਾਰਗੁ ਆਖੀਐ
ਕਹੁ ਕਿਤੁ ਬਿਧਿ ਜਾਈਐ ॥

ਹੇ ਸਤਿਗੁਰੋ! ਕਿਰਪਾ ਕਰਕੇ ਦੱਸੋ ਕਿ ਹਰੀ ਨੂੰ ਪ੍ਰਾਪਤ ਕਰਣ ਦਾ ਕੀ ਤਰੀਕਾ ਹੈ ਅਰ ਓਸ ਰਾਹ ਪਰ ਕਿਸ ਤਰ੍ਹਾਂ ਚਲੀਏ?

ਹਰਿ ਹਰਿ ਤੇਰਾ ਨਾਮੁ ਹੈ
ਹਰਿ ਖਰਚੁ ਲੈ ਜਾਈਐ ॥੧੯॥

ਗੁਰੂ ਜੀ ਬਚਨ ਕਰਦੇ ਹਨ ਕਿ ਹੇ ਗੁਰਮੁਖਾ! ਹਰੀ ਦਾ ਨਾਮੁ ਸਿਮਰਣ ਕਰਣਾ ਹੀ ਸਹੀ ਮਾਰਗ ਹੈ ਅਰ ਇਸ ਮਾਰਗ ਦੀ ਖ਼ਰਚੀ ਭੀ ਹਰੀ ਦਾ ਨਾਮੁ ਹੀ ਲੈ ਲਓ॥੧੯॥

ਜਿਨ ਗੁਰਮੁਖਿ ਹਰਿ ਆਰਾਧਿਆ
ਸੇ ਸਾਹ ਵਡ ਦਾਣੇ ॥

ਜਿਨ੍ਹਾਂ ਗੁਰਮੁਖਾਂ ਨੇ ਵਾਹਿਗੁਰੂ ਦਾ ਨਾਮੁ ਸਿਮਰਣ ਕੀਤਾ ਹੈ, ਉਹ ਹੀ ਵੱਡੇ ਸਿਆਣੇ ਸ਼ਾਹੂਕਾਰ ਜਾਣੇ ਜਾਂਦੇ ਹਨ।

ਹਉ ਸਤਿਗੁਰ ਕਉ ਸਦ ਵਾਰਿਆ
ਗੁਰ ਬਚਨਿ ਸਮਾਣੇ ॥੨੦॥

ਮੈਂ ਉਹਨਾਂ ਸਤਿਗੁਰਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ, ਜਿਨ੍ਹਾਂ ਦੇ ਇਹ ਬਚਨ ਮੇਰੇ ਹਿਰਦੇ ਵਿਚ ਸਮਾਅ ਗਏ ਹਨ॥੨੦॥

ਤੂ ਠਾਕੁਰੁ ਤੂ ਸਾਹਿਬੋ
ਤੂਹੈ ਮੇਰਾ ਮੀਰਾ ॥

ਹੇ ਪ੍ਰਭੂ! ਮੈਂ ਜਾਣ ਲਿਆ ਹੈ ਕਿ ਤੂੰ ਹੀ ਮੇਰਾ ਆਸਰਾ ਰੂਪ ਠਾਕੁਰ ਹੈਂ, ਤੂੰ ਹੀ ਮੇਰਾ ਮਾਲਕ ਹੈਂ, ਤੇ ਤੂੰ ਹੀ ਮੇਰਾ ਪਾਤਿਸ਼ਾਹ ਹੈਂ।

| | |
|---|---|
| **ਤੁਧੁ ਭਾਵੈ ਤੇਰੀ ਬੰਦਗੀ ਤੂ ਗੁਣੀ ਗਹੀਰਾ ॥੨੧॥** | ਹੇ ਗੁਣਾਂ ਦੇ ਸਮੁੰਦਰ ਪ੍ਰਭੂ ! ਤੈਨੂੰ ਤਾਂ ਤੇਰੀ ਬੰਦਗੀ ਤਥਾ ਆਰਾਧਨਾ ਹੀ ਚੰਗੀ ਲੱਗਦੀ ਹੈ ॥੨੧॥ |
| **ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ ॥** | ਹੇ ਹਰੀ ! ਤੂੰ ਆਪ ਹੀ ਇਕੋ ਇਕ ਓਅੰਕਾਰ ੴ ਨਿਰਗੁਣ ਸ੍ਵਰੂਪ ਹੈਂ ਤੇ ਤੂੰ ਆਪ ਹੀ ਸਰਗੁਣ ਸ੍ਵਰੂਪ ਹੋ ਬਹੁਤੇਰੇ ਪ੍ਰਪੰਚਾਂ ਵਿਚ ਪਰਚਿਆ ਹੋਇਆ ਹੈਂ। |
| **ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ ॥੨੨॥੨॥** | ਗੁਰੂ ਜੀ ਦਾ ਬਚਨ ਹੈ, ਜੋ ਤੈਨੂੰ ਚੰਗਾ ਲੱਗੇ ਹੇ ਵਾਹਿਗੁਰੂ ! ਮੈਨੂੰ ਤਾਂ ਓਹੋ ਹੀ ਚੰਗਾ ਲੱਗਦਾ ਹੈ ॥੨੨॥੨॥ |

*ਸਬਦੁ ਸੁਰਤਿ :* ***"ਹਰਿ ਕਾ ਮਾਰਗੁ ਆਖੀਐ ਕਹੁ ਕਿਤੁ ਬਿਧਿ ਜਾਈਐ ॥"*** ਦਾ ਭਾਵ ਹੈ ਕਿ ਹੇ ਸਤਿਗੁਰੋ! ਮੈਨੂੰ ਹਰੀ ਦੀ ਪ੍ਰਾਪਤੀ ਦਾ ਜੋ ਮਾਰਗ ਕਿਹਾ ਜਾਂਦਾ ਹੈ, ਓਹ ਦੱਸੋ ਕਿ ਮੈਂ ਉਸ ਉਪਰ ਕਿਸ ਢੰਗ, ਤਰੀਕੇ, ਸਾਧਨ ਰਾਹੀਂ ਚਲ ਸਕਾਂ। ਗੁਰੂ ਜੀ ਤੱਤ ਸਿਧਾਂਤ ਨੂੰ ਸੰਖੇਪ ਰੂਪ ਵਿਚ 'ਸੌ ਗਜ਼ ਰੱਸਾ ਸਿਰੇ 'ਤੇ ਗੰਢ' ਅਨੁਸਾਰ ਦੱਸਦੇ ਹਨ ਕਿ ਭਾਈ ਸੱਜਣਾ! ***"ਕਰਉ ਸੇਵਾ ਗੁਰ ਲਾਗਉ ਚਰਨ ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ ॥"*** (ਧਨਾਸਰੀ ਮ: ੫, ਅੰ: ੬੮੭) ਗੁਰਾਂ ਦੇ ਚਰਨੀ ਲੱਗ ਕੇ ਉਹਨਾਂ ਦੀ ਸੇਵਾ ਕਰ, ਉਹ ਤੈਨੂੰ ਪ੍ਰਭੂ ਮਿਲਾਪ ਦਾ ਮਾਰਗ ਦੱਸ ਦੇਣਗੇ। ਕਿਉਂਕਿ ***"ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥"*** (ਆਸਾ ਮ: ੪, ਅੰ: ੪੪੨) ਸਤਿਗੁਰੂ ਤੇ ਵਾਹਿਗੁਰੂ ਵਿਚ ਕੋਈ ਭਿੰਨ ਭੇਦਤਾ ਨਹੀਂ।

***To be granted benedictions of Gurshabad, requires active assimilation. This means being an aware recipient of the divine grace.***
***The seeker reaches the point of understanding, where Divinity is realized beyond any shape or form, though all shapes and forms are seen as touched by it. The seeker achieves the state of ripeness in which all that is beheld is perceived as full of blessings.***

## ਤਿਲੰਗ ਮਹਲਾ ੯ ਕਾਫੀ

ੴ ਸਤਿਗੁਰ ਪ੍ਰਸਾਦਿ ॥

ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥ ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥੧॥ ਰਹਾਉ ॥ ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ ॥ ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ ॥੧॥ ਅਜਹੂ ਕਛੁ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥ ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥੨॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੬*

**ਸ਼ਬਦਾਰਥ:** ਚੇਤਨਾ = ਸਮਝ, ਸੂਝ, ਚੈਤੰਨਤਾ। ਚੇਤ = ਯਾਦ। ਨਿਸਿ = ਰਾਤ। ਦਿਨਿ = ਦਿਨ। ਅਉਧ = ਉਮਰ। ਬਿਹਾਤੁ = ਲੰਘਦੀ। ਫੂਟੈ = ਤਰੇੜ, ਟੁੱਟੇ, ਚੋਂਦੇ। ਘਟ = ਘੜਾ, ਮਿੱਟੀ ਦੀ ਝੱਜਰ। ਬਿਗਰਿਓ = ਹਰਜ, ਨੁਕਸਾਨ, ਵਿਗੜਿਆ। ਨਿਰਭੈ = ਨਿਰਭਉਤਾ, ਨਿਡਰਤਾ।

*ਸਾਰ ਭਾਵ:* ਖੀਣ ਹੋ ਰਹੀ ਆਯੂ ਨੂੰ ਨਾਮੁ ਸਿਮਰਣ ਨਾਲ ਸੰਭਾਲ।

| ਮੂਲ | ਅਰਥ |
| --- | --- |
| ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥ | ਹੇ ਜੀਵ! ਜੇ ਤੈਨੂੰ ਕੁਝ ਚੈਤੰਨਤਾ ਭਾਵ ਸਮਝ ਸੂਝ ਹੈ ਤਾਂ ਵਾਹਿਗੁਰੂ ਨਾਮੁ ਰਾਤ ਦਿਨ ਹਰ ਸਮੇਂ ਯਾਦ ਕਰ ਭਾਵ ਨਾਮੁ ਸਿਮਰਣ ਕਰ। |
| ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥੧॥ ਰਹਾਉ ॥ | ਤੇਰੀ ਆਯੂ ਖਿਨ ਖਿਨ ਵਿਚ ਇਸ ਤਰ੍ਹਾਂ ਲੰਘਦੀ ਜਾ ਰਹੀ ਹੈ ਜਿਵੇਂ ਤਰੇੜ ਵਾਲੇ ਘੜੇ ਵਿਚੋਂ ਪਾਣੀ ਸਿੰਮਦਾ ਜਾਂਦਾ ਹੈ, ਭਾਵ ਚੋਂਦਾ ਜਾਂਦਾ ਹੈ ॥੧॥ ਰਹਾਉ ॥ |
| ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ ॥ | ਹੇ ਅਗਿਆਨੀ ਮੂਰਖਾ! ਤੂੰ ਹਰੀ ਪ੍ਰਭੂ ਦੇ ਗੁਣ ਗਾਇਨ ਕਿਉਂ ਨਹੀਂ ਕਰ ਰਿਹਾ। |
| ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ ॥੧॥ | ਸੰਸਾਰ ਦੇ ਝੂਠੇ ਪਦਾਰਥਾਂ ਦੇ ਲਾਲਚ ਵਿਚ ਫਸ ਕੇ ਆਪਣਾ ਮਰਣਾ ਜਾਣਿਆ ਹੀ ਨਹੀਂ ॥੧॥ |

**ਅਜਹੂ ਕਛੂ ਬਿਗਰਿਓ ਨਹੀ ਜੋ ਪ੍ਰਭ ਗੁਨ ਗਾਵੈ ॥**

ਅਜੇ ਭੀ ਤੇਰਾ ਕੁਝ ਵਿਗੜਿਆ ਨਹੀਂ, ਹੁਣ ਭੀ ਪ੍ਰਭੂ ਦੇ ਗੁਣਾਂ ਦਾ ਗਾਇਨ ਕਰ ਭਾਵ ਨਾਮੁ ਜਪ ਲੈ।

**ਕਹੁ ਨਾਨਕ ਤਿਹ ਭਜਨ ਤੇ ਨਿਰਭੈ ਪਦੁ ਪਾਵੈ ॥੨॥੧॥**

ਗੁਰੂ ਜੀ ਦਾ ਬਚਨ ਹੈ, ਓਸ ਵਾਹਿਗੁਰੂ ਦੇ ਨਾਮੁ ਸਿਮਰਣ ਨਾਲ ਭੈ ਤੋਂ ਪਰਾ, ਨਿਰਭਉ ਪਦਵੀ ਪਾ ਲਵੇਂਗਾ ਭਾਵ ਜਮਾਂ ਦਾ ਡਰ ਦੂਰ ਹੋ ਜਾਵੇਗਾ ॥੨॥੧॥

*ਸਬਦੁ ਸੁਰਤਿ :* ***"ਅਜਹੂ ਕਛੂ ਬਿਗਰਿਓ ਨਹੀ"*** ਹੇ ਜੀਵ! ***"ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ ॥"*** (ਸੋਰਠਿ ਮ: ੯, ਅੰ: ੬੩੩) ਅਜੇ ਭੀ ਸਮਝ ਜਾਹ ਤੇ ਅਗਿਆਨ ਵਿਨਾਸ਼ਕ ਵਾਹਿਗੁਰੂ ਨਾਮੁ ਸਿਮਰਣ ਕਰ ਲੈ। ਡੁੱਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ ਅਰਥਾਤ ਜੋ ਸ੍ਵਾਸ ਅਕਾਰਥ ਚਲੇ ਗਏ ਹਨ ਉਹ ਭੀ ਲੇਖੇ ਵਿਚ ਪੈ ਜਾਣਗੇ। ***"ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ ॥"*** (ਮਾਰੂ ਵਾਰ ਡਖਣੇ ਮ: ੫, ਅੰ: ੧੦੯੬) ਜਦੋਂ ਅਕਾਲ ਪੁਰਖੁ ਦੀ ਬਖ਼ਸ਼ਸ਼ ਹੋ ਗਈ ਤਦੋਂ ਪਿਛਲੇ ਲੇਖੇ ਕੋਈ ਨਹੀਂ ਪੁੱਛੇਗਾ ਬਲਕਿ ਅਕਾਲ ਪੁਰਖੁ 'ਚ ਸਮਾਈ ਹੋ ਜਾਵੇਗੀ ਅਰ ***"ਨਿਰਭੈ ਪਦੁ ਪਾਵੈ"*** ਭਾਵ ***"ਸਹਜੇ ਸਹਜੇ ਮਿਲਿ ਰਹੈ ਅਮਰਾ ਪਦੁ ਪਾਵੈ ॥"*** (ਤਿਲੰਗ ਮ: ੧ ਅੰ: ੭੨੫) ਭੈ ਤੋਂ ਪਰਾ, ਸਥਿਰ, ਅਡੋਲ, ਅਮਰ ਪਦਵੀ ਵਿਚ ਸਹਿਜਮਈ ਅਭੇਦਤਾ ਹੋ ਜਾਵੇਗੀ।

*Awareness of the vast universal play of cosmic Energy raises us above all kinds of fears including that of death. Life is short and we are sure to die; yet the realization that we are a part, albeit a tiny one, of an ever-flowing ebb and tide, gives us the sense of continuity and eternity. Thus we transcend our individual fears of dissolution. In order to attain this state, we must repeatedly exhort ourselves to reminisce the Essence.*

*All apprehensions cease*
*In meditation,*
*Garnering bliss and peace.*

## ਤਿਲੰਗ ਮਹਲਾ ੯ ॥

**ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ ॥ ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥੧॥ ਰਹਾਉ ॥ ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ ॥ ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ ॥੧॥ ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ ॥ ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ ॥੨॥੨॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੬-੨੭*

**ਸ਼ਬਦਾਰਥ :** ਜਾਗ ਲੇਹੁ = ਜਾਗ ਪਉ, ਹੋਸ਼ ਕਰ। ਗਾਫਲ = ਬੇਖ਼ਬਰ। ਸੰਗ = ਨਾਲ ਹੀ। ਹਿਤੁ = ਪ੍ਰੇਮ। ਸਿਉ = ਨਾਲ। ਛੂਟਿਓ = ਨਿਕਲ ਗਿਆ। ਡਾਰਿ = ਡਾਲ ਦਿੱਤਾ, ਪਾ ਦਿੱਤਾ। ਲਉ = ਤਕ। ਬਿਉਹਾਰੁ = ਵਰਤਣ ਵਲੇਵਾ। ਸੁਫਨ = ਸੁਪਨਾ। ਸਮਾਨਉ = ਸਮਾਨ, ਵਰਗਾ।

*ਸਾਰ ਭਾਵ :* ਸੁਪਨ ਰੂਪ ਸੰਸਾਰ ਵਿਚੋਂ ਜਾਗੋ।

| ਮੂਲ | ਅਰਥ |
|---|---|
| **ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ ॥** | ਹੇ ਅਗਿਆਨਤਾ ਦੀ ਨੀਂਦ ਵਿਚ ਬੇਖ਼ਬਰ ਹੋ ਕੇ ਸੁੱਤੇ ਹੋਏ ਜੀਵ ! ਜਾਗ ਪਉ, ਹੋਸ਼ ਕਰ, ਸੰਭਲ। |
| **ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥੧॥ ਰਹਾਉ ॥** | ਤੈਨੂੰ ਇਹ ਪਤਾ ਹੀ ਨਹੀਂ ਕਿ ਜਿਹੜਾ ਸਰੀਰ ਤੇਰੇ ਨਾਲ ਹੀ ਸਿਰਜਿਆ ਸੀ, ਉਹ ਭੀ ਅੰਤਕਾਲ ਤੇਰੇ ਨਾਲ ਨਹੀਂ ਜਾਣਾ ॥੧॥ ਰਹਾਉ ॥ |
| **ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ ॥** | ਮਾਂ ਪਿਉ ਪੁੱਤਰ ਅਤੇ ਸੰਬੰਧੀਆਂ ਨਾਲ ਜੋ ਤੂੰ ਪ੍ਰੇਮ ਕਰ ਰਿਹਾ ਹੈਂ। |
| **ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ ॥੧॥** | ਜਦੋਂ ਤੇਰੇ ਸਰੀਰ ਵਿਚੋਂ ਜੀਵ ਆਤਮਾ ਨਿਕਲ ਗਈ ਤਾਂ ਤੇਰੇ ਸਰੀਰ ਨੂੰ ਤਾਂ ਅੱਗ ਵਿਚ ਸੁੱਟ ਦਿੱਤਾ ਜਾਣਾ ਹੈ ॥੧॥ |

**ਜੀਵਤ ਲਉ ਬਿਉਹਾਰੁ ਹੈ**
**ਜਗ ਕਉ ਤੁਮ ਜਾਨਉ ॥**

ਇਹ ਸੰਸਾਰ ਦਾ ਵਰਤਣ ਵਲੇਵਾ ਤਾਂ ਜਿਊਂਦੇ ਜੀਅ ਤਕ ਹੀ ਹੈ, ਇਹ ਨਿਸ਼ਚੇ ਕਰ ਲੈ।

**ਨਾਨਕ ਹਰਿ ਗੁਨ ਗਾਇ ਲੈ**
**ਸਭ ਸੁਫਨ ਸਮਾਨਉ ॥੨॥੨॥**

ਇਹ ਸਾਰਾ ਸੰਸਾਰ ਸੁਪਨੇ ਵਾਂਗ ਝੂਠਾ ਹੈ, ਇਸ ਲਈ ਪ੍ਰਭੂ ਦੇ ਗੁਣ ਗਾਇਨ ਕਰਕੇ ਜਨਮ ਸਫਲ ਕਰ ਲੈ॥੨॥੨॥

*ਸਬਦੁ ਸੁਰਤਿ :* ***"ਸਭ ਸੁਫਨ ਸਮਾਨਉ ॥"*** ਅਰਥਾਤ ਇਹ ਦਿਸ ਰਿਹਾ ਸਾਰਾ ਸੰਸਾਰ ਅਡੰਬਰ ਇਵੇਂ ਹੀ ਹੈ ਜਿਵੇਂ ਸੁਪਨੇ ਵਿਚ ਕੌਤਕਾਂ ਦੀ ਭਰਮਾਰ ਨਜ਼ਰ ਆਉਂਦੀ ਹੈ ਪਰ ਅੱਖ ਖੁੱਲ੍ਹਣ ਸਾਰ ਕੁਝ ਭੀ ਨਹੀਂ ਹੁੰਦਾ। ਇਸ ਲਈ ***"ਸੁਪਨ ਰੀ ਸੰਸਾਰੁ ॥ ਮਿਥਨੀ ਬਿਸਥਾਰੁ ॥ ਸਖੀ ਕਾਇ ਮੋਹਿ ਮੋਹਿ ਲੀ ਪ੍ਰਿਅ ਪ੍ਰੀਤਿ ਰਿਦੈ ਮੇਲ ॥"*** (ਸਾਰਗ ਮ: ੫, ਅੰ: ੧੨੨੯) ਇਹ ਸੁਪਨੇ ਸਮਾਨ ਸੰਸਾਰ ਹੈ ਅਰ ਸਾਰਾ ਵਰਤਣ ਵਲੇਵਾ ਝੂਠਾ ਹੈ, ਕਿਸ ਵਾਸਤੇ ਮੋਹ ਵਿਚ ਮੋਹਿਆ ਗਿਆ ਹੈਂ? ਪਿਆਰੇ ਪ੍ਰਭੂ ਦੀ ਪ੍ਰੀਤੀ ਵਿਚ ਮਨ ਦਾ ਮੇਲ ਕਰ। ਨਾਮੁ ਸਿਮਰਣ ਕਰ।

*Let us never allow ourselves to forget that this universe of objects, shapes, sounds etc., appearing as constant, is actually ever-changing. Nothing that we see, hear, touch, taste or smell, lasts for ever. Only the process and the energy changing the process are constant. This is so with our own selves as well. Physically, we are constantly changing but we remain the same spiritually. To realize the essential nature of the self and remain ever seized of it, is the hall mark of divinity. Gurshabad gives us this awareness, thereby raising us above the otherwise baffling, and often painful experiences of the sensuous world. This is true awakening without which we remain in the turmoil of darkness and wild fancies.*

## ਤਿਲੰਗ ਮਹਲਾ ੯ ॥

**ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ ॥ ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ ॥੧॥ ਰਹਾਉ ॥ ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ ॥ ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ ॥੧॥ ਜਾਨਿ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ ॥ ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ ॥੨॥ ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ ॥ ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ ॥੩॥੩॥** *ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੭*

***ਸ਼ਬਦਾਰਥ:*** ਸੰਗੀ = ਸਾਥੀ। ਤੇਰੋ = ਤੇਰਾ ਆਪਣਾ। ਅਉਸਰੁ = ਸ਼ੁਭ ਸਮਾਂ। ਸੰਪਤਿ = ਸੰਪਦਾ, ਧਨ ਦੌਲਤ, ਸਾਜ਼ੋ ਸਾਮਾਨ। ਨੇਹੁ = ਪ੍ਰੇਮ। ਕਾਲ ਫਾਸ = ਕਾਲ ਦੀ ਫਾਹੀ, ਮ੍ਰਿਤੂ ਦਾ ਸਮਾਂ। ਪਰਾਇਓ = ਪਰਾਇਆਂ ਦਾ, ਹੋਰਨਾਂ ਦਾ। ਸੁਕਚਿਓ = ਸੰਕੋਚ, ਝਿਜਕ। ਗਰਬੁ = ਅਹੰਕਾਰ। ਨਿਵਾਰਿਓ = ਦੂਰ ਕੀਤਾ, ਛੱਡਿਆ। ਗਹੁ = ਫੜ ਲੈ, ਪ੍ਰਾਪਤ ਕਰ। ਸਰਨਾਈ = ਸ਼ਰਨ ਵਿਚ ਆ।

*ਸਾਰ ਭਾਵ:* ਨਾਮੁ ਸਿਮਰਣ ਨਾਲ ਮਨੁੱਖਾ ਜਨਮ ਸੰਭਾਲ।

| ਮੂਲ | ਅਰਥ |
|---|---|
| **ਹਰਿ ਜਸੁ ਰੇ ਮਨਾ ਗਾਇ ਲੈ ਜੋ ਸੰਗੀ ਹੈ ਤੇਰੋ ॥** | ਹੇ ਭਾਈ ਜਨਾਂ! ਪ੍ਰਭੂ ਦਾ ਨਾਮੁ ਜਸ ਗਾਇਨ ਕਰ ਜੋ ਤੇਰਾ ਸੱਚਾ ਸਾਥੀ ਹੈ। |
| **ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ ॥੧॥ ਰਹਾਉ ॥** | ਇਹ ਮਨੁੱਖਾ ਜਨਮ ਦਾ ਸ਼ੁਭ ਸਮਾਂ ਬੀਤਦਾ ਜਾ ਰਿਹਾ ਹੈ, ਮੇਰੀ ਗੱਲ ਮੰਨ ਕੇ ਇਸ ਸਮੇਂ ਨੂੰ ਸੰਭਾਲ ਲੈ॥੧॥ ਰਹਾਉ॥ |
| **ਸੰਪਤਿ ਰਥ ਧਨ ਰਾਜ ਸਿਉ ਅਤਿ ਨੇਹੁ ਲਗਾਇਓ ॥** | ਇਹਨਾਂ ਧਨ ਦੌਲਤ ਸੰਪਦਾ, ਰਥਾਂ ਤੇ ਰਾਜ ਸਿੰਘਾਸਨਾਂ ਨਾਲ ਜੋ ਤੂੰ ਬਹੁਤ ਪ੍ਰੇਮ ਪਾ ਰੱਖਿਆ ਹੈ। |
| **ਕਾਲ ਫਾਸ ਜਬ ਗਲਿ ਪਰੀ ਸਭ ਭਇਓ ਪਰਾਇਓ ॥੧॥** | ਜਦੋਂ ਤੇਰੇ ਗਲ ਵਿਚ ਕਾਲ ਦੀ ਫਾਹੀ ਪਈ ਭਾਵ ਜਮਦੂਤਾਂ ਨੇ ਆ ਗ੍ਰਸਿਆ ਤਦ ਸਭ ਹੋਰਨਾਂ ਦੇ ਭਾਵ ਪਰਾਇਆਂ ਦੇ ਹੋ ਜਾਣਗੇ॥੧॥ |
| **ਜਾਨਿ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ ॥** | ਹੇ ਮੂਰਖਾ! ਤੂੰ ਸਮਝਦਿਆਂ ਸੋਚਦਿਆਂ ਹੋਇਆਂ ਭੀ ਜਾਣ ਬੁਝ ਕੇ ਸਾਰੇ ਕੰਮ ਵਿਗਾੜ ਲਏ ਹਨ। |

**ਪਾਪ ਕਰਤ ਸੁਕਚਿਓ ਨਹੀ ਨਹ ਗਰਬੁ ਨਿਵਾਰਿਓ ॥੨॥**

ਪਾਪ ਕਰਮ ਕਰਣ ਤੋਂ ਝਿਜਕਿਆ ਤਥਾ ਸੰਕੋਚ ਨਹੀਂ ਕੀਤਾ ਅਰ ਨਾ ਹੀ ਅਹੰਕਾਰ ਦੂਰ ਕੀਤਾ ॥੨॥

**ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ ॥**

ਉਪਰੋਕਤ ਝੰਜਟ ਝੰਮੇਲਿਆਂ ਤੋਂ ਬਚਣ ਵਾਸਤੇ ਜਿਸ ਤਰ੍ਹਾਂ ਦਾ ਗੁਰਾਂ ਨੇ ਉਪਦੇਸ਼ ਦਿੱਤਾ ਹੈ, ਉਸ ਨੂੰ ਧਿਆਨ ਨਾਲ ਸੁਣ।

**ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ ॥੩॥੩॥**

ਸਤਿਗੁਰੂ ਤੈਨੂੰ ਘੜੀ ਘੜੀ ਆਖ ਰਹੇ ਹਨ ਕਿ ਪ੍ਰਭੂ ਪ੍ਰਮਾਤਮਾ ਦੀ ਸ਼ਰਨ ਵਿਚ ਆ ॥੩॥੩॥

*ਸਬਦੁ ਸੁਰਤਿ :* ***"ਅਉਸਰੁ ਬੀਤਿਓ ਜਾਤੁ ਹੈ"*** ਅਰਥਾਤ ਇਹ ਜੋ ***"ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥ ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥"*** (ਆਸਾ ਰਵਿਦਾਸ ਜੀ, ਅੰ: ੪੮੬) ਜੀਵ ਜੰਤੂਆਂ ਦੀਆਂ ਟੇਢੀਆਂ ਜੂਨਾਂ ਹਨ, ਜਿਨ੍ਹਾਂ ਨੂੰ ਪੁੰਨ ਤੇ ਪਾਪ ਦੀ ਕੋਈ ਸਮਝ ਨਹੀਂ ਪਰ ਮਨੁੱਖਾ ਜਨਮ ਜੋ ਬੜੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ, ਉਸ ਦੀ ਸੰਗਤ ਬੁਰਿਆਂ ਨਾਲ ਹੋ ਜਾਣ ਕਰਕੇ ਉਹ ***"ਅਉਸਰੁ ਅਪਨਾ ਬੂਝੈ ਨ ਇਆਨਾ ॥ ਮਾਇਆ ਮੋਹ ਰੰਗਿ ਲਪਟਾਨਾ ॥"*** (ਸੂਹੀ ਮ: ੫, ਅੰ: ੭੩੮) ਆਪਣਾ ਦੁਰਲਭ ਅਮੋਲਕ ਮਨੁੱਖਾ ਜਨਮ ਦਾ ਸੁਭਾਗ ਜਾਣਦਾ ਹੀ ਨਹੀਂ ਤੇ ਮਾਇਆ ਮੋਹ ਵਿਚ ਮਸਤ ਹੋਇਆ ਰਹਿੰਦਾ ਹੈ।

*Human beings have the great opportunity to realize the true nature of their selves — something not possible for other created forms, animate or inanimate. And yet we, the humans, more often than not, waste away our time in pursuing the goals of power and survival only. Little do we understand that while survival needs to be ensured, it is not the only purpose of life. Humans live to serve the whole universe and not to exploit it for personal ends. Human beings must always remain mindful of their obligations to the universe at large. Thus, they remain ever songful of the benedictions with which they are blessed by the Creator. This, at once, keeps us humble and enables us to live up to our true human potential, which consists of the realization of the values of divinity in our daily doings.*

## ਤਿਲੰਗ ਬਾਣੀ ਭਗਤਾ ਕੀ ਕਬੀਰ ਜੀ

### ੴ ਸਤਿਗੁਰ ਪ੍ਰਸਾਦਿ ॥

**ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥ ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥੧॥ ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥ ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥੧॥ ਰਹਾਉ ॥ ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ ॥ ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ ॥੨॥ ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ ॥ ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ ॥੩॥ ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ ॥ ਕਬੀਰ ਕਰਮੁ ਕਰੀਮ ਕਾ ਉਹੁ ਕਰੈ ਜਾਨੈ ਸੋਇ ॥੪॥੧॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੭*

**ਸ਼ਬਦਾਰਥ:** ਬੇਦ = ਹਿੰਦੂ ਮਤ ਦੇ ਚਾਰ ਵੇਦ–ਸਾਮ, ਰਿਗ, ਯਜੁਰ, ਅਥਰਬ। ਕਤੇਬ = ਇਸਲਾਮ ਮਤ ਦੇ ਤੌਰੇਤ, ਜ਼ੰਬੂਰ, ਅੰਜੀਲ, ਕੁਰਾਨ। ਇਫਤਰਾ = ਵਿਸਥਾਰਕ ਕਥਨ। ਟੁਕੁ = ਰਤਾ ਕੁ ਭਰ। ਦਮੁ = ਚਿਤਬ੍ਰਿਤੀ। ਕਰਾਰੀ = ਇਕਾਗਰ। ਖੁਦਾਇ = ਜੋ ਆਪਣੇ ਆਪ ਤੋਂ ਖੁਦ ਹੋਵੇ ਭਾਵ ਸੈਭੰ, ਵਾਹਿਗੁਰੂ। ਪਰੇਸਾਨੀ = ਘਬਰਾਹਟ। ਸਿਹਰੁ = ਜਾਦੂਗਰੀ। ਮੇਲਾ = ਕ੍ਰਿਸ਼ਮਾ। ਦਸਤਗੀਰੀ = ਬਾਹੋਂ ਫੜਨ ਵਾਲੀ ਪਕਿਆਈ। ਦਰੋਗੁ = ਝੂਠੇ ਮੂਠੇ। ਬਾਦੁ = ਝਗੜੇ ਝਾਂਜੇ। ਹਕੁ = ਸੱਚ ਸਰੂਪ। ਖਾਲਕੁ = ਦੁਨੀਆਂ ਦਾ ਰਚੇਤਾ। ਮ੍ਹਿਾਨੇ = ਵਿਚ। ਸਿਆਮ = ਕਾਲੀ। ਅਸਮਾਨ = ਅੰਦਰ ਹਿਰਦੇ ਵਿਚ। ਲਹੰਗ = ਵਹਿ ਰਿਹਾ, ਚੱਲ ਰਿਹਾ। ਗੁਸਲ = ਇਸ਼ਨਾਨ। ਕਰਦਨ ਬੂਦ = ਕਰਣਾ ਸੀ। ਫਕਰੁ = ਫਕੀਰਾਨਾ ਭੇਖ। ਦਾਇਮ = ਨਿਸ਼ਠਾ, ਪ੍ਰਪੱਕਤਾ। ਅਲਾਹ = ਨਾ ਲਖਿਆ ਜਾਣ ਵਾਲਾ ਅਲਹ। ਪਾਕ = ਪਵਿੱਤ੍ਰ। ਸਕ = ਸ਼ੱਕ, ਸੰਦੇਹ, ਬੇਪ੍ਰਤੀਤੀ। ਕਬੀਰ = ਵੱਡਾ। ਕਰਮੁ = ਕ੍ਰਿਪਾਲਤਾ। ਕਰੀਮ = ਕ੍ਰਿਪਾਲੂ।

*ਸਾਰ ਭਾਵ:* ਅਮਲ ਬਿਨਾਂ ਗਿਆਨ 'ਬੋਝ' ਹੀ ਹੈ।

| ਮੂਲ | ਅਰਥ |
|---|---|
| **ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥** | ਹੇ ਭਾਈ ਪਿਆਰਿਆ! ਵੇਦਾਂ ਅਤੇ ਕਤੇਬਾਂ ਦਾ ਪਠਨ ਪਾਠਨ ਤਾਂ ਇਕ ਵਿਸਥਾਰਕ ਕਥਨ ਹੈ, ਇਹਨਾਂ ਦੇ ਪੜ੍ਹਨ ਸੁਣਨ ਨਾਲ ਦਿਲ ਵਿਚ ਪ੍ਰਭੂ ਪ੍ਰਾਪਤੀ ਪ੍ਰਤੀ ਜੋ ਸੰਸੇ ਸੰਦੇਹ ਹਨ ਉਹ ਦੂਰ ਨਹੀਂ ਹੁੰਦੇ। |

ਟੁਕੁ ਦਮੁ ਕਰਾਰੀ ਜਉ ਕਰਹੁ
ਹਾਜਿਰ ਹਜੂਰਿ ਖੁਦਾਇ ॥੧॥

ਜੇ ਜ਼ਰਾ ਕੁ ਭਰ ਮਨ ਦੀ ਚਿਤਬ੍ਰਿਤੀ ਨੂੰ ਇਕਾਗਰ ਕਰ ਲਵੇਂ ਤਾਂ ਓਸ ਸੈਭੰ ਵਾਹਿਗੁਰੂ ਨੂੰ ਹਰੇਕ ਸਥਾਨ ਪਰ ਹਾਜ਼ਰ ਨਾਜ਼ਰ ਜਾਣ ਲਵੇਂਗਾ ॥੧॥

ਬੰਦੇ ਖੋਜੁ ਦਿਲ ਹਰ ਰੋਜ
ਨਾ ਫਿਰੁ ਪਰੇਸਾਨੀ ਮਾਹਿ ॥

ਹੇ ਭਾਈ! ਓਸ ਅਕਾਲ ਪੁਰਖੁ ਦੀ ਆਪਣੇ ਮਨ ਵਿਚ ਹੀ ਹਰ ਸਮੇਂ ਖੋਜ ਭਾਲ ਕਰ ਐਵੇਂ ਪਰੇਸ਼ਾਨੀ ਭਾਵ ਘਬਰਾਹਟ ਵਿਚ ਬਾਹਰ ਨਾ ਭੱਜਿਆ ਫਿਰਦਾ ਰਹਿ।

ਇਹ ਜੁ ਦੁਨੀਆ ਸਿਹਰੁ ਮੇਲਾ
ਦਸਤਗੀਰੀ ਨਾਹਿ ॥੧॥ ਰਹਾਉ ॥

ਇਹ ਸੰਸਾਰ ਦਾ ਮੌਜ ਮੇਲਾ ਤਾਂ ਇਕ ਜਾਦੂਗਰੀ ਦਾ ਕ੍ਰਿਸ਼ਮਾ ਹੈ, ਇਸ ਵਿਚ ਹੱਥ ਫੜਨ ਵਾਲੀ ਅਰਥਾਤ ਪਕਿਆਈ ਦੀ ਕੋਈ ਗੱਲ ਨਹੀਂ ਹੈ ॥੧॥ ਰਹਾਉ ॥

ਦਰੋਗੁ ਪੜਿ ਪੜਿ ਖੁਸੀ ਹੋਇ
ਬੇਖਬਰ ਬਾਦੁ ਬਕਾਹਿ ॥

ਝੂਠੇ ਮੂਠੇ ਨਾਸਤਕਤਾ ਦੇ ਲੇਖਣ ਪੜ੍ਹ ਪੜ੍ਹ ਕੇ ਬੜਾ ਖ਼ੁਸ਼ ਹੁੰਦਾ ਹੈਂ ਅਰ ਪ੍ਰਮਾਤਮਾ ਵਲੋਂ ਬੇਖ਼ਬਰ ਰਹਿ ਕੇ ਝਗੜੇ ਝਾਂਜੇ ਕਰਦਾ ਹੈਂ।

ਹਕੁ ਸਚੁ ਖਾਲਕੁ ਖਲਕ ਮਿਆਨੇ
ਸਿਆਮ ਮੂਰਤਿ ਨਾਹਿ ॥੨॥

ਸੱਚ ਸਰੂਪ ਜੋ ਪਰਮ ਆਤਮਾ ਵਾਹਿਗੁਰੂ ਹੈ, ਓਹ ਤਾਂ ਸਾਰੀ ਖ਼ਲਕਤ ਵਿਚ ਵਿਆਪਕ ਹੈ। ਓਹ ਕਿਸੇ ਸਾਂਵਲੇ ਸਰੀਰ ਵਿਚ ਵਿਸ਼ੇਸ਼ ਮੂਰਤੀਮਾਨ ਨਹੀਂ ਹੋਇਆ ਹੁੰਦਾ ॥੨॥

ਅਸਮਾਨ ਮ੍ਹਿਾਨੇ ਲਹੰਗ ਦਰੀਆ
ਗੁਸਲ ਕਰਦਨ ਬੂਦ ॥

ਓਹ ਤਾਂ ਤੇਰੇ ਅੰਦਰ ਹੀ ਦਰਿਆ ਦੇ ਰੂਪ ਵਿਚ ਨਿਰੰਤਰ ਵਹਿ ਰਿਹਾ ਹੈ, ਤੈਨੂੰ ਓਸ ਵਿਚ ਇਸ਼ਨਾਨ ਕਰਣਾ ਭਾਵ ਓਸ ਸਰਬ ਵਿਆਪਕ ਵਾਹਿਗੁਰੂ ਨੂੰ ਜਾਨਣਾ ਚਾਹੀਦਾ ਹੈ।

ਕਰਿ ਫਕਰੁ ਦਾਇਮ ਲਾਇ ਚਸਮੇ
ਜਹ ਤਹਾ ਮਉਜੂਦੁ ॥੩॥

ਫ਼ਕੀਰਾਨਾ ਭੇਸ ਕਰਕੇ ਅਤੇ ਪ੍ਰਪੱਕ ਨਿਸ਼ਠਾ ਦੀ ਗੁੱਝੀ ਦ੍ਰਿਸ਼ਟੀ ਲਾ ਕੇ ਫੇਰ ਦੇਖ, ਓਹ ਅਕਾਲ ਪੁਰਖੁ ਹਰੇਕ ਥਾਵਾਂ ਪਰ ਪਰੀਪੂਰਨ ਹੈ ॥੩॥

ਅਲਾਹ ਪਾਕੰ ਪਾਕ ਹੈ
ਸਕ ਕਰਉ ਜੇ ਦੂਸਰ ਹੋਇ ॥

ਨਾ ਲਖਿਆ ਜਾਣ ਵਾਲਾ ਅਲਹ ਪਰਮ ਪਵਿੱਤ੍ਰ ਹੈ, ਇਸ ਗੱਲ ਦਾ ਸ਼ੱਕ ਸੰਦੇਹ ਤਾਂ ਹੀ ਕਰੋ ਜੇ ਕੋਈ ਹੋਰ ਦੂਸਰਾ ਹੋਵੇ।

ਕਬੀਰ ਕਰਮੁ ਕਰੀਮ ਕਾ
ਉਹੁ ਕਰੈ ਜਾਨੈ ਸੋਇ ॥੪॥੧॥

ਓਹ ਪ੍ਰਮਾਤਮਾ ਤਾਂ ਵੱਡੇ ਤੋਂ ਵੱਡਾ ਪਰਮ ਕ੍ਰਿਪਾਲੂ ਸਰੂਪ ਹੈ ਅਰ ਓਹ ਜੋ ਕੁਝ ਕਰਦਾ ਕਰਾਉਂਦਾ ਹੈ, ਓਹੋਓ ਹੀ ਜਾਣਦਾ ਹੈ ॥੪॥੧॥

*ਸਬਦੁ ਸੁਰਤਿ :* ***"ਬੇਦ ਕਤੇਬ ਇਫਤਰਾ ਭਾਈ"*** ਦਾ ਅਰਥ ਇਹ ਹੈ ਕਿ ਇਹ ਮਹਾਨ ਗ੍ਰੰਥ ਇਕ ਪ੍ਰਕਾਰ ਦੇ ਦਰਪਨ ਨਿਆਈਂ ਤਥਾ ਨਕਸ਼ੇ ਵਰਗੇ ਦ੍ਰਿਸ਼ਟਾ ਸਰੂਪੀ ਵਿਸਥਾਰਕ ਦਰਸ਼ਨ ਮਾਰਗੀ ਹਨ।

ਇਹਨਾਂ ਦੇ ਪੜ੍ਹਣ ਪੜ੍ਹਾਉਣ ਨਾਲ ਓਸ ਅਲਖ ਅਕਾਲ ਪੁਰਖੁ ਦੇ ਪ੍ਰਾਪਤ ਕਰਣ ਦੇ ਢੰਗ ਤਰੀਕੇ ਤਾਂ ਪਤਾ ਲੱਗ ਜਾਣਗੇ ਪਰ ਜਿਵੇਂ ਬਿਮਾਰੀ ਦੀ ਖੋਜ ਕਰ ਲੈਣ ਉਪਰੰਤ ਅਉਸ਼ਧੀ ਸੇਵਨ ਕਰਣੀ ਜ਼ਰੂਰੀ ਹੁੰਦੀ ਹੈ, ਇਸੇ ਤਰ੍ਹਾਂ ਇਨ੍ਹਾਂ ਮਹਾਨ ਪੁਸਤਕਾਂ ਦੇ ਬਹੁਤ ਵਿਸਥਾਰ ਨਾਲ ਲਿਖੇ ਵਿਚਾਰ ਪੜ੍ਹ ਲੈਣ ਨਾਲ ਮਨ ਦੀ ਤੜਪ ਦੂਰ ਨਹੀਂ ਹੋ ਸਕਣੀ। ਤੜਪ ਨਿਵਾਰਣ ਲਈ ***"ਕਰਿ ਫਕਰੁ ਦਾਇਮ ਲਾਇ ਚਸਮੇ"*** ਭਾਵ ਮਨ ਸਾਧਣ ਲਈ ਹੰਗਤਾ ਦਾ ਤਿਆਗ ਕਰਕੇ ਪ੍ਰਭੂ ਭਰੋਸੇ ਦੀ ਪ੍ਰਪੱਕ ਬ੍ਰਿਤੀ ਰੂਪ ਦ੍ਰਿਸ਼ਟੀ ਸਿਰਜਣ ਨਾਲ ਹੀ ਓਹ ਅਲਹ ਪਾਕ ਪਰਵਦਗਾਰ ਪਰੀਪੂਰਨ ਵਾਹਿਗੁਰੂ ***"ਹਕੁ ਸਚੁ ਖਾਲਕੁ ਖਲਕ ਮਿਆਨੇ"*** ਸਾਰੇ ਸੰਸਾਰ ਵਿਚ ਹੀ ਵਿਆਪਕ ਦਿੱਸਣ ਲੱਗ ਪਵੇਗਾ, ਫੇਰ ਓਸ ਨੂੰ ਕਿਸੇ ਕਾਲੇ ਗੋਰੇ ਸਰੂਪ ਵਿਚ ਵਿਸ਼ੇਸ਼ ਰੂਪਮਾਨ ਕਰਣ ਦੀ ਲੋੜ ਹੀ ਨਹੀਂ ਰਹੇਗੀ।

***"ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ॥"*** (ਪ੍ਰਭਾਤੀ ਕਬੀਰ ਜੀ, ਅੰ: ੧੩੫੦) ਵੇਦਾਂ ਕਤੇਬਾਂ ਦੇ ਗਿਆਨ ਨੂੰ ਜਾਣੇ ਬਿਨਾ ਮਿਥਿਆ ਵਾਕ ਨਹੀਂ ਕਹਿਣੇ ਚਾਹੀਦੇ ਪਰੰਤੂ ਉਸ ਗਿਆਨ ਪਰ ਅਮਲ ਕਰਣ ਦਾ ਪ੍ਰਪੱਕ ਹੀਆ ਕਰਣ ਪਰ ਹੀ ਸਮਦ੍ਰਿਸ਼ਟੀ ਹੋਵੇਗੀ, ਐਵੇਂ ਬਿਨਾ ਅਮਲ ਪ੍ਰਯੋਗ ਦੇ ***"ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥ ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥"*** (ਮਾਰੂ ਕਬੀਰ ਜੀ, ਅੰ: ੧੧੦੩) ਬੇਦਾਂ ਕਤੇਬਾਂ ਦੇ ਪੜ੍ਹ ਛੱਡਣ ਦਾ ਕੋਈ ਲਾਭ ਨਹੀਂ। ਜਦ ਤਕ ਪ੍ਰਭੂ ਮਿਲਾਪ ਦੇ ਰਸਤੇ ਉਪਰ ਚੱਲਿਆ ਨਹੀਂ ਜਾਵੇਗਾ ਤਦ ਤਕ ਇਹ ਗਿਆਨ ਵਿਗਿਆਨ ਵਾਲੇ ਗ੍ਰੰਥਾਂ ਦਾ ਮਨ ਉੱਤੇ ਭਾਰ ਹੀ ਪਿਆ ਰਹੇਗਾ ਜਿਵੇਂ ਖੋਤੇ ਉਪਰ ਚੰਦਨ ਦਾ ਭਾਰ ਹੋਵੇ।

*It is necessary to read, to understand and to realize or experience the scriptures adoringly as well as cerebrally. Thereafter, every moment of one's life, every deed that one performs, becomes surcharged with divine values like humility, forgiveness, and generosity. Deep faith in divine values inculcated by the scriptures, gives one the vision of the total design of the universe, and of our role in preserving its serene charm.*

*Confirmed every where;*
*Confined no where.*

## ਨਾਮਦੇਵ ਜੀ ॥

**ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥ ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥੧॥ ਰਹਾਉ ॥ ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥ ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥੧॥ ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ ॥ ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ ॥੨॥ ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥ ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥੩॥੧॥੨॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੭*

*ਸ਼ਬਦਾਰਥ :* ਅੰਧੁਲੇ = ਅੰਧਘੋਰ ਅਗਿਆਨੀ। ਟੇਕ = ਧਿਰ, ਡੰਗੋਰੀ। ਖੁੰਦਕਾਰਾ = ਆਸਰਾ ਸਰੂਪ ਪ੍ਰਭੂ ਪਾਤਿਸ਼ਾਹ। ਮਸਕੀਨ = ਮਾੜਾ। ਅਧਾਰਾ = ਆਸਰਾ, ਆਧਾਰ ਰੂਪ। ਕਰੀਮਾਂ = ਕ੍ਰਿਪਾਲੂ। ਰਹੀਮਾਂ = ਰਹਿਮ ਦਿਲ। ਅਲਾਹ = ਨਾ ਲਖੇ ਜਾਣ ਵਾਲਾ ਅਲਖ। ਗਨੀ = ਧਨਵਾਨ, ਅਮੀਰ। ਦਰਿ ਪੇਸਿ = ਮੇਰੇ ਅੱਗੇ ਪਿੱਛੇ। ਦਰੀਆਉ ਤੂ = ਦਰਿਆ ਦਿਲ ਵਾਲਾ, ਵੱਡੇ ਦਿਲ ਵਾਲਾ। ਦਿਹੰਦ = ਦੇਣ ਵਾਲਾ। ਬਿਸੀਆਰ = ਬਹੁਤ, ਬੇਗਿਣਤ। ਧਨੀ = ਧਨਵਾਨ। ਦਿਗਰ = ਦੂਸਰਾ। ਦਾਨਾਂ = ਦਾਨਾਅ, ਅਕਲਮੰਦ, ਸਿਆਣਾ। ਬੀਨਾਂ = ਦੂਰ ਅੰਦੇਸ਼। ਬੀਚਾਰੁ = ਵਿਚਾਰਾ। ਚੇ = ਦੇ। ਬਖਸੰਦ = ਬਖ਼ਸ਼ਸ਼ ਕਰਣਹਾਰ ਪ੍ਰਭੂ।

*ਸਾਰ ਭਾਵ :* 'ਨਾਮੁ ਦਾ ਆਸਰਾ'।

| ਮੂਲ | ਅਰਥ |
|---|---|
| **ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥** | ਹੇ ਆਸਰਾ ਸਰੂਪ ਪ੍ਰਭੂ ਪਾਤਿਸ਼ਾਹ! ਮੈਂ ਅੰਧਘੋਰ ਅਗਿਆਨੀ ਪਾਸ ਤੇਰੇ ਨਾਮੁ ਦੀ ਹੀ ਇਕ ਟੇਕ ਭਾਵ ਧਿਰ ਡੰਗੋਰੀ ਹੈ। |
| **ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥੧॥ ਰਹਾਉ ॥** | ਮੈਂ ਗ਼ਰੀਬ ਹਾਂ, ਮਾੜਾ ਹਾਂ, ਮੈਨੂੰ ਤਾਂ ਤੇਰੇ ਨਾਮੁ ਦਾ ਹੀ ਆਧਾਰ ਹੈ ॥੧॥ ਰਹਾਉ ॥ |
| **ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥ ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥੧॥** | ਹੇ ਧਨੀ ਕ੍ਰਿਪਾਲੂ, ਰਹਿਮ ਦਿਲ ਤੇ ਨਾ ਲਖੇ ਜਾਣ ਵਾਲੇ ਪ੍ਰਮਾਤਮਾ! ਤੂੰ ਹਰ ਵੇਲੇ ਮੇਰੇ ਪਾਸ ਹਾਜ਼ਰ ਨਾਜ਼ਰ ਹੈਂ ਭਾਵ ਮੇਰੇ ਅੱਗੇ ਪਿੱਛੇ ਹੈਂ ॥੧॥ |

| | |
|---|---|
| **ਦਰੀਆਉ ਤੂ ਦਿਹੰਦ ਤੂ<br>ਬਿਸੀਆਰ ਤੂ ਧਨੀ ॥** | ਦਰਿਆ ਦਿਲ ਵਾਂਗ ਬਖ਼ਸ਼ਸ਼ਾਂ ਦੇਣ ਵਾਲਾ ਬਹੁਤ ਵੱਡਾ ਧਨਵਾਨ ਹੈਂ। |
| **ਦੇਹਿ ਲੇਹਿ ਏਕੁ ਤੂੰ<br>ਦਿਗਰ ਕੋ ਨਹੀ ॥੨॥** | ਦੇਣ ਤੇ ਲੈਣ ਵਾਲਾ ਇਕੋ ਇਕ ਤੂੰ ਹੀ ਹੈਂ, ਹੋਰ ਦੂਸਰਾ ਕੋਈ ਨਹੀਂ ॥੨॥ |
| **ਤੂੰ ਦਾਨਾਂ ਤੂੰ ਬੀਨਾਂ<br>ਮੈ ਬੀਚਾਰੁ ਕਿਆ ਕਰੀ ॥** | ਤੂੰ ਦਾਨਾਅ ਭਾਵ ਸਿਆਣਾ ਹੈਂ ਤੇ ਦੂਰ ਅੰਦੇਸ਼ ਹੈਂ, ਮੈਂ ਵਿਚਾਰਾ ਤੇਰੇ ਸੰਬੰਧੀ ਕੀ ਆਖ ਸਕਦਾ ਹਾਂ। |
| **ਨਾਮੇ ਚੇ ਸੁਆਮੀ<br>ਬਖਸੰਦ ਤੂੰ ਹਰੀ ॥੩॥੧॥੨॥** | ਹੇ ਨਾਮਦੇਵ ਦੇ ਮਾਲਕ ਪ੍ਰਭੂ ! ਤੂੰ ਹੀ ਬਖ਼ਸ਼ਣ ਵਾਲਾ ਹੈਂ ॥੩॥੧॥੨॥ |

***ਸਬਦੁ ਸੁਰਤਿ : "ਮੈ ਅੰਧੁਲੇ ਕੀ ਟੇਕ"*** ਭਾਵ ਮੈਂ ਅੰਨ੍ਹਾਂ ਅਗਿਆਨੀ ਹਾਂ ***"ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ॥ ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ ॥"*** (ਜੈਤਸਰੀ ਮ: ੪, ਅੰ: ੬੯੬) ਹੇ ਪ੍ਰਭੂ ! ਮੈਨੂੰ ਆਪਣਾ ਆਸਰਾ ਬਖ਼ਸ਼ੋ ਤਾਕਿ ਮੈਂ ਭੀ ਪ੍ਰਭੂ ਪ੍ਰਾਪਤੀ ਦੇ ਸ਼ੁਭ ਮਾਰਗ ਪਰ ਚਲ ਸਕਾਂ।

> ***We are doomed to remain blind to the nature of our selves, if we seek not the help and support of the sacred word. Gurshabad leads us gently on the path to divine realization of our selves. Our deeds, serving the whole humanity, begin to give us strength from within and our lives become divinely expressive. This is the state of spiritual bliss, our real self is always yearning for.***

ਨਾਮਦੇਵ ਜੀ ॥
ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥ ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥ ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥੧॥ ਰਹਾਉ ॥ ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥ ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥੧॥ ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥ ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥ ਚੰਦੀਂ ਹਜਾਰ ਆਲਮ ਏਕਲ ਖਾਨਾਂ ॥ ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥ ਅਸਪਤਿ ਗਜਪਤਿ ਨਰਹ ਨਰਿੰਦ ॥ ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੭*

*ਸ਼ਬਦਾਰਥ:* ਹਲੇ = ਹੇ। ਯਾਰਾਂ = ਦੋਸਤ ਮਿੱਤਰ। ਖੁਸਿਖਬਰੀ = ਖ਼ੁਸ਼ੀ ਦੀ ਗੱਲ, ਖ਼ਬਰ। ਨੀਕੀ = ਚੰਗੀ। ਬਿਗਾਰੀ = ਮੁਫ਼ਤਖ਼ੋਰੀ ਦੀ ਕਾਰ। ਆਲੇ = ਵਧੀਆ, ਆਹਲਾ। ਕੁਜਾ = ਕਿਥੋਂ। ਆਮਦ = ਆਏ ਹੋ। ਰਫਤੀ = ਗਏ ਸੀ। ਮੇ ਰਵੀ = ਜਾਓਗੇ। ਰਾਸਿ = ਰਾਸ ਲੀਲਾ। ਬੁਗੋਈ = ਆਖੀਦੀ ਹੈ। ਪਗਰੀ = ਸਾਫਾ, ਪੱਗ, ਦਸਤਾਰ। ਕਾਹੇ ਕੇ = ਕਿਉਂ। ਮਗੋਲ = ਮੁਗਲ ਰੂਪ ਵਿਚ। ਚੰਦੀਂ = ਕਿਤਨੇ ਹੀ। ਆਲਮ = ਦੁਨੀਆਂ। ਏਕ = ਇਕਲੇ ਹੀ। ਲਖਾਨਾਂ = ਲਖੇ ਜਾਂਦੇ, ਜਾਣੇ ਜਾਂਦੇ। ਚਿਨੀ = ਜਾਣ ਲਿਆ। ਸਾਂਵਲੇ ਬਰਨਾਂ = ਸਾਂਵਲ ਸੁੰਦਰ ਰੂਪ ਵਾਲੇ। ਅਸਪਤਿ = ਉਚਸ੍ਰਵਾ ਘੋੜੇ ਦੇ ਮਾਲਕ ਸੂਰਜ ਦੇਵਤਾ। ਗਜਪਤਿ = ਐਰਾਵਤ ਹਾਥੀ ਦੇ ਮਾਲਕ ਇੰਦ੍ਰ ਦੇਵਤਾ। ਨਰਹ ਨਰਿੰਦ = ਮਨੁੱਖਾਂ ਦੇ ਮਾਲਕ ਬ੍ਰਹਮਾ। ਮੀਰ = ਪਾਤਿਸ਼ਾਹ। ਮੁਕੰਦ = ਮੁਕਤੀ ਦਾਤੇ ਪ੍ਰਮਾਤਮਾ।

*ਸਾਰ ਭਾਵ:* ਨਾਮਦੇਵ ਜੀ ਦੀ ਸਮਦ੍ਰਿਸ਼ਟੀ।

| ਮੂਲ | ਅਰਥ |
|---|---|
| ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥ | ਐ ਦੋਸਤ, ਐ ਮਿੱਤਰ ਜੀ! ਸੁਣੋ! ਖ਼ੁਸ਼ਖ਼ਬਰੀ। |
| ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥ | ਮੈਂ ਵਾਰਨੇ ਘੋਲੀਆਂ ਜਾਂਦਾ ਹਾਂ, ਬਲਿਹਾਰੇ ਕੁਰਬਾਨੇ ਜਾਂਦਾ ਹਾਂ। |

| | |
|---|---|
| **ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥੧॥ ਰਹਾਉ ॥** | ਤੁਹਾਡੀ ਮੁਫ਼ਤਖ਼ੋਰੀ ਦੀ ਕਾਰ ਮੈਨੂੰ ਚੰਗੀ ਲੱਗਦੀ ਹੈ ਤੇ ਤੁਹਾਡਾ ਨਾਮੁ ਭੀ ਬੜਾ ਵਧੀਆ ਹੈ ॥੧॥ ਰਹਾਉ ॥ |
| **ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥** | ਕਿਥੋਂ ਆਏ ਹੋ? ਕਿਥੇ ਗਏ ਸੀ? ਕਿਥੇ ਜਾਓਗੇ? |
| **ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥੧॥** | ਇਹ ਦ੍ਵਾਰਿਕਾ ਨਗਰੀ ਤਾਂ ਸ੍ਰੀ ਕ੍ਰਿਸ਼ਨ ਲੀਲ੍ਹਾ ਵਿਚਲੀ ਆਖੀ ਜਾਂਦੀ ਹੈ ॥੧॥ |
| **ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥** | ਤੁਹਾਡੀ ਬੜੀ ਸੁੰਦਰ ਪਗੜੀ ਬੰਨ੍ਹੀ ਹੋਈ ਹੈ ਅਰ ਬੜੇ ਮਿਠਾਸ ਭਰੇ ਬੋਲ ਹਨ। |
| **ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥** | ਇਸ ਦ੍ਵਾਰਿਕਾ ਨਗਰੀ ਵਿਚ ਤੁਸੀਂ ਮੁਗ਼ਲ ਰੂਪ ਵਿਚ ਕਿਉਂ ਹੋ ॥੨॥ |
| **ਚੰਦੀਂ ਹਜਾਰ ਆਲਮ ਏਕਲ ਖਾਨਾਂ ॥** | ਤੁਸੀਂ ਤਾਂ ਕਈ ਹਜ਼ਾਰਾਂ ਦੁਨੀਆਂ ਦੇ ਇਕੋ ਇਕੱਲੇ ਹੀ ਮਾਲਕ ਜਾਣੇ ਜਾਂਦੇ ਹੋ। |
| **ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥** | ਮੈਂ ਤਾਂ ਪਹਿਚਾਣ ਲਿਆ ਹੈ ਕਿ ਤੁਸੀਂ ਓਹੋ ਹੀ ਸਾਂਵਲੇ ਸਰੂਪ ਵਾਲੇ ਪਾਤਿਸ਼ਾਹ ਹੋ ॥੩॥ |
| **ਅਸਪਤਿ ਗਜਪਤਿ ਨਰਹ ਨਰਿੰਦ ॥** | ਹੇ ਉਚਸ੍ਰਵਾ ਘੋੜੇ ਦੇ ਮਾਲਕ ਸੂਰਜ ਰੂਪ! ਹੇ ਐਰਾਵਤ ਹਾਥੀ ਦੇ ਮਾਲਕ, ਇੰਦ੍ਰ ਸਰੂਪ! ਹੇ ਮਨੁੱਖਾਂ ਦੇ ਮਾਲਕ ਬ੍ਰਹਮਾ ਸਰੂਪ! |
| **ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥** | ਹੇ ਨਾਮਦੇਵ ਦੇ ਪਾਤਿਸ਼ਾਹ! ਮੁਕਤੀ ਦਾਤੇ ਪ੍ਰਭੂ ਪਾਤਿਸ਼ਾਹ! ॥੪॥੨॥੩॥ |

***ਸਬਦੁ ਸੁਰਤਿ : "ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥"*** ਭਾਵ ਹਿੰਦੂਆਂ ਦੇ ਮਹਾਨ ਸਥਾਨ ਵਿਚ ਮੁਗ਼ਲ ਸਰੂਪ ਦਾ ਕੀ ਕੰਮ ਹੈ। ਨਾਮਦੇਵ ਜੀ ਦਾ ਅਟੱਲ ਵਿਸ਼ਵਾਸ ਹੈ ਕਿ ***"ਆਪੇ ਰੂਪ ਕਰੇ ਬਹੁ ਭਾਂਤੀਂ"*** (ਆਸਾ ਮ: ੧, ਅੰ: ੩੫੦) ਅਰਥਾਤ ***"ਸਰਬੀ ਰੰਗੀ ਰੂਪੀ ਤੂੰਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥"*** (ਆਸਾ ਮ: ੧, ਅੰ: ੩੫੫) ਐਸੀ ਸਮਦ੍ਰਿਸ਼ਟੀ ਉਸੇ ਨੂੰ ਹੀ ਪ੍ਰਾਪਤ ਹੁੰਦੀ ਹੈ ਜਿਸ ਉਪਰ ਵਾਹਿਗੁਰੂ ਦੀ ਕਿਰਪਾ ਦ੍ਰਿਸ਼ਟੀ ਹੋ ਜਾਵੇ।

***'Samadrishti'— the holistic vision — is the goal of Gurmat.***

# ਰਾਗੁ ਸੂਹੀ

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੮-੭੯੪*

**ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ ॥**
**ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸ ਰਹੀ ॥**
**ਨਾਨਕ ਤਿਨਿ ਸਹੁ ਪਾਇਆ ਜਿਨੀ ਗੁਰ ਕੀ ਸਿਖ ਸੁਣੀ ॥**

*ਵਾਰ ਸੂਹੀ ਕੀ ਮਹਲਾ ੩, ਅੰਗ ੭੮੫*

***Hark ye!***
***The infinite to seek,***
***Of no avail is adoption***
***Of outer modes by ye.***
***Merge with Gurshabad,***
***The Infinite to be.***

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੮

**ੴ** ਇਕ ਓਅੰਕਾਰ, ਏਕੰਕਾਰ, ਅਨਹਦ ਅਨਾਦਿ ਧੁਨਿ

ਸਹਸ ਘਟਾ ਮਹਿ ਏਕੁ ਆਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥
ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ ਏਕੰਕਾਰ ॥੩॥

ਰਾਗੁ ਸੂਹੀ ਮਹਲਾ ੫, ਅੰਗ ੭੩੬

**ਸਤਿਨਾਮੁ** 'ਨਾਮੁ' ਹੀ ਸਤਿ ਹੈ

ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ॥
ਸਾਚ ਨਾਮ ਕੀ ਅੰਮ੍ਰਿਤ ਵਰਖਾ ॥੩॥

ਸੂਹੀ ਮਹਲਾ ੫, ਅੰਗ ੭੩੯

**ਕਰਤਾ** ਕਰਣ ਕਰਾਵਣਹਾਰ, ਕਰਤਾਰ

ਤੂੰ ਕਰਤਾ ਤੂੰ ਕਰਣਹਾਰੁ ਤੂਹੈ ਏਕੁ ਅਨੇਕ ਜੀਉ ॥
ਤੂ ਸਮਰਥੁ ਤੂ ਸਰਬ ਮੈ ਤੂਹੈ ਬੁਧਿ ਬਿਬੇਕ ਜੀਉ ॥

ਰਾਗੁ ਸੂਹੀ ਮਹਲਾ ੫, ਅੰਗ ੭੬੧

**ਪੁਰਖੁ** ਪੂਰਣ ਪ੍ਰਮਾਤਮਾ, ਅਕਾਲ ਪੁਰਖੁ

ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥੧੩॥

ਰਾਗੁ ਸੂਹੀ ਮਹਲਾ ੪, ਅੰਗ ੭੫੯

**ਨਿਰਭਉ** ਅਭੈ, ਭੈ ਤੋਂ ਪਰਾ

ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥੪॥੧॥੮॥

ਸੂਹੀ ਮਹਲਾ ੧, ਅੰਗ ੭੩੦

**ਨਿਰਵੈਰੁ** ਵੈਰ ਭਾਵ ਤੋਂ ਪਰਾ

ਹਮ ਨਹੀ ਚੰਗੇ ਬੁਰਾ ਨਹੀ ਕੋਇ ॥

ਸੂਹੀ ਮਹਲਾ ੧, ਅੰਗ ੭੨੮

**ਅਕਾਲ** ਕਾਲ ਤੋਂ ਪਰਾ, ਅਵਿਨਾਸ਼ੀ

ਪਤਿ ਮਤਿ ਪੂਰੀ ਪੂਰਾ ਪਰਵਾਨਾ ਨਾ ਆਵੈ ਨਾ ਜਾਸੀ ॥
ਨਾਨਕ ਗੁਰਮੁਖਿ ਆਪੁ ਪਛਾਣੈ ਪ੍ਰਭ ਜੈਸੇ ਅਵਿਨਾਸੀ ॥੪॥੧॥੩॥

ਰਾਗੁ ਸੂਹੀ ਮਹਲਾ ੧, ਅੰਗ ੭੬੫

**ਮੂਰਤਿ** ਸ੍ਰਿਸ਼ਟੀ ਵਿਚ ਓਤਪੋਤ ਮੂਲਭੂਤ ਸੱਤਾ

ਸਫਲ ਮੂਰਤਿ ਦਰਸਨ ਬਲਿਹਾਰੀ ॥
ਚਰਣ ਕਮਲ ਮਨ ਪ੍ਰਾਣ ਅਧਾਰੀ ॥ ੧॥ ਰਹਾਉ ॥

ਸੂਹੀ ਮਹਲਾ ੫, ਅੰਗ ੭੪੦

**ਅਜੂਨੀ** ਜਨਮ ਮਰਨ ਤੋਂ ਪਰਾ, ਅਜਨਮਾ

ਸਚੇ ਉਪਜੈ ਸਚਿ ਸਮਾਵੈ ਮਰਿ ਜਨਮੈ ਦੂਜਾ ਹੋਈ ॥

ਸੂਹੀ ਮਹਲਾ ੩, ਅੰਗ ੭੬੯

**ਸੈਭੰ** ਸ੍ਵੈ-ਪ੍ਰਕਾਸ਼, ਜੜ੍ਹ ਚੇਤਨ ਵਿਚ ਬਿਰਾਜਮਾਨ

ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ
ਜਿਨਿ ਆਪੇ ਆਪੁ ਉਪਾਇਆ ॥

ਸੂਹੀ ਮਹਲਾ ੩, ਅੰਗ ੭੭੧

**ਗੁਰਪ੍ਰਸਾਦਿ ॥** ਸਤਿਗੁਰਾਂ ਦੀ ਕਿਰਪਾ

ਨਾਨਕ ਨਦਰਿ ਕਰੇ ਸੋ ਬੂਝੈ ਸੋ ਜਨੁ ਨਾਮੁ ਧਿਆਏ ॥
ਗੁਰ ਪਰਸਾਦੀ ਏਕੋ ਬੂਝੈ ਏਕਸੁ ਮਾਹਿ ਸਮਾਏ ॥੪॥੪॥

ਸੂਹੀ ਮਹਲਾ ੪, ਅੰਗ ੭੩੨

*ੴ Ik Oankaar—the sound Primordial, Ineffable.*
*Ekankaar reigns in all forms,*
*None encompasses Ekankaar, though.*
***Satnaam**—the Truth Eternal.*
*Universe is binary.*
*Satnaam is the One, Truth Benedictory.*
***Kartaa**—the Life Impulse of the whole creation.*
*Thou art!*
*Thine is!*
***Purakh**—the Perfection, Omni-present.*
*Absolute, perpetually.*
*Cosmic, virtually.*
***Nirbhau**—beyond doubt or fear, contradiction or opposition.*
*Melody that flows.*
*Harmony that grows.*
*Just is.*
***Nirwair**—beyond malice, envy, acrimony.*
*No way can it be so that we are higher.*
*Than others, so low.*
***Akaal**—not in the embrace of time.*
*Valid, Self-authenticated.*
*Perennial, Overweening time-corrosive.*
***Moorati**—the Essence in every form/shape.*
*Cosmic patterns of creative synergy,*
*Enrapturing pictures of Divine Liturgy.*
***Ajooni**—never in confinement.*
*Ensconced in self-subsistence,*
*Causing the cycles of existence.*
***Saibhang**—'Sui-generis'.*
*Divine Truth—the Truth-ultimate*
*Self-creating, creating Itself.*
***Gurprasaad**—Light and Grace, Infinite.*
*The blessed, the blessing and the bliss of Grace,*
*Become Ik Oankaar in all-encompassing space*

## ਰਾਗੁ ਸੂਹੀ ਮਹਲਾ ੧ ਚਉਪਦੇ ਘਰੁ ੧ ॥

**ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥ ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥੧॥ ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥੧॥ ਰਹਾਉ ॥ ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ ॥ ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥੨॥ ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥ ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥੩॥ ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ ਅਵਰੁ ਨ ਕੋਈ ॥ ਭਗਤਿ ਹੀਣੁ ਨਾਨਕੁ ਜਨੁ ਜੰਪੈ ਹਉ ਸਾਲਾਹੀ ਸਚਾ ਸੋਈ ॥੪॥੧॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੮*

*ਸ਼ਬਦਾਰਥ :* ਭਾਂਡਾ = ਮਨ। ਧੋਇ = ਪਵਿਤ੍ਰ ਕਰੋ, ਧੋਵੋ। ਬੈਸਿ = ਬੈਠੋ। ਧੂਪੁ = ਸੁਗੰਧੀ। ਦੂਧੈ = ਦੁੱਧ, ਤੱਤ ਗਿਆਨ। ਸਮਾਇਣੁ = ਲਾਗ, ਜਾਗ। ਨਿਰਾਫਲ = ਨਿਸ਼ਫਲ। ਈਟੀ = ਗੁੱਲੀਆਂ, ਜੋ ਨੇਤ੍ਰੇ ਵਾਲੀ ਰੱਸੀ ਦੇ ਦੋਨੋਂ ਪਾਸਿਆਂ ਵੱਲ ਰੱਸੀ ਨੂੰ ਘੁੱਟ ਕੇ ਪਕੜਣ ਲਈ ਲੱਕੜ ਦੀਆਂ ਬੰਨ੍ਹੀਆਂ ਹੁੰਦੀਆਂ ਹਨ ਤਾਕਿ ਰੱਸੀ ਹੱਥ ਵਿਚੋਂ ਖਿਸਕ ਨਾ ਜਾਵੇ। ਨੇਤ੍ਰਉ = ਨੇਤ੍ਰਾ, ਉਹ ਰੱਸੀ ਜੋ ਮਧਾਣੀ ਨੂੰ ਪੰਜ ਸੱਤ ਗੇੜ ਪਾ ਕੇ ਰੱਖੀ ਦੀ ਹੈ। ਸੰਪਟੁ = ਡੱਬਾ, ਦੋਨੋਂ ਪਾਸਿਉਂ ਮੂੰਹ ਬੰਦ ਕੀਤਾ ਹੋਇਆ। ਸਤ ਸਰਿ = ਸੱਚ ਸਰੂਪ ਸਰੋਵਰ, ਸਤਿਸੰਗਤ। ਭਾਵਨ = ਭਾਵਨਾ, ਇੱਛਾ ਅਨੁਸਾਰ। ਪਾਤੀ = ਪੱਤੇ, ਫੁੱਲ। ਪੂਜਾ ਪ੍ਰਾਣ = ਪ੍ਰਾਣਾਂ ਤਕ ਅਰਪਣ ਕਰਣੇ। ਰਵਤੁ = ਉਚਾਰਣ। ਸਰਿ = ਸਮਾਨ। ਜੰਪੈ = ਆਖਦਾ।

*ਸਾਰ ਭਾਵ:* 'ਸਤਿਨਾਮੁ ਵਾਹਿਗੁਰੂ' ਨਾਮੁ ਹੀ ਸਤਿ ਹੈ, ਸਦਾ ਨਾਮੁ ਜਪੋ।

| ਮੂਲ | ਅਰਥ |
| --- | --- |
| **ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥** | ਜਿਸ ਤਰ੍ਹਾਂ ਦੁੱਧ ਦੇ ਭਾਂਡੇ ਨੂੰ ਚੰਗੀ ਤਰ੍ਹਾਂ ਧੋ ਬਣਾ ਕੇ, ਸੁਕਾ ਕੇ, ਧੂਪ ਆਦਿ ਦੇ ਕੇ ਸੁਗੰਧਤ ਕਰਕੇ ਹੀ ਉਸ ਵਿਚ ਦੁੱਧ ਪਾਈਦਾ ਹੈ, ਇਸੇ ਤਰ੍ਹਾਂ ਬ੍ਰਹਮ ਗਿਆਨ ਸਰੂਪ ਦੁੱਧ ਦੀ ਪ੍ਰਾਪਤੀ ਲਈ ਹਿਰਦੇ ਰੂਪੀ ਭਾਂਡੇ ਦੇ ਆਸ਼ਾ ਤ੍ਰਿਸ਼ਨਾ ਰੂਪ ਵਿਕਾਰਾਂ ਨੂੰ ਧੋ ਕੇ ਭਾਵ ਤਿਆਗ ਕੇ ਸਤਿਸੰਗਤ ਵਿਚ ਕਥਾ ਬਾਣੀ ਸ੍ਵਣ ਰੂਪ ਸੁਗੰਧਤ ਨਾਮੁ ਵਸਤੂ ਦੁਆਰਾ ਧੂਫ ਧੁਖਾਉਣ ਅਰਥਾਤ ਨਾਮੁ ਰਸ ਵਿਚ ਲਬਾਲਬ ਭਰਪੂਰ ਹੋ ਕੇ ਫੇਰ ਤੱਤ ਗਿਆਨ ਰੂਪ ਦੁੱਧ ਦਾ ਹਿਰਦੇ ਵਿਚ ਪ੍ਰਵੇਸ਼ ਕਰੋ। |

| | |
|---|---|
| ਦੂਧੁ ਕਰਮ ਫੁਨਿ ਸੁਰਤਿ ਸਮਾਇਣੁ<br>ਹੋਇ ਨਿਰਾਸ ਜਮਾਵਹੁ ॥੧॥ | ਸ਼ੁਭ ਕਰਮਾਂ ਰੂਪੀ ਦੁੱਧ ਵਿਚ ਚਿਤਬ੍ਰਿਤੀ ਇਕਾਗਰਤਾ ਦੀ ਲਾਗ ਭਾਵ ਜਾਗ ਲਾਓ ਅਤੇ ਸੰਸਾਰਕ ਪਦਾਰਥਾਂ ਤੋਂ ਉਪ੍ਰਾਮਤਾ ਰੂਪੀ ਦਹੀਂ ਜਮਾਓ ॥੧॥ |
| ਜਪਹੁ ਤ ਏਕੋ ਨਾਮਾ ॥<br>ਅਵਰਿ ਨਿਰਾਫਲ ਕਾਮਾ ॥੧॥<br>ਰਹਾਉ ॥ | ਇਹਨਾਂ ਸਾਰੇ ਸਾਧਨਾਂ ਦਾ ਮੁੱਖ ਸਾਧਨ ਹੈ ਕਿ ਇਕੋ ਵਾਹਿਗੁਰੂ ਨਾਮੁ ਦੀ ਹੀ ਅਰਾਧਨਾ ਕਰੋ, ਹੋਰ ਸਾਰੇ ਯਤਨ ਪ੍ਰਯਤਨ ਤਾਂ ਨਿਸਫਲ ਹੀ ਹਨ ॥੧॥ ਰਹਾਉ॥ |
| ਇਹੁ ਮਨੁ ਈਟੀ ਹਾਥਿ ਕਰਹੁ<br>ਫੁਨਿ ਨੇਤ੍ਰਉ ਨੀਦ ਨ ਆਵੈ ॥ | ਇਸ ਮਨ ਨੂੰ ਈਟੀ ਭਾਵ ਗੁੱਲੀ ਵਾਂਗ ਹੱਥ ਵਿਚ ਫੜ ਕੇ ਰੱਖੋ ਅਰਥਾਤ ਦ੍ਰਿੜ੍ਹਤਾ ਨਾਲ ਕਾਬੂ ਕਰੋ ਅਰ ਮਧਾਣੀ ਨੂੰ ਰਿੜਕਣ ਵਾਲੇ ਨੇਤ੍ਰੇ ਵਾਂਗ ਮਨ ਨੂੰ ਹਰ ਸਮੇਂ ਰਿੜਕਦੇ ਰਹੋ। ਕਦੇ ਭੀ ਅਵੇਸਲੇਪਨ ਦੀ ਨੀਂਦਰ ਦਾ ਝੋਂਕਾ ਅੱਖਾਂ ਵਿਚ ਨਾ ਆਉਣ ਦਿਓ। |
| ਰਸਨਾ ਨਾਮੁ ਜਪਹੁ ਤਬ ਮਥੀਐ<br>ਇਨ ਬਿਧਿ ਅੰਮ੍ਰਿਤੁ ਪਾਵਹੁ ॥੨॥ | ਜ਼ੁਬਾਨ ਨਾਲ ਵਾਹਿਗੁਰੂ ਨਾਮੁ ਦਾ ਜਾਪ ਕਰਦੇ ਰਹੋ। ਇਸ ਪ੍ਰਕਾਰ ਗਿਆਨ ਵਿਚਾਰ ਰੂਪੀ ਦਹੀਂ ਨੂੰ ਰਿੜਕ ਕੇ ਮੱਖਣ ਰੂਪ ਅੰਮ੍ਰਿਤ ਪਦਾਰਥ ਪਰਮ ਗਿਆਨ ਦੀ ਪ੍ਰਾਪਤੀ ਹੋਵੇਗੀ ॥੨॥ |
| ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ<br>ਭਾਵਨ ਪਾਤੀ ਤ੍ਰਿਪਤਿ ਕਰੇ ॥ | ਆਪਣੇ ਮਨ ਨੂੰ ਸੰਪੁਟ ਕਰੋ ਭਾਵ ਦੋਨੋਂ ਤਰਫ਼ਾਂ ਤੋਂ ਮੂੰਦ ਲਓ ਅਰਥਾਤ ਚੰਗੇ ਮੰਦੇ ਵਿਸ਼ੇ ਵਿਕਾਰਾਂ ਵੱਲੋਂ ਬੰਦ ਕਰ ਲਓ, ਕੋਈ ਸੰਸਾ ਸੰਕਲਪ ਉਪਜੇ ਹੀ ਨਾ ਅਰਥਾਤ ਨਿਰਸੰਕਲਪ ਦਸ਼ਾ ਬਣ ਜਾਵੇ ਅਰ ਸੱਚ ਸਰੂਪ, ਜੋ ਸਤਿਸੰਗ ਸਰੋਵਰ ਹੈ, ਉਸ ਵਿਚ ਸ੍ਰਵਣ ਮਨਨ ਨਿਧਿਆਸਨ ਰੂਪੀ ਇਸ਼ਨਾਨ ਰੂਪ ਡੁਬਕੀਆਂ ਲਾਓ ਅਤੇ ਪੂਜਾ ਪ੍ਰਤਿਸ਼ਠਾ ਲਈ ਸ਼ੁਭ ਭਾਵਨਾ ਭਾਵ ਨਿਸ਼ਕਾਮ ਭਾਵ ਅਰ ਸਤ ਸੰਤੋਖ ਆਦਿ ਦੀ ਪਾਤੀ ਭਾਵ ਪੁਸ਼ਪ ਆਦਿ ਚੜ੍ਹਾਓ। |
| ਪੂਜਾ ਪ੍ਰਾਣ ਸੇਵਕੁ ਜੇ ਸੇਵੇ<br>ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥੩॥ | ਸੇਵਕ ਭਾਵ ਵਿਚ ਪ੍ਰਾਣਾਂ ਤਕ ਅਰਪਣ ਕਰ ਦੇਣ ਦੀ ਸੇਵਾ ਕਰੇ ਅਰ ਇਸ ਪ੍ਰਕਾਰ ਨਿਰਅਭਿਮਾਨ ਹੋ ਕੇ ਮਾਲਕ ਦਾ ਸਿਮਰਣ ਕਰਦਾ ਰਹੇ ॥੩॥ |
| ਕਹਦੇ ਕਹਹਿ ਕਹੇ ਕਹਿ ਜਾਵਹਿ<br>ਤੁਮ ਸਰਿ ਅਵਰੁ ਨ ਕੋਈ ॥ | ਹੇ ਅਕਾਲ ਪੁਰਖੁ ! ਤੇਰੀਆਂ ਪ੍ਰਾਪਤੀਆਂ ਸਬੰਧੀ ਕਥਾ ਕਹਾਣੀਆਂ ਆਖਣ ਵਾਲੇ ਆਖ ਆਖ ਚਲੇ ਜਾਂਦੇ ਹਨ। ਤੇਰੇ ਵਰਗਾ ਹੇ ਵਾਹਿਗੁਰੂ ! ਹੋਰ ਕੋਈ ਪੂਰਨ ਹੈ ਹੀ ਨਹੀਂ। |

**ਭਗਤਿ ਹੀਣੁ ਨਾਨਕੁ ਜਨੁ ਜੰਪੈ**
**ਹਉ ਸਾਲਾਹੀ ਸਚਾ ਸੋਈ ॥੪॥੧॥**

ਮੈਂ ਤੇਰਾ ਦਾਸ ਭਗਤੀ ਤੋਂ ਹੀਣ ਹਾਂ ਪਰ ਹੇ ਵਾਹਿਗੁਰੂ! ਤੇਰੀ ਸਿਫ਼ਤ ਸਲਾਹ ਵਿਚ ਮਗਨ ਹਾਂ ਅਰਥਾਤ ਤਪ ਤਪਸਿਆ ਦੀ ਥਾਂ ਸੱਚੇ ਪਾਤਿਸ਼ਾਹ ਦੀ ਸਿਫ਼ਤ ਸਲਾਹੁਤਾ ਵਿਚ ਹੀ ਦ੍ਰਿੜ੍ਹ ਹਾਂ॥੪॥੧॥

*ਸਬਦੁ ਸੁਰਤਿ :* ***"ਭਗਤਿ ਹੀਣੁ ਨਾਨਕੁ ਜਨੁ ਜੰਪੈ"*** ਤੋਂ ਭਾਵ ਹੈ ਕਿ ਕਠਨ ਤਪਸਿਆ, ਜਲ ਧਾਰਾ, ਅਗਨ ਧੂਣੀਆਂ, ਹਠਯੋਗ ਤਪ ਆਦਿ ਕਰਮਾਂ ਤੋਂ ਰਹਿਤ ਹੁੰਦਾ ਹੋਇਆ ਭੀ ਕੇਵਲ ਇਕ ਤੇਰੇ ਨਾਮੁ ਦਾ ਹੀ ਗਾਇਨ ਕਰਦਾ ਹਾਂ ਕਿਉਂਕਿ ***"ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥"*** ਨਾਮੁ ਸਿਮਰਣ ਹੀ ਮੁੱਖ ਕਰਮ ਹੈ, ਹੋਰ ਕਰਮ ਸਭ ਗਉਣ ਹਨ। ***"ਜਪੁ ਤਪੁ ਕਰਿ ਕਰਿ ਸੰਜਮ ਥਾਕੀ ਹਠਿ ਨਿਗ੍ਰਹਿ ਨਹੀ ਪਾਈਐ ॥"*** (ਆਸਾ ਮ: ੧, ਅੰ: ੪੩੬) ਜਪ ਤਪ, ਹਠ ਯੋਗ ਦੁਆਰਾ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ। ਇਸ ਵਾਸਤੇ ਮੈਂ ਤਾਂ ***"ਨਾਨਕ ਅਨਦਿਨੁ ਗੁਣ ਉਚਰੈ"*** (ਕਾਨੜਾ ਮ: ੪, ਅੰ: ੧੩੧੩) ਓਸ ਵਾਹਿਗੁਰੂ ਦੇ ਹਰ ਸਮੇਂ ਗੁਣ ਗਾਇਨ, ਕੀਰਤਨ ਅਰ ਨਾਮੁ ਸਿਮਰਣ ਕਰਦਾ ਹਾਂ।

*The word 'Suhi' connotes the state of being saturated/enlightened to the core. Gurbani, in Raag Suhi, delineates the fundamental truth that being spiritual cannot be just one of the many activities in life; it is not an outer vesture; it is orientation at the core level involving the total self.*

*The opening shabad (hymn) in Raag Suhi brings home the significance of the process of self-realization by using the metaphor of a vessel being cleaned before milk may be poured into it. The process gets initiated when one's mind learns to be its own overseeing monitor. How to make one's reflecting-self reflect upon itself?*

## ਸੂਹੀ ਮਹਲਾ ੧ ਘਰੁ ੨

## ੧ੴ ਸਤਿਗੁਰ ਪ੍ਰਸਾਦਿ ॥

**ਅੰਤਰਿ ਵਸੈ ਨ ਬਾਹਰਿ ਜਾਇ ॥ ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਇ ॥੧॥ ਐਸਾ ਗਿਆਨੁ ਜਪਹੁ ਮਨ ਮੇਰੇ ॥ ਹੋਵਹੁ ਚਾਕਰ ਸਾਚੇ ਕੇਰੇ ॥੧॥ ਰਹਾਉ ॥ ਗਿਆਨੁ ਧਿਆਨੁ ਸਭੁ ਕੋਈ ਰਵੈ ॥ ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥੨॥ ਸੇਵਾ ਕਰੇ ਸੁ ਚਾਕਰੁ ਹੋਇ ॥ ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ ॥੩॥ ਹਮ ਨਹੀ ਚੰਗੇ ਬੁਰਾ ਨਹੀ ਕੋਇ ॥ ਪ੍ਰਣਵਤਿ ਨਾਨਕੁ ਤਾਰੇ ਸੋਇ ॥੪॥੧॥੨॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੮*

*ਸ਼ਬਦਾਰਥ :* ਅੰਤਰਿ = ਅੰਦਰ। ਅੰਮ੍ਰਿਤੁ = ਨਾਮੁ ਅੰਮ੍ਰਿਤ। ਬਿਖੁ = ਵਿਹੁ, ਜ਼ਹਿਰ। ਚਾਕਰ = ਦਾਸ, ਸੇਵਕ। ਕੇਰੇ = ਓਸ ਦੇ। ਰਵੈ = ਉਚਾਰਦਾ, ਆਖਦਾ। ਭਵੈ = ਭਟਕਦਾ, ਭੌਂਦਾ ਫਿਰਦਾ। ਰਵਿ = ਵਿਆਪਕ।

*ਸਾਰ ਭਾਵ :* ਨਿਸ਼ਕਾਮ ਸੇਵਾ ਅਰ ਨਿਰਮਾਣ ਸੇਵਕ ਹੋਣਾ ਹੀ ਗੁਰਮਤ ਮਾਰਗ ਹੈ।

| ਮੂਲ | ਅਰਥ |
|---|---|
| **ਅੰਤਰਿ ਵਸੈ ਨ ਬਾਹਰਿ ਜਾਇ ॥ ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਇ ॥੧॥** | ਹੇ ਜੀਵ! ਓਹ ਵਾਹਿਗੁਰੂ ਤੇਰੇ ਅੰਦਰ ਹੀ ਵੱਸ ਰਿਹਾ ਹੈ ਤੂੰ ਓਸ ਨੂੰ ਬਾਹਰ ਲੱਭਣ ਨਾ ਜਾਹ। ਹਿਰਦੇ ਅੰਦਰਲਾ ਅੰਮ੍ਰਿਤ ਰਸ ਛੱਡ ਕੇ ਸੰਸਾਰਕ ਵਿਸ਼ੇ ਵਿਕਾਰਾਂ ਦਾ ਜ਼ਹਿਰ ਕਿਉਂ ਖਾਂਦਾ ਹੈਂ॥੧॥ |
| **ਐਸਾ ਗਿਆਨੁ ਜਪਹੁ ਮਨ ਮੇਰੇ ॥ ਹੋਵਹੁ ਚਾਕਰ ਸਾਚੇ ਕੇਰੇ ॥੧॥ ਰਹਾਉ ॥** | ਹੇ ਮੇਰੇ ਮਨ! ਐਸਾ ਗਿਆਨ ਦ੍ਰਿੜ੍ਹ ਕਰ, ਓਸ ਸੱਚੇ ਪਾਤਿਸ਼ਾਹ ਦਾ ਚਾਅ ਨਾਲ ਦਾਸ ਬਣ ਭਾਵ ਓਸੇ ਦੀ ਅਰਾਧਨਾ ਸੇਵਾ ਕਰ॥ ੧॥ ਰਹਾਉ॥ |
| **ਗਿਆਨੁ ਧਿਆਨੁ ਸਭੁ ਕੋਈ ਰਵੈ ॥ ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥੨॥** | ਆਖਣ ਮਾਤਰ ਤਾਂ ਹਰ ਇਕ ਬੜਾ ਗਿਆਨ ਧਿਆਨ ਕਥਨ ਕਰਦਾ ਹੈ। ਪਰ ਮਾਇਆ ਦੇ ਬੰਧਨਾਂ ਵਿਚ ਬੱਧਾ ਹੋਇਆ ਸਾਰਾ ਸੰਸਾਰ ਭਟਕਦਾ ਫਿਰਦਾ ਹੈ॥੨॥ |

**ਸੇਵਾ ਕਰੇ ਸੁ ਚਾਕਰੁ ਹੋਇ ॥**
**ਜਲਿ ਥਲਿ ਮਹੀਅਲਿ**
**ਰਵਿ ਰਹਿਆ ਸੋਇ ॥੩॥**

ਜਿਹੜਾ ਨਿਰਮਾਣ ਹੋ ਕੇ ਸੇਵਾ ਕਰਦਾ ਹੈ ਉਹੀਓ ਹੀ ਸੱਚਾ ਸੇਵਕ ਹੁੰਦਾ ਹੈ ਅਰ ਉਸੇ ਨੂੰ ਹੀ ਜਲ, ਥਲ, ਪ੍ਰਿਥਵੀ, ਆਕਾਸ਼ ਵਿਚ ਵਿਆਪਕ ਹੋ ਰਿਹਾ ਵਾਹਿਗੁਰੂ ਦਿੱਸਦਾ ਹੈ ॥੩॥

**ਹਮ ਨਹੀ ਚੰਗੇ ਬੁਰਾ ਨਹੀ ਕੋਇ ॥**
**ਪ੍ਰਣਵਤਿ ਨਾਨਕੁ ਤਾਰੇ ਸੋਇ**
**॥੪॥੧॥੨॥**

ਉਹ ਆਪਣੇ ਆਪ ਨੂੰ ਚੰਗਾ ਨਹੀਂ ਸਮਝਦਾ ਤੇ ਕਿਸੇ ਹੋਰਸ ਨੂੰ ਮੰਦਾ ਨਹੀਂ ਜਾਣਦਾ। ਅਰ ਉਹ ਨਿਰਮਾਣ ਸੇਵਕ ਹੋਰਨਾਂ ਨੂੰ ਭੀ ਤਾਰ ਲੈਂਦਾ ਹੈ ॥੪॥੧॥੨॥

*ਸਬਦੁ ਸੁਰਤਿ :* ***"ਹੋਵਹੁ ਚਾਕਰ ਸਾਚੇ ਕੇਰੇ॥"*** ਭਾਵ ਸੱਚੇ ਹਿਰਦੇ ਨਾਲ ਚਾਅ ਉਤਸਾਹ ਭਰਪੂਰ ਮਨ ਕਰਕੇ ਸੇਵਕ ਬਣੋ ਅਰ ਸਤਿਗੁਰਾਂ ਪਾਸ ਪ੍ਰਾਰਥਨਾਂ ਕਰੋ ਕਿ ***"ਸੇਵਾ ਮੰਗੈ ਸੇਵਕੋ ਲਾਈਆਂ ਅਪੁਨੀ ਸੇਵ ॥"*** (ਸਿਰੀਰਾਗੁ ਮ: ੫, ਅੰਗ: ੪੩-੪੪) ਹੇ ਸਤਿਗੁਰੋ ! ਮੈਂ ਸੇਵਕ ਨੂੰ ਸੇਵਾ ਦਾ ਦਾਨ ਬਖ਼ਸ਼ੋ ਅਤੇ ਆਪਣੀ ਸੇਵਾ ਕਰਣ ਵਾਸਤੇ ਮੈਨੂੰ ਲਾ ਲਓ। ਉਸ ਉਪਰੰਤ ***"ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ॥"*** (ਗਉੜੀ ਸੁਖਮਨੀ ਮ: ੫, ਅੰ: ੨੮੬-੮੭) ਜੋ ਨਿਸ਼ਕਾਮ ਭਾਵਨਾ ਨਾਲ ਸੇਵਾ ਕਰਦਾ ਹੈ ਉਸ ਨਿਰਮਾਣ ਸੇਵਕ ਨੂੰ ਸੱਚ ਸਰੂਪ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਂਦੀ ਹੈ।

*Gurbani, in Raag Suhi, reveals step by step, the process which enables an individual to learn to live in an enlightened way.*
*Willing and active service of others induces humility, because in this way one can realize identical patterns, free from any hierarchical gradation, among apparently dissimilar entities. Thus may be initiated the process of self-realization in which mind learns to reflect upon itself. In an enlightened mode, one's sentient being and one's living create a symbiosis.*

*No way can it be so*
*That we are higher*
*Than others, so low.*

**ਸੂਹੀ ਮਹਲਾ ੧ ਘਰੁ ੬ ੴ ਸਤਿਗੁਰ ਪ੍ਰਸਾਦਿ ॥**

**ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥ ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥੧॥ ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ॥ ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥੧॥ ਰਹਾਉ ॥ ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ॥ ਢਠੀਆ ਕੰਮਿ ਨ ਆਵਨੀ੍ ਵਿਚਹੁ ਸਖਣੀਆਹਾ ॥੨॥ ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍ ॥ ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍ ॥੩॥ ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍ ॥ ਸੇ ਫਲ ਕੰਮਿ ਨ ਆਵਨੀ੍ ਤੇ ਗੁਣ ਮੈ ਤਨਿ ਹੰਨਿ੍ ॥੪॥ ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ ॥ ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ॥੫॥ ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ ॥ ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ ॥੬॥੧॥੩॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੯*

*ਸ਼ਬਦਾਰਥ :* ਉਜਲੁ = ਸੁਥਰਾ, ਸੁਹਣਾ। ਕੈਹਾ = ਇਕ ਲਿਸ਼ਕਵੀਂ ਧਾਤ ਜਿਸ ਦੇ ਬਣੇ ਭਾਂਡਿਆਂ ਵਿਚ ਪੰਡਿਤ ਲੋਗ ਭੋਜਨ ਆਦਿ ਨਹੀਂ ਖਾਂਦੇ। ਚਿਲਕਣਾ = ਲਿਸ਼ਕਣਾ। ਘੋਟਿਮ = ਘਸਾਉਣਾ। ਮਸੁ = ਸਿਆਹੀ। ਮੰਡਪ = ਮਹੱਲ। ਮਾੜੀਆ = ਅਟਾਰੀਆਂ, ਦੁਮੰਜ਼ਲੇ ਤਿਮੰਜ਼ਲੇ। ਪਾਸਹੁ = ਚੁਪਾਸਿਓਂ। ਚਿਤਵੀਆਹਾ= ਚਿਤ੍ਰੀਆਂ ਮਿਤ੍ਰੀਆਂ। ਸਖਣੀਆਹਾ = ਖ਼ਾਲਮਖ਼ਾਲੀ। ਬਗਾ = ਬਗਲੇ। ਬਗੇ = ਸੁਫ਼ੈਦ, ਚਿੱਟੇ। ਮੰਝਿ = ਵਿਚ। ਘੁਟਿ ਘੁਟਿ = ਲੁੱਟ ਪੁੱਟ ਕੇ। ਬਗੇ = ਹੰਸ। ਸਿੰਮਲ ਰੁਖੁ = ਸਿੰਮਲ ਦਾ ਦਰੱਖ਼ਤ ਜੋ ਬੜਾ ਲੰਮਾ ਚੌੜਾ ਤੇ ਗਾਹੜਾ ਹੁੰਦਾ ਹੈ, ਉਸ ਦੇ ਫਲ ਫਿੱਕੇ ਤੇ ਚੀਹੜੇ ਹੁੰਦੇ ਹਨ, ਜਿਸ ਵਿਚ ਤੋਤੇ ਦੀ ਚੁੰਝ ਫਸ ਜਾਂਦੀ ਹੈ। ਡੂਗਰ = ਭਿਆਨਕ, ਪਹਾੜੀ ਰਾਹ।

*ਸਾਰ ਭਾਵ :* ਸੱਚੇ ਸੱਜਣ ਤਾਂ ਕੇਵਲ ਸਤਿਗੁਰੂ ਹੀ ਹਨ।

| **ਮੂਲ** | **ਅਰਥ** |
|---|---|
| **ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥** | ਜਿਵੇਂ ਕੈਂਹ ਦਾ ਬਰਤਨ ਦੇਖਣ ਵਿਚ ਤਾਂ ਬੜਾ ਸੁਹਣਾ ਚਮਕਦਾਰ ਹੁੰਦਾ ਹੈ ਪਰ ਜੇ ਉਸ ਨੂੰ ਥੋੜ੍ਹਾ ਜਿਹਾ ਹੀ ਘਸਾਇਆ ਜਾਵੇ ਤਾਂ ਉਸ ਵਿਚੋਂ ਕਲੱਤਣ ਦੀ ਸਿਆਹੀ ਨਿਕਲ ਆਉਂਦੀ ਹੈ। |

ਧੋਤਿਆ ਜੂਠਿ ਨ ਉਤਰੈ
ਜੇ ਸਉ ਧੋਵਾ ਤਿਸੁ ॥੧॥

ਭਾਵੇਂ ਉਸ ਨੂੰ ਸੈਂਕੜੇ ਵਾਰੀ ਭੀ ਧੋਈ ਜਾਵੋ, ਉਸ ਦੇ ਅੰਦਰਲੀ ਕਲੱਤਣ ਦੀ ਜੂਠ ਦੂਰ ਨਹੀਂ ਹੁੰਦੀ॥੧॥

ਸਜਣ ਸੇਈ ਨਾਲਿ ਮੈ
ਚਲਦਿਆ ਨਾਲਿ ਚਲੰਨ੍ਹਿ ॥

ਸੱਜਣ ਤਾਂ ਉਹੀਓ ਹੀ ਹੁੰਦੇ ਹਨ ਜੋ ਪੂਰਾ ਪੂਰਾ ਸਾਥ ਦੇਣ ਅਰਥਾਤ ਜਿਥੇ ਜਾਈਏ ਉਥੇ ਨਾਲ ਚੱਲਣ।

ਜਿਥੈ ਲੇਖਾ ਮੰਗੀਐ
ਤਿਥੈ ਖੜੇ ਦਿਸੰਨਿ ॥੧॥ ਰਹਾਉ ॥

ਏਥੋਂ ਤੀਕ ਸਾਥ ਦੇਣ ਕਿ ਜਦੋਂ ਧੁਰ ਦਰਗਾਹੇ ਜਿਥੇ ਕਰਮਾਂ ਦਾ ਲੇਖਾ ਮੰਗਿਆ ਜਾਣਾ ਹੈ, ਤਦੋਂ ਨਾਲ ਖੜੇ ਹੋਣ, ਭਾਵ ਪੂਰੇ ਸਹਾਇਕ ਹੋਣ॥੧॥ ਰਹਾਉ॥

ਕੋਠੇ ਮੰਡਪ ਮਾੜੀਆ
ਪਾਸਹੁ ਚਿਤਵੀਆਹਾ ॥

ਦੁਹਾਸ਼ਮੀਆਂ ਤਿਹਾਸ਼ਮੀਆਂ ਮਾੜੀਆਂ ਮਮਟੀਆਂ ਬਣੀਆਂ ਹੋਈਆਂ ਅੰਦਰੋਂ ਬਾਹਰੋਂ ਦੋਨੋਂ ਪਾਸਿਓਂ ਚਿਤ੍ਰੀਆਂ ਮਿਤ੍ਰੀਆਂ ਦਿਸ ਰਹੀਆਂ ਹਨ।

ਢਠੀਆ ਕੰਮਿ ਨ ਆਵਨੀ੍
ਵਿਚਹੁ ਸਖਣੀਆਹਾ ॥੨॥

ਢਹਿ ਢੇਰੀ ਹੋ ਜਾਣ ਪਰ ਕਿਸੇ ਭੀ ਕੰਮ ਨਹੀਂ ਆਉਣੀਆਂ ਕਿਉਂਕਿ ਇਹ ਅੰਦਰੋਂ ਖ਼ਾਲਮਖ਼ਾਲੀ, ਸੱਖਣੀਆਂ ਹਨ॥੨॥

ਬਗਾ ਬਗੇ ਕਪੜੇ
ਤੀਰਥ ਮੰਝਿ ਵਸੰਨ੍ਹਿ ॥

ਭਾਵੇਂ ਪਖੰਡੀ ਲੋਕ ਬਗਲੇ ਭਗਤ ਵਾਂਗ ਸੁਫ਼ੈਦ ਬਸਤਰ ਪਹਿਨ ਕੇ ਤੀਰਥਾਂ ਉਪਰ ਨਿਵਾਸ ਕਰਦੇ ਹਨ, ਪਰ

ਘੁਟਿ ਘੁਟਿ ਜੀਆ ਖਾਵਣੇ
ਬਗੇ ਨਾ ਕਹੀਅਨ੍ਹਿ ॥੩॥

ਉਹ ਯਾਤਰੂਆਂ ਰੂਪੀ ਜੀਵਾਂ ਨੂੰ ਚੰਗੀ ਤਰ੍ਹਾਂ ਲੁੱਟ ਕੇ ਖਾਂਦੇ ਹਨ ਇਸ ਕਰਕੇ ਉਹ ਨਿਰਮਲ ਮਨ ਦੇ ਹੰਸ ਨਹੀਂ ਕਹੇ ਜਾ ਸਕਦੇ॥੩॥

ਸਿੰਮਲ ਰੁਖੁ ਸਰੀਰੁ ਮੈ
ਮੈਜਨ ਦੇਖਿ ਭੁਲੰਨ੍ਹਿ ॥

ਜਿਵੇਂ ਲੰਬੇ ਚੌੜੇ ਸਿੰਮਲ ਦੇ ਦਰਖ਼ਤ ਨੂੰ ਤੋਤੇ ਦੇਖ ਕੇ ਭੁੱਲ ਜਾਂਦੇ ਹਨ ਤਿਵੇਂ ਹੀ ਖੋਟੇ ਮਨ ਵਾਲੇ ਦੀ ਦਿੱਖ ਹੈ।

ਸੇ ਫਲ ਕੰਮਿ ਨ ਆਵਨੀ੍
ਤੇ ਗੁਣ ਮੈ ਤਨਿ ਹੰਨ੍ਹਿ ॥੪॥

ਜਿਵੇਂ ਉਸ ਦੇ ਫਲ ਤੇ ਫੁੱਲ ਕੱਚੇ ਅਰ ਬਕਬਕੇ ਚੀਹੜੇ ਹੋਣ ਕਰਕੇ ਕਿਸੇ ਕੰਮ ਜੋਗੇ ਨਹੀਂ ਹੁੰਦੇ, ਇਸੇ ਤਰ੍ਹਾਂ ਖੋਟੇ ਮਨਾਂ ਵਾਲੇ ਕਿਸੇ ਦੇ ਕੰਮ ਨਹੀਂ ਆਉਂਦੇ॥੪॥

ਅੰਧੁਲੈ ਭਾਰੁ ਉਠਾਇਆ
ਡੂਗਰ ਵਾਟ ਬਹੁਤੁ ॥

ਜਿਵੇਂ ਕੋਈ ਹੋਵੇ ਤਾਂ ਅੰਨ੍ਹਾਂ ਅਰ ਸਿਰ ਉਤੇ ਬਹੁਤ ਸਾਰਾ ਬੋਝ ਚੁੱਕ ਲਵੇ ਅਰ ਰਸਤਾ ਭੀ ਬੜਾ ਔਖਾ ਉੱਘੜ ਦੁੱਗੜ ਪਹਾੜੀ ਹੋਵੇ।

ਅਖੀ ਲੋੜੀ ਨਾ ਲਹਾ
ਹਉ ਚੜਿ ਲੰਘਾ ਕਿਤੁ ॥੫॥

ਅੱਖਾਂ ਨਾਲ ਦਿੱਸਦਾ ਵੀ ਨਾ ਹੋਵੇ ਤਾਂ ਉਹ ਕਿਸ ਤਰ੍ਹਾਂ ਚੜ੍ਹਾਈ ਚੜ੍ਹ ਕੇ ਲੰਘ ਸਕੇਗਾ॥੫॥

**ਚਾਕਰੀਆ ਚੰਗਿਆਈਆ**
**ਅਵਰ ਸਿਆਣਪ ਕਿਤੁ ॥**

ਇਸ ਭਿਆਨਕ ਰਸਤੇ ਤੋਂ ਪਾਰ ਹੋਣ ਲਈ ਸੰਸਾਰੀ ਪਦਵੀਆਂ, ਚੰਗੇ ਬਣਨ ਦੇ ਹੀਲੇ, ਚਤੁਰਾਈਆਂ ਤੇ ਚਲਾਕੀਆਂ ਆਦਿ ਕਿਸੇ ਕੰਮ ਨਹੀਂ ਆਉਣੀਆਂ।

**ਨਾਨਕ ਨਾਮੁ ਸਮਾਲਿ ਤੂੰ**
**ਬਧਾ ਛੁਟਹਿ ਜਿਤੁ ॥੬॥੧॥੩॥**

ਹੇ ਜੀਵ! ਐਸੇ ਬਿਖੜੇ ਰਾਹ ਦੇ ਬੰਧਨ ਵਿਚੋਂ ਛੁੱਟਣ ਲਈ ਵਾਹਿਗੁਰੂ ਨਾਮੁ ਦਾ ਸਿਮਰਣ ਕਰ॥੬॥੧॥੩॥

***ਸਬਦੁ ਸੁਰਤਿ : "ਸਜਣ ਸੇਈ ਨਾਲਿ ਮੈ"*** ਪਖੰਡੀ, ਮਤਲਬ ਪ੍ਰਸਤ, ਮੋਮੋ ਠਗਣੇ, ਕਠੋਰ ਮਨਾਂ ਵਾਲੇ, ਸੱਜਣ ਠੱਗ ਵਰਗੇ ਦਿਖਾਵੇ ਦੇ ਮਿੱਤਰ ਇਸ ਸੰਸਾਰ ਵਿਚ ਬਹੁਤ ਹੁੰਦੇ ਹਨ। ਉਨ੍ਹਾਂ ਪਾਸੋਂ ਕਿਸੇ ਨੂੰ ਲਾਭ ਪ੍ਰਾਪਤ ਨਹੀਂ ਹੋ ਸਕਦਾ, ਜਿਵੇਂ ***"ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ॥"*** (ਆਸਾ ਮ: ੧, ਅੰ: ੪੭੦) ਸਿੰਮਲ ਰੁੱਖ ਅਵਗੁਣਾਂ ਭਰਪੂਰ ਹੈ, ਇਸੇ ਤਰ੍ਹਾਂ ਲੋਭੀ ਲਾਲਚੀ ਬੰਦਾ ਨਿਰੋਲ ਠੱਗੀ ਦਾ ਹੀ ਰੂਪ ਹੁੰਦਾ ਹੈ। ਉਸ ਵਿਚ ਕੋਈ ਗੁਣ ਨਹੀਂ ਜਿਵੇਂ ਕੈਹਾਂ ਦੇਖਣ ਨੂੰ ਬੜਾ ਸੁੰਦਰ ਹੁੰਦਾ ਹੈ ਪਰ ਉਸ ਵਿਚ ਨਿਰੀ ਕਾਲਖ ਹੀ ਭਰੀ ਪਈ ਹੈ, ਤਥਾ ਤੀਰਥਾਂ ਤਟਾਂ ਪਰ ਸੁਫ਼ੈਦ ਬਸਤ੍ਰ ਪਹਿਨੇ ਬਗਲੇ ਭਗਤ ਅਨਜਾਣ ਲੋਕਾਂ ਨੂੰ ਕਿਰਿਆ ਕਰਮਾਂ ਦੇ ਬੰਧਨਾਂ ਵਿਚ ਚੰਗੀ ਤਰ੍ਹਾਂ ਲੁੱਟ ਪੁੱਟ ਕੇ ਖਾਂਦੇ ਹਨ, ਅਰ ***"ਬਗੁਲੇ ਜਿਉ ਰਹਿਆ ਪੰਖ ਪਸਾਰਿ॥"*** (ਭੈਰਉ ਮ: ੫, ਅੰ: ੧੧੫੨) ਸੁਫ਼ੈਦ ਪੋਸ਼ੀ ਵਿਚ ਪਖੰਡ ਪਸਾਰਦੇ ਹਨ। ਇਹ ਸਭ ਕੱਚੇ ਸੱਜਣ ਲੋਕ ਹਨ ਜੋ ਸੱਚੇ ਮਨ ਨਾਲ ਸਾਥ ਨਹੀਂ ਦਿੰਦੇ। ਇਸ ਵਾਸਤੇ ***"ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍॥ ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥"*** ਸੱਚੇ ਸੱਜਣ ਉਹੋ ਹੀ ਹਨ ਜੋ ਹਰ ਸਮੇਂ ਨਾਲ ਰਹਿਣ। ਜਮਰਾਜ ਦੇ ਲੇਖੇ ਮੰਗਣ ਸਮੇਂ ਭੀ ਸਾਥ ਦੇਣ ਪ੍ਰੰਤੂ ਨਾਲ ਰਹਿਣ ਵਾਲੇ ਸੱਜਣ ਤਾਂ ਕੇਵਲ ਸਤਿਗੁਰੂ ਹੀ ਹਨ ***"ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥ ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥"*** (ਡਖਣੇ ਮ: ੫, ਅੰ: ੧੧੦੨) ਜਿਹੜੇ ਸੰਸਾਰੀ ਸੱਜਣਾਂ ਵਾਂਗ ਜਿਊਂਦਿਆਂ ਛੱਡ ਜਾਣ ਵਾਲੇ ਤਾਂ ਕੀ, ਮਰਣ ਉਪਰੰਤ ਭੀ ਛੱਡ ਕੇ ਨਹੀਂ ਜਾਂਦੇ।

***In the process of self-realization, Gurbani is truly supportive. While cataloguing the discrepancies/contradictions/distortions in the conduct of others, Gurbani, in fact, asks one to reflect upon one's own conduct. One is made aware of the pretensions and hypocritical ways of others, not to gloat over their failings but to use them as a self-check to ensure that one does not succumb to these shallow modes in one's own living. Being so shall make an individual rise above the merely material ways, which are inherently corruptible. Waheguru-naam fills, the otherwise degenerating shells, with substance and values, rendering them significant. This significance shall continue to serve others even when one has ceased to be.***

***They truly are our friends, who support us every way***
***Stand by us through thick and thin, demure not when need to pay.***

## ਸੂਹੀ ਮਹਲਾ ੧ ॥

**ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥ ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ ॥੧॥ ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ ॥੧॥ ਰਹਾਉ ॥ ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ ॥ ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ ॥੨॥ ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ ॥ ਆਵਾ ਗਉਣੁ ਨਿਵਾਰਿਆ ਹੈ ਸਾਚਾ ਸੋਈ ॥੩॥ ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ ॥ ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ ॥੪॥ ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ ॥ ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ ॥੫॥੨॥੪॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੯*

*ਸ਼ਬਦਾਰਥ:* ਬੇੜੁਲਾ = ਬੇੜਾ, ਬਹੁਤ ਸਾਰੀਆਂ ਪੱਧਰੀਆਂ ਲੱਕੜਾਂ ਨੂੰ ਰੱਸੀ ਨਾਲ ਬੰਨ੍ਹ ਕੇ ਬਣਾਇਆ ਤੁਲਹਾ। ਵਹੇਲਾ = ਸ਼ੀਘਰ। ਸਰਵਰੁ = ਸ੍ਰੋਵਰ ਵਰਗੀ ਡੂੰਘੀ ਵੈਤਰਨੀ ਨਦੀ। ਸੁਹੇਲਾ = ਸੌਖਾ। ਮੰਜੀਠੜਾ = ਮਜੀਠ ਦੀ ਡੰਡੀ ਵਿਚੋਂ ਨਿਕਲਿਆ ਪੱਕਾ ਰੰਗ। ਢੋਲਾ = ਪਿਆਰਾ। ਗੰਠੜੀਐ = ਗੰਢ ਵਿਚ, ਪੱਲੇ ਵਿਚ। ਆਵਾ ਗਉਣੁ = ਆਉਣਾ ਜਾਣਾ, ਜੰਮਣਾ ਮਰਣਾ। ਨਿਵਾਰਿਆ = ਦੂਰ ਕੀਤਾ। ਚੋਲਾ = ਬਸਤਰ, ਮਨ ਨੂੰ ਪਹਿਨਾਉਣ ਵਾਲਾ, ਪ੍ਰੇਮ ਰੂਪੀ। ਸਹ = ਪਤੀ ਪ੍ਰਮੇਸ਼ਰ। ਖਰਾ = ਨਿਰਮਲ, ਸੱਚਾ ਸੁੱਚਾ। ਖਸਮੁ = ਮਾਲਕ, ਸੁਆਮੀ, ਅਕਾਲ ਪੁਰਖੁ।

*ਸਾਰ ਭਾਵ:* ਬਿਖਮ ਮਾਰਗ ਵਿਖੇ ਵਾਹਿਗੁਰੂ ਨਾਮੁ ਹੀ ਸਹਾਇਕ ਹੈ।

| ਮੂਲ | ਅਰਥ |
|---|---|
| **ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥** | ਹੇ ਸੱਜਣ ਜਨ! ਵਾਹਿਗੁਰੂ ਨਾਮੁ ਸਿਮਰਣ ਅਤੇ ਆਤਮ ਸੰਜਮ ਰੂਪੀ ਇਕ ਸੁੰਦਰ ਬੇੜਾ ਤਿਆਰ ਕਰ, ਜਿਸ ਦੇ ਆਸਰੇ ਸੰਸਾਰ ਸਮੁੰਦਰ ਵਿਚੋਂ ਛੇਤੀ ਨਾਲ ਭਾਵ ਸ਼ੀਘਰ ਹੀ ਪਾਰ ਹੋ ਜਾਵੇਂਗਾ। |

| | |
|---|---|
| ਨਾ ਸਰਵਰੁ ਨਾ ਊਛਲੈ<br>ਐਸਾ ਪੰਥੁ ਸੁਹੇਲਾ ॥੧॥ | ਸਰੋਵਰ ਵਰਗੀ ਡੂੰਘੀ ਵੈਤਰਨੀ ਨਦੀ ਉਛਾਲੇ ਨਹੀਂ ਮਾਰੇਗੀ ਅਤੇ ਉਸ ਉਤੋਂ ਤਰਨ ਵਾਸਤੇ ਤੇਰਾ ਰਸਤਾ ਭੀ ਐਸਾ ਸੌਖਾ ਹੋ ਜਾਵੇਗਾ ॥੧॥ |
| ਤੇਰਾ ਏਕੋ ਨਾਮੁ ਮੰਜੀਠੜਾ<br>ਰਤਾ ਮੇਰਾ ਚੋਲਾ<br>ਸਦ ਰੰਗ ਢੋਲਾ ॥੧॥ ਰਹਾਉ ॥ | ਹੇ ਪਿਆਰੇ ਸਿਰਜਣਹਾਰ! ਮੈਂ ਤਾਂ ਤੇਰੇ ਇਕ ਨਾਮੁ ਸਿਮਰਣ ਨਾਲ ਪ੍ਰੇਮ ਕਰਣ ਵਾਲਾ ਮਜੀਠੀ ਰੰਗ ਵਾਂਗ ਪੱਕਾ ਚੋਲਾ ਰੰਗ ਲਿਆ ਹੈ, ਜਿਸ ਵਿਚ ਸਦਾ ਹੀ ਆਨੰਦ ਮਾਣ ਰਿਹਾ ਹਾਂ ॥੧॥ਰਹਾਉ॥ |
| ਸਾਜਨ ਚਲੇ ਪਿਆਰਿਆ<br>ਕਿਉ ਮੇਲਾ ਹੋਈ ॥ | ਹੇ ਸੱਜਣ! ਤੂੰ ਪਿਆਰੇ ਦੀ ਭਾਲ ਲਈ ਜੋ ਤੁਰਿਆ ਹੈਂ ਤਾਂ ਤੂੰ ਕੀ ਇਹ ਜਾਣਦਾ ਹੈਂ ਕਿ ਓਸ ਦਾ ਮਿਲਾਪ ਕਿਵੇਂ ਹੋਵੇਗਾ? |
| ਜੇ ਗੁਣ ਹੋਵਹਿ ਗੰਠੜੀਐ<br>ਮੇਲੇਗਾ ਸੋਈ ॥੨॥ | ਜੇ ਤੇਰੀ ਗੰਢ ਵਿਚ ਭਾਵ ਪੱਲੇ ਕੁਝ ਗੁਣ ਹੋਣਗੇ ਤਾਂ ਹੀ ਓਹ ਤੈਨੂੰ ਆਪਣੇ ਨਾਲ ਮੇਲ ਲਵੇਗਾ ॥੨॥ |
| ਮਿਲਿਆ ਹੋਇ ਨ ਵੀਛੁੜੈ<br>ਜੇ ਮਿਲਿਆ ਹੋਈ ॥ | ਜੇ ਸੱਚੇ ਮਨ ਨਾਲ ਮੇਲ ਹੋ ਜਾਵੇ ਤਾਂ ਫੇਰ ਮਿਲੇ ਹੋਏ ਦਾ ਵਿਛੋੜਾ ਨਹੀਂ ਹੁੰਦਾ। |
| ਆਵਾ ਗਉਣੁ ਨਿਵਾਰਿਆ<br>ਹੈ ਸਾਚਾ ਸੋਈ ॥੩॥ | ਕਿਉਂਕਿ ਓਹ ਸੱਚਾ ਪਾਤਿਸ਼ਾਹ ਆਉਣਾ ਜਾਣਾ, ਜੰਮਣਾ ਮਰਣਾ ਦੂਰ ਕਰ ਦਿੰਦਾ ਹੈ ॥੩॥ |
| ਹਉਮੈ ਮਾਰਿ ਨਿਵਾਰਿਆ<br>ਸੀਤਾ ਹੈ ਚੋਲਾ ॥ | ਜਿਸ ਨੇ ਹਉਮੈ ਹੰਕਾਰ ਨੂੰ ਦੂਰ ਕਰਕੇ ਨਿਰਅਭਿਮਾਨਤਾ ਦਾ ਮਨ ਉਪਰਲਾ ਚੋਲਾ ਪਾਉਣ ਲਈ ਸਿਉਂ ਲਿਆ ਹੈ। |
| ਗੁਰ ਬਚਨੀ ਫਲੁ ਪਾਇਆ<br>ਸਹ ਕੇ ਅੰਮ੍ਰਿਤ ਬੋਲਾ ॥੪॥ | ਉਸ ਨੇ ਸਤਿਗੁਰਾਂ ਦੇ ਅੰਮ੍ਰਿਤ ਸਰੂਪ ਪ੍ਰਵਚਨ ਸੁਣਕੇ ਵਾਹਿਗੁਰੂ ਪ੍ਰਾਪਤੀ ਦਾ ਫਲ ਪ੍ਰਾਪਤ ਕਰ ਲਿਆ ਹੈ ॥੪॥ |
| ਨਾਨਕੁ ਕਹੈ ਸਹੇਲੀਹੋ<br>ਸਹੁ ਖਰਾ ਪਿਆਰਾ ॥ | ਹੇ ਸਤਿਸੰਗੀਓ ਸਹੇਲੀਓ! ਓਹ ਸੱਚਾ ਪਤੀ ਪ੍ਰਮੇਸ਼ਰ ਖਰਾ ਨਿਰਮਲ ਪਿਆਰ ਕਰਨ ਵਾਲਾ ਹੈ। |
| ਹਮ ਸਹ ਕੇਰੀਆ ਦਾਸੀਆ<br>ਸਾਚਾ ਖਸਮੁ ਹਮਾਰਾ ॥੫॥੨॥੪॥ | ਅਸੀਂ ਓਸ ਸੱਚੇ ਪਤੀ ਪ੍ਰਮੇਸ਼ਰ ਦੀਆਂ ਦਾਸੀਆਂ ਹਾਂ ਅਰ ਓਹ ਸਾਡਾ ਸੱਚਾ ਸੁਆਮੀ ਹੈ ॥੫॥੨॥੪॥ |

ਸਬਦੁ ਸੁਰਤਿ : ***"ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥"*** ਭਾਵ ਜਿਥੇ ***"ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ॥ ਤਿਥੈ ਅਵਰੁ ਨ ਕੋਈ ਜੀਉ ਇਕੇਲਾ॥ ਭੜਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ॥"*** (ਮਾਰੂ ਮ: ੧ ਅੰ: ੧੦੨੬) ਭਿਆਨਕ ਅਗਨੀ ਵਾਲੀ ਵੈਤਰਨੀ ਨਦੀ ਹੈ ਅਰ ਪ੍ਰਚੰਡ ਅਗਨ ਦੀਆ ਲਾਟਾਂ ਨਿਕਲ ਰਹੀਆਂ ਹਨ, ਉਸ ਵਿਚੋਂ ਪਾਰ ਲੰਘ ਜਾਣ ਲਈ ਵਾਹਿਗੁਰੂ ਨਾਮੁ ਸਿਮਰਣ ਦਾ ਬੇੜਾ ਤਿਆਰ ਕਰ। ਕਿਉਂਕਿ ***"ਜਹ ਮਹਾ ਭਇਆਨ ਤਪਤਿ ਬਹੁ ਘਾਮ॥ ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥"*** (ਗਉੜੀ ਸੁਖਮਨੀ ਮ: ੫, ਅੰ: ੨੬੪) ਐਸੇ ਦੁਸਤਰ ਮਾਰਗ ਵਿਖੇ ਵਾਹਿਗੁਰੂ ਨਾਮੁ ਹੀ ਠੰਢਕ ਪਾਉਣ ਵਾਲਾ ਹੈ।

*Creating meaning in life requires faith in values one has given to oneself. Steadfast in one's effort, one may yet need confirmation again and again about the authenticity of one's commitment. Gurbani offers this support by gently suggesting that Gurbani itself is a living example of sure success in this respect. The great sense of meaning/significance, once generated, knows no abating ever-after. All that one needs to do is to pursue the ideal in self-abnegating ways. Altruism can, often, degenerate into egoism. Faith in Gurbani saves one from such degeneration. Gurbani assures us of this truth, being the expression of Gurus, who were ever saturated in the colour of Waheguru.*

'Ratta mera chola
Sad rang dhola.'

## ਸੂਹੀ ਮਹਲਾ ੧ ॥

ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥ ਸੂਖੀ ਕਰੈ ਪਸਾਉ ਦੂਖ ਵਿਸਾਰਸੀ ॥ ਸਹਸਾ ਮੂਲੇ ਨਾਹਿ ਸਰਪਰ ਤਾਰਸੀ ॥੧॥ ਤਿਨ੍ਹਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ ॥ ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥ ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥੨॥ ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ ॥ ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ ॥ ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ ॥੩॥ ਘਲੇ ਆਣੇ ਆਪਿ ਜਿਸੁ ਨਾਹੀ ਦੂਜਾ ਮਤੈ ਕੋਇ ॥ ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ ॥ ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥੪॥੩॥੫॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੯*

*ਸ਼ਬਦਾਰਥ:* ਭਾਂਡੈ = ਹਿਰਦੇ ਰੂਪ ਬਰਤਨ। ਭਾਉ = ਪ੍ਰੇਮ। ਪਸਾਉ = ਪਸਾਰਾ, ਬੇਅੰਤ। ਸਹਸਾ = ਸ਼ੱਕ, ਸੰਦੇਹ। ਮੂਲੇ = ਉੱਕਾ ਹੀ, ਮੂਲੋਂ ਹੀ। ਸਰਪਰ = ਨਿਸਚੇ ਹੀ। ਦੀਖਿਆ = ਗੁਰ ਸਿਖਿਆ। ਭਾਇ = ਹੁਕਮ ਵਿਚ।

*ਸਾਰ ਭਾਵ:* ਸਰਬ ਕਲਾ ਸਮਰੱਥ ਸਾਜਣ ਢਾਹੁਣ ਵਾਲਾ ਵਾਹਿਗੁਰੂ ਆਪ ਹੀ ਹੈ।

| ਮੂਲ | ਅਰਥ |
|---|---|
| ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥ | ਜਿਨ੍ਹਾਂ ਦੇ ਹਿਰਦੇ ਰੂਪ ਭਾਂਡੇ ਵਿਚ ਪ੍ਰੇਮ ਪਿਆਰ ਦੀ ਸਮਗ੍ਰੀ ਹੈ, ਉਹੋ ਹੀ ਸੰਵਾਰੇ ਪਿਆਰੇ ਜਾਂਦੇ ਹਨ। |
| ਸੂਖੀ ਕਰੈ ਪਸਾਉ ਦੂਖ ਵਿਸਾਰਸੀ ॥ | ਉਨ੍ਹਾਂ ਦੇ ਚੌਂਪਾਸੇ ਸ਼ੁਭ ਗੁਣਾਂ ਰੂਪੀ ਸੁਖਾਂ ਦਾ ਹੀ ਪਸਾਰਾ ਪਸਰ ਜਾਂਦਾ ਹੈ ਅਰ ਕਾਮਨਾਵਾਂ ਦੇ ਦੁੱਖ ਨਵਿਰਤ ਹੋ ਜਾਂਦੇ ਹਨ। |
| ਸਹਸਾ ਮੂਲੇ ਨਾਹਿ ਸਰਪਰ ਤਾਰਸੀ ॥੧॥ | ਇਸ ਵਿਚ ਕੋਈ ਸੰਸਾ ਸ਼ੱਕ ਉੱਕਾ ਹੀ ਨਹੀਂ, ਉਹ ਨਿਸਚੇ ਹੀ ਤਰ ਜਾਣਗੇ ॥੧॥ |
| ਤਿਨ੍ਹਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ ॥ | ਜਿਨ੍ਹਾਂ ਦੇ ਧੁਰ ਤੋਂ ਹੀ ਮੱਥੇ ਉਪਰ ਲੇਖ ਲਿਖਿਆ ਹੁੰਦਾ ਹੈ, ਉਨ੍ਹਾਂ ਨੂੰ ਹੀ ਗੁਰੂ ਆਪ ਆਣ ਮਿਲਦੇ ਹਨ। |

| | |
|---|---|
| **ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥** | ਅਤੇ ਅੰਮ੍ਰਿਤ ਰੂਪ ਜੋ ਹਰੀ ਪ੍ਰਭੂ ਦਾ ਨਾਮੁ ਹੈ, ਉਸ ਨੂੰ ਜਪਣ ਦੀ ਦੀਖਿਆ ਭਾਵ ਨਾਮੁ ਸਿਮਰਣ ਰੂਪੀ ਸਿਖਿਆ ਦਿੰਦੇ ਹਨ। |
| **ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥੨॥** | ਫੇਰ ਉਹ ਸਤਿਗੁਰਾਂ ਦੀ ਰਜ਼ਾਅ ਭਾਵ ਹੁਕਮ ਵਿਚ ਚਲਦੇ ਹਨ ਅਰ ਹੋਰ ਥਾਵਾਂ ਪਰ ਭਿਖਿਆ ਨਹੀਂ ਮੰਗਦੇ ਫਿਰਦੇ ਭਾਵ ਫੇਰ ਹੋਰਨਾਂ ਪਾਸੋਂ ਕੋਈ ਮੰਗ ਨਹੀਂ ਮੰਗਦੇ, ਭਟਕਦੇ ਨਹੀਂ ॥੨॥ |
| **ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ ॥** | ਜਿਸ ਨੂੰ ਅਕਾਲ ਪੁਰਖੁ ਦੇ ਹਜ਼ੂਰ ਭਾਵ ਪਾਸ ਹੀ ਸਥਾਨ ਮਿਲ ਜਾਵੇ ਉਹ ਹੋਰ ਦੂਸਰੇ ਦੇ ਤਰਲੇ ਕਿਉਂ ਕਰੇਗਾ? |
| **ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ ॥** | ਉਸ ਨੂੰ ਤਾਂ ਦਰਵਾਜ਼ੇ ਦੇ ਅੱਗੇ ਖੜੋਤੇ ਦਰਬਾਨ ਭਾਵ ਪਹਿਰੇਦਾਰ ਮੂਲੋਂ ਹੀ ਕੁਝ ਨਹੀਂ ਪੁੱਛਦੇ। |
| **ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ ॥੩॥** | ਜਿਸ ਭਗਤ ਜਨ ਉਪਰ ਪ੍ਰਮਾਤਮਾ ਦੀ ਕ੍ਰਿਪਾ ਦ੍ਰਿਸ਼ਟੀ ਹੋ ਜਾਂਦੀ ਹੈ ਉਸ ਦੇ ਆਖਣ ਪਰ ਹੋਰ ਭੀ ਪੁੱਛ ਗਿੱਛ ਤੋਂ ਛੁੱਟ ਜਾਂਦੇ ਹਨ ॥੩॥ |
| **ਘਲੇ ਆਣੇ ਆਪਿ ਜਿਸੁ ਨਾਹੀ ਦੂਜਾ ਮਤੈ ਕੋਇ ॥** | ਜਿਸ ਕਰਣ ਕਰਾਵਣਹਾਰ ਨੂੰ ਹੋਰ ਕੋਈ ਸਲਾਹ ਮਸ਼ਵਰਾ ਦੇਣ ਵਾਲਾ ਨਹੀਂ, ਓਸ ਦੇ ਘੱਲੇ ਹੋਏ ਆਪ ਸਭ ਆਉਂਦੇ ਹਨ। |
| **ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ ॥** | ਢਾਹ ਕੇ ਬਨਾਉਣ ਵਾਲਾ ਤੇ ਬਣਾ ਕੇ ਢਾਉਣ ਵਾਲਾ ਓਹ ਸਿਰਜਣਹਾਰ ਆਪ ਹੀ ਸਭ ਜਾਨਣਹਾਰ ਹੈ। |
| **ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥੪॥੩॥੫॥** | ਜਿਸ ਉਪਰ ਵਾਹਿਗੁਰੂ ਦੀ ਕ੍ਰਿਪਾਲਤਾ ਦੀ ਨਜ਼ਰ ਹੁੰਦੀ ਹੈ, ਉਸ ਨੂੰ ਹੀ ਨਾਮੁ ਸਿਮਰਣ ਦੀ ਬਖ਼ਸ਼ਸ਼ ਕਰਦਾ ਹੈ ॥੪॥੩॥੫॥ |

*ਸਬਦੁ ਸੁਰਤਿ :* ***"ਜਿਸੁ ਨਾਹੀ ਦੂਜਾ ਮਤੈ ਕੋਇ ॥"*** ਭਾਵ ਓਸ ਕਰਣ ਕਰਾਵਣਹਾਰ ਨੂੰ ਕੋਈ ਹੋਰ ਮੱਤ, ਸਲਾਹ, ਮਸ਼ਵਰਾ ਦੇਣ ਵਾਲਾ ਨਹੀਂ, ਓਹ ਆਪ ਹੀ ਸਰਬ ਕਲਾ ਭਰਪੂਰ ਹੈ। ***"ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ ॥"*** (ਗੋਂਡ ਮ: ੫, ਅੰ: ੮੬੩) ਦੂਸਰੇ ਨੂੰ ਪੁੱਛਣ ਵਾਸਤੇ ਓਹ ਪੰਚਾਇਤ ਨਹੀਂ ਬਿਠਾਉਂਦਾ, ਜੋ ਓਸ ਦੇ ਮਨ ਵਿਚ ਆਉਂਦਾ ਹੈ ਉਹੀਓ ਕੁਝ ਕਰਦਾ ਹੈ। ***"ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥ ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥"*** (ਮਾਰੂ ਮ: ੨, ਅੰ: ੧੦੯੩) ਇਸ ਸਮਰੱਥ ਸਤਿ ਕਰਤਾਰ ਅੱਗੇ ਤਾਂ ਓਸ ਦੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਹੀ ਅਰਦਾਸ ਕਰਣੀ ਚਾਹੀਦੀ ਹੈ।

*Filled with reverential flow*
*The vessel is ever aglow.*

## ਸੂਹੀ ਮਹਲਾ ੧ ॥

ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥ ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥ ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥ ਏਤੁ ਦੁਆਰੈ ਧੋਇ ਹਛਾ ਹੋਇਸੀ ॥ ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥ ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥ ਜੇਹੇ ਕਰਮ ਕਮਾਇ ਤੇਹਾ ਹੋਇਸੀ ॥ ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥ ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥ ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥ ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ ॥੧॥੪॥੬॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੨੯-੩੦*

*ਸ਼ਬਦਾਰਥ:* ਭਾਂਡਾ = ਹਿਰਦੇ ਰੂਪ ਬਰਤਨ। ਮਲੀਣੁ = ਮੈਲ ਵਿਚ ਲੀਨ ਹੋ ਚੁੱਕਾ, ਕੁਕਰਮੀ ਮਨ। ਹੋਇ = ਹੋਣ ਨਾਲ, ਜਾਣ ਨਾਲ। ਸੋਝੀ = ਅਕਲ, ਸਮਝ, ਸੂਝ। ਵਰਤਾਇਸੀ = ਵਰਤਾਉਂਦਾ, ਬਖ਼ਸ਼ਸ਼ ਕਰਦਾ।

*ਸਾਰ ਭਾਵ:* ਸਤਿਸੰਗਤ ਹੀ ਆਤਮ ਸੂਝ ਦਿੰਦੀ ਹੈ।

| ਮੂਲ | ਅਰਥ |
|---|---|
| ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥ | ਹੇ ਜੀਵ! ਹਿਰਦੇ ਰੂਪੀ ਭਾਂਡਾ ਉਹੋ ਹੀ ਚੰਗਾ ਜਾਣਿਆ ਜਾਂਦਾ ਹੈ ਜੋ ਵਾਹਿਗੁਰੂ ਨੂੰ ਭਾ ਜਾਂਦਾ ਹੈ, ਚੰਗਾ ਲੱਗ ਜਾਂਦਾ ਹੈ। |
| ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ ॥ | ਹਿਰਦੇ ਦਾ ਭਾਂਡਾ ਜੋ ਮਹਾਨ ਕੁਕਰਮਾ ਕਰਕੇ ਗੰਦਾ ਹੋ ਗਿਆ ਹੋਵੇ ਭਾਵੇਂ ਉਸ ਨੂੰ ਕਈ ਵੇਰਾਂ ਧੋਂਦੇ ਰਹੋ ਉਹ ਉਜਲਾ ਨਹੀਂ ਹੁੰਦਾ। |
| ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥ | ਐਸੇ ਮਲੀਨ ਮਨ ਨੂੰ ਉਜਲਾ ਕਰਣ ਵਾਸਤੇ ਗੁਰਾਂ ਦੀ ਸਤਿਸੰਗਤ ਵਿਚ ਜਾ ਕੇ ਸੂਝ ਬੂਝ ਪ੍ਰਾਪਤ ਕਰੇ। |
| ਏਤੁ ਦੁਆਰੈ ਧੋਇ ਹਛਾ ਹੋਇਸੀ ॥ | ਫਿਰ ਉਨ੍ਹਾਂ ਦੇ ਕਹੇ ਅਨੁਸਾਰ ਸ਼ੁਭ ਕਰਮ ਕਰੇ ਤਾਂ ਹੀ ਸਵੱਛ ਹੋਵੇਗਾ। |
| ਮੈਲੇ ਹਛੇ ਕਾ ਵੀਚਾਰੁ ਆਪਿ ਵਰਤਾਇਸੀ ॥ | ਸਤਿਸੰਗਤ ਵਿਚ ਬੈਠ ਕੇ ਚੰਗੇ ਮੰਦੇ ਦਾ ਵਿਚਾਰ ਕਰਣ ਦੀ ਸੂਝ ਭੀ ਓਹ ਦਾਤਾਰ ਆਪ ਹੀ ਬਖ਼ਸ਼ਸ਼ ਕਰਦਾ ਹੈ। |
| ਮਤੁ ਕੋ ਜਾਣੈ ਜਾਇ ਅਗੈ ਪਾਇਸੀ ॥ | ਕਿਤੇ ਕੋਈ ਇਹ ਨਾ ਸਮਝ ਬੈਠੇ ਕਿ ਅੱਗੇ ਪ੍ਰਲੋਕ ਵਿਚ ਸਮਝ ਲਵਾਂਗੇ ਹੁਣ ਕੀ ਲੋੜ ਹੈ। |

| | |
|---|---|
| ਜੇਹੇ ਕਰਮ ਕਮਾਇ ਤੇਹਾ ਹੋਇਸੀ ॥ | ਚੇਤੇ ਰੱਖੋ! ਇਸ ਲੋਕ ਵਿਚ ਜਿਹੋ ਜਿਹੇ ਕਰਮ ਕਰੋਗੇ ਅੱਗੇ ਭੀ ਉਹੋ ਜਿਹੇ ਹੀ ਕਰਣ ਵਾਲੇ ਹੋਵੋਗੇ। |
| ਅੰਮ੍ਰਿਤੁ ਹਰਿ ਕਾ ਨਾਉ ਆਪਿ ਵਰਤਾਇਸੀ ॥ | ਪ੍ਰਭੂ ਦਾ ਜੋ ਨਾਮੁ ਅੰਮ੍ਰਿਤ ਰੂਪ ਹੈ ਉਸ ਨੂੰ ਓਹ ਆਪ ਹੀ ਬਖ਼ਸ਼ਣ ਹਾਰਾ ਹੈ। |
| ਚਲਿਆ ਪਤਿ ਸਿਉ ਜਨਮੁ ਸਵਾਰਿ ਵਾਜਾ ਵਾਇਸੀ ॥ | ਜਿਸ ਉਪਰ ਓਸ ਦੀ ਕਿਰਪਾ ਹੁੰਦੀ ਹੈ ਉਹੋ ਹੀ ਆਪਣਾ ਜਨਮ ਸੁਵਾਰ ਕੇ ਮਾਣ ਵਡਿਆਈ ਨਾਲ ਧੂਮ ਧਾਮ ਸਹਿਤ ਜਾਂਦਾ ਹੈ। |
| ਮਾਣਸੁ ਕਿਆ ਵੇਚਾਰਾ ਤਿਹੁ ਲੋਕ ਸੁਣਾਇਸੀ ॥ | ਇਹ ਮਾਣ ਵਡਿਆਈ ਨਿਰੀ ਮਨੁੱਖਾਂ ਵਿਚ ਹੀ ਨਹੀਂ ਹੁੰਦੀ ਸਗੋਂ ਤਿੰਨਾਂ ਲੋਕਾਂ ਵਿਚ ਸੁਣੀ ਜਾਂਦੀ ਹੈ। |
| ਨਾਨਕ ਆਪਿ ਨਿਹਾਲ ਸਭਿ ਕੁਲ ਤਾਰਸੀ ॥੧॥੪॥੬॥ | ਗੁਰੂ ਜੀ ਦਾ ਬਚਨ ਹੈ, ਐਸਾ ਗੁਰਮੁਖ ਆਪ ਤਾਂ ਅਨੰਦ ਯੁਕਤ ਹੁੰਦਾ ਹੀ ਹੈ ਸਗੋਂ ਆਪਣੀਆਂ ਕੁਲਾਂ ਨੂੰ ਭੀ ਤਾਰ ਲੈਂਦਾ ਹੈ ॥੧॥੪॥੬॥ |

*ਸਬਦੁ ਸੁਰਤਿ :* ***"ਗੁਰ ਦੁਆਰੈ ਹੋਇ ਸੋਝੀ ਪਾਇਸੀ ॥"*** ਅਰਥਾਤ ਜੀਵ ਆਤਮਾ ਨੂੰ ਸਵੱਛ ਕਰਣ ਵਾਲੀ ਸੂਝ ਬੂਝ ਸਤਿਸੰਗਤ ਵਿਚੋਂ ਹੀ ਪ੍ਰਾਪਤ ਹੁੰਦੀ ਹੈ। ਕਿਉਂਕਿ ***"ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ ॥"*** (ਕਾਨੜੇ ਕੀ ਵਾਰ ਮ: ੪, ਅੰ: ੧੩੧੬) ਸਤਿਸੰਗਤ ਹੀ ਸੱਚੇ ਮਾਰਗ ਦੀ ਪੜ੍ਹਾਈ ਕਰਾਉਣ ਵਾਲੀ ਪਾਠਸ਼ਾਲਾ ਹੈ ਜਿਥੋਂ ਗੁਣ ਧਾਰਨ ਕਰਕੇ ਆਤਮ ਨਿਰਮਲਤਾ ਨੂੰ ਪ੍ਰਾਪਤ ਕਰਣ ਦੀ ਸੂਝ ਬੂਝ ਮਿਲਦੀ ਹੈ।

*Self-realization is not self-confinement, or self-purification, per se. It is, in fact, extension of the self in terms of the Truth of existence. Gurbani builds the frames of reference in which this holistic awareness takes shape. This, in turn, gives one the perspective to map one's conduct aright in life. Left to one, however chaste or clean one may be, one can neither create even rhythms of life for oneself nor be a source of solace to anybody else.*

*Right or Wrong*
*Are holistically determined.*

## ਸੂਹੀ ਮਹਲਾ ੧ ॥

ਜੋਗੀ ਹੋਵੈ ਜੋਗਵੈ ਭੋਗੀ ਹੋਵੈ ਖਾਇ ॥ ਤਪੀਆ ਹੋਵੈ ਤਪੁ ਕਰੇ ਤੀਰਥਿ ਮਲਿ ਮਲਿ ਨਾਇ ॥੧॥ ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਇ ॥੧॥ ਰਹਾਉ ॥ ਜੈਸਾ ਬੀਜੇ ਸੋ ਲੁਣੇ ਜੋ ਖਟੇ ਸੁੋ ਖਾਇ ॥ ਅਗੈ ਪੁਛ ਨ ਹੋਵਈ ਜੇ ਸਣੁ ਨੀਸਾਣੈ ਜਾਇ ॥੨॥ ਤੈਸੋ ਜੈਸਾ ਕਾਢੀਐ ਜੈਸੀ ਕਾਰ ਕਮਾਇ ॥ ਜੋ ਦਮੁ ਚਿਤਿ ਨ ਆਵਈ ਸੋ ਦਮੁ ਬਿਰਥਾ ਜਾਇ ॥੩॥ ਇਹੁ ਤਨੁ ਵੇਚੀ ਬੈ ਕਰੀ ਜੇ ਕੋ ਲਏ ਵਿਕਾਇ ॥ ਨਾਨਕ ਕੰਮਿ ਨ ਆਵਈ ਜਿਤੁ ਤਨਿ ਨਾਹੀ ਸਚਾ ਨਾਉ ॥੪॥੫॥੭॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੦*

**ਸ਼ਬਦਾਰਥ :** ਜੋਗੀ = ਜੋਗ ਸਾਧਨਾ ਕਰਣ ਵਾਲਾ, ਜੋਗ ਦੋ ਪ੍ਰਕਾਰ ਦਾ ਹੈ ਹਠ ਜੋਗ ਅਰ ਰਾਜ ਜੋਗ, ਗੋਰਖ ਨਾਥ ਵਾਲਾ ਹਠ ਜੋਗ ਹੈ ਅਰ ਪਤੰਜਲਿ ਦਾ ਰਾਜ ਜੋਗ ਹੈ। ਭੋਗੀ = ਭੋਗ ਪਦਾਰਥਾਂ ਵਿਚ ਪ੍ਰੇਮ ਰੱਖਣ ਵਾਲਾ। ਤਪੀਆ = ਤਪਸਿਆ ਕਰਣ ਵਾਲਾ ਤਪੀ, ਮਨ ਨੂੰ ਸਾਧਣ ਵਾਸਤੇ ਕਠਿਨ ਤਤਿਖਿਆ ਕਰਣੀ ਭਾਵ ਭੁੱਖੇ ਰਹਿਣਾ, ਬਸਤਰ ਨਾ ਪਹਿਨਣੇ, ਸੁਖ ਆਰਾਮ ਤੋਂ ਬਚਣਾ ਆਦਿ। ਤੀਰਥਿ = ਤੀਰਥਾਂ ਦੇ ਇਸ਼ਨਾਨ। ਸਦੜਾ = ਸੁਨੇਹਾ, ਜਸ ਮਹਿਮਾ, ਨਾਮੁ ਅਭਿਆਸ। ਨੀਸਾਣੈ = ਪ੍ਰਵਾਨਾ, ਆਗਿਆ ਪੱਤਰ। ਕਾਢੀਐ = ਕਿਹਾ ਜਾਂਦਾ ਹੈ। ਕਾਰ = ਕਰਮ, ਕਿਰਤ। ਦਮੁ = ਸੁਾਸ। ਬੈ = ਮੁੱਲ ਲੈਣੀ।

*ਸਾਰ ਭਾਵ :* ਨਾਮੁ ਅਭਿਆਸ ਹੀ ਉੱਤਮ ਸਾਧਨ ਹੈ।

| ਮੂਲ | ਅਰਥ |
|---|---|
| **ਜੋਗੀ ਹੋਵੈ ਜੋਗਵੈ ਭੋਗੀ ਹੋਵੈ ਖਾਇ ॥** | ਕੋਈ ਸੱਜਣ ਜੋਗ ਧਾਰਣ ਕਰਕੇ ਜੋਗ ਸਾਧਨਾ ਕਰਦਾ ਹੈ ਤੇ ਕੋਈ ਗ੍ਰਿਹਸਤ ਮਾਰਗ ਵਿਚ ਵਿਕਾਰਾਂ ਦੇ ਭੋਗ ਭੋਗਦਾ ਹੈ। |
| **ਤਪੀਆ ਹੋਵੈ ਤਪੁ ਕਰੇ ਤੀਰਥਿ ਮਲਿ ਮਲਿ ਨਾਇ ॥੧॥** | ਕੋਈ ਤਪਸਵੀ ਬਣਕੇ ਤਪਾਂ ਦੀ ਸਾਧਨਾ ਕਰਦਾ ਹੈ ਤੇ ਕੋਈ ਤੀਰਥ ਯਾਤ੍ਰਾ ਕਰਕੇ ਤਨ ਨੂੰ ਮਲ ਮਲ ਕੇ ਇਸ਼ਨਾਨ ਕਰਦਾ ਹੈ ॥੧॥ |
| **ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਇ ॥੧॥ ਰਹਾਉ ॥** | ਪਰ ਮੈਂ ਤਾਂ ਤੇਰੀ ਸਿਫ਼ਤ ਸਲਾਹ ਦਾ ਸੁਨੇਹਾ ਸੁਣਨਾ ਚਾਹੁੰਦਾ ਹਾਂ, ਜੇ ਕੋਈ ਮੈਨੂੰ ਬੋਲ ਕੇ ਸੁਣਾਵੇ ਭਾਵ ਮੈਂ ਤਾਂ ਕਰਮਾਂ ਧਰਮਾਂ ਦੀ ਥਾਂ ਸਿਫ਼ਤ ਸਲਾਹ ਹੀ ਕਰਣੀ ਮੁੱਖ ਸਮਝਦਾ ਹਾਂ ॥੧॥ਰਹਾਉ॥ |

ਜੈਸਾ ਬੀਜੈ ਸੋ ਲੁਣੇ
ਜੋ ਖਟੇ ਸੁੋ ਖਾਇ ॥

ਸੰਸਾਰ ਵਿਚ ਜਿਹੋ ਜਿਹਾ ਬੀਜੋਗੇ ਤਿਹੋ ਜਿਹਾ ਹੀ ਕੱਟੋਗੇ, ਜੋ ਖੱਟੀ ਖੱਟੋਗੇ ਉਹੀਓ ਹੀ ਖਾਣੀ ਪਵੇਗੀ।

ਅਗੈ ਪੁਛ ਨ ਹੋਵਈ
ਜੇ ਸਣੁ ਨੀਸਾਣੈ ਜਾਇ ॥੨॥

ਪਰ ਜੋ ਪ੍ਰਭੂ ਜਸ ਸੁਣਨ ਤੇ ਗਾਇਨ ਕਰਣ ਵਾਲਾ ਹੈ, ਉਸ ਨੂੰ ਉਸ ਨਾਮੁ ਸਿਮਰਣ ਦੇ ਪ੍ਵਾਨੇ ਮਿਲ ਜਾਣ ਪਰ, ਅੱਗੇ ਪ੍ਲੋਕ ਵਿਚ ਕੋਈ ਪੁੱਛ ਗਿੱਛ ਨਹੀਂ ਹੋਵੇਗੀ॥੨॥

ਤੈਸੋ ਜੈਸਾ ਕਾਢੀਐ
ਜੈਸੀ ਕਾਰ ਕਮਾਇ ॥

ਜਿਹੋ ਜਿਹੀ ਕਾਰ ਕੀਤੀ ਜਾਵੇ ਤਿਹੋ ਜਿਹਾ ਹੀ ਉਸ ਦਾ ਨਾਮ ਪੈ ਜਾਂਦਾ ਹੈ ਜਿਵੇਂ ਕਿ ਤਪ ਵਾਲਾ ਤਪੀ, ਜੋਗ ਵਾਲਾ ਜੋਗੀ, ਭੋਗ ਵਾਲਾ ਭੋਗੀ ਤੇ ਨਾਮੁ ਸਿਮਰਣ ਵਾਲਾ ਨਾਮੁ ਅਭਿਆਸੀ।

ਜੋ ਦਮੁ ਚਿਤਿ ਨ ਆਵਈ
ਸੋ ਦਮੁ ਬਿਰਥਾ ਜਾਇ ॥੩॥

ਨਾਮੁ ਅਭਿਆਸੀ ਦਾ ਜਿਸ ਸੁਾਸ ਨਾਲ ਸਿਮਰਣ ਨਾ ਹੋਵੇ ਉਹ ਆਪਣਾ ਸੁਾਸ ਨਿਸਫਲ ਜਾਣਦਾ ਹੈ॥੩॥

ਇਹੁ ਤਨੁ ਵੇਚੀ ਬੈ ਕਰੀ
ਜੇ ਕੋ ਲਏ ਵਿਕਾਇ ॥

ਉਹ ਨਾਮੁ ਅਭਿਆਸੀ ਆਪਣਾ ਤਨ ਮਨ ਦੇ ਦੇਣ ਵਿਚ ਵੀ ਸੰਕੋਚ ਨਹੀਂ ਕਰਦਾ ਭਾਵੇਂ ਕੋਈ ਉਸ ਦਾ ਸਰੀਰ ਭੀ ਲੈਣਾ ਚਾਹੇ।

ਨਾਨਕ ਕੰਮਿ ਨ ਆਵਈ
ਜਿਤੁ ਤਨਿ ਨਾਹੀ ਸਚਾ ਨਾਉ
॥੪॥੫॥੭॥

ਕਿਉਂਕਿ ਉਹ ਜਾਣਦਾ ਹੈ ਕਿ ਜਿਸ ਤਨ ਮਨ ਵਿਚ ਸੱਚੇ ਦਾ ਨਾਮੁ ਅਭਿਆਸ ਨਹੀਂ ਉਹ ਕਿਸੇ ਵੀ ਕੰਮ ਦਾ ਨਹੀਂ॥੪॥੫॥੭॥

*ਸਬਦੁ ਸੁਰਤਿ :* ***"ਤੇਰਾ ਸਦੜਾ ਸੁਣੀਜੈ ਭਾਈ"*** ਅਰਥਾਤ ਜੋਗ, ਭੋਗ, ਤਪ, ਇਸ਼ਨਾਨ ਆਦਿ ਕਰਮਾਂ ਦੀ ਥਾਂ ਵਾਹਿਗੁਰੂ ਨਾਮੁ ਅਭਿਆਸ, ਜਸ, ਮਹਿਮਾ, ਉਪਦੇਸ਼ ਹੀ ਮਹਾਨ ਕਰਮ ਹੈ ***"ਸੰਤਜਨਾ ਮਿਲਿ ਬੋਲਹੁ ਰਾਮ ॥ ਸਭ ਤੇ ਨਿਰਮਲ ਪੂਰਨ ਕਾਮ ॥"*** (ਗੋਂਡ ਮ: ੫, ਅੰ: ੮੬੫) ਇਸ ਵਾਸਤੇ ਸੰਤਾਂ ਦੀ ਸੰਗਤ ਵਿਚ ਸਭ ਤੋਂ ਉੱਤਮ ਕਰਮ, ਵਾਹਿਗੁਰੂ ਨਾਮੁ ਸਿਮਰਣ ਹੀ ਕਰਣਾ ਚਾਹੀਦਾ ਹੈ।

*One is generally identified outwardly in terms of skills one has acquired or techniques one may have mastered. Identity, however, is a matter of conviction within. Truth (naam) grasped within, gives one the identity, i.e. distinct character/value system, wherewith alone all techniques turn creatively fruitful.*

*We reap so*
*What we sow.*

## ਸੂਹੀ ਮਹਲਾ ੧ ਘਰੁ ੭

### ੧ੴ ਸਤਿਗੁਰ ਪ੍ਰਸਾਦਿ ॥

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥ ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿਙੀ ਵਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੧॥ ਗਲੀ ਜੋਗੁ ਨ ਹੋਈ ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥੧॥ ਰਹਾਉ ॥ ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥ ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੨॥ ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥ ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੩॥ ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥ ਵਾਜੇ ਬਾਝਹੁ ਸਿਙੀ ਵਾਜੈ ਤਉ ਨਿਰਭਉ ਪਦੁ ਪਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥੪॥੧॥੮॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੦*

**ਸ਼ਬਦਾਰਥ:** ਖਿੰਥਾ = ਗੋਦੜੀ, ਕਈ ਪ੍ਰਕਾਰ ਦੀਆਂ ਲੀਰਾਂ ਨੂੰ ਜੋੜ ਕੇ ਬਣਾਈ ਖੁੱਲ੍ਹੀ ਜਿਹੀ ਕੁੜਤੀ। ਡੰਡੈ = ਇਕ ਸਵਾ ਕੁ ਹੱਥ ਦਾ ਕਾਲੇ ਰੰਗ ਦਾ ਮਜ਼ਬੂਤ ਡੰਡਾ, ਜੋ ਜੋਗੀ ਜਨ ਸ਼ਸਤ੍ਰ ਸਰੂਪ ਹੱਥ ਵਿਚ ਰੱਖਦੇ ਹਨ। ਮੁੰਦੀ = ਕੱਚ ਦੀਆਂ ਮੁੰਦਰਾਂ। ਮੂੰਡਿ = ਸਿਰ ਦੇ ਵਿਚਲਾ ਹਿੱਸਾ। ਸਿੰਙੀ = ਤੁਰੀ, ਜੋ ਹਿਰਨ ਦੇ ਸਿੰਙ ਦੀ ਬਣਦੀ ਹੈ, ਸੁਰੀਲੀ ਆਵਾਜ਼ ਵਾਲੀ। ਅੰਜਨ = ਸੁਰਮਾ, ਕਾਲਖ। ਨਿਰੰਜਨਿ = ਕਾਲਖ ਤੋਂ ਰਹਿਤ, ਨਿਰਲੇਪ। ਜੁਗਤਿ = ਜੁਗਤੀ, ਢੰਗ। ਸਮਸਰਿ = ਬਰਾਬਰ, ਇਕ ਸਾਰ। ਮੜੀ = ਅਸਥੀਆਂ ਨੂੰ ਸਾਂਭ ਰੱਖਣ ਵਾਲੀ ਥਾਂ। ਮਸਾਣੀ = ਮੁਰਦਿਆਂ ਨੂੰ ਸਸਕਾਰਣ ਵਾਲੀ ਜਗ੍ਹਾ। ਤਾੜੀ = ਸਮਾਧੀ, ਆਸਣ, ਚਉਕੜੀ। ਸਹਸਾ = ਸੰਸਾ, ਭਰਮ। ਤੂਟੈ = ਮੁੱਕ ਜਾਂਦਾ। ਧਾਵਤੁ = ਜਾਂਦਾ, ਭਟਕਦਾ। ਵਰਜਿ = ਰੋਕ ਰੱਖੇ। ਨਿਝਰੁ = ਪਾਣੀ ਦੇ ਝਰਨੇ ਵਾਂਗ ਇਕ ਰਸ। ਝਰੈ = ਵਗਦਾ, ਚਲਦਾ। ਧੁਨਿ = ਬ੍ਰਿਤੀ।

*ਸਾਰ ਭਾਵ:* ਨਿਰਲੇਪਤਾ ਹੀ ਸਰਵੋਤਮ ਯੋਗ ਹੈ।

| ਮੂਲ | ਅਰਥ |
|---|---|
| ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥ | ਗੋਦੜੀ ਪਾ ਲੈਣੀ ਜੋਗ ਨਹੀਂ, ਹੱਥ ਵਿਚ ਇਕ ਡੰਡਾ ਫੜ ਲੈਣਾ ਜੋਗ ਨਹੀਂ ਅਤੇ ਸਰੀਰ ਉਤੇ ਬਿਭੂਤੀ ਰਮਾ ਲੈਣੀ ਭੀ ਜੋਗ ਨਹੀਂ। |

ਜੋਗੁ ਨ ਮੁੰਦੀ ਮੂੰਡਿ ਮੁਡਾਇਐ
ਜੋਗੁ ਨ ਸਿਙੀ ਵਾਈਐ ॥

ਕੰਨਾਂ ਵਿਚ ਮੁੰਦਰਾਂ ਪਾ ਲੈਣੀਆਂ ਅਰ ਸਿਰ ਮੂੰਹ ਚਟਮ ਕਰ ਲੈਣਾ ਜੋਗ ਨਹੀਂ ਤੇ ਸਿੰਙੀ ਵਜਾਉਣੀ ਆਦਿ ਭੇਖ ਧਾਰਨ ਕਰ ਲੈਣਾ ਭੀ ਜੋਗ ਨਹੀਂ।

ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਇਵ ਪਾਈਐ ॥੧॥

ਜੋਗ ਵਿਚ ਜੁੜਨ ਦੀ ਬਿਧੀ ਤਾਂ ਇਹ ਹੈ ਕਿ ਕਾਲਖ ਰੂਪ ਜੋ ਮਾਇਆ ਹੈ ਉਸ ਵਿਚ ਰਹਿੰਦਿਆਂ ਹੋਇਆਂ ਉਸ ਤੋਂ ਅਲੇਪ ਰਿਹਾ ਜਾਵੇ॥੧॥

ਗਲੀ ਜੋਗੁ ਨ ਹੋਈ ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ
ਜੋਗੀ ਕਹੀਐ ਸੋਈ ॥੧॥ ਰਹਾਉ ॥

ਗੱਲਾਂ ਬਾਤਾਂ ਨਾਲ ਜੋਗੀ ਨਹੀਂ ਹੋ ਸਕੀਦਾ। ਜਿਹੜਾ ਜੋਗੀ ਸਭਨਾਂ ਨੂੰ ਇਕ ਨਜ਼ਰ ਨਾਲ ਦੇਖੇ ਭਾਵ ਇਕੋ ਜੇਹਾ, ਬਰਾਬਰ ਜਾਣੇ ਉਹੀ ਜੋਗੀ ਕਿਹਾ ਜਾਂਦਾ ਹੈ॥੧॥ ਰਹਾਉ॥

ਜੋਗੁ ਨ ਬਾਹਰਿ ਮੜੀ ਮਸਾਣੀ
ਜੋਗੁ ਨ ਤਾੜੀ ਲਾਈਐ ॥

ਬਾਹਰ ਮੜ੍ਹੀਆਂ ਮਸਾਣਾਂ ਵਿਚ ਬੈਠਣ ਨਾਲ ਜੋਗ ਪ੍ਰਾਪਤੀ ਨਹੀਂ ਹੁੰਦੀ ਅਤੇ ਨਾ ਹੀ ਸਮਾਧੀ ਲਾਉਣ ਨਾਲ ਜੋਗੀ ਬਣੀਦਾ ਹੈ।

ਜੋਗੁ ਨ ਦੇਸਿ ਦਿਸੰਤਰਿ ਭਵਿਐ
ਜੋਗੁ ਨ ਤੀਰਥਿ ਨਾਈਐ ॥

ਦੇਸਾਂ ਪ੍ਰਦੇਸ਼ਾਂ ਵਿਚ ਭਟਕਦਿਆਂ ਫਿਰਦਿਆਂ ਭੀ ਜੋਗੀ ਨਹੀਂ ਬਣ ਸਕੀਦਾ ਅਰ ਨਾ ਹੀ ਤੀਰਥਾਂ ਉਤੇ ਇਸ਼ਨਾਨ ਕਰਣ ਨਾਲ ਜੋਗ ਦੀ ਜੁਗਤੀ ਮਿਲਦੀ ਹੈ।

ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਇਵ ਪਾਈਐ ॥੨॥

ਕਾਲਖ ਰੂਪ ਮਾਇਆ ਵਿਚ ਰਹਿੰਦੇ ਹੋਇਆਂ ਉਸ ਤੋਂ ਅਲੇਪ ਰਹਿਣ ਨਾਲ ਹੀ ਸੱਚੇ ਜੋਗ ਦੀ ਜੁਗਤੀ ਜਾਣੀ ਜਾ ਸਕਦੀ ਹੈ॥੨॥

ਸਤਿਗੁਰੁ ਭੇਟੈ ਤਾ ਸਹਸਾ ਤੂਟੈ
ਧਾਵਤੁ ਵਰਜਿ ਰਹਾਈਐ ॥

ਇਹ ਜੋ ਭੇਖਾਂ ਤੇ ਭਟਕਣਾਂ ਦੇ ਸੰਸੇ ਹਨ ਉਹ ਸਤਿਗੁਰਾਂ ਦੇ ਮਿਲਾਪ ਹੋਣ ਪਰ ਹੀ ਦੂਰ ਹੁੰਦੇ ਹਨ ਜਿਸ ਕਰਕੇ ਦੌੜਦਾ ਭੱਜਦਾ ਮਨ ਥਿਰ ਹੋ ਜਾਂਦਾ ਹੈ।

ਨਿਝਰੁ ਝਰੈ ਸਹਜ ਧੁਨਿ ਲਾਗੈ
ਘਰ ਹੀ ਪਰਚਾ ਪਾਈਐ ॥

ਮਨ ਦੀ ਥਿਰਤਾ ਹੋ ਜਾਣ ਪਰ ਸਹਿਜ ਭਾਵ ਨਾਲ ਹੀ ਇਕ ਰਸ ਅਨਹਦ ਵਿਚ ਬ੍ਰਿਤੀ ਲੱਗਦੀ ਹੈ ਅਰ ਆਨੰਦ ਰਸ ਦਾ ਝਰਣਾ ਝਰਣ ਲੱਗਦਾ ਹੈ। ਇਸ ਦੇ ਨਾਲ ਮਨ ਰੂਪੀ ਘਰ ਵਿਚ ਹੀ ਦਾਤੇ ਦਾ ਪਰਚਾ, ਪ੍ਰਗਟਾਵਾ ਹੋ ਜਾਂਦਾ ਹੈ।

ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਇਵ ਪਾਈਐ ॥੩॥

ਮਾਇਆ ਦੀ ਕਾਲਖ ਵਿਚ ਰਹਿੰਦਿਆਂ ਹੋਇਆਂ ਭੀ ਨਿਰਮਲ ਨਿਰਲੇਪ ਰਹਿ ਕੇ ਜੋਗ ਵਿਚ ਜੁੜਨ ਦੀ ਬਿਧੀ ਪਾ ਲਈਦੀ ਹੈ॥੩॥

ਨਾਨਕ ਜੀਵਤਿਆ ਮਰਿ ਰਹੀਐ
ਐਸਾ ਜੋਗੁ ਕਮਾਈਐ ॥

ਜੀਵਤ ਪੁਣੇ ਤੋਂ ਮਰ ਕੇ ਅਰਥਾਤ ਹਉਮੈ ਹੰਕਾਰ ਨੂੰ ਮਾਰ ਕੇ ਸਤ ਸਰੂਪ ਵਿਚ ਰਹਿਣ ਨਾਲ ਅਸਲ ਜੋਗ ਕਮਾਇਆ ਜਾਂਦਾ ਹੈ।

ਵਾਜੇ ਬਾਝਹੁ ਸਿਙੀ ਵਾਜੈ
ਤਉ ਨਿਰਭਉ ਪਦੁ ਪਾਈਐ ॥

ਬਾਹਰੀ ਵਾਜੇ ਤਥਾ ਸਿੰਙੀਆਂ ਵਜਾਉਣ ਦੀ ਥਾਂ ਅੰਤਰ ਆਤਮਾ ਵਿਚ ਜੋ ਨਾਮੁ ਜਾਪ ਦੀ ਧੁਨੀ ਵੱਜਦੀ ਹੈ ਉਸ ਦੇ ਪ੍ਰਤਾਪ ਨਾਲ ਨਿਰਭਉ ਵਾਹਿਗੁਰੂ ਦੇ ਪ੍ਰਾਪਤ ਹੋਣ ਦਾ ਪਦ ਪ੍ਰਾਪਤ ਕਰ ਲਈਦਾ ਹੈ।

**ਅੰਜਨ ਮਾਹਿ ਨਿਰੰਜਨਿ ਰਹੀਐ**
**ਜੋਗ ਜੁਗਤਿ ਤਉ ਪਾਈਐ ॥੪॥੧॥੮॥**

ਮਾਇਆ ਦੀ ਕਾਲਖ ਤੋਂ ਅਲੇਪ ਰਹਿੰਦੇ ਹੋਈਏ ਤਾਂ ਹੀ ਜੋਗ ਵਿਚ ਜੁੜਨ ਦੀ ਸੋਝੀ ਪਾਈ ਜਾਂਦੀ ਹੈ ॥੪॥੧॥੮॥

*ਸਬਦੁ ਸੁਰਤਿ :* ***"ਗਲੀ ਜੋਗੁ ਨ ਹੋਈ ॥"*** ਤੋਂ ਭਾਵ ਹੈ ਐਵੇਂ ਗੱਲਾਂਬਾਤਾਂ ਨਾਲ ਜੋਗ ਪਦ ਦੀ ਪ੍ਰਾਪਤੀ ਨਹੀਂ ਹੁੰਦੀ। ਇਸ ਸਾਧਨਾ ਨੂੰ ਕਰਣ ਲਈ, ***"ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥ ਮੋ ਕਉ ਸਤਿਗੁਰ ਸਬਦਿ ਬੁਝਾਇਓ॥"*** (ਗਉੜੀ ਮ: ੫, ਅੰ: ੨੦੮) ਸਤਿਗੁਰਾਂ ਪਾਸੋਂ ਸਾਧਨਾ ਸਾਧਣ ਦੀ ਜੁਗਤੀ ਸੁਣ ਕੇ ***"ਮਨੂਆ ਨ ਡੋਲੈ ਗੁਰਮੁਖਿ ਬੂਝੈ ਧਾਵਤੁ ਵਰਜਿ ਰਹਾਏ ॥ ਗ੍ਰਿਹੁ ਸਰੀਰੁ ਗੁਰਮਤੀ ਖੋਜੇ ਨਾਮੁ ਪਦਾਰਥੁ ਪਾਏ ॥"*** (ਮਾਰੂ ਮ: ੧, ਅੰ: ੧੦੧੩) ਮਨ ਨੂੰ ਡੋਲਣ ਤੋਂ ਬਚਾ ਕੇ, ਗੁਰਾਂ ਪਾਸੋਂ ਢੰਗ ਤਰੀਕੇ ਸਮਝ ਕੇ, ਮਨ ਦੀ ਚੰਚਲਤਾ ਨੂੰ ਰੋਕ ਕੇ, ਗੁਰਮਤ ਮਾਰਗ ਤੇ ਚਲ ਕੇ, ਘਰ ਸਰੀਰ ਵਿਚ ਹੀ ਉਸ ਜੋਗ ਯੁਕਤ ਆਤਮ ਜੋਗੀ ਨੂੰ ਲੱਭ ਕੇ ਨਾਮੁ ਜਾਪ ਪਦਾਰਥ ਨੂੰ ਪ੍ਰਾਪਤ ਕਰੇ। ***"ਕੰਨ ਪੜਾਇ ਕਿਆ ਖਾਜੈ ਭੁਗਤਿ ॥"*** (ਰਾਮਕਲੀ ਮ: ੧, ਅੰਗ ੯੫੩) ਕੰਨਾਂ ਨੂੰ ਪਾੜ ਕੇ ਮੁੰਦਰਾਂ ਪਾ ਲੈਣ ਨਾਲ ਤੇ ਮੰਗ ਕੇ ਖਾਣ ਨਾਲ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ। ਇਹ ਤਾਂ ਗੁਰਮਤ ਮਾਰਗ ***"ਅੰਜਨ ਮਾਹਿ ਨਿਰੰਜਨਿ ਰਹੀਐ"*** ਸੰਸਾਰ ਵਿਚ ਰਹਿੰਦਿਆਂ ਹੋਇਆਂ, ਸੰਸਾਰ ਦੇ ਵਿਕਾਰਾਂ ਵਿਚ ਗ੍ਰਸਤ ਹੋਇਆਂ ਬਿਨਾ, ਨਿਸ਼ਕਾਮ ਕਰਮ ਕਰਦਿਆਂ, ਨਾਮੁ ਸਿਮਰਣ ਵਿਚ ਸੁਆਸ ਸੁਆਸ ਨੂੰ ਪ੍ਰੋ ਕੇ, ਮੋਹ ਮਾਇਆ ਦੀ ਕਾਲਖ ਵਿਚ ਅਲੇਪ ਨਿਰਲੇਪ ਰਹਿਣਾ ਹੀ ਵਾਹਿਗੁਰੂ ਤਕ ਅਪੜਨ ਦਾ ਸੱਚਾ ਗੁਰਮਤ ਗਾਡੀ ਰਾਹ ਹੈ।

*Poise within is the mark of one, who has realized and crystallized one's innate unified state of being. One often lets one's self disintegrate in dissipating material pursuits. Outer forms that one adopts to suggest the state of being unified within, often remain mere veneers, like paper covering cracks underneath. However these mechanics become meaningful when co-related with internal poise, born in a holistic vision of the universe. It is understood as steadiness of thoughts and feelings amidst changes and challenges. Liberated from egoistic needs, one discovers the poise of being unified within. The melody then flows and it just happens. The outer symbols also begin to glow with significance rather than being merely self-aggrandizing (egotistic) sign-posts.*

*Melody that flows*
*Harmony that grows*
*Needs no support*
*Brooks no hindrance*
*Just happens to be so.*

## ਸੂਹੀ ਮਹਲਾ ੧ ॥

**ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ ॥ ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ ॥੧॥ ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ ॥ ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ ॥੧॥ ਰਹਾਉ ॥ ਮਨੁ ਤਾਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ ॥ ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ ॥੨॥ ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ ॥ ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ ॥੩॥ ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ ॥ ਤਾ ਕੀ ਸੰਗਤਿ ਨਾਨਕੁ ਰਹਦਾ ਕਿਉ ਕਰਿ ਮੂੜਾ ਪਾਵੈ ॥੪॥੨॥੯॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੦-੩੧*

*ਸ਼ਬਦਾਰਥ :* ਤਰਾਜੀ = ਤਰਾਜੂ, ਤਕੜੀ। ਤੁਲਾ = ਵੱਟਾ। ਸਰਾਫੁ = ਸੋਨੇ ਦੀ ਪਰਖ ਕਰਣ ਵਾਲਾ। ਦੀਖਿਆ = ਸਿਖਿਆ। ਭੀਤਰਿ = ਵਿਚ। ਸਹੁ = ਪਤੀ ਪ੍ਰਮਾਤਮਾ, ਅਕਾਲ ਪੁਰਖੁ। ਚਿਤੁ = ਚੇਤਾ, ਯਾਦ ਸ਼ਕਤੀ। ਕੰਡਾ = ਸਰਾਫ਼ਾਂ ਦੀ ਵਰਤੋਂ ਵਿਚ ਆਉਣ ਵਾਲੀ ਛੋਟੀ ਜਿਹੀ ਕੰਡੀ, ਧਰਮ ਕੰਡਾ। ਦੇਖੈ = ਦੇਖਣ ਵਾਲਾ। ਬੂਝੈ = ਇਹ ਜਾਨਣਹਾਰ ਕਿ ਸੋਨਾ ਕਿੰਨੀਆਂ ਵੰਨੀਆਂ ਦਾ ਹੈ। ਵਣਜਾਰਾ = ਵਣਜ ਵਿਹਾਰ, ਲੈਣ ਦੇਣ ਕਰਣ ਵਾਲਾ। ਅੰਧੁਲਾ = ਅਗਿਆਨੀ। ਨੀਚ ਜਾਤਿ = ਅਧਰਮੀ, ਕੁਕਰਮੀ। ਪਰਦੇਸੀ = ਪ੍ਰਲੋਕ, ਜੰਮਣ ਮਰਣ ਵਿਚ। ਮੂੜਾ = ਮੂਰਖ।

*ਸਾਰ ਭਾਵ :* ਅਪਾਰ ਦਾ ਪਾਰਾਵਾਰ ਨਹੀਂ ਪਾਇਆ ਜਾਂਦਾ।

| ਮੂਲ | ਅਰਥ |
|---|---|
| **ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ ॥** | ਹੇ ਕਰਣ ਕਰਾਵਣਹਾਰ! ਤੇਰੇ ਅਪਾਰ ਗੁਣਾਂ ਨੂੰ ਤੋਲਣ ਮਾਪਣ ਲਈ ਕਿਹੜੀ ਤਕੜੀ ਤੇ ਵੱਟਾ ਲਵਾਂ ਤਥਾ ਤੇਰੀ ਪਰਖ ਵਾਸਤੇ ਕਿਹੜਾ ਸਰਾਫ਼ ਸੱਦਾਂ ਜੋ ਕਸਉਟੀ ਉਪਰ ਪਰਖ ਕਰਕੇ ਦੱਸੇ ਕਿ ਕਿੰਨੀਆਂ ਵੰਨੀਆਂ ਦਾ ਸ਼ੁਧ ਸੋਨਾ ਹੈ। |

| | |
|---|---|
| ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ<br>ਕੈ ਪਹਿ ਮੁਲੁ ਕਰਾਵਾ ॥੧॥ | ਐਸੇ ਕੌਣ ਗੁਰੂ ਹਨ ਜਿਨ੍ਹਾਂ ਪਾਸੋਂ ਸਿਖਿਆ ਲਵਾਂ ਅਰ ਕਿਸ ਕੋਲੋਂ ਤੇਰੀ ਕੀਮਤ ਪੁਆਵਾਂ ॥੧॥ |
| ਮੇਰੇ ਲਾਲ ਜੀਉ<br>ਤੇਰਾ ਅੰਤੁ ਨ ਜਾਣਾ ॥ | ਹੇ ਮੇਰੇ ਪਿਆਰੇ ਪ੍ਰਭੂ! ਤੇਰਾ ਤਾਂ ਅੰਤ ਜਾਣਿਆ ਹੀ ਨਹੀਂ ਜਾ ਸਕਦਾ। |
| ਤੂੰ ਜਲਿ ਥਲਿ ਮਹੀਅਲਿ<br>ਭਰਿਪੁਰਿ ਲੀਣਾ<br>ਤੂੰ ਆਪੇ ਸਰਬ ਸਮਾਣਾ ॥੧॥ ਰਹਾਉ ॥ | ਤੂੰ ਤਾਂ ਪਾਣੀਆਂ ਵਿਚ, ਖ਼ੁਸ਼ਕੀਆਂ ਵਿਚ, ਪ੍ਰਿਥਵੀ ਤੇ ਆਕਾਸ਼ ਵਿਚ ਸਭ ਥਾਵਾਂ ਵਿਚ ਆਪ ਪਰੀਪੂਰਨ ਹੈਂ ਤੇ ਸਭ ਵਿਚ ਸਮਾਇਆ ਹੋਇਆ ਹੈਂ ॥੧॥ਰਹਾਉ॥ |
| ਮਨੁ ਤਾਰਾਜੀ ਚਿਤੁ ਤੁਲਾ<br>ਤੇਰੀ ਸੇਵ ਸਰਾਫੁ ਕਮਾਵਾ ॥ | ਗੁਰੂ ਜੀ ਸਿਖਿਆ ਦਿੰਦੇ ਹਨ ਕਿ ਐ ਜੀਵ ਮਨ ਨੂੰ ਤਕੜੀ ਬਣਾ ਅਰ ਹਿਰਦੇ ਨੂੰ ਹੀ ਵੱਟਾ ਬਣਾ ਭਾਵ ਮਨ ਚਿੱਤ ਵਿਚ ਉਸ ਕਰਤਾਰ ਨੂੰ ਵਿਚਾਰ ਤੋਲ ਅਰ ਉਸ ਦੀ ਸੇਵਾ ਵਿਚ ਤਤਪਰ ਹੋ ਜਾਹ, ਇਹੋ ਹੀ ਸਰਾਫ਼ ਬਣਾ ਭਾਵ ਪਰਖਣ ਵਾਲੀ ਬੁੱਧੀ ਬਣਾ। |
| ਘਟ ਹੀ ਭੀਤਰਿ ਸੋ ਸਹੁ ਤੋਲੀ<br>ਇਨ ਬਿਧਿ ਚਿਤੁ ਰਹਾਵਾ ॥੨॥ | ਉਸ ਮਾਲਕ ਅਕਾਲ ਪੁਰਖੁ ਦੇ ਗੁਣਾਂ ਨੂੰ ਹਿਰਦੇ ਵਿਚ ਹੀ ਵਿਚਾਰ ਕਰਣ ਰੂਪ ਤੋਲਣਾ ਮਾਪਣਾ ਕਰ ਅਰ ਇਸ ਢੰਗ ਨਾਲ ਉਸ ਵਾਹਿਗੁਰੂ ਦਾ ਚੇਤਾ ਰੱਖ ॥੨॥ |
| ਆਪੇ ਕੰਡਾ ਤੋਲੁ ਤਰਾਜੀ<br>ਆਪੇ ਤੋਲਣਹਾਰਾ ॥ | ਓਹ ਪ੍ਰਮਾਤਮਾ ਆਪ ਹੀ ਕੰਡਾ, ਵੱਟਾ ਅਰ ਤਕੜੀ ਰੂਪ ਹੋ ਕੇ ਆਪ ਹੀ ਤੋਲਣ ਵਾਲਾ ਹੈ। |
| ਆਪੇ ਦੇਖੈ ਆਪੇ ਬੂਝੈ<br>ਆਪੇ ਹੈ ਵਣਜਾਰਾ ॥੩॥ | ਓਹ ਆਪ ਹੀ ਦੇਖਣ ਵਾਲਾ ਭਾਵ ਸਰਾਫ਼ ਰੂਪ ਹੈ ਤੇ ਆਪ ਹੀ ਕਸਵੱਟੀ ਤੇ ਲਾ ਕੇ ਸ਼ੁੱਧਤਾ ਦਾ ਪਾਰਖੀ ਹੈ, ਜਾਨਣ ਵਾਲਾ ਹੈ ਤੇ ਆਪ ਹੀ ਖ਼੍ਰੀਦੋ ਫ਼ਰੋਖ਼ਤ ਭਾਵ ਲੈਣ ਦੇਣ ਕਰਣ ਵਾਲਾ ਵਣਜਾਰਾ ਰੂਪ ਹੈ ॥੩॥ |
| ਅੰਧੁਲਾ ਨੀਚ ਜਾਤਿ ਪਰਦੇਸੀ<br>ਖਿਨੁ ਆਵੈ ਤਿਲੁ ਜਾਵੈ ॥ | ਪਰ ਇਹ ਅਗਿਆਨ ਕਾਰਣ ਅੰਨ੍ਹਾਂ ਹੋ ਚੁੱਕਾ ਮਨ, ਜੋ ਨੀਵੇਂ ਕਰਮ ਕਰਣ ਵਾਲਾ ਨੀਚ ਅਰ ਦੂਸਰੇ ਦੇਸ ਪ੍ਰਲੋਕ ਵਿਚ ਜਾਣ ਵਾਲਾ ਹੈ ਤਿਲ ਖਿਨ ਮਾਤਰ ਵਿਚ ਏਧਰ-ਓਧਰ ਭਟਕਦਾ ਰਹਿੰਦਾ ਹੈ। |
| ਤਾ ਕੀ ਸੰਗਤਿ ਨਾਨਕੁ ਰਹਦਾ<br>ਕਿਉ ਕਰਿ ਮੂੜਾ ਪਾਵੈ ॥੪॥੨॥੯॥ | ਇਹ ਅਚੇਤ ਮੂਰਖ ਮਨ ਇਸ ਤਰ੍ਹਾਂ ਦੀ ਕੁਸੰਗਤ ਵਿਚ ਫਸਿਆ ਹੋਇਆ ਵਾਹਿਗੁਰੂ ਨੂੰ ਕਿਵੇਂ ਪ੍ਰਾਪਤ ਕਰ ਸਕਦਾ ਹੈ ॥੪॥੨॥੯॥ |

*ਸਬਦੁ ਸੁਰਤਿ :* ***"ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ ॥"*** ਦਾ ਭਾਵ ਇਹ ਹੈ ਕਿ ਓਹ ਅਕਾਲ ਪੁਰਖੁ ਆਪ ਹੀ ਸੰਸਾਰੀ ਜੀਵਾਂ ਦੇ ਕਰਮਾਂ ਧਰਮਾਂ ਨੂੰ ਜਾਂਚਦਾ ਪੜਤਾਲਦਾ ਹੈ। ***"ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ ॥ ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ ॥"*** (ਮਾਝ ਮ: ੧, ਅੰ: ੧੪੩) ਚੰਗੇ ਕਰਮਾਂ ਵਾਲੇ ਖਰੇ ਜਾਣ ਕੇ ਅਕਾਲ ਪੁਰਖੁ ਆਪਣੇ ਚਰਨਾਂ ਰੂਪ ਖ਼ਜ਼ਾਨੇ ਵਿਚ ਸਾਂਭ ਲੈਂਦਾ ਹੈ ਅਰ ਖੋਟੇ ਕੁਕਰਮੀਆਂ ਨੂੰ ਚੌਰਾਸੀ ਲੱਖ ਜੂਨਾਂ ਵਿਚ ਭਟਕਣ ਲਈ ਭੇਜ ਦਿੰਦਾ ਹੈ।

***Consistent with the Divine order, one's own self is the best measure of self evaluation. Poise is lost, if one seeks justification for the self in relation with persons, places or objects outside. The growth of the self is always to be validated by applying the criteria of values established within by Gurbani. Similarly, the ultimate Truth of the universe is self-validating. Nothing can even encompass, let alone evaluate, the Infinite, or the myriad finite ways in which the Infinite is expressed.***

## ਰਾਗੁ ਸੂਹੀ ਮਹਲਾ ੪ ਘਰੁ ੧

### ੴ ਸਤਿਗੁਰ ਪ੍ਰਸਾਦਿ ॥

ਮਨਿ ਰਾਮ ਨਾਮੁ ਆਰਾਧਿਆ ਗੁਰ ਸਬਦਿ ਗੁਰੂ ਗੁਰ ਕੇ ॥ ਸਭਿ ਇਛਾ ਮਨਿ ਤਨਿ ਪੂਰੀਆ ਸਭੁ ਚੂਕਾ ਡਰੁ ਜਮ ਕੇ ॥੧॥ ਮੇਰੇ ਮਨ ਗੁਣ ਗਾਵਹੁ ਰਾਮ ਨਾਮ ਹਰਿ ਕੇ ॥ ਗੁਰਿ ਤੁਠੈ ਮਨੁ ਪਰਬੋਧਿਆ ਹਰਿ ਪੀਆ ਰਸੁ ਗਟਕੇ ॥੧॥ ਰਹਾਉ ॥ ਸਤਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ ॥ ਹਰਿ ਕਿਰਪਾ ਧਾਰਿ ਮੇਲਹੁ ਸਤਸੰਗਤਿ ਹਮ ਧੋਵਹ ਪਗ ਜਨ ਕੇ ॥੨॥ ਰਾਮ ਨਾਮੁ ਸਭੁ ਹੈ ਰਾਮ ਨਾਮਾ ਰਸੁ ਗੁਰਮਤਿ ਰਸੁ ਰਸਕੇ ॥ ਹਰਿ ਅੰਮ੍ਰਿਤੁ ਹਰਿ ਜਲੁ ਪਾਇਆ ਸਭ ਲਾਥੀ ਤਿਸ ਤਿਸ ਕੇ ॥੩॥ ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ ॥ ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ ॥੪॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੧*

**ਸ਼ਬਦਾਰਥ :** ਆਰਾਧਿਆ = ਸਿਮਰਣ ਕੀਤਾ, ਅਰਾਧਿਆ। ਚੂਕਾ = ਹਟ ਗਿਆ, ਦੂਰ ਹੋ ਗਿਆ, ਮੁੱਕ ਗਿਆ। ਤੁਠੈ = ਪ੍ਰਸੰਨ। ਪਰਬੋਧਿਆ = ਸੋਧਿਆ, ਸਮਝਾਇਆ। ਤਿਸ = ਤ੍ਰਿਖਾ। ਹਰਿ ਜਲੁ = ਨਾਮੁ ਰੂਪੀ ਸ੍ਵਾਂਤੀ ਬੂੰਦ ਨਾਲ। ਗੁਰ ਚੇਲਾ = ਗੁਰਾਂ ਦਾ ਸੇਵਕ।

*ਸਾਰ ਭਾਵ :* ਗੁਰਾਂ ਦੀ ਕ੍ਰਿਪਾ ਨਾਲ ਮਨ ਨੂੰ ਸੋਝੀ ਆਉਂਦੀ ਹੈ।

| ਮੂਲ | ਅਰਥ |
|---|---|
| ਮਨਿ ਰਾਮ ਨਾਮੁ ਆਰਾਧਿਆ ਗੁਰ ਸਬਦਿ ਗੁਰੂ ਗੁਰ ਕੇ ॥ | ਹੇ ਮਨ! ਜਿਸ ਨੇ ਗੁਰਾਂ ਦੇ ਉਪਦੇਸ਼ ਰੂਪ ਸ਼ਬਦ ਵਿਚ ਜੁੜ ਕੇ ਓਸ ਪ੍ਰਮਾਤਮਾ ਦੇ ਸਤਿਨਾਮੁ ਨੂੰ ਅਰਾਧਿਆ ਹੈ ਭਾਵ ਓਸ ਦਾ ਸਿਮਰਣ ਕੀਤਾ ਹੈ। |
| ਸਭਿ ਇਛਾ ਮਨਿ ਤਨਿ ਪੂਰੀਆ ਸਭੁ ਚੂਕਾ ਡਰੁ ਜਮ ਕੇ ॥੧॥ | ਉਸ ਦੇ ਮਨ ਦੀਆਂ ਇੱਛਾਵਾਂ ਤਨ ਦੀਆਂ ਸੁਵਿਧਾਵਾਂ ਪੂਰਨ ਹੋ ਜਾਂਦੀਆਂ ਹਨ ਅਰ ਜਮਰਾਜ ਦੇ ਡੰਡ ਦਾ ਡਰ ਭੀ ਦੂਰ ਹੋ ਜਾਂਦਾ ਹੈ ॥੧॥ |

| | |
|---|---|
| **ਮੇਰੇ ਮਨ ਗੁਣ ਗਾਵਹੁ ਰਾਮ ਨਾਮ ਹਰਿ ਕੇ ॥** | ਹੇ ਮੇਰੇ ਮਨ! ਸਭ ਵਿਚ ਰਮੇ ਹੋਏ ਹਰਿ ਪ੍ਰਭੂ ਦਾ ਨਾਮੁ ਸਿਮਰਣ ਅਰ ਗੁਣ ਗਾਇਨ ਕਰ। |
| **ਗੁਰਿ ਤੁਠੈ ਮਨੁ ਪਰਬੋਧਿਆ ਹਰਿ ਪੀਆ ਰਸੁ ਗਟਕੇ ॥੧॥ ਰਹਾਉ ॥** | ਜੇ ਗੁਰੂ ਮਹਾਰਾਜ ਪ੍ਰਸੰਨ ਹੋ ਗਏ ਤਾਂ ਮਨ ਨੂੰ ਸਹੀ ਮਾਰਗ ਦੀ ਸੋਝੀ ਦੇ ਦੇਣਗੇ ਅਰ ਉਸ ਅਨੁਸਾਰ ਕਰਮ ਕਰਕੇ ਹਰੀ ਦੇ ਨਾਮੁ ਦਾ ਰਸ ਬੜੇ ਆਨੰਦ ਸਹਿਤ ਗਟ ਗਟ ਕਰ ਕੇ ਪੀਵੇਂਗਾ। ਭਾਵ ਨਾਮੁ ਸਿਮਰਣ ਵਿਚ ਲਿਵਲੀਨ ਹੋ ਜਾਵੇਂਗਾ ॥੧॥ਰਹਾਉ॥ |
| **ਸਤਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ ॥** | ਸਤਿਗੁਰਾਂ ਦੀ ਸਤਿਸੰਗਤ ਸਭ ਤੋਂ ਉੱਤਮ ਹੈ ਜਿਸ ਵਿਚ ਮਿਲ ਕੇ ਹਰੀ ਪ੍ਰਭੂ ਦੇ ਗੁਣ ਗਾਇਨ ਹੁੰਦੇ ਹਨ। |
| **ਹਰਿ ਕਿਰਪਾ ਧਾਰਿ ਮੇਲਹੁ ਸਤਸੰਗਤਿ ਹਮ ਧੋਵਹ ਪਗ ਜਨ ਕੇ ॥੨॥** | ਹੇ ਪ੍ਰਭੂ! ਮੇਰੇ ਉਤੇ ਕਿਰਪਾ ਕਰਕੇ ਮੈਨੂੰ ਸਤਿਗੁਰਾਂ ਦੀ ਸੰਗਤ ਦਾ ਮਿਲਾਪ ਕਰਵਾ ਦਿਓ, ਮੈਂ ਉਹਨਾਂ ਸੰਤਾਂ ਭਗਤਾਂ ਦੇ ਚਰਨ ਧੋਵਾਂਗਾ ॥੨॥ |
| **ਰਾਮ ਨਾਮੁ ਸਭੁ ਹੈ ਰਾਮ ਨਾਮਾ ਰਸੁ ਗੁਰਮਤਿ ਰਸੁ ਰਸਕੇ ॥** | ਰਾਮ ਦਾ ਨਾਮੁ ਹੀ ਸਭ ਪ੍ਰਕਾਰ ਦੇ ਰਸਾਂ ਆਨੰਦਾਂ ਦਾ ਰਸ ਹੈ ਜੋ ਗੁਰਾਂ ਦੇ ਉਪਦੇਸ਼ ਕਰਕੇ ਮਾਣਿਆ ਜਾਂਦਾ ਹੈ। |
| **ਹਰਿ ਅੰਮ੍ਰਿਤੁ ਹਰਿ ਜਲੁ ਪਾਇਆ ਸਭ ਲਾਥੀ ਤਿਸ ਤਿਸ ਕੇ ॥੩॥** | ਹਰੀ ਦਾ ਨਾਮੁ ਅੰਮ੍ਰਿਤ ਰੂਪ ਸ੍ਵਾਂਤੀ ਜਲ ਪ੍ਰਾਪਤ ਕਰਕੇ ਪਪੀਹੇ ਰੂਪ ਜੀਵ ਦੀ ਹਰ ਪ੍ਰਕਾਰ ਦੀ ਪਿਆਸ ਮਿਟ ਕੇ ਤ੍ਰਿਪਤੀ ਹੋ ਜਾਂਦੀ ਹੈ ॥੩॥ |
| **ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ ॥** | ਮੇਰੀ ਤਾਂ ਜਾਤ ਅਤੇ ਪੰਗਤੀ ਭਾਵ ਹੋਂਦ ਅਰ ਸਾਕ ਸਬੰਧੀ ਗੁਰੂ ਸਤਿਗੁਰੂ ਹੀ ਹਨ, ਮੈਂ ਤਾਂ ਆਪਣਾ ਸਿਰ ਸਤਿਗੁਰਾਂ ਅੱਗੇ ਵੇਚ ਦਿੱਤਾ ਹੈ ਭਾਵ ਆਪਾ ਸਮਰਪਿਤ ਕਰ ਦਿੱਤਾ ਹੈ। |
| **ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ ॥੪॥੧॥** | ਹੁਣ ਮੇਰਾ ਨਾਮ ਭੀ 'ਗੁਰੂ ਦਾ ਚੇਲਾ' ਪੈ ਗਿਆ ਹੈ। ਹੇ ਸਤਿਗੁਰੋ! ਹੁਣ ਆਪਣੇ ਦਾਸ ਦੀ ਆਪ ਹੀ ਲਾਜ ਰੱਖੋ ॥੪॥੧॥ |

*ਸਬਦੁ ਸੁਰਤਿ :* ***"ਗੁਰਿ ਤੁਠੈ ਮਨੁ ਪਰਬੋਧਿਆ"*** ਦਾ ਭਾਵ ਇਹ ਹੈ ਕਿ ***"ਗੁਰ ਪੂਰੇ ਸੁਪ੍ਰਸੰਨ ਭਏ ਸਦਾ ਸੂਖ ਕਲਿਆਨ ॥"*** (ਕਲਿਆਨ ਮ: ੫, ਅੰ: ੧੩੨੨) ਜਦੋਂ ਗੁਰੂ ਪ੍ਰਸੰਨ ਹੋ ਜਾਣ ਤਾਂ ਸਭ ਪ੍ਰਕਾਰ ਦੇ ਸੁਖ ਆਨੰਦ ਪ੍ਰਾਪਤ ਹੋ ਜਾਂਦੇ ਹਨ ਅਰ ਉਸ ਸੁਮਾਰਗ ਦੀ ਸੋਝੀ ਹੋ ਜਾਂਦੀ ਹੈ, ਜਿਸ ਅਨੁਸਾਰ ਬ੍ਰਿਤੀ ਬਣਾ ਕੇ ਵਾਹਿਗੁਰੂ ਦਰਸ਼ਨ ਪ੍ਰਾਪਤ ਹੁੰਦੇ ਹਨ।

*Revelations of Gurbani grant one a clear and steady identity.*

## ਸੂਹੀ ਮਹਲਾ ੪ ॥

ਹਰਿ ਹਰਿ ਨਾਮੁ ਭਜਿਓ ਪੁਰਖੋਤਮੁ ਸਭਿ ਬਿਨਸੇ ਦਾਲਦ ਦਲਘਾ ॥ ਭਉ ਜਨਮ ਮਰਣਾ ਮੇਟਿਓ ਗੁਰ ਸਬਦੀ ਹਰਿ ਅਸਥਿਰੁ ਸੇਵਿ ਸੁਖਿ ਸਮਘਾ ॥੧॥ ਮੇਰੇ ਮਨ ਭਜੁ ਰਾਮ ਨਾਮ ਅਤਿ ਪਿਰਘਾ ॥ ਮੈ ਮਨੁ ਤਨੁ ਅਰਪਿ ਧਰਿਓ ਗੁਰ ਆਗੈ ਸਿਰੁ ਵੇਚਿ ਲੀਓ ਮੁਲਿ ਮਹਘਾ ॥੧॥ਰਹਾਉ॥ ਨਰਪਤਿ ਰਾਜੇ ਰੰਗ ਰਸ ਮਾਣਹਿ ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ ॥ ਧਰਮ ਰਾਇ ਸਿਰਿ ਡੰਡੁ ਲਗਾਨਾ ਫਿਰਿ ਪਛੁਤਾਨੇ ਹਥ ਫਲਘਾ ॥੨॥ ਹਰਿ ਰਾਖੁ ਰਾਖੁ ਜਨ ਕਿਰਮ ਤੁਮਾਰੇ ਸਰਣਾਗਤਿ ਪੁਰਖ ਪ੍ਰਤਿਪਲਘਾ ॥ ਦਰਸਨੁ ਸੰਤ ਦੇਹੁ ਸੁਖੁ ਪਾਵੈ ਪ੍ਰਭ ਲੋਚ ਪੂਰਿ ਜਨੁ ਤੁਮਘਾ ॥੩॥ ਤੁਮ ਸਮਰਥ ਪੁਰਖ ਵਡੇ ਪ੍ਰਭ ਸੁਆਮੀ ਮੋ ਕਉ ਕੀਜੈ ਦਾਨੁ ਹਰਿ ਨਿਮਘਾ ॥ ਜਨ ਨਾਨਕ ਨਾਮੁ ਮਿਲੈ ਸੁਖੁ ਪਾਵੈ ਹਮ ਨਾਮ ਵਿਟਹੁ ਸਦ ਘੁਮਘਾ ॥੪॥੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੧*

*ਸ਼ਬਦਾਰਥ:* ਪੁਰਖੋਤਮੁ = ਉੱਤਮ ਪੁਰਸ਼। ਬਿਨਸੇ = ਦੂਰ ਹੋ ਗਏ। ਦਲਘਾ = ਦੁੱਖ ਦਲਿੱਦ੍ਰ। ਸਮਘਾ = ਸਨਿਗਧ, ਸਮਾਅ, ਮਿਲ ਗਿਆ। ਪਿਰਘਾ = ਪਿਆਰਾ। ਮਹਘਾ = ਮਹਿੰਗਾ, ਬਹੁਤ ਕੀਮਤੀ। ਨਰਪਤਿ = ਨਰਾਂ ਦੇ ਪਤੀ, ਮਹਾਰਾਜੇ। ਕਲਘਾ = ਕਾਲ, ਮੌਤ। ਫਲਘਾ = ਫੈਲਾਅ ਕੇ, ਦੋਨੋਂ ਹੱਥ ਅੱਗੇ ਪਸਾਰ ਕੇ। ਕਿਰਮ = ਕੀੜੇ, ਨੀਚ ਕਰਮੀ। ਪ੍ਰਤਿਪਲਘਾ = ਪਾਲਣ ਪੋਖਣ ਕਰਨ ਵਾਲੇ। ਤੁਮਘਾ = ਤੇਰਾ। ਨਿਮਘਾ = ਨਿਮਖ ਮਾਤ੍ਰ, ਥੋੜ੍ਹਾ ਜਿਹਾ। ਵਿਟਹੁ = ਉਪਰੋਂ। ਘੁਮਘਾ = ਵਾਰਨੇ ਘੋਲੀਆਂ।

*ਸਾਰ ਭਾਵ:* ਹੇ ਅਕਾਲ ਪੁਰਖੁ! ਆਪਣਾ ਨਾਮੁ ਸਿਮਰਣ ਬਖ਼ਸ਼ੋ।

| ਮੂਲ | ਅਰਥ |
|---|---|
| ਹਰਿ ਹਰਿ ਨਾਮੁ ਭਜਿਓ ਪੁਰਖੋਤਮੁ ਸਭਿ ਬਿਨਸੇ ਦਾਲਦ ਦਲਘਾ ॥ | ਹੇ ਸਜਣੋ! ਜਿਸ ਨੇ ਹਰੀ ਪ੍ਰਭੂ ਦਾ ਨਾਮੁ ਸਿਮਰਣ ਕੀਤਾ ਹੈ, ਜੋ ਕਿ ਉੱਤਮ ਪੁਰਸ਼ ਅਕਾਲ ਪੁਰਖੁ ਹੈ, ਉਸ ਗੁਰਮੁਖ ਦੇ ਸਾਰੇ ਦੁੱਖ ਦਲਿੱਦ੍ਰ ਦੂਰ ਹੋ ਜਾਂਦੇ ਹਨ। |
| ਭਉ ਜਨਮ ਮਰਣਾ ਮੇਟਿਓ ਗੁਰ ਸਬਦੀ ਹਰਿ ਅਸਥਿਰੁ ਸੇਵਿ ਸੁਖਿ ਸਮਘਾ ॥੧॥ | ਗੁਰ ਉਪਦੇਸ਼ ਨੇ ਉਸ ਦਾ ਜਨਮ ਮਰਣ ਵਾਲਾ ਡਰ ਦੂਰ ਕਰ ਦਿੱਤਾ ਹੈ ਕਿਉਂਕਿ ਉਹ ਸਥਿਰ ਵਾਹਿਗੁਰੂ ਦਾ ਸਿਮਰਣ, ਸੇਵਾ ਕਰਕੇ ਆਤਮਕ ਸੁਖ ਵਿਚ ਸਨਿਗਧ ਹੋ ਗਿਆ ਭਾਵ ਲੀਨ ਹੋ ਗਿਆ ਹੈ ॥੧॥ |

| | |
|---|---|
| **ਮੇਰੇ ਮਨ ਭਜੁ ਰਾਮ ਨਾਮ ਅਤਿ ਪਿਰਘਾ ॥ ਮੈ ਮਨੁ ਤਨੁ ਅਰਪਿ ਧਰਿਓ ਗੁਰ ਆਗੈ ਸਿਰੁ ਵੇਚਿ ਲੀਓ ਮੁਲਿ ਮਹਘਾ ॥੧॥ਰਹਾਉ॥** | ਹੇ ਮੇਰੇ ਮਨ ! ਰਾਮ ਨਾਮੁ ਦਾ ਜਾਪ ਕਰ, ਜੋ ਅਤਿਅੰਤ ਪਿਆਰਾ ਹੈ। ਮੈਂ ਤਾਂ ਮਨ ਤਨ ਸਭ ਕੁਝ ਗੁਰਾਂ ਅੱਗੇ ਅਰਪਨ ਕਰ ਦਿੱਤਾ ਹੈ। ਅਤੇ ਬੜੇ ਮਹਿੰਗੇ ਭਾਅ ਵਿਚ ਆਪਣਾ ਸਿਰ ਵੇਚ ਦਿੱਤਾ ਹੈ ਭਾਵ ਇਕ ਨਾਮੁ ਸਿਮਰਣ ਦੀ ਦਾਤ ਪ੍ਰਾਪਤ ਕਰਣ ਲਈ ਨਿਗੁਣਾ ਸਿਰ ਸੌਂਪ ਦਿੱਤਾ ਹੈ ॥੧॥ਰਹਾਉ॥ |
| **ਨਰਪਤਿ ਰਾਜੇ ਰੰਗ ਰਸ ਮਾਣਹਿ ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ ॥** | ਇਹ ਜੋ ਰਾਜੇ ਮਹਾਰਾਜੇ ਆਨੰਦ ਭੋਗ ਮਾਣ ਰਹੇ ਹਨ, ਇਹਨਾਂ ਪਾਸ ਵਾਹਿਗੁਰੂ ਨਾਮੁ ਨਾ ਹੋਣ ਕਰਕੇ ਇਹਨਾਂ ਸਾਰਿਆਂ ਨੂੰ ਕਾਲ ਭਾਵ ਮੌਤ ਫੜ ਕੇ ਲੈ ਜਾਵੇਗੀ। |
| **ਧਰਮ ਰਾਇ ਸਿਰਿ ਡੰਡੁ ਲਗਾਨਾ ਫਿਰਿ ਪਛੁਤਾਨੇ ਹਥ ਫਲਘਾ ॥੨॥** | ਜਦੋਂ ਧਰਮ ਰਾਜ ਦੇ ਦੂਤਾਂ ਨੇ ਸਿਰ ਉਤੇ ਡੰਡਾ ਮਾਰਿਆ ਉਸ ਵੇਲੇ ਹੱਥ ਫੈਲਾਅ ਕੇ ਭਾਵ ਮੰਗਤੇ ਬਣ ਕੇ ਪਸਚਾਤਾਪ ਕਰਣਗੇ ॥੨॥ |
| **ਹਰਿ ਰਾਖੁ ਰਾਖੁ ਜਨ ਕਿਰਮ ਤੁਮਾਰੇ ਸਰਣਾਗਤਿ ਪੁਰਖ ਪ੍ਰਤਿਪਲਘਾ ॥** | ਹੇ ਪਾਲਣਹਾਰ ਪ੍ਰਭੂ ! ਅਸੀਂ ਤੇਰੇ ਕੀੜੇ ਭਾਵ ਨੀਚ ਹਾਂ, ਤੇਰੀ ਸ਼ਰਣ ਆਏ ਹਾਂ, ਕਿਰਪਾ ਕਰਕੇ ਰੱਖ ਲਵੋ। |
| **ਦਰਸਨੁ ਸੰਤ ਦੇਹੁ ਸੁਖੁ ਪਾਵੈ ਪ੍ਰਭ ਲੋਚ ਪੂਰਿ ਜਨੁ ਤੁਮਘਾ ॥੩॥** | ਹੇ ਪ੍ਰਭੂ ! ਆਪਣੇ ਸੇਵਕ ਦੀ ਇੱਛਾ ਪੂਰਨ ਕਰੋ ਅਰ ਸੰਤਾਂ ਦੇ ਦਰਸ਼ਨ ਬਖ਼ਸ਼ੋ, ਤਾਕਿ ਆਤਮਕ ਸੁਖ ਪ੍ਰਾਪਤ ਹੋਵੇ ॥੩॥ |
| **ਤੁਮ ਸਮਰਥ ਪੁਰਖ ਵਡੇ ਪ੍ਰਭ ਸੁਆਮੀ ਮੋ ਕਉ ਕੀਜੈ ਦਾਨੁ ਹਰਿ ਨਿਮਘਾ ॥** | ਹੇ ਸਰਬ ਕਲਾ ਸਮਰੱਥ, ਉੱਚੇ ਤੋਂ ਉੱਚੇ ਪੁਰਖੱਤ੍ਵ ਵਾਲੇ ਮਾਲਕ ਅਕਾਲ ਪੁਰਖੁ ਜੀ ! ਮੈਂ ਦਾਸ ਨੂੰ ਨਿਮਖ ਮਾਤ੍ਰ ਨਾਮੁ ਦਾਨ ਬਖ਼ਸ਼ੋ। |
| **ਜਨ ਨਾਨਕ ਨਾਮੁ ਮਿਲੈ ਸੁਖੁ ਪਾਵੈ ਹਮ ਨਾਮ ਵਿਟਹੁ ਸਦ ਘੁਮਘਾ ॥੪॥੨॥** | ਦਾਸ ਨੂੰ ਨਾਮੁ ਦਾਨ ਮਿਲੇ ਤਾਂ ਮਾਨੋ ਸਾਰੇ ਸੁਖ ਪ੍ਰਾਪਤ ਹੋ ਗਏ। ਮੈਂ ਵਾਹਿਗੁਰੂ ਨਾਮੁ ਉਤੋਂ ਹਰ ਸਮੇਂ ਵਾਰਨੇ ਘੋਲੀਆਂ ਜਾਂਦਾ ਹਾਂ ॥੪॥੨॥ |

*ਸਬਦੁ ਸੁਰਤਿ :* ***"ਸਿਰੁ ਵੇਚਿ ਲੀਓ ਮੁਲਿ ਮਹਘਾ ॥"*** ਭਾਵ ਬੜੇ ਮਹਿੰਗੇ ਮੁੱਲ ਆਪਣਾ ਸਿਰ ਵੇਚ ਦਿੱਤਾ ਹੈ ਅਰਥਾਤ ਵਾਹਿਗੁਰੂ ਨਾਮੁ ਦਾ ਦਾਨ ਪ੍ਰਾਪਤ ਕਰਣ ਲਈ, **"ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥"** (ਧਨਾਸਰੀ ਰਵਿਦਾਸ ਅੰ: ੬੯੪) ਆਪਣੇ ਜੀਅ ਦੇ ਵੱਟੇ ਸੱਟੇ ਅਰਥਾਤ ਵਟਾਂਦਰੇ ਵਿਚ ਲਿਆ ਹੈ। ਐਸਾ ਅਮੋਲਕ ਨਾਮੁ ਦਾਨ ਕਿਸੇ ਵੱਡੇ ਭਾਗਾਂ ਵਾਲਿਆਂ ਨੂੰ ਹੀ ਪ੍ਰਾਪਤ ਹੁੰਦਾ ਹੈ। **"ਭਾਗੁ ਮਸਤਕਿ ਹੋਇ ਜਿਸ ਕੈ ਤਿਸੁ ਗੁਰ ਨਾਲਿ ਸਨੇਹਾ ॥"** (ਬਿਹਾਗੜਾ ਮ: ੫, ਅੰ: ੫੪੨) ਜਿਸ ਦੇ ਭਾਗਾਂ ਵਿਚ ਇਸ ਦੀ ਪ੍ਰਾਪਤੀ ਲਿਖੀ ਹੋਵੇ, ਉਸ ਜੀਵ ਦਾ ਹੀ ਵਾਹਿਗੁਰੂ ਨਾਮੁ ਨਾਲ ਪ੍ਰੇਮ ਹੁੰਦਾ ਹੈ।

***Gurbani liberates one from the fear of death by granting insight into the phenomenon of living.***

## ਸੂਹੀ ਮਹਲਾ ੪ ॥

ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙੁ ਮਜੀਠੈ ਰੰਙੁ ॥ ਗੁਰਿ ਤੁਠੈ ਹਰਿ ਰੰਗੁ ਚਾੜਿਆ ਫਿਰਿ ਬਹੁੜਿ ਨ ਹੋਵੀ ਭੰਙੁ ॥੧॥ ਮੇਰੇ ਮਨ ਹਰਿ ਰਾਮ ਨਾਮਿ ਕਰਿ ਰੰਙੁ ॥ ਗੁਰਿ ਤੁਠੈ ਹਰਿ ਉਪਦੇਸਿਆ ਹਰਿ ਭੇਟਿਆ ਰਾਉ ਨਿਸੰਙੁ ॥੧॥ ਰਹਾਉ ॥ ਮੁੰਧ ਇਆਣੀ ਮਨਮੁਖੀ ਫਿਰਿ ਆਵਣ ਜਾਣਾ ਅੰਙੁ ॥ ਹਰਿ ਪ੍ਰਭੁ ਚਿਤਿ ਨ ਆਇਓ ਮਨਿ ਦੂਜਾ ਭਾਉ ਸਹਲੰਙੁ ॥੨॥ ਹਮ ਮੈਲੁ ਭਰੇ ਦੁਹਚਾਰੀਆ ਹਰਿ ਰਾਖਹੁ ਅੰਗੀ ਅੰਙੁ ॥ ਗੁਰਿ ਅੰਮ੍ਰਿਤ ਸਰਿ ਨਵਲਾਇਆ ਸਭਿ ਲਾਥੇ ਕਿਲਵਿਖ ਪੰਙੁ ॥੩॥ ਹਰਿ ਦੀਨਾ ਦੀਨ ਦਇਆਲ ਪ੍ਰਭੁ ਸਤਸੰਗਤਿ ਮੇਲਹੁ ਸੰਙੁ ॥ ਮਿਲਿ ਸੰਗਤਿ ਹਰਿ ਰੰਗੁ ਪਾਇਆ ਜਨ ਨਾਨਕ ਮਨਿ ਤਨਿ ਰੰਙੁ ॥੪॥੩॥ *ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੧-੩੨*

***ਸ਼ਬਦਾਰਥ:*** ਰੰਙੁ = ਰੰਗ। ਮਜੀਠੈ ਰੰਙੁ = ਮਜੀਠ ਦਾ ਪੱਕਾ ਰੰਗ। ਤੁਠੈ = ਗੁਰੂ ਕਿਰਪਾ। ਭੰਙੁ = ਭੰਗਣਾ, ਨਾਸ। ਨਿਸੰਙੁ = ਨਿਰਸੰਦੇਹ, ਨਿਝਕਤਾ ਸਹਿਤ। ਮੁੰਧ = ਜੀਵ ਇਸਤ੍ਰੀ। ਮਨਮੁਖੀ = ਮਨ ਨੂੰ ਹੀ ਅੱਗੇ ਰੱਖਣ ਵਾਲੀ, ਮਨਮੱਤਣ। ਅੰਙੁ = ਅੰਗਣ, ਸੰਸਾਰ ਵਿਹੜੇ ਵਿਚ। ਸਹਲੰਙੁ = ਸਾਥੀ। ਨਵਲਾਇਆ = ਇਸ਼ਨਾਨ ਕਰਵਾਇਆ। ਪੰਙੁ = ਪਿੰਗਲੇ ਮਨ ਦੇ। ਸੰਙੁ = ਨਾਲ।

***ਸਾਰ ਭਾਵ:*** ਨਾਮੁ ਸਿਮਰਣ ਹੀ ਦੁੱਖ ਦੂਰ ਕਰਣਹਾਰ ਹੈ।

| ਮੂਲ | ਅਰਥ |
|---|---|
| ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙੁ ਮਜੀਠੈ ਰੰਙੁ ॥ | ਹਰੀ ਪ੍ਰਭੂ ਦੇ ਨਾਮੁ ਦਾ ਜਾਪ ਹੀ ਹਰੀ ਨਾਲ ਪ੍ਰੇਮ ਰੂਪੀ ਰੰਗ ਹੈ, ਜੋ ਕਿ ਮਜੀਠ ਦੇ ਰੰਗ ਵਾਂਙੂ ਪੱਕਾ ਚੜ੍ਹ ਜਾਂਦਾ ਹੈ। |
| ਗੁਰਿ ਤੁਠੈ ਹਰਿ ਰੰਗੁ ਚਾੜਿਆ ਫਿਰਿ ਬਹੁੜਿ ਨ ਹੋਵੀ ਭੰਙੁ ॥੧॥ | ਜਿਸ ਉਤੇ ਗੁਰਾਂ ਦੀ ਕਿਰਪਾ ਹੋ ਜਾਂਦੀ ਹੈ, ਉਸ ਨੂੰ ਇਹ ਪ੍ਰੇਮ ਰੰਗ ਚੜ੍ਹ ਜਾਂਦਾ ਹੈ ਫੇਰ ਮੁੜ ਕੇ ਉਸ ਵਿਚ ਕਦੇ ਭੀ ਭੰਗਣਾ ਨਹੀਂ ਪੈਂਦੀ ਭਾਵ ਕਦੇ ਨਾਸ ਨਹੀਂ ਹੁੰਦਾ॥੧॥ |
| ਮੇਰੇ ਮਨ ਹਰਿ ਰਾਮ ਨਾਮਿ ਕਰਿ ਰੰਙੁ ॥ ਗੁਰਿ ਤੁਠੈ ਹਰਿ ਉਪਦੇਸਿਆ ਹਰਿ ਭੇਟਿਆ ਰਾਉ ਨਿਸੰਙੁ ॥੧॥ ਰਹਾਉ ॥ | ਹੇ ਮੇਰੇ ਮਨ! ਹਰੀ ਰਾਮ ਨਾਮੁ ਜਾਪ ਨਾਲ ਪ੍ਰੇਮ ਕਰ ਭਾਵ ਜੋ ਰਮਿਆ ਹੋਇਆ ਵਾਹਿਗੁਰੂ ਹੈ ਪ੍ਰੇਮ ਨਾਲ ਵਾਹਿਗੁਰੂ ਨਾਮੁ ਸਿਮਰ। ਗੁਰੂ ਜੀ ਨੇ ਪ੍ਰਸੰਨ ਹੋ ਕੇ ਜਦੋਂ ਉਪਦੇਸ਼ ਦਿੱਤਾ ਤਦੋਂ ਹਰੀ ਪਾਤਿਸ਼ਾਹ ਦਾ ਨਿਰਸੰਦੇਹ ਮਿਲਾਪ ਹੋ ਜਾਵੇਗਾ॥੧॥ਰਹਾਉ॥ |

| | |
|---|---|
| **ਮੁੰਧ ਇਆਣੀ ਮਨਮੁਖੀ<br>ਫਿਰਿ ਆਵਣ ਜਾਣਾ ਅੰਬੁ ॥** | ਮੂਰਖ ਅਨਜਾਣ ਜੀਵ ਇਸਤਰੀ ਜੋ ਮਨ ਨੂੰ ਹੀ ਅੱਗੇ ਰੱਖਦੀ ਹੈ ਭਾਵ ਮਨਮੱਤਣ ਹੈ, ਉਸ ਦਾ ਤਾਂ ਸੰਸਾਰ ਦੇ ਵਿਹੜੇ ਵਿਚ ਮੁੜ ਮੁੜ ਕੇ ਆਉਣਾ ਜਾਣਾ ਹੀ ਬਣਿਆ ਰਹਿੰਦਾ ਹੈ। |
| **ਹਰਿ ਪ੍ਰਭੁ ਚਿਤਿ ਨ ਆਇਓ<br>ਮਨਿ ਦੂਜਾ ਭਾਉ ਸਹਲੰਬੁ ॥੨॥** | ਉਸ ਨੂੰ ਪ੍ਰਮਾਤਮਾ ਦਾ ਸਿਮਰਣ ਤਾਂ ਚੇਤੇ ਹੀ ਨਹੀਂ ਸਗੋਂ ਉਸ ਦੇ ਨਾਲ ਦ੍ਵੈਤ ਭਾਵਨਾ ਭਾਵ ਅਲੱਗਤਾ ਹੀ ਲੱਗੀ ਰਹਿੰਦੀ ਹੈ॥੨॥ |
| **ਹਮ ਮੈਲੁ ਭਰੇ ਦੁਹਚਾਰੀਆ<br>ਹਰਿ ਰਾਖਹੁ ਅੰਗੀ ਅੰਬੁ ॥** | ਅਸੀਂ ਤਾਂ ਭੈੜੇ ਆਚਰਣਾਂ ਕਰਕੇ ਮੈਲ ਨਾਲ ਭਰੇ ਪਏ ਹਾਂ। ਹੇ ਪ੍ਰਭੂ! ਤੁਸੀਂ ਹੀ ਆਪਣਾ ਆਸਰਾ ਦੇ ਕੇ ਸਾਨੂੰ ਰੱਖ ਲਵੋ। |
| **ਗੁਰਿ ਅੰਮ੍ਰਿਤ ਸਰਿ ਨਵਲਾਇਆ<br>ਸਭਿ ਲਾਥੇ ਕਿਲਵਿਖ ਪੰਬੁ ॥੩॥** | ਜਦੋਂ ਸਤਿਗੁਰਾਂ ਨੇ ਬੇਨਤੀ ਪ੍ਰਵਾਨ ਕਰਕੇ ਅੰਮ੍ਰਿਤ ਦਾ ਸਰੋਵਰ ਜੋ ਸਤਿਸੰਗਤ ਹੈ ਉਸ ਦੇ ਉਪਦੇਸ਼ ਰੂਪੀ ਸਰੋਵਰ ਵਿਚ ਇਸ਼ਨਾਨ ਕਰਾਇਆ ਤਾਂ ਮਨ ਦੇ ਸਭ ਛੋਟੇ ਵੱਡੇ ਪਾਪਾਂ ਦੇ ਚਿੱਕੜ ਲੱਥ ਗਏ॥੩॥ |
| **ਹਰਿ ਦੀਨਾ ਦੀਨ ਦਇਆਲ ਪ੍ਰਭੁ<br>ਸਤਸੰਗਤਿ ਮੇਲਹੁ ਸੰਬੁ ॥** | ਹੇ ਦੀਨਾਂ ਉਪਰ ਦਇਆ ਕਰਣ ਵਾਲੇ ਸਤਿਗੁਰੂ! ਸਾਨੂੰ ਸਤਿਸੰਗੀਆਂ ਦੇ ਸੰਗ ਵਿਚ ਮੇਲ ਦਿਓ। |
| **ਮਿਲਿ ਸੰਗਤਿ ਹਰਿ ਰੰਗੁ ਪਾਇਆ<br>ਜਨ ਨਾਨਕ ਮਨਿ ਤਨਿ ਰੰਬੁ ॥੪॥੩॥** | ਸਤਿਸੰਗਤ ਵਿਚ ਮੇਲ ਹੋਣ ਨਾਲ ਹੀ ਹਰੀ ਨਾਲ ਪ੍ਰੇਮ ਪੈਂਦਾ ਹੈ ਅਰ ਫੇਰ ਮਨ ਅਤੇ ਤਨ ਓਸ ਦੇ ਪ੍ਰੇਮ ਰੰਗ ਭਾਵ ਨਾਮੁ ਸਿਮਰਣ ਵਿਚ ਰੰਗਿਆ ਜਾਂਦਾ ਹੈ॥੪॥੩॥ |

*ਸਬਦੁ ਸੁਰਤਿ :* ***"ਗੁਰਿ ਅੰਮ੍ਰਿਤ ਸਰਿ ਨਵਲਾਇਆ ਸਭਿ ਲਾਥੇ ਕਿਲਵਿਖ ਪੰਬੁ॥"*** ਭਾਵ ਸਤਿਸੰਗਤ ਸ੍ਰੋਵਰ ਦੇ ਗਿਆਨ ਜਲ ਵਿਚ ਇਸ਼ਨਾਨ ਕਰਣ ਨਾਲ ਪਾਪਾਂ ਦੀ ਮੈਲ ਰੂਪ ਸਭ ਚਿੱਕੜ ਲੱਥ ਗਈ। ਕਿਉਂਕਿ ***"ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥"*** (ਸੋਰਠਿ ਮ: ੩, ਅੰ: ੬੫੧) ਜਨਮ ਜਨਮਾਂਤਰਾਂ ਦੀ ਪਾਪਾਂ ਰੂਪੀ ਮੈਲ ਅਰਥਾਤ ਚਿੱਕੜ ਚੰਮੜੀ ਹੋਈ ਹੈ, ਜਿਸ ਕਰਕੇ ਇਹ ਮਨ ਕਾਲਾ ਕੜਿੱਚ ਹੋ ਚੁੱਕਾ ਹੈ। ਜਦੋਂ ਸਤਿਗੁਰਾਂ ਦੇ ਉਪਦੇਸ਼ ਜਲ ਵਿਚ ਇਸ਼ਨਾਨ ਕੀਤਾ ਤਦ ***"ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ ॥"*** (ਸਵਈਏ ਮ: ੪ ਕੇ ਅੰ: ੧੩੯੯) ਲੱਕੜ ਤੋਂ ਚੰਦਨ ਬਣਾ ਦਿੱਤਾ ਅਰ ਦੁੱਖ ਦਲਿੱਦ੍ਰ ਨਸ਼ਟ ਕਰ ਦਿੱਤੇ।

> *May our selves be immersed to the core in the colour of 'Naam'.*

## ਸੂਹੀ ਮਹਲਾ ੪ ॥

ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ ਹਿਰਦਾ ਸੁਧੁ ਨ ਹੋਈ ॥ ਅਨਦਿਨੁ ਕਰਮ ਕਰਹਿ ਬਹੁਤੇਰੇ ਸੁਪਨੈ ਸੁਖੁ ਨ ਹੋਈ ॥੧॥ ਗਿਆਨੀ ਗੁਰ ਬਿਨੁ ਭਗਤਿ ਨ ਹੋਈ ॥ ਕੋਰੈ ਰੰਗੁ ਕਦੇ ਨ ਚੜੈ ਜੇ ਲੋਚੈ ਸਭੁ ਕੋਈ ॥੧॥ ਰਹਾਉ॥ ਜਪੁ ਤਪ ਸੰਜਮ ਵਰਤ ਕਰੇ ਪੂਜਾ ਮਨਮੁਖ ਰੋਗੁ ਨ ਜਾਈ ॥ ਅੰਤਰਿ ਰੋਗੁ ਮਹਾ ਅਭਿਮਾਨਾ ਦੂਜੈ ਭਾਇ ਖੁਆਈ ॥੨॥ ਬਾਹਰਿ ਭੇਖ ਬਹੁਤੁ ਚਤੁਰਾਈ ਮਨੂਆ ਦਹ ਦਿਸਿ ਧਾਵੈ ॥ ਹਉਮੈ ਬਿਆਪਿਆ ਸਬਦੁ ਨ ਚੀਨੈ ਫਿਰਿ ਫਿਰਿ ਜੂਨੀ ਆਵੈ ॥੩॥ ਨਾਨਕ ਨਦਰਿ ਕਰੇ ਸੋ ਬੂਝੈ ਸੋ ਜਨੁ ਨਾਮੁ ਧਿਆਏ ॥ ਗੁਰ ਪਰਸਾਦੀ ਏਕੋ ਬੂਝੈ ਏਕਸੁ ਮਾਹਿ ਸਮਾਏ ॥੪॥੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੨*

**ਸ਼ਬਦਾਰਥ :** ਬਹੁਤੇਰੇ = ਬਹੁਤ। ਗੁਰ ਬਿਨੁ = ਗੁਰੂ ਗਿਆਨ ਬਿਨਾ। ਕੋਰੈ = ਮਾਇਆ ਲਗੇ ਕਪੜੇ ਨੂੰ, ਮਾਇਆ ਮੋਹ 'ਚ ਜਕੜੇ ਮਨ ਨੂੰ। ਮਨਮੁਖ = ਮਨ ਬ੍ਰਿਤੀ ਨੂੰ ਮੁੱਖ ਰੱਖਣ ਵਾਲਾ, ਮਨਮਤੀਆ। ਦੂਜੈ = ਦ੍ਵੈਤ। ਚਤੁਰਾਈ = ਹੁਸ਼ਿਆਰੀ। ਦਹ ਦਿਸਿ = ਦਸੋਂ ਦਿਸ਼ਾਵਾਂ ਵੱਲ, ਚਾਰੇ ਪਾਸੇ। ਸਬਦੁ = ਗੁਰ ਉਪਦੇਸ਼।

**ਸਾਰ ਭਾਵ :** ਗੁਰ ਸਿਖਿਆ ਬਿਨਾ ਭਗਤੀ ਥਾਇ ਨਹੀਂ ਪੈਂਦੀ।

| ਮੂਲ | ਅਰਥ |
|---|---|
| ਹਰਿ ਹਰਿ ਕਰਹਿ<br>ਨਿਤ ਕਪਟੁ ਕਮਾਵਹਿ<br>ਹਿਰਦਾ ਸੁਧੁ ਨ ਹੋਈ ॥ | ਉਂਜ ਤਾਂ ਮੂੰਹ ਵਿਚੋਂ ਹਰੀ ਹਰੀ ਕਹਿੰਦੇ ਰਹਿੰਦੇ ਹਨ ਪਰ ਹਰ ਰੋਜ਼ ਕਪਟ ਭਰੇ ਕੰਮ ਕਰਦੇ ਹਨ। ਇਸ ਤਰ੍ਹਾਂ ਹਰੀ ਹਰੀ ਆਖਣ ਨਾਲ ਅੰਤਹਕਰਣ ਸ਼ੁੱਧ ਨਹੀਂ ਹੁੰਦਾ। |
| ਅਨਦਿਨੁ ਕਰਮ ਕਰਹਿ ਬਹੁਤੇਰੇ<br>ਸੁਪਨੈ ਸੁਖੁ ਨ ਹੋਈ ॥੧॥ | ਇਸ ਤਰ੍ਹਾਂ ਓਪਰੇ ਮਨ ਨਾਲ ਦਿਨ ਰਾਤ ਕੀਤੇ ਹੋਏ ਬਹੁਤ ਸਾਰੇ ਕਰਮਾਂ ਦਾ ਸੁਪਨੇ ਵਿਚ ਭੀ ਸੁਖ ਪ੍ਰਾਪਤ ਨਹੀਂ ਹੁੰਦਾ ਭਾਵ ਕੋਈ ਫਲ ਨਹੀਂ ਮਿਲਦਾ ॥੧॥ |
| ਗਿਆਨੀ ਗੁਰ ਬਿਨੁ ਭਗਤਿ ਨ ਹੋਈ ॥<br>ਕੋਰੈ ਰੰਗੁ ਕਦੇ ਨ ਚੜੈ<br>ਜੇ ਲੋਚੈ ਸਭੁ ਕੋਈ ॥੧॥ ਰਹਾਉ॥ | ਹੇ ਮਨ! ਸਿਆਣੇ ਸਮਝਵਾਨ ਗੁਰਾਂ ਤੋਂ ਸਿਖਿਆ ਲਏ ਬਿਨਾ ਭਗਤੀ ਨਹੀਂ ਹੁੰਦੀ। ਜਿਸ ਤਰ੍ਹਾਂ ਪਾਹ ਲਗੇ ਕੋਰੇ ਕਪੜੇ ਉਪਰ ਰੰਗ ਨਹੀਂ ਚੜ੍ਹਦਾ ਭਾਵੇਂ ਕੋਈ ਕਿੰਨਾ ਭੀ ਚਾਹੇ ॥੧॥ਰਹਾਉ॥ |

**ਜਪੁ ਤਪ ਸੰਜਮ ਵਰਤ ਕਰੇ ਪੂਜਾ
ਮਨਮੁਖ ਰੋਗੁ ਨ ਜਾਈ ॥**

ਜਿਸ ਨੇ ਮਨ ਨੂੰ ਹੀ ਮੁਖੀ ਬਣਾਇਆ ਹੋਇਆ ਹੈ ਭਾਵ ਮਨਮੰਨੀਆਂ ਕਰਣ ਵਾਲਾ ਹੈ ਉਹ ਭਾਵੇਂ ਜਪ, ਤਪ, ਨੇਮ, ਬ੍ਰਤ, ਪੂਜਾ ਆਦਿ ਦਿਖਾਵੇ ਦੇ ਕਰਮ ਕਰਦਾ ਰਹੇ ਪਰ ਉਸ ਵਿਚਲਾ ਮਨਮਤੀਆ ਹੋਣ ਦਾ ਰੋਗ ਦੂਰ ਨਹੀਂ ਹੁੰਦਾ।

**ਅੰਤਰਿ ਰੋਗੁ ਮਹਾ ਅਭਿਮਾਨਾ
ਦੂਜੈ ਭਾਇ ਖੁਆਈ ॥੨॥**

ਉਸ ਦੇ ਅੰਦਰ ਜੋ ਅਭਿਮਾਨ ਹੰਕਾਰ ਦਾ ਮਹਾਨ ਰੋਗ ਹੈ, ਉਹ ਹੀ ਉਸ ਨੂੰ ਦ੍ਵੈਤ ਭਾਵਨਾ ਵਿਚ ਖਰਾਬ ਕਰ ਰਿਹਾ ਹੈ ਭਾਵ ਸਮਦ੍ਰਿਸ਼ਟਾ ਨਹੀਂ ਹੋਣ ਦਿੰਦਾ॥੨॥

**ਬਾਹਰਿ ਭੇਖ ਬਹੁਤੁ ਚਤੁਰਾਈ
ਮਨੂਆ ਦਹ ਦਿਸਿ ਧਾਵੈ ॥**

ਬਾਹਰੋਂ ਤਾਂ ਬੜੀ ਹੁਸ਼ਿਆਰੀ ਨਾਲ ਸੰਤਾਂ ਮਹਾਤਮਾਂ ਦਾ ਭੇਸ ਧਾਰ ਲੈਂਦਾ ਹੈ ਪਰ ਮਨ ਤਾਂ ਦਸਾਂ ਦਿਸ਼ਾਵਾਂ ਵਲ ਭੱਜਾ ਫਿਰਦਾ ਹੈ।

**ਹਉਮੈ ਬਿਆਪਿਆ ਸਬਦੁ ਨ ਚੀਨੈ੍
ਫਿਰਿ ਫਿਰਿ ਜੂਨੀ ਆਵੈ ॥੩॥**

ਆਪਣੀ ਅਕਲ ਦੇ ਹੰਕਾਰ ਵਿਚ ਗੁਰਾਂ ਦੇ ਉਪਦੇਸ਼ ਨੂੰ ਕੁਝ ਸਮਝਦਾ ਹੀ ਨਹੀਂ ਜਿਸ ਕਰਕੇ ਮੁਕਤੀ ਪ੍ਰਾਪਤ ਨਹੀਂ ਕਰ ਸਕਿਆ ਅਤੇ ਫੇਰ ਫੇਰ ਜੂਨਾਂ ਭੋਗਦਾ ਫਿਰਦਾ ਹੈ॥੩॥

**ਨਾਨਕ ਨਦਰਿ ਕਰੇ ਸੋ ਬੂਝੈ
ਸੋ ਜਨੁ ਨਾਮੁ ਧਿਆਏ ॥**

ਓਹ ਅਕਾਲ ਪੁਰਖੁ ਜਿਸ ਉਪਰ ਆਪਣੀ ਕਿਰਪਾ ਕਰਦਾ ਹੈ ਉਹੋ ਹੀ ਗੁਰ ਉਪਦੇਸ਼ ਨੂੰ ਸਮਝਦਾ ਹੈ ਤੇ ਵਾਹਿਗੁਰੂ ਨਾਮੁ ਸਿਮਰਣ ਕਰਦਾ ਹੈ।

**ਗੁਰ ਪਰਸਾਦੀ ਏਕੋ ਬੂਝੈ
ਏਕਸੁ ਮਾਹਿ ਸਮਾਏ ॥੪॥੪॥**

ਗੁਰਾਂ ਦੀ ਕਿਰਪਾ ਹੋਣ ਪਰ ਹੀ ਇਕ ਅਲਖ ਪ੍ਰਭੂ ਨੂੰ ਜਾਣ ਕੇ ਉਸ ੧ਓ ਏਕੰਕਾਰ ਵਾਹਿਗੁਰੂ ਵਿਚ ਹੀ ਲੀਨ ਹੋ ਜਾਂਦਾ ਹੈ॥੪॥੪॥

*ਸਬਦੁ ਸੁਰਤਿ :* ***"ਜਪੁ ਤਪ ਸੰਜਮ ਵਰਤ ਕਰੇ ਪੂਜਾ ਮਨਮੁਖ ਰੋਗੁ ਨ ਜਾਈ ॥"*** ਭਾਵ ਜੋ ਆਪਣੇ ਆਪ ਨੂੰ ਹੀ ਸਮਰੱਥ ਸਮਝ ਕੇ ਕਰਮ ਕਰਦਾ ਰਹੇ ਅਰਥਾਤ ਆਪਣੇ ਹੰਕਾਰ ਵਿਚ ਮਸਤ ਹੋਇਆ ਕਰਮ ਕਰੇ, ਉਸ ਦੇ ਸ਼ੁਭ ਕਰਮਾਂ ਦਾ ਜੋ ਫਲ ਮਿਲਣੰਾ ਸੀ ਉਹ ਨਹੀਂ ਮਿਲਦਾ ਸਗੋਂ ***"ਹਉਮੈ ਕਰਮ ਕਮਾਵਦੇ ਮਨਮੁਖਿ ਮਿਲੈ ਸਜਾਇ ॥"*** (ਗਉੜੀ ਮ: ੩, ਅੰ: ੧੬੨) ਹਉਮੈ ਹੰਕਾਰ ਵਿਚ ਕੀਤੇ ਹੋਏ ਕਰਮਾਂ ਦੀ ਸਜ਼ਾਅ ਭੋਗਣੀ ਪੈਣੀ ਹੈ ਇਸ ਵਾਸਤੇ ***"ਹਉਮੈ ਰੋਗੁ ਮਹਾ ਦੁਖੁ ਲਾਗਾ ਗੁਰਮਤਿ ਲੇਵਹੁ ਰੋਗੁ ਗਇਆ ॥"*** (ਰਾਮਕਲੀ ਮ: ੧, ਅੰ: ੯੦੬) ਜਿਸ ਨੂੰ ਮਹਾਨ ਭਿਆਨਕ ਹਉਮੈ ਦਾ ਰੋਗ ਹੈ, ਉਸ ਨੂੰ ਗੁਰਾਂ ਦੀ ਸਿਖਿਆ ਲੈਣ ਪਰ ਹੀ ਇਸ ਰੋਗ ਤੋਂ ਛੁਟਕਾਰਾ ਮਿਲੇਗਾ।

*The blessed, The blessing
The bliss of Divine grace,
Become one with Ekankaar
In an all-encompassing space.*

## ਸੂਹੀ ਮਹਲਾ ੪ ਘਰੁ ੨

### ੴ ਸਤਿਗੁਰ ਪ੍ਰਸਾਦਿ ॥

**ਗੁਰਮਤਿ ਨਗਰੀ ਖੋਜਿ ਖੋਜਾਈ ॥ ਹਰਿ ਹਰਿ ਨਾਮੁ ਪਦਾਰਥੁ ਪਾਈ ॥੧॥ ਮੇਰੈ ਮਨਿ ਹਰਿ ਹਰਿ ਸਾਂਤਿ ਵਸਾਈ ॥ ਤਿਸਨਾ ਅਗਨਿ ਬੁਝੀ ਖਿਨ ਅੰਤਰਿ ਗੁਰਿ ਮਿਲਿਐ ਸਭ ਭੁਖ ਗਵਾਈ ॥੧॥ ਰਹਾਉ ॥ ਹਰਿ ਗੁਣ ਗਾਵਾ ਜੀਵਾ ਮੇਰੀ ਮਾਈ ॥ ਸਤਿਗੁਰਿ ਦਇਆਲਿ ਗੁਣ ਨਾਮੁ ਦ੍ਰਿੜਾਈ ॥੨॥ ਹਉ ਹਰਿ ਪ੍ਰਭੁ ਪਿਆਰਾ ਢੂਢਿ ਢੂਢਾਈ ॥ ਸਤਸੰਗਤਿ ਮਿਲਿ ਹਰਿ ਰਸੁ ਪਾਈ ॥੩॥ ਧੁਰਿ ਮਸਤਕਿ ਲੇਖ ਲਿਖੇ ਹਰਿ ਪਾਈ ॥ ਗੁਰੁ ਨਾਨਕੁ ਤੁਠਾ ਮੇਲੈ ਹਰਿ ਭਾਈ ॥੪॥੧॥੫॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੨*

***ਸ਼ਬਦਾਰਥ :*** ਗੁਰਮਤਿ = ਗੁਰਾਂ ਦੀ ਸਿਖਿਆ। ਨਗਰੀ = ਸਰੀਰ। ਖੋਜਿ = ਖੋਜ ਭਾਲ। ਖੋਜਾਈ = ਖੋਜ ਭਾਲ ਕੀਤੀ। ਜੀਵਾ = ਜਿਊਂਦਾ ਹਾਂ। ਮਾਈ = ਮਾਤਾ, ਭਾਈ। ਦ੍ਰਿੜਾਈ = ਦ੍ਰਿੜ੍ਹ ਕੀਤੇ, ਪੱਕੀ ਤਰ੍ਹਾਂ ਯਾਦ ਕਰਵਾਏ। ਢੂਢਿ ਢੂਢਾਈ = ਢੂੰਡ ਭਾਲ ਕੀਤੀ।

*ਸਾਰ ਭਾਵ :* ਗੁਰਮਤ: ਪ੍ਰੋਖ ਤੋਂ ਪ੍ਰਤੱਖ ਦਰਸ਼ਨ ਦੀ ਰਾਹ ਹੈ।

| ਮੂਲ | ਅਰਥ |
|---|---|
| **ਗੁਰਮਤਿ ਨਗਰੀ ਖੋਜਿ ਖੋਜਾਈ ॥** | ਗੁਰਾਂ ਪਾਸੋਂ ਸਮਝ ਸੂਝ ਪ੍ਰਾਪਤ ਕਰਕੇ ਆਪਣੇ ਸਰੀਰ ਦੀ ਨਗਰੀ ਭਾਵ ਆਤਮ ਥਾਹ ਦੀ ਖੋਜ ਕੀਤੀ। |
| **ਹਰਿ ਹਰਿ ਨਾਮੁ ਪਦਾਰਥੁ ਪਾਈ ॥੧॥** | ਜਿਸ ਕਰਕੇ ਹਰੀ ਪ੍ਰਭੂ ਦੇ ਨਾਮੁ ਰੂਪੀ ਪਦਾਰਥ ਨੂੰ ਪ੍ਰਾਪਤ ਕਰ ਲਿਆ ॥੧॥ |
| **ਮੇਰੈ ਮਨਿ ਹਰਿ ਹਰਿ ਸਾਂਤਿ ਵਸਾਈ ॥** | ਹਰੀ ਪ੍ਰਭੂ ਨੇ ਮੇਰੇ ਮਨ ਵਿਚ ਸ਼ਾਂਤੀ ਦਾ ਵਾਸਾ ਕਰ ਦਿੱਤਾ। |
| **ਤਿਸਨਾ ਅਗਨਿ ਬੁਝੀ ਖਿਨ ਅੰਤਰਿ ਗੁਰਿ ਮਿਲਿਐ ਸਭ ਭੁਖ ਗਵਾਈ ॥੧॥ ਰਹਾਉ ॥** | ਮੇਰੇ ਅੰਦਰ ਜੋ ਤ੍ਰਿਸ਼ਨਾ ਦੀ ਅੱਗ ਬਲ ਰਹੀ ਸੀ ਉਹ ਛਣ ਮਾਤ੍ਰ 'ਚ ਹੀ ਬੁੱਝ ਗਈ ਅਤੇ ਗੁਰਾਂ ਦਾ ਮਿਲਾਪ ਹੋ ਜਾਣ ਪਰ ਸਾਰੀਆਂ ਭੁੱਖਾਂ ਦੂਰ ਹੋ ਗਈਆਂ ॥੧॥ ਰਹਾਉ॥ |

| | |
|---|---|
| **ਹਰਿ ਗੁਣ ਗਾਵਾ ਜੀਵਾ ਮੇਰੀ ਮਾਈ ॥** | ਹੇ ਮਾਈ ਭਾਈ ਸਾਧ ਸੰਗਤ! ਮੈਂ ਤਾਂ ਹੁਣ ਹਰੀ ਪ੍ਰਭੂ ਦੇ ਗੁਣ ਗਾਇਨ ਕਰਣ ਨਾਲ ਹੀ ਜਿਊਂਦਾ ਰਹਿ ਸਕਦਾ ਹਾਂ। |
| **ਸਤਿਗੁਰਿ ਦਇਆਲਿ ਗੁਣ ਨਾਮੁ ਦ੍ਰਿੜਾਈ ॥੨॥** | ਸਤਿਗੁਰਾਂ ਨੇ ਕਿਰਪਾ ਕਰਕੇ ਵਾਹਿਗੁਰੂ ਨਾਮੁ ਦੇ ਗੁਣਾਂ ਨੂੰ ਗਿਆਨ ਵਿਚਾਰ ਕਰਣਾ ਹੀ ਦ੍ਰਿੜ੍ਹ ਕਰਾਇਆ ਹੈ॥੨॥ |
| **ਹਉ ਹਰਿ ਪ੍ਰਭੁ ਪਿਆਰਾ ਢੂਢਿ ਢੂਢਾਈ ॥** | ਮੈਂ ਹਰੀ ਪ੍ਰਭੂ ਪਿਆਰੇ ਦੀ ਢੂੰਡ ਹੀ ਢੂੰਡਦਾ ਰਿਹਾ ਭਾਵ ਭਾਲ ਕਰਦਾ ਫਿਰਦਾ ਰਿਹਾ ਹਾਂ। |
| **ਸਤਸੰਗਤਿ ਮਿਲਿ ਹਰਿ ਰਸੁ ਪਾਈ ॥੩॥** | ਸਤਿਸੰਗਤ ਵਿਚ ਮਿਲ ਕੇ ਹੀ ਹਰੀ ਨਾਮੁ ਰਸ ਦੀ ਪ੍ਰਾਪਤੀ ਹੋਈ ਹੈ॥੩॥ |
| **ਧੁਰਿ ਮਸਤਕਿ ਲੇਖ ਲਿਖੇ ਹਰਿ ਪਾਈ ॥** | ਧੁਰ ਦਰਗਾਹੋਂ ਮੱਥੇ ਉਪਰ ਲਿਖੇ ਲੇਖਾਂ ਅਨੁਸਾਰ ਹੀ ਹਰੀ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। |
| **ਗੁਰੁ ਨਾਨਕੁ ਤੁਠਾ ਮੇਲੈ ਹਰਿ ਭਾਈ ॥੪॥੧॥੫॥** | ਸਤਿਗੁਰ ਨਾਨਕ ਦੀ ਪ੍ਰਸੰਨਤਾ ਹੋ ਜਾਣ ਪਰ ਪਿਆਰਾ ਹਰੀ ਪ੍ਰਭੂ ਮਿਲ ਪੈਂਦਾ ਹੈ॥੪॥੧॥੫॥ |

*ਸਬਦੁ ਸੁਰਤਿ :* ***"ਗੁਰਮਤਿ ਨਗਰੀ ਖੋਜਿ ਖੋਜਾਈ ॥"*** ਭਾਵ ਜਦੋਂ ਸਤਿਗੁਰਾਂ ਤੋਂ ਉਪਦੇਸ਼ ਗਿਆਨ ਪ੍ਰਾਪਤ ਹੋਇਆ ਤਾਂ ਢੂੰਡ ਭਾਲ ਅਰਥਾਤ ਗਿਆਨ ਵਿਚਾਰ ਕਰਣ ਉਪਰੰਤ ***"ਮੈ ਨਿਰਖਤ ਨਿਰਖਤ ਸਰੀਰੁ ਸਭੁ ਖੋਜਿਆ ਇਕੁ ਗੁਰਮੁਖਿ ਚਲਤੁ ਦਿਖਾਇਆ ॥ ਬਾਹਰੁ ਖੋਜਿ ਮੁਏ ਸਭਿ ਸਾਕਤ ਹਰਿ ਗੁਰਮਤੀ ਘਰਿ ਪਾਇਆ ॥"*** (ਬਸੰਤੁ ਮ: ੪, ਅੰ: ੧੧੯੧) ਜਿਸ ਨੂੰ ਬਾਹਰ ਢੂੰਡਣ ਦੀ ਕੋਸ਼ਿਸ਼ ਵਿਚ ਬੇਅੰਤ ਪ੍ਰੇਮੀ ਥੱਕ ਟੁੱਟ ਕੇ ਖਪ ਮਰ ਗਏ ਹਨ ਓਹ ਧ੍ਰੋਖ ਕਰਤਾ ਪੁਰਖੁ ਸਤਿਗੁਰਾਂ ਨੇ ਹਿਰਦੇ ਘਰ ਅੰਦਰ ਹੀ ਪ੍ਰਗਟ ਕਰ ਦਿਖਾਇਆ ਹੈ, ਭਾਵ ਓਸ ਜੋਤਿ ਸ੍ਰੂਪ ਵਾਹਿਗੁਰੂ ਦਾ ਅੰਤਰ ਆਤਮਾ ਵਿਚ ਪ੍ਰਕਾਸ਼ ਹੋ ਗਿਆ ਹੈ।

*Gurbani, sequenced in Guru Granth Sahib, embodies spiritual wisdom as perceived by the Gurus. From Gurbani, a gurmukh learns to understand as well as experience the essence (truth of transcendence) in the world of appearances (existence). The wisdom encoded in Gurbani blossoms deep in the being of a gursikh.*

## ਸੂਹੀ ਮਹਲਾ ੪ ॥

**ਹਰਿ ਕ੍ਰਿਪਾ ਕਰੇ ਮਨਿ ਹਰਿ ਰੰਗੁ ਲਾਏ ॥ ਗੁਰਮੁਖਿ ਹਰਿ ਹਰਿ ਨਾਮਿ ਸਮਾਏ ॥੧॥ ਹਰਿ ਰੰਗਿ ਰਾਤਾ ਮਨੁ ਰੰਗ ਮਾਣੇ ॥ ਸਦਾ ਅਨੰਦਿ ਰਹੈ ਦਿਨ ਰਾਤੀ ਪੂਰੇ ਗੁਰ ਕੈ ਸਬਦਿ ਸਮਾਣੇ ॥੧॥ ਰਹਾਉ ॥ ਹਰਿ ਰੰਗ ਕਉ ਲੋਚੈ ਸਭੁ ਕੋਈ ॥ ਗੁਰਮੁਖਿ ਰੰਗੁ ਚਲੂਲਾ ਹੋਈ ॥੨॥ ਮਨਮੁਖਿ ਮੁਗਧੁ ਨਰੁ ਕੋਰਾ ਹੋਇ ॥ ਜੇ ਸਉ ਲੋਚੈ ਰੰਗੁ ਨ ਹੋਵੈ ਕੋਇ ॥੩॥ ਨਦਰਿ ਕਰੇ ਤਾ ਸਤਿਗੁਰੁ ਪਾਵੈ ॥ ਨਾਨਕ ਹਰਿ ਰਸਿ ਹਰਿ ਰੰਗਿ ਸਮਾਵੈ ॥੪॥੨॥੬॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੨-੩੩*

***ਸ਼ਬਦਾਰਥ :*** ਗੁਰਮੁਖਿ = ਜਿਨ੍ਹਾਂ ਦਾ ਮੂੰਹ ਗੁਰਾਂ ਵੱਲ ਹੋਵੇ ਭਾਵ ਹਰ ਸਮੇਂ ਸਤਿਗੁਰਾਂ ਦੇ ਬਚਨਾਂ ਵੱਲ ਧਿਆਨ ਹੋਵੇ। ਸਬਦਿ = ਹੁਕਮ। ਸਮਾਣੇ = ਸਮਾਏ, ਤਤਪਰ, ਸਾਵਧਾਨ। ਲੋਚੈ = ਚਾਹੁੰਦਾ। ਚਲੂਲਾ = ਗੂਹੜਾ। ਮਨਮੁਖਿ = ਮਨ ਵੱਲ ਮੂੰਹ ਰੱਖਣ ਵਾਲਾ, ਭਾਵ ਮਨ ਦੀ ਮੱਤ ਕਰਣ ਵਾਲਾ। ਮੁਗਧੁ = ਮੂਰਖ। ਨਰੁ = ਆਦਮੀ। ਕੋਰਾ = ਬਿਲਕੁਲ ਸੱਖਣਾ, ਕੁਝ ਨਾ ਜਾਨਣ ਵਾਲਾ, ਅਕਲ ਤੋਂ ਹੀਣਾ।

***ਸਾਰ ਭਾਵ :*** ਮਨਮੁਖ ਪਰ ਉਪਦੇਸ਼ ਦਾ ਕੋਈ ਅਸਰ ਨਹੀਂ ਹੁੰਦਾ, ਪਰ ਜੇ ਵਾਹਿਗੁਰੂ ਦੀ ਨਦਰਿ ਹੋ ਜਾਵੇ ਤਾਂ ਨਾਮੁ ਰੰਗ ਚੜ੍ਹ ਜਾਂਦਾ ਹੈ।

| ਮੂਲ | ਅਰਥ |
|---|---|
| **ਹਰਿ ਕ੍ਰਿਪਾ ਕਰੇ ਮਨਿ ਹਰਿ ਰੰਗੁ ਲਾਏ ॥** | ਜਿਸ ਉਤੇ ਪ੍ਰਮਾਤਮਾ ਕਿਰਪਾ ਕਰਦਾ ਹੈ, ਉਸ ਦੇ ਹੀ ਮਨ ਵਿਚ ਪ੍ਰਭੂ ਨਾਲ ਪ੍ਰੇਮ ਲੱਗਦਾ ਹੈ। |
| **ਗੁਰਮੁਖਿ ਹਰਿ ਹਰਿ ਨਾਮਿ ਸਮਾਏ ॥੧॥** | ਗੁਰਾਂ ਦੇ ਸਨਮੁਖ ਰਹਿਣ ਵਾਲੇ ਪ੍ਰੇਮੀ ਨੂੰ ਹੀ ਹਰੀ ਦੇ ਨਾਮੁ ਵਿਚ ਸਮਾਈ ਹੁੰਦੀ ਹੈ ॥੧॥ |
| **ਹਰਿ ਰੰਗਿ ਰਾਤਾ ਮਨੁ ਰੰਗ ਮਾਣੇ ॥** | ਜਿਹੜਾ ਮਨ ਹਰੀ ਦੇ ਪ੍ਰੇਮ ਰੰਗ ਵਿਚ ਰੰਗਿਆ ਗਿਆ ਹੈ ਉਹੋ ਹੀ ਆਨੰਦ ਮਾਣਦਾ ਹੈ। |
| **ਸਦਾ ਅਨੰਦਿ ਰਹੈ ਦਿਨ ਰਾਤੀ ਪੂਰੇ ਗੁਰ ਕੈ ਸਬਦਿ ਸਮਾਣੇ ॥੧॥ ਰਹਾਉ ॥** | ਉਹ ਹਰ ਸਮੇਂ, ਦਿਨੇ ਰਾਤ ਪ੍ਰਸੰਨ ਰਹਿੰਦਾ ਹੈ ਅਰ ਪੂਰਨ ਗੁਰਾਂ ਦੇ ਹੁਕਮ ਵਿਚ ਤਤਪਰ ਅਰਥਾਤ ਸਾਵਧਾਨ ਰਹਿੰਦਾ ਹੈ ॥੧॥ ਰਹਾਉ॥ |

| | |
|---|---|
| **ਹਰਿ ਰੰਗ ਕਉ ਲੋਚੈ ਸਭੁ ਕੋਈ ॥** | ਪ੍ਰਮਾਤਮਾ ਨਾਲ ਪ੍ਰੇਮ ਰੰਗ ਵਿਚ ਰੰਗੇ ਜਾਣ ਨੂੰ ਤਾਂ ਸਭ ਕੋਈ ਚਾਹੁੰਦਾ ਹੈ। |
| **ਗੁਰਮੁਖਿ ਰੰਗੁ ਚਲੂਲਾ ਹੋਈ ॥੨॥** | ਪਰ ਗੁਰਮੁਖਾਂ ਨੂੰ ਹੀ ਗੂਹੜਾ ਰੰਗ ਚੜ੍ਹਦਾ ਹੈ ॥੨॥ |
| **ਮਨਮੁਖਿ ਮੁਗਧੁ ਨਰੁ ਕੋਰਾ ਹੋਇ ॥** | ਮਨ ਦਾ ਮੁਖੀ ਮੂਰਖ ਆਦਮੀ ਤਾਂ ਅਕਲ ਤੋਂ ਹੀਣਾ ਭਾਵ ਕੋਰਾ ਹੁੰਦਾ ਹੈ। |
| **ਜੇ ਸਉ ਲੋਚੈ ਰੰਗੁ ਨ ਹੋਵੈ ਕੋਇ ॥੩॥** | ਭਾਵੇਂ ਉਹ ਸੌ ਵੇਰਾਂ ਇੱਛਾ ਕਰੇ ਪਰ ਉਸ ਨੂੰ ਵਾਹਿਗੁਰੂ ਨਾਲ ਪ੍ਰੇਮ ਹੁੰਦਾ ਹੀ ਨਹੀਂ ॥੩॥ |
| **ਨਦਰਿ ਕਰੇ ਤਾ ਸਤਿਗੁਰੁ ਪਾਵੈ ॥** | ਜੇ ਵਾਹਿਗੁਰੂ ਦੀ ਸਵੱਲੀ ਨਜ਼ਰ ਹੋਵੇ ਤਾਂ ਹੀ ਪੂਰਨ ਗੁਰੂ ਪ੍ਰਾਪਤ ਹੁੰਦਾ ਹੈ। |
| **ਨਾਨਕ ਹਰਿ ਰਸਿ ਹਰਿ ਰੰਗਿ ਸਮਾਵੈ ॥੪॥੨॥੬॥** | ਗੁਰੂ ਜੀ ਦਾ ਬਚਨ ਹੈ, ਫੇਰ ਉਹ ਹਰੀ ਪ੍ਰਭੂ ਦੇ ਨਾਮੁ ਰਸ ਨੂੰ ਪਾ ਕੇ ਹਰੀ ਵਿਚ ਲੀਨ ਹੋ ਜਾਂਦਾ ਹੈ ॥੪॥੨॥੬॥ |

*ਸਬਦੁ ਸੁਰਤਿ :* ***"ਮਨਮੁਖਿ ਮੁਗਧੁ ਨਰੁ ਕੋਰਾ ਹੋਇ॥"*** ਭਾਵ ਜਿਵੇਂ ਕੋਰੇ ਕਪੜੇ ਨੂੰ ਰੰਗ ਨਹੀਂ ਚੜ੍ਹਦਾ ਇਵੇਂ ਮਨਮੁਖ ਨੂੰ ਮਾਇਆ ਦੀ ਪਾਹ ਲੱਗੀ ਹੋਣ ਕਰਕੇ ਵਾਹਿਗੁਰੂ ਨਾਮੁ ਦਾ ਰੰਗ ਨਹੀਂ ਚੜ੍ਹਦਾ। ਇਸੇ ਲਈ ***"ਮਨਮੁਖੁ ਅਭਿੰਨੁ ਨ ਭਿਜਈ ਪਥਰੁ ਨਾਵਾਇਆ ॥"*** (ਸਾਰੰਗ ਮ: ੪, ਅੰ: ੧੨੪੪) ਮਨਮੁਖ ਦਾ ਹਿਰਦਾ ਐਸਾ ਪੱਥਰ ਵਰਗਾ ਕਠੋਰ ਹੈ ਕਿ ਉਹ ਕਿਸੇ ਤਰ੍ਹਾਂ ਭੀ ਕਿਸੇ ਨਾਲ ਭਿੱਜਦਾ ਨਹੀਂ ਅਰਥਾਤ ਮੇਲ ਮਿਲਾਪ ਰਖਦਾ ਹੀ ਨਹੀਂ। ਜਿਵੇਂ ਪੱਥਰ ਨੂੰ ਪਾਣੀ ਵਿਚ ਪਾਈ ਰਖੋ ਪਰ ਉਹ ਪਾਣੀ ਤੋਂ ਅਭਿੱਜ ਹੀ ਰਹਿੰਦਾ ਹੈ, ਇਸੇ ਪ੍ਰਕਾਰ ਉਸ ਉਪਰ ਗੁਰੂ ਸਿਖਿਆ ਦਾ ਕੋਈ ਅਸਰ ਹੁੰਦਾ ਹੀ ਨਹੀਂ। ਪ੍ਰੰਤੂ ਜੇਕਰ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੋ ਜਾਵੇ ਤਾਂ ਮਨਮੁਖ ਨੂੰ ਗੁਰਮੁਖਤਾ ਵਲ ਮੋੜ ਸਕਦੀ ਹੈ। ***"ਨਾਨਕ ਸੰਤ ਭਾਵੈ ਤਾ ਲਏ ਉਬਾਰਿ ॥"*** (ਗਉੜੀ ਸੁਖਮਨੀ ਮ: ੫, ਅੰ: ੨੮੦)

***Ever blessed and steadfast, a gurmukh is one, who seeks life-guidelines in Gurbani only. Never steady, a manmukh is always tossed around by the ebb and flow of delusive desires. A gurmukh is deeply dyed in colour Divine.***

## ਸੂਹੀ ਮਹਲਾ ੪ ॥

**ਜਿਹਵਾ ਹਰਿ ਰਸਿ ਰਹੀ ਅਘਾਇ ॥ ਗੁਰਮੁਖਿ ਪੀਵੈ ਸਹਜਿ ਸਮਾਇ ॥੧॥ ਹਰਿ ਰਸੁ ਜਨ ਚਾਖਹੁ ਜੇ ਭਾਈ ॥ ਤਉ ਕਤ ਅਨਤ ਸਾਦਿ ਲੋਭਾਈ ॥੧॥ ਰਹਾਉ ॥ ਗੁਰਮਤਿ ਰਸੁ ਰਾਖਹੁ ਉਰ ਧਾਰਿ ॥ ਹਰਿ ਰਸਿ ਰਾਤੇ ਰੰਗਿ ਮੁਰਾਰਿ ॥੨॥ ਮਨਮੁਖਿ ਹਰਿ ਰਸੁ ਚਾਖਿਆ ਨ ਜਾਇ ॥ ਹਉਮੈ ਕਰੈ ਬਹੁਤੀ ਮਿਲੈ ਸਜਾਇ ॥੩॥ ਨਦਰਿ ਕਰੇ ਤਾ ਹਰਿ ਰਸੁ ਪਾਵੈ ॥ ਨਾਨਕ ਹਰਿ ਰਸਿ ਹਰਿ ਗੁਣ ਗਾਵੈ ॥੪॥੩॥੭॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੩*

*ਸ਼ਬਦਾਰਥ :* ਜਿਹਵਾ = ਜ਼ੁਬਾਨ। ਅਘਾਇ = ਰੱਜ ਪੁੱਜ ਗਈ। ਚਾਖਹੁ = ਚੱਖਿਆ ਭਾਵ ਸੁਵਾਦ ਦੇਖਿਆ। ਅਨਤ = ਹੋਰਨਾਂ। ਸਾਦਿ = ਸੁਵਾਦਾਂ। ਲੋਭਾਈ = ਲੁਭਾਇਮਾਨ। ਮੁਰਾਰਿ = ਅਗਿਆਨ ਵਿਨਾਸ਼ਕ ਪ੍ਰਮਾਤਮਾ, ਵਾਹਿਗੁਰੂ।

*ਸਾਰ ਭਾਵ :* ਨਾਮੁ ਰਸ ਸਮਾਨ ਹੋਰ ਕੋਈ ਰਸ ਨਹੀਂ।

| ਮੂਲ | ਅਰਥ |
|---|---|
| **ਜਿਹਵਾ ਹਰਿ ਰਸਿ ਰਹੀ ਅਘਾਇ ॥** | ਜਿਸ ਦੀ ਪ੍ਰਭੂ ਸਿਮਰਣ ਰਸ ਵਿਚ ਜ਼ੁਬਾਨ ਰੱਜ ਪੁੱਜ ਰਹੀ ਹੈ। |
| **ਗੁਰਮੁਖਿ ਪੀਵੈ ਸਹਜਿ ਸਮਾਇ ॥੧॥** | ਗੁਰਮੁਖ ਭਗਤ ਜਨ ਉਸ ਨੂੰ ਛੱਕ ਕੇ ਭਾਵ ਨਾਮੁ ਸਿਮਰਣ ਕਰਣ ਕਰਕੇ ਸਹਿਜ ਰੂਪ ਵਿਚ ਲੀਨ ਰਹਿੰਦੇ ਹਨ॥੧॥ |
| **ਹਰਿ ਰਸੁ ਜਨ ਚਾਖਹੁ ਜੇ ਭਾਈ ॥** | ਹੇ ਸੰਤ ਜਨੋ! ਜਿਹੜੇ ਹਰੀ ਨਾਮੁ ਦਾ ਰਸ ਚੱਖ ਲੈਂਦੇ ਹਨ। |
| **ਤਉ ਕਤ ਅਨਤ ਸਾਦਿ ਲੋਭਾਈ ॥੧॥ ਰਹਾਉ ॥** | ਤਾਂ ਉਹ ਹੋਰਨਾਂ ਸੁਵਾਦਾਂ ਵਿਚ ਕਦੇ ਭੀ ਲੁਭਾਏ ਨਹੀਂ ਜਾਣਗੇ॥੧॥ਰਹਾਉ॥ |
| **ਗੁਰਮਤਿ ਰਸੁ ਰਾਖਹੁ ਉਰ ਧਾਰਿ ॥** | ਜੋ ਗੁਰਾਂ ਦੁਆਰੇ ਨਾਮੁ ਸਿਮਰਣ ਰੂਪੀ ਰਸ ਨੂੰ ਧਾਰਨ ਕਰ ਰੱਖਦੇ ਹਨ। |

| | |
|---|---|
| ਹਰਿ ਰਸਿ ਰਾਤੇ ਰੰਗਿ ਮੁਰਾਰਿ ॥੨॥ | ਉਹ ਅਗਿਆਨ ਵਿਨਾਸ਼ਕ ਵਾਹਿਗੁਰੂ ਦੇ ਨਾਮੁ ਰਸ ਰੰਗ ਵਿਚ ਰੱਤੇ ਰਹਿੰਦੇ ਹਨ॥੨॥ |
| ਮਨਮੁਖਿ ਹਰਿ ਰਸੁ ਚਾਖਿਆ ਨ ਜਾਇ ॥ | ਮਨਮੁਖਤਾ ਵਾਲੇ ਜੀਵ ਹਰੀ ਦੇ ਨਾਮੁ ਰਸ ਨੂੰ ਚੱਖ ਨਹੀਂ ਸਕਦੇ। |
| ਹਉਮੈ ਕਰੈ ਬਹੁਤੀ ਮਿਲੈ ਸਜਾਇ ॥੩॥ | ਹਉਮੈ ਹੰਕਾਰ ਵਿਚ ਹੋਣ ਕਰਕੇ ਉਹਨਾਂ ਨੂੰ ਬਹੁਤ ਡੰਡ ਮਿਲਦਾ ਹੈ॥੩॥ |
| ਨਦਰਿ ਕਰੇ ਤਾ ਹਰਿ ਰਸੁ ਪਾਵੈ ॥ | ਜੇ ਪ੍ਰਭੂ ਕਿਰਪਾ ਕਰੇ ਤਾਂ ਹੀ ਹਰੀ ਦੇ ਨਾਮੁ ਰਸ ਦੀ ਪ੍ਰਾਪਤੀ ਹੁੰਦੀ ਹੈ। |
| ਨਾਨਕ ਹਰਿ ਰਸਿ ਹਰਿ ਗੁਣ ਗਾਵੈ ॥੪॥੩॥੭॥ | ਅਰ ਉਹ ਹਰੀ ਪ੍ਰਭੂ ਦੇ ਨਾਮੁ ਰਸ ਵਿਚ ਗੜੁੱਚ ਹੋ ਕੇ ਹਰੀ ਦੇ ਗੁਣ ਗਾਇਨ ਕਰਦੇ ਹਨ॥੪॥੩॥੭॥ |

*ਸਬਦੁ ਸੁਰਤਿ :* ***"ਤਉ ਕਤ ਅਨਤ ਸਾਦਿ ਲੋਭਾਈ ॥"*** ਭਾਵ ਜਿਨ੍ਹਾਂ ਨੇ ਥੋੜ੍ਹਾ ਜਿਹਾ ਭੀ ਵਾਹਿਗੁਰੂ ਨਾਮੁ ਜਪ ਦੇ ਰਸ ਨੂੰ ਚੱਖ ਲਿਆ ਹੈ ਉਹ ***"ਰਾਮ ਰਸੁ ਪੀਆ ਰੇ ॥ ਜਿਹ ਰਸ ਬਿਸਰਿ ਗਏ ਰਸ ਅਉਰ ॥"*** (ਗਉੜੀ ਕਬੀਰ ਜੀ, ਅੰ: ੩੩੭) ਹੋਰਨਾਂ ਰਸਾਂ ਨੂੰ ਵਿਸਰ ਹੀ ਜਾਂਦੇ ਹਨ, ਭਾਵ ਫੇਰ ਹੋਰ ਕਿਸੇ ਰਸ ਦੀ ਇੱਛਾ ਹੀ ਨਹੀਂ ਕਰਦੇ।

*It is not after curbing the distorted expression of natural impulses that one begins to savour the joys of Truth; it is, in fact, by learning to savour the joys of Truth that one begins to rise above the pursuit of delusive desires. To connect spiritually, the first step needs to be taken with courage, without procrastinating. The momentum automatically gets built up. The profundity of Truth effortlessly overcomes one's vacillations. Once one makes a beginning, one realizes how blessed one's 'now' is, and how well blessed one could always have been but for one's own indolence, lack of courage or sheer complacency.*

*Grace brings the joy of truth.*

## ਸੂਹੀ ਮਹਲਾ ੪ ਘਰੁ ੬

ੴ ਸਤਿਗੁਰ ਪ੍ਰਸਾਦਿ ॥

ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥ ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥ ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥੧॥ਰਹਾਉ॥ ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ॥ ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥੨॥ ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ॥ ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ॥੩॥ ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ॥ ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ ਜੇ ਕ੍ਰਿਪਾ ਕਰੇ ਹਰਿ ਰਾਇ॥੪॥੧॥੮॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੩*

**ਸ਼ਬਦਾਰਥ :** ਦਾਸੀ ਸੁਤੈ = ਰਾਜਾ ਵਿਚਿਤ੍ਰ ਵੀਰਯ ਦੀ ਟਹਿਲਣ ਸੁਦੇਸ਼ਨਾ ਦੀ ਕੁੱਖ ਤੋਂ ਜਨਮਿਆ 'ਬਿਦਰ ਭਗਤ' ਜਿਸ ਨੇ ਦੁਰਯੋਧਨ ਦੇ ਲਾਖ ਦੇ ਕਿਲੇ ਵਿਚ ਪਾਂਡਵਾਂ ਨੂੰ ਮਾਰਣ ਦੀ ਸਾਜ਼ਿਸ਼ ਦਾ ਵਿਰੋਧ ਕੀਤਾ ਸੀ, ਦੁਹਸ਼ਾਸਨ ਵਲੋਂ ਦ੍ਰੋਪਤੀ ਦੀ ਬੇਇਜ਼ਤੀ ਕਰਣ ਸਮੇਂ ਇਸ ਨੇ ਹਾਅ ਦਾ ਨਾਅਰਾ ਮਾਰਿਆ, ਕ੍ਰਿਸ਼ਨ ਜੀ ਨੇ ਬਿਦਰ ਦੇ ਉੱਚੇ ਆਚਰਣ ਦੀ ਵਡਿਆਈ ਵਜੋਂ ਦੁਰਯੋਧਨ ਦੇ ਰਾਜ ਭਾਗ ਨੂੰ ਛੱਡ ਕੇ ਬਿਦਰ ਦੇ ਘਰ ਅਲੂਣਾ ਸਾਗ ਖਾਧਾ। ਅਕਥ ਕਥਾ = ਬੇਅੰਤ ਅਸਚਰਜ। ਚਮਾਰੁ = ਚੰਮ ਦਾ ਕੰਮ ਕਰਣ ਵਾਲਾ; ਚਮਰੇਟਾ ਰਵਿਦਾਸ, ਬਨਾਰਸ ਵਾਸੀ, ਸ੍ਰੀ ਰਾਮਾਨੰਦ ਦੇ ਚੇਲੇ; ਮਹਾਰਾਣਾ ਸਾਂਗਾ ਦੀ ਪਤਨੀ ਝਾਲਾ ਰਾਣੀ ਅਤੇ ਮੀਰਾ ਬਾਈ ਇਹਨਾਂ ਦੀਆਂ ਪ੍ਰਸਿੱਧ ਚੇਲੀਆਂ ਸਨ। ਨਾਮਦੇਅ = ਪਿਤਾ ਦਾਮਸ਼ੇਟੀ ਅਰ ਮਾਤਾ ਗੋਨਾ ਬਾਈ ਸੀ, ਜਨਮ ਸਥਾਨ ਪਿੰਡ ਨਰਸੀ ਬਾਂਮਨੀ ਜ਼ਿਲ੍ਹਾ ਸਤਾਰਾ ਹੈ, ਪੰਡਰਪੁਰ ਪੂਜਾ ਸਥਾਨ ਪ੍ਰਸਿੱਧ ਹੈ, ਇਹਨਾਂ ਨੂੰ ਬ੍ਰਾਹਮਣਾ ਵੱਲੋਂ ਮੰਦਰ ਵਿਚ ਆਉਣ ਦੀ ਆਗਿਆ ਨਹੀਂ ਸੀ ਅਰ ਸ਼ੂਦਰ ਜਾਤੀ ਦੇ ਹੋਣ ਕਰਕੇ ਧ੍ਰਿਕਾਰਦੇ ਸਨ। ਛੀਪਾ = ਛੀਂਬਾ, ਮੈਲੇ ਕੁਚੈਲੇ ਕਪੜੇ ਧੋਣ ਵਾਲਾ ਧੋਬੀ। ਪਿਠਿ = ਮੂੰਹ ਫੇਰ ਲੈਣਾ, ਤਿਆਗ ਦੇਣਾ। ਅਠਸਠਿ ਤੀਰਥ = ਅਠਾਹਠ ਤੀਰਥ, ਮਤਸ ਪੁਰਾਣ ਵਿਚ ੨੨੨੧ ਤੀਰਥ ਲਿਖੇ ਹਨ, ਪਰ ਪ੍ਰਸਿੱਧ ਅਠਾਹਠ ਹੀ ਮੰਨੇ ਗਏ ਹਨ ਜਿਵੇਂ ਓਅੰਕਾਰ, ਅਯੁਧਿਆ, ਅਵੰਤਿਕਾ, ਸਰਸਵਤੀ, ਹਰਿਦਵਾਰ, ਕਪਾਲ ਮੋਚਨ, ਕਾਸ਼ੀ, ਕੁਰਖੇਤ੍ਰ, ਕੇਦਾਰਨਾਥ, ਗਯਾ, ਗੋਦਾਵਰੀ, ਗੰਗਾ ਸਾਗਰ, ਚਿਤ੍ਰਕੂਟ, ਜਗਨਨਾਥ, ਦਵਾਰਿਕਾ, ਪੁਸ਼ਕਰ, ਪ੍ਰਯਾਗ, ਬਦਰੀ ਨਾਰਾਇਣ, ਰਾਮੇਸ਼ਵਰਮ ਆਦਿ। ਤਿਲਕੁ = ਮੱਥੇ ਉਪਰ ਚੰਦਨ ਕੇਸਰ ਦਾ ਤਿਲਕ, ਭਾਵ ਸਨਮਾਨ ਦੇਣਾ।

*ਸਾਰ ਭਾਵ:* ਨਾਮੁ ਦਾ ਪ੍ਰਤਾਪ।

| ਮੂਲ | ਅਰਥ |
| --- | --- |
| **ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥** | ਨੀਚ ਜਾਤ ਦੇ ਹੁੰਦਿਆਂ ਹੋਇਆਂ ਭੀ ਪ੍ਰਭੂ ਨਾਮੁ ਸਿਮਰਣ ਕਰਣ ਕਰਕੇ ਉੱਤਮ ਪਦਵੀ ਪ੍ਰਾਪਤ ਹੋ ਜਾਂਦੀ ਹੈ। |
| **ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥੧॥** | ਦਾਸੀ ਦੇ ਪੁੱਤਰ ਬਿਦਰ ਪਾਸੋਂ ਪੁੱਛ ਲਉ, ਜਿਸ ਦੇ ਘਰ ਭਗਵਾਨ ਕ੍ਰਿਸ਼ਨ ਆ ਰਿਹਾ ਸੀ॥੧॥ |
| **ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥੧॥ਰਹਾਉ॥** | ਹੇ ਪ੍ਰੇਮੀ ਸਜਣੋ! ਪ੍ਰਭੂ ਦੀ ਅਸਚਰਜ ਅਕਥਨੀਯ ਲੀਲਾ ਸੁਣੋ, ਜਿਸ ਕਰਕੇ ਸੰਸੇ ਭਰਮ ਅਰ ਦੁੱਖ ਭੁੱਖ ਸਭ ਦੂਰ ਹੋ ਜਾਂਦੇ ਹਨ ॥੧॥ ਰਹਾਉ॥ |
| **ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥** | ਚਮਿਆਰ ਜਾਤੀ ਦਾ ਭਗਤ ਰਵਿਦਾਸ ਹਰੀ ਪ੍ਰਭੂ ਦੀ ਕੀਰਤੀ ਵਡਿਆਈ ਇਕ ਖਿਨ ਮਾਤ੍ਰ ਗਾਇਨ ਕਰਣ ਕਰਕੇ |
| **ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥੨॥** | ਉਹ ਨੀਵੀਂ ਜਾਤ ਵਾਲਾ ਉੱਤਮ ਹੋ ਗਿਆ ਭਾਵ ਮਾਨਨੀਯ ਬਣ ਗਿਆ ਅਰ ਚਾਰੇ ਵਰਨ: ਬ੍ਰਾਹਮਣ, ਖਤਰੀ, ਵੈਸ਼ ਤੇ ਸ਼ੂਦ੍ਰ ਉਸ ਦੇ ਚਰਨੀਂ ਪੈ ਗਏ॥੨॥ |
| **ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ ॥** | ਨਾਮਦੇਵ ਜਿਸ ਨੂੰ ਲੋਕੀ ਛੀਂਬਾ ਭਾਵ ਕਪੜੇ ਧੋਣ ਵਾਲਾ ਧੋਬੀ ਆਖ ਕੇ ਬੁਲਾਉਂਦੇ ਸਨ, ਉਸ ਦੀ ਜਦੋਂ ਹਰੀ ਪ੍ਰਭੂ ਨਾਲ ਪ੍ਰੀਤ ਲੱਗ ਗਈ। |
| **ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥੩॥** | ਤਦ ਪ੍ਰਮਾਤਮਾ ਨੇ ਖਤ੍ਰੀਆਂ ਬ੍ਰਾਹਮਣਾਂ ਆਦਿ ਨੂੰ ਪਿੱਠ ਦੇ ਕੇ ਭਾਵ ਤਿਆਗ ਕੇ ਨਾਮਦੇਵ ਨੂੰ ਆਪਣੇ ਮੂੰਹ ਨਾਲ ਲਾ ਲਿਆ ਅਰਥਾਤ ਉਸਨੂੰ ਮੁਖੀ ਕਰ ਦਿੱਤਾ॥੩॥ |
| **ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ ॥** | ਜਿਤਨੇ ਭੀ ਪ੍ਰਭੂ ਦਾ ਸੇਵਨ ਕਰਣ ਵਾਲੇ ਭਗਤ ਜਨ ਹਨ ਭਾਵ ਸੇਵਦੇ ਹਨ, ਉਹਨਾਂ ਨੂੰ ਪ੍ਰਸਿੱਧ ਜੋ ਅਠਾਹਠ ਤੀਰਥ ਹਨ ਤਿਲਕ ਲਗਾਉਂਦੇ ਭਾਵ ਸਨਮਾਨ ਦਿੰਦੇ ਹਨ। |
| **ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ ਜੇ ਕ੍ਰਿਪਾ ਕਰੇ ਹਰਿ ਰਾਇ ॥੪॥੧॥੮॥** | ਜੇ ਮੇਰੇ ਤੇ ਪ੍ਰਭੂ ਕਿਰਪਾ ਕਰੇ ਤਾਂ ਮੈਂ ਦਾਸ ਭੀ ਦਿਨ ਰਾਤ ਉਹਨਾਂ ਦੇ ਚਰਨ ਪਰਸਦਾ ਰਹਾਂ॥੪॥੧॥੮॥ |

***ਸਬਦੁ ਸੁਰਤਿ :*** ***"ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥"*** ਦਾ ਅਰਥ ਹੈ ਕਿ ਪ੍ਰਮਾਤਮਾ ਦੇ ਨਾਮੁ ਦਾ ਸਿਮਰਣ ਕਰਨ ਵਾਲਾ ਭਾਵੇਂ ਕਿਸੇ ਭੀ ਜਾਤ ਦਾ ਹੋਵੇ ਉਹ ਉੱਤਮ ਤੋਂ ਉੱਤਮ ਪਦ ਦਾ ਅਧਿਕਾਰੀ ਹੋ ਜਾਂਦਾ ਹੈ ***"ਜੋ ਜੋ ਭਗਤੁ ਹੋਇ ਸੋ ਪੂਜਹੁ ਭਰਮਨ ਭਰਮੁ ਚੁਕਾਵੈਗੋ ॥੬॥ ਜਾਤ ਨਜਾਤਿ ਦੇਖਿ ਮਤ ਭਰਮਹੁ"*** (ਕਾਨੜਾ ਮ: ੪, ਅੰ: ੧੩੦੯) ਭਗਤਾਂ ਦੀ ਉੱਚੀ ਨੀਵੀਂ ਜਾਤ ਕਾਰਨ ਭਰਮ ਵਿਚ ਨਾ ਪਵੋ। ***"ਭਗਤਾ ਕੀ ਜਤਿ ਪਤਿ ਏਕੋੁ ਨਾਮੁ ਹੈ ਆਪੇ ਲਏ ਸਵਾਰਿ ॥"*** (ਆਸਾ ਮ: ੩, ਅੰ: ੪੨੯) ਕੇਵਲ ਨਾਮੁ ਸਿਮਰਣ ਹੀ ਉਨ੍ਹਾਂ ਦੀ ਪਹਿਚਾਣ ਹੈ।

*One's perspective and faith determine the context, or categories, in which one arranges one's experience of persons, places, objects etc. A gurmukh learns to recognize from Gurbani the universal context of living. Material considerations, which determine caste/class distinctions, become irrelevant and inapplicable. Through identification with 'Naam'—the highest, ultimate, absolute Truth—one transcends all social complexes/constraints in which one may feel oneself arrested in everyday life.*

*The ineffable Infinite*
*Transforms the tangible finite*
*Censures, deprivations no more ignite.*

## ਸੂਹੀ ਮਹਲਾ ੪ ॥

ਤਿਨੀ ਅੰਤਰਿ ਹਰਿ ਆਰਾਧਿਆ ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ ॥ ਤਿਨ ਕੀ ਬਖੀਲੀ ਕੋਈ ਕਿਆ ਕਰੇ ਜਿਨ ਕਾ ਅੰਗੁ ਕਰੇ ਮੇਰਾ ਹਰਿ ਕਰਤਾਰਾ ॥੧॥ ਹਰਿ ਹਰਿ ਧਿਆਇ ਮਨ ਮੇਰੇ ਮਨ ਧਿਆਇ ਹਰਿ ਜਨਮ ਜਨਮ ਕੇ ਸਭਿ ਦੂਖ ਨਿਵਾਰਣਹਾਰਾ ॥੧॥ ਰਹਾਉ ॥ ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ ॥ ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ ਤਿਸੁ ਹਲਤਿ ਪਲਤਿ ਮੁਹੁ ਕਾਰਾ ॥੨॥ ਸੇ ਭਗਤ ਸੇ ਸੇਵਕਾ ਜਿਨਾ ਹਰਿ ਨਾਮੁ ਪਿਆਰਾ ॥ ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ ॥੩॥ ਜਿਸੁ ਘਰਿ ਵਿਰਤੀ ਸੋਈ ਜਾਣੈ ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ ॥ ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ ਹਰਿ ਸੇਵਕ ਭਾਇ ਨਿਸਤਾਰਾ ॥੪॥੨॥੯॥ *ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੩*

*ਸ਼ਬਦਾਰਥ :* ਲਿਲਾਰਾ = ਮੱਥੇ ਉਤੇ। ਬਖੀਲੀ = ਚੁਗ਼ਲੀ, ਨਿੰਦਿਆ। ਅੰਗੁ = ਪੱਖ ਪੂਰੇ, ਮੁੱਢ ਤੋਂ ਹੀ। ਛਾਰਾ = ਸੁਵਾਹ। ਵਿਰਤੀ = ਵਰਤੀ, ਬਿਤੀਤ ਹੋਈ। ਚਹੁ ਪੀੜੀ = ੧. ਗੁਰੂ ਨਾਨਕ ਦੇਵ ਜੀ, ੨. ਗੁਰੂ ਅੰਗਦ ਦੇਵ ਜੀ, ੩. ਗੁਰੂ ਅਮਰ ਦਾਸ ਜੀ, ੪. ਗੁਰੂ ਰਾਮਦਾਸ ਜੀ।

*ਸਾਰ ਭਾਵ :* ਸੇਵਾ ਨਾਲ ਹੀ ਪ੍ਰਾਪਤੀ ਹੁੰਦੀ ਹੈ।

| ਮੂਲ | ਅਰਥ |
|---|---|
| ਤਿਨੀ ਅੰਤਰਿ ਹਰਿ ਆਰਾਧਿਆ ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ ॥ | ਜਿਨ੍ਹਾਂ ਦੇ ਮਸਤਕ ਉਪਰ ਧੁਰ ਤੋਂ ਹੀ ਲੇਖ ਲਿਖਿਆ ਹੋਇਆ ਹੈ ਉਹ ਹੀ ਹਿਰਦੇ ਅੰਦਰ ਹਰੀ ਪ੍ਰਭੂ ਦੀ ਆਰਾਧਨਾ ਕਰਦੇ ਹਨ। |
| ਤਿਨ ਕੀ ਬਖੀਲੀ ਕੋਈ ਕਿਆ ਕਰੇ ਜਿਨ ਕਾ ਅੰਗੁ ਕਰੇ ਮੇਰਾ ਹਰਿ ਕਰਤਾਰਾ ॥੧॥ | ਉਸ ਭਗਤ ਜਨ ਦੀ ਕੋਈ ਨਿੰਦਾ ਚੁਗ਼ਲੀ ਕਿਵੇਂ ਕਰ ਸਕਦਾ ਹੈ ਜਿਸ ਦਾ ਪੱਖ ਆਪ ਕਰਣ ਕਰਾਵਣਹਾਰ ਪਿਆਰਾ ਪ੍ਰਭੂ ਪੂਰਦਾ ਹੈ ॥੧॥ |
| ਹਰਿ ਹਰਿ ਧਿਆਇ ਮਨ ਮੇਰੇ ਮਨ ਧਿਆਇ ਹਰਿ ਜਨਮ ਜਨਮ ਕੇ ਸਭਿ ਦੂਖ ਨਿਵਾਰਣਹਾਰਾ ॥੧॥ ਰਹਾਉ ॥ | ਹੇ ਮੇਰੇ ਮਨ ! ਹਰੀ ਪ੍ਰਮਾਤਮਾ ਦਾ ਨਾਮੁ ਸਿਮਰਣ ਕਰ। ਹਰੀ ਦਾ ਨਾਮੁ ਸਿਮਰਣ ਹੀ ਜਨਮ ਜਨਮਾਂਤਰਾਂ ਦੇ ਸਾਰੇ ਦੁੱਖ ਦੂਰ ਕਰਣ ਵਾਲਾ ਹੈ ॥੧॥ਰਹਾਉ॥ |

**ਧੁਰਿ ਭਗਤ ਜਨਾ ਕਉ ਬਖਸਿਆ**
**ਹਰਿ ਅੰਮ੍ਰਿਤ ਭਗਤਿ ਭੰਡਾਰਾ॥**

ਪ੍ਰਮਾਤਮਾ ਨੇ ਮੁੱਢਲੇ ਦਿਨ ਤੋਂ ਹੀ ਹਰੀ ਨਾਮੁ ਦੀ ਭਗਤੀ ਦਾ ਭੰਡਾਰਾ ਭਗਤਾਂ ਨੂੰ ਬਖ਼ਸ਼ ਦਿੱਤਾ ਹੈ।

**ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ**
**ਤਿਸੁ ਹਲਤਿ ਪਲਤਿ ਮੁਹੁ ਕਾਰਾ॥੨॥**

ਉਹ ਮਹਾਂ ਮੂਰਖ ਹੈ ਜੋ ਉਹਨਾਂ ਦੀ ਬਰਾਬਰੀ ਕਰਣੀ ਚਾਹੇ। ਉਸ ਦਾ ਤਾਂ ਲੋਕ ਪਰਲੋਕ ਵਿਚ ਮੂੰਹ ਕਾਲਾ ਹੁੰਦਾ ਹੈ॥੨॥

**ਸੇ ਭਗਤ ਸੇ ਸੇਵਕਾ**
**ਜਿਨਾ ਹਰਿ ਨਾਮੁ ਪਿਆਰਾ॥**

ਜਿਨ੍ਹਾਂ ਨੂੰ ਹਰੀ ਦੇ ਨਾਮੁ ਨਾਲ ਪਿਆਰ ਹੈ, ਉਹੋ ਹੀ ਭਗਤ ਅਰ ਸੇਵਕ ਹਨ।

**ਤਿਨ ਕੀ ਸੇਵਾ ਤੇ ਹਰਿ ਪਾਈਐ**
**ਸਿਰਿ ਨਿੰਦਕ ਕੈ ਪਵੈ ਛਾਰਾ॥੩॥**

ਇਹਨਾਂ ਸੰਤਾਂ ਭਗਤਾਂ ਦੀ ਸੇਵਾ ਕਰਣ ਨਾਲ ਹੀ ਪ੍ਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ ਅਤੇ ਨਿੰਦਕਾਂ ਦੇ ਸਿਰ ਸੁਆਹ ਪੈਂਦੀ ਹੈ॥੩॥

**ਜਿਸੁ ਘਰਿ ਵਿਰਤੀ ਸੋਈ ਜਾਣੈ**
**ਜਗਤ ਗੁਰ ਨਾਨਕ**
**ਪੂਛਿ ਕਰਹੁ ਬੀਚਾਰਾ॥**

ਪਰ ਇਹ ਗੱਲ ਉਹੋ ਹੀ ਜਾਣਦਾ ਹੈ ਜਿਸ ਦੇ ਘਰ ਵਿਚ ਇਹ ਵਰਤਾਉ ਹੋਇਆ ਹੋਵੇ। ਨਿਰਸੰਸੇ ਹੋਣ ਲਈ ਜਗਤ ਦੇ ਗੁਰੂ, ਗੁਰੂ ਨਾਨਕ ਜੀ ਦੇ ਵੇਲੇ ਤੋਂ ਹੀ ਇਹ ਵਿਚਾਰ ਕਰ ਸਕਦੇ ਹੋ ਕਿ ਵਿਰੋਧ ਕਰਕੇ ਕਿਸੇ ਨੇ ਕੁਝ ਭੀ ਪ੍ਰਾਪਤ ਨਹੀਂ ਕੀਤਾ।

**ਚਹੁ ਪੀੜੀ ਆਦਿ ਜੁਗਾਦਿ**
**ਬਖੀਲੀ ਕਿਨੈ ਨ ਪਾਇਓ**
**ਹਰਿ ਸੇਵਕ ਭਾਇ ਨਿਸਤਾਰਾ**
**॥੪॥੨॥੯॥**

ਚੌਹਾਂ ਪੀੜ੍ਹੀਆਂ ਵਿਚ ਚੁਗ਼ਲੀ ਬਖ਼ੀਲੀ ਨਾਲ ਕੋਈ ਭੀ ਕੁਝ ਪਾ ਨਹੀਂ ਸਕਿਆ, ਜਿਸ ਨੂੰ ਪ੍ਰਾਪਤੀ ਹੋਈ ਹੈ ਉਹ ਹਰੀ ਦਾ ਸੇਵਕ ਬਣ ਕੇ ਹੀ ਪ੍ਰਾਪਤ ਕਰਕੇ ਪਾਰ ਉਤਰਿਆ ਹੈ॥੪॥੨॥੯॥

*ਸਬਦੁ ਸੁਰਤਿ :* ***"ਤਿਨ ਕੀ ਸੇਵਾ ਤੇ ਹਰਿ ਪਾਈਐ"*** ਭਾਵ ਪ੍ਰਭੂ ਦੀ ਕ੍ਰਿਪਾਲਤਾ ਤਾਂ ਸਤਿਗੁਰਾਂ ਦੀ ਸੇਵਾ ਕਰਣ ਨਾਲ ਹੀ ਹੁੰਦੀ ਹੈ ***"ਸੇਵਾ ਕਰਹਿ ਸੇਈ ਫਲੁ ਪਾਵਹਿ ਜਿਨ੍ਹੀ ਸਚੁ ਕਮਾਇਆ॥"*** (ਆਸਾ ਮ: ੧, ਅੰ: ੪੩੨) ਜਿਹੜੇ ਸੱਚੇ ਹਿਰਦੇ ਨਾਲ ਸੇਵਾ ਕਰਣਗੇ ਉਹੀਓ ਹੀ ਫਲ ਪ੍ਰਾਪਤ ਕਰਣਗੇ। ਪਰ ਜੋ ਸੇਵਾ ਦੀ ਥਾਂ ਤੇ ਜ਼ੋਰ ਨਿੰਦਿਆ ਚੁਗ਼ਲੀ ਕਰਕੇ ਅਕਾਲ ਪੁਰਖੁ ਦੀ ਬਖ਼ਸ਼ਸ਼ ਪ੍ਰਾਪਤ ਕਰਣਾ ਚਾਹੁੰਦੇ ਹਨ ਉਹ ਤਾਂ ***"ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ॥ ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ॥"*** (ਗੂਜਰੀ ਮ: ੫, ਅੰ: ੫੨੪) ਨਿੰਦਕ ਚੁਗਲ ਆਦਿ ਤਤਖਿਨ ਵਿਚ ਮਾਰੇ ਜਾਂਦੇ ਹਨ।

*Learn from the house of Jagat Guru Nanak*
*Where it happened all.*
*Four generations reckoned with acrimony*
*Always harkening the inner call.*

## ਸੂਹੀ ਮਹਲਾ ੪ ॥

**ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ ॥ ਗੁਰ ਕਿਰਪਾ ਤੇ ਹਰਿ ਮਨਿ ਵਸੈ ਹੋਰਤੁ ਬਿਧਿ ਲਇਆ ਨ ਜਾਈ ॥੧॥ ਹਰਿ ਧਨੁ ਸੰਚੀਐ ਭਾਈ ॥ ਜਿ ਹਲਤਿ ਪਲਤਿ ਹਰਿ ਹੋਇ ਸਖਾਈ ॥੧॥ ਰਹਾਉ ॥ ਸਤਸੰਗਤੀ ਸੰਗਿ ਹਰਿ ਧਨੁ ਖਟੀਐ ਹੋਰ ਥੈ ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ ॥ ਹਰਿ ਰਤਨੈ ਕਾ ਵਾਪਾਰੀਆ ਹਰਿ ਰਤਨ ਧਨੁ ਵਿਹਾਝੇ ਕਚੈ ਕੇ ਵਾਪਾਰੀਏ ਵਾਕਿ ਹਰਿ ਧਨੁ ਲਇਆ ਨ ਜਾਈ ॥੨॥ ਹਰਿ ਧਨੁ ਰਤਨੁ ਜਵੇਹਰੁ ਮਾਣਕੁ ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ ਹਰਿ ਭਗਤੀ ਹਰਿ ਲਿਵ ਲਾਈ ॥ ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥ ਹਲਤਿ ਪਲਤਿ ਹਰਿ ਧਨੈ ਕੀ ਭਗਤਾ ਕਉ ਮਿਲੀ ਵਡਿਆਈ ॥੩॥ ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ ਜਮਦੂਤੈ ਕਿਸੈ ਕਾ ਗਵਾਇਆ ਨ ਜਾਈ ॥ ਹਰਿ ਧਨ ਕਉ ਉਚਕਾ ਨੇੜਿ ਨ ਆਵਈ ਜਮੁ ਜਾਗਾਤੀ ਡੰਡੁ ਨ ਲਗਾਈ ॥੪॥ ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ ਤਿਨਾ ਇਕ ਵਿਖ ਨਾਲਿ ਨ ਜਾਈ ॥ ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ ॥੫॥ ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ ਜਿਸ ਨੋ ਦੇਇ ਸੁ ਹਰਿ ਧਨੁ ਲਦਿ ਚਲਾਈ ॥ ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ ਜਨ ਨਾਨਕ ਕਉ ਗੁਰਿ ਸੋਝੀ ਪਾਈ ॥੬॥੩॥੧੦॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੩-੩੪*

***ਸ਼ਬਦਾਰਥ :*** ਸੰਚੀਐ = ਕੱਠਾ ਕਰੀਏ। ਹਲਤਿ = ਲੋਕ, ਏਥੇ। ਪਲਤਿ = ਪ੍ਰਲੋਕ, ਅੱਗੇ। ਵਿਹਾਝੇ = ਖ਼੍ਰੀਦਦਾ। ਕਚੈ = ਕਚਕੜੀਆਂ। ਵਾਕਿ = ਉਨ੍ਹਾਂ ਪਾਸੋਂ। ਵਤੈ = ਵੱਤਰ, ਸਮਾਂ, ਰੁੱਤ। ਬੀਜਿਆ = ਸਿਮਰਣ ਕੀਤਾ। ਨਿਖੁਟੈ = ਮੁੱਕਦਾ ਨਹੀਂ। ਤਸਕਰੈ = ਚੋਰ। ਉਚਕਾ = ਨੌਸਰਬਾਜ਼, ਹੇਰਾਫੇਰੀ ਕਰਣ ਵਾਲਾ। ਜਾਗਾਤੀ = ਮਸੂਲੀਏ। ਸਾਕਤੀ = ਮਾਇਆ ਦੇ ਪ੍ਰੇਮੀ। ਬਿਖਿਆ = ਵਿਹੁ ਰੂਪ। ਛੁੜਕਿ = ਨਿਕਲ ਗਿਆ, ਘਾਟਾ ਪੈ ਗਿਆ। ਢੋਈ = ਆਸਰਾ। ਤੋਟਾ = ਘਾਟਾ।

***ਸਾਰ ਭਾਵ :*** ਨਾਮੁ ਧਨ ਅਖੁੱਟ ਹੈ।

| **ਮੂਲ** | **ਅਰਥ** |
|---|---|
| **ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ ॥** | ਜਿਥੇ ਭੀ ਪ੍ਰਭੂ ਦੀ ਆਰਾਧਨਾ ਕੀਤੀ ਜਾਂਦੀ ਹੈ ਉਥੇ ਹੀ ਹਰੀ ਪ੍ਰਭੂ ਮਿੱਤਰ ਵਾਂਗ ਸਹਾਇਤਾ ਕਰਦਾ ਹੈ। |

| | |
|---|---|
| ਗੁਰ ਕਿਰਪਾ ਤੇ ਹਰਿ ਮਨਿ ਵਸੈ<br>ਹੋਰਤੁ ਬਿਧਿ ਲਇਆ ਨ ਜਾਈ ॥੧॥ | ਪਰ ਗੁਰਾਂ ਦੀ ਕਿਰਪਾ ਹੋਵੇ ਤਾਂ ਹੀ ਹਰੀ ਦਾ ਮਨ ਵਿਚ ਵਾਸਾ ਹੁੰਦਾ ਹੈ, ਹੋਰ ਕਿਸੇ ਤਰੀਕੇ ਨਾਲ ਓਹ ਪ੍ਰਭੂ ਪ੍ਰਾਪਤ ਨਹੀਂ ਕੀਤਾ ਜਾਂਦਾ॥੧॥ |
| ਹਰਿ ਧਨੁ ਸੰਚੀਐ ਭਾਈ ॥<br>ਜਿ ਹਲਤਿ ਪਲਤਿ ਹਰਿ ਹੋਇ ਸਖਾਈ ॥੧॥ ਰਹਾਉ ॥ | ਹੇ ਸੱਜਣੋ! ਹਰੀ ਨਾਮੁ ਧਨ ਇਕੱਠਾ ਕਰੋ।<br>ਜੋ ਹਰੀ ਪ੍ਰਭੂ ਲੋਕ ਪ੍ਰਲੋਕ ਵਿਚ ਸਖਾ ਰੂਪ ਵਿਚ ਸਹਾਇਤਾ ਕਰਣ ਵਾਲਾ ਹੈ॥੧॥ਰਹਾਉ॥ |
| ਸਤਸੰਗਤੀ ਸੰਗਿ ਹਰਿ ਧਨੁ ਖਟੀਐ<br>ਹੋਰ ਥੈ ਹੋਰਤੁ ਉਪਾਇ<br>ਹਰਿ ਧਨੁ ਕਿਤੈ ਨ ਪਾਈ ॥ | ਸਤਿਸੰਗਤ ਦੁਆਰਾ ਹੀ ਹਰੀ ਨਾਮੁ ਧਨ ਦੀ ਖੱਟੀ ਖੱਟੀ ਜਾਂਦੀ ਹੈ, ਹੋਰ ਥਾਵਾਂ ਪਰ ਅਰ ਹੋਰ ਕਿਸੇ ਢੰਗ ਨਾਲ ਹਰੀ ਨਾਮੁ ਧਨ ਕਿਧਰੋਂ ਨਹੀਂ ਮਿਲਦਾ। |
| ਹਰਿ ਰਤਨੈ ਕਾ ਵਾਪਾਰੀਆ<br>ਹਰਿ ਰਤਨ ਧਨੁ ਵਿਹਾਝੇ<br>ਕਚੈ ਕੇ ਵਾਪਾਰੀਏ ਵਾਕਿ<br>ਹਰਿ ਧਨੁ ਲਇਆ ਨ ਜਾਈ ॥੨॥ | ਹਰੀ ਨਾਮੁ ਰਤਨ ਦਾ ਖ਼ੀਦਾਰ ਹੀ ਹਰੀ ਨਾਮੁ ਰਤਨਾਂ ਰੂਪ ਧਨ ਨੂੰ ਖ਼ੀਦਦਾ ਹੈ।<br>ਕਚਕੜੀਆਂ ਦੇ ਵਣਜਾਰਿਆਂ ਪਾਸੋਂ ਭਾਵ ਮਨਮੁਖਾਂ ਪਾਸੋਂ ਹਰੀ ਨਾਮੁ ਧਨ ਖ਼ੀਦਿਆ ਨਹੀਂ ਜਾਂਦਾ॥੨॥ |
| ਹਰਿ ਧਨੁ ਰਤਨੁ ਜਵੇਹਰੁ ਮਾਣਕੁ<br>ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ<br>ਹਰਿ ਭਗਤੀ ਹਰਿ ਲਿਵ ਲਾਈ ॥ | ਹਰੀ ਨਾਮੁ ਧਨ ਰਤਨ, ਜਵਾਹਰ ਤੇ ਮਾਣਕ ਵਰਗਾ ਅਮੋਲਕ ਹੈ, ਇਸ ਹਰੀ ਨਾਮੁ ਧਨ ਦੇ ਪ੍ਰਾਪਤ ਕਰਣ ਦਾ ਵੱਤਰ ਭਾਵ ਮੌਸਮ ਅੰਮ੍ਰਿਤ ਵੇਲੇ ਦਾ ਹੈ। ਉਸ ਸਮੇਂ ਹਰੀ ਦੇ ਭਗਤ ਜਨ ਓਸ ਦੇ ਸਿਮਰਣ ਵਿਚ ਤਦਚਿਤ ਹੋ ਕੇ ਲਿਵ ਲਾਉਂਦੇ ਹਨ। |
| ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ<br>ਭਗਤ ਖਾਇ ਖਰਚਿ ਰਹੇ<br>ਨਿਖੁਟੈ ਨਾਹੀ ॥ | ਹਰੀ ਦਾ ਨਾਮੁ ਧਨ ਸਿਮਰਣ ਰੂਪੀ ਬੀਜ, ਜੋ ਅੰਮ੍ਰਿਤ ਵੇਲੇ ਦੇ ਵੱਤਰ ਸਮੇਂ ਬੀਜਿਆ ਅਰਥਾਤ ਸਿਮਰਿਆ ਜਾਂਦਾ ਹੈ, ਓਹ ਭਗਤ ਜਨ ਆਪ ਖਾਂਦੇ ਭਾਵ ਜਪਦੇ ਤੇ ਬੀਜਦੇ, ਹੋਰਨਾਂ ਨੂੰ ਖੁਵਾਂਦੇ ਅਰਥਾਤ ਬਿਜਵਾਉਂਦੇ ਜਪਾਉਂਦੇ ਹਨ ਜੋ ਕਦੇ ਮੁੱਕਦਾ ਹੀ ਨਹੀਂ। |
| ਹਲਤਿ ਪਲਤਿ ਹਰਿ ਧਨੈ ਕੀ<br>ਭਗਤਾ ਕਉ ਮਿਲੀ ਵਡਿਆਈ ॥੩॥ | ਇਸ ਨਾਮੁ ਧਨ ਦੀ ਹਰੀ ਦੇ ਭਗਤਾਂ ਨੂੰ ਲੋਕ ਪ੍ਰਲੋਕ ਵਿਚ ਸ਼ੋਭਾ ਮਿਲਦੀ ਹੈ॥੩॥ |
| ਹਰਿ ਧਨੁ ਨਿਰਭਉ<br>ਸਦਾ ਸਦਾ ਅਸਥਿਰੁ ਹੈ ਸਾਚਾ<br>ਇਹੁ ਹਰਿ ਧਨੁ ਅਗਨੀ ਤਸਕਰੈ<br>ਪਾਣੀਐ ਜਮਦੂਤੈ<br>ਕਿਸੈ ਕਾ ਗਵਾਇਆ ਨ ਜਾਈ ॥ | ਹਰੀ ਦਾ ਨਾਮੁ ਧਨ ਸਦਾ ਹੀ ਨਿਡਰ ਅਤੇ ਸਦ ਸਦੀਵ ਅਟਲ ਅਰ ਸੱਚਾ ਹੈ।<br>ਇਹ ਹਰੀ ਨਾਮੁ ਧਨ ਅੱਗ, ਚੋਰ, ਪਾਣੀ ਅਤੇ ਜਮਦੂਤਾਂ ਆਦਿ ਕਿਸੇ ਪਾਸੋਂ ਭੀ ਨੁਕਸਾਨਿਆ ਨਹੀਂ ਜਾਂਦਾ ਭਾਵ ਕਿਸੇ ਤੋਂ ਭੀ ਗੁਵਾਇਆ ਨਹੀਂ ਜਾਂਦਾ। |

ਹਰਿ ਧਨ ਕਉ ਉਚਕਾ ਨੇੜਿ ਨ ਆਵਈ
ਜਮੁ ਜਾਗਾਤੀ ਡੰਡੁ ਨ ਲਗਾਈ ॥੪॥

ਇਸ ਨਾਮੁ ਧਨ ਨੂੰ ਕੋਈ ਨੌਸਰਬਾਜ਼ ਠੱਗਣ ਲਈ ਨੇੜੇ ਨਹੀਂ ਆ ਸਕਦਾ ਅਤੇ ਮਹਿਸੂਲੀਏ ਜਮ ਭੀ ਕੋਈ ਡੰਨ ਨਹੀਂ ਲਾ ਸਕਦੇ॥੪॥

ਸਾਕਤੀ ਪਾਪ ਕਰਿ ਕੈ
ਬਿਖਿਆ ਧਨੁ ਸੰਚਿਆ
ਤਿਨਾ ਇਕ ਵਿਖ ਨਾਲਿ ਨ ਜਾਈ ॥

ਪਰ ਮਾਇਆ ਦੇ ਪ੍ਰੇਮੀਆਂ ਨੇ ਜੋ ਛਲ ਛਿਦ੍ਰ ਕਰਕੇ ਜ਼ਹਿਰੀਲਾ ਧਨ ਇਕੱਠਾ ਕੀਤਾ ਹੈ, ਉਹ ਤਾਂ ਇਕ ਕਦਮ ਭੀ ਨਾਲ ਨਹੀਂ ਜਾਣਾ।

ਹਲਤੈ ਵਿਚਿ ਸਾਕਤ ਦੁਹੇਲੇ ਭਏ
ਹਥਹੁ ਛੁੜਕਿ ਗਇਆ
ਅਗੈ ਪਲਤਿ ਸਾਕਤੁ ਹਰਿ ਦਰਗਹ
ਢੋਈ ਨ ਪਾਈ ॥੫॥

ਇਸ ਲੋਕ ਵਿਚ ਇਸ ਮਾਇਆ ਦੇ ਪ੍ਰੇਮੀ ਦੁਖੀ ਹੋ ਗਏ ਜਦੋਂ ਹੱਥੋਂ ਨਿਕਲ ਗਿਆ ਭਾਵ ਵਪਾਰ ਵਿਚ ਘਾਟਾ ਪੈ ਗਿਆ ਅਤੇ ਅੱਗੇ ਪ੍ਰਲੋਕ ਵਿਚ ਹਰੀ ਦੀ ਦਰਗਾਹ ਵਿਚ ਕੋਈ ਆਸਰਾ ਨਾ ਮਿਲਿਆ ਕਿਉਂਕਿ ਇਹ ਧਨ ਛਲਛਿਦ੍ਰ ਨਾਲ ਇਕੱਠਾ ਕੀਤਾ ਹੋਇਆ ਸੀ॥੫॥

ਇਸੁ ਹਰਿ ਧਨ ਕਾ ਸਾਹੁ
ਹਰਿ ਆਪਿ ਹੈ ਸੰਤਹੁ
ਜਿਸ ਨੋ ਦੇਇ ਸੁ ਹਰਿ ਧਨੁ
ਲਦਿ ਚਲਾਈ ॥

ਹੇ ਸੰਤ ਜਨੋ। ਇਸ ਨਾਮੁ ਧਨ ਦਾ ਸ਼ਾਹੂਕਾਰ ਤਾਂ ਆਪ ਹੀ ਸੱਚਾ ਪ੍ਰਭੂ ਹੈ। ਇਹ ਨਾਮੁ ਧਨ ਜਿਸ ਨੂੰ ਦੇਣਾ ਚਾਹੁੰਦਾ ਹੈ ਉਹ ਬੇਅੰਤ ਭਾਰ ਲੱਦਣ ਵਾਂਗੂੰ ਇਸ ਨੂੰ ਲਬਾ ਲਬ ਲੱਦਦਾ ਅਰਥਾਤ ਦਿਨ ਰਾਤ ਸਿਮਰਣ ਕਰਦਾ ਹੀ ਚਾਲੇ ਪਾਉਂਦਾ ਹੈ।

ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ
ਜਨ ਨਾਨਕ ਕਉ ਗੁਰਿ ਸੋਝੀ ਪਾਈ
॥੬॥੩॥੧੦॥

ਇਸ ਹਰੀ ਨਾਮੁ ਦੇ ਧਨ ਦੀ ਕਦੇ ਥੁੜ ਨਹੀਂ ਆਉਂਦੀ। ਪਰ ਇਹ ਅਕਲ, ਸੂਝ ਤਾਂ ਗੁਰਾਂ ਪਾਸੋਂ ਹੀ ਪ੍ਰਾਪਤ ਹੋਈ ਹੈ॥੬॥੩॥੧੦॥

*ਸਬਦੁ ਸੁਰਤਿ :* ***"ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ"*** ਭਾਵ ਪ੍ਰਭੂ ਦਾ ਨਾਮੁ ਸਿਮਰਣ ਇਕ ਐਸਾ ਅਦਭੁਤ ਧਨ ਹੈ ਜਿਸ ਦੇ ਨੁਕਸਾਨ ਪੈਣ ਦਾ ਕਦੇ ਭੀ ਕੋਈ ਡਰ ਖ਼ਤਰਾ ਨਹੀਂ ਹੁੰਦਾ। ***"ਏਕੋ ਨਿਹਚਲ ਨਾਮ ਧਨੁ ਹੋਰੁ ਧਨੁ ਆਵੈ ਜਾਇ ॥ ਇਸੁ ਧਨ ਕਉ ਤਸਕਰੁ ਜੋਹਿ ਨ ਸਕਈ ਨਾ ਓਚਕਾ ਲੈ ਜਾਇ ॥"*** (ਗੂਜਰੀ ਵਾਰ ਮ: ੩, ਅੰ: ੫੧੧) ਇਸ ਅਮੋਲਕ ਧਨ ਨੂੰ ਕਿਸੇ ਪ੍ਰਕਾਰ ਦਾ ਭੀ ਕੋਈ ਖ਼ਤਰਾ ਨਹੀਂ ਕਿਉਂਕਿ ***"ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ ॥"*** (ਅੰ: ੫੧੧) ਹਿਰਦੇ ਵਿਚ ਸਮਾਇਆ ਹੋਇਆ ਹੁੰਦਾ ਹੈ ਤੇ ਇਸ ਕਰਕੇ ਹਿਰਦੇ ਦੇ ਨਾਲ ਹੀ ਜਾਂਦਾ ਹੈ। ਇਸੇ ਕਰਕੇ ***"ਧਨੁ ਵਾਪਾਰੀ ਨਾਨਕਾ ਜਿਨ੍ਹਾ ਨਾਮ ਧਨੁ ਖਟਿਆ ਆਇ ॥"*** (ਅੰ: ੫੧੧) ਓਹੋ ਹੀ ਗੁਰਮੁਖ ਧੰਨਤਾ ਯੋਗ ਹਨ ਜਿਨ੍ਹਾਂ ਨੇ ਮਨੁੱਖਾ ਜਨਮ ਲੈ ਕੇ ਆਪਣੇ ਨਾਲ ਸਦਾ ਸਹਾਈ ਨਾਮੁ ਧਨ ਇਕੱਠਾ ਕਰ ਲਿਆ ਹੈ।

*To persevere with abstraction—as the values always are—requires concentration of the highest order. It requires a tremendous effort to recognize the benedictions, which are ever upon us.*

## ਸੂਹੀ ਮਹਲਾ ੪ ॥

**ਜਿਸ ਨੋ ਹਰਿ ਸੁ ਪ੍ਰਸੰਨੁ ਹੋਇ ਸੋ ਹਰਿ ਗੁਣਾ ਰਵੈ ਸੋ ਭਗਤੁ ਸੋ ਪਰਵਾਨੁ ॥ ਤਿਸ ਕੀ ਮਹਿਮਾ ਕਿਆ ਵਰਨੀਐ ਜਿਸ ਕੈ ਹਿਰਦੈ ਵਸਿਆ ਹਰਿ ਪੁਰਖੁ ਭਗਵਾਨੁ ॥੧॥ ਗੋਵਿੰਦ ਗੁਣ ਗਾਈਐ ਜੀਉ ਲਾਇ ਸਤਿਗੁਰੂ ਨਾਲਿ ਧਿਆਨੁ ॥੧॥ ਰਹਾਉ ॥ ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ ਜਿਸ ਤੇ ਪਾਈਐ ਪਰਮ ਨਿਧਾਨੁ ॥ ਜੋ ਦੂਜੈ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ ਸਰੇਵਦੇ ਸੋ ਨਿਹਫਲ ਸਭੁ ਅਗਿਆਨੁ ॥੨॥ ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ ਸੋ ਪਾਵੈ ਦਰਗਹ ਮਾਨੁ ॥ ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ ॥੩॥ ਜੇਤਾ ਜੀਉ ਪਿੰਡੁ ਸਭੁ ਤੇਰਾ ਤੂੰ ਅੰਤਰਜਾਮੀ ਪੁਰਖੁ ਭਗਵਾਨੁ ॥ ਦਾਸਨਿ ਦਾਸੁ ਕਹੈ ਜਨੁ ਨਾਨਕੁ ਜੇਹਾ ਤੂੰ ਕਰਾਇਹਿ ਤੇਹਾ ਹਉ ਕਰੀ ਵਖਿਆਨੁ ॥੪॥੪॥੧੧॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੪*

***ਸ਼ਬਦਾਰਥ :*** ਸੁ ਪ੍ਰਸੰਨੁ = ਖ਼ੁਸ਼ ਹੋਣਾ, ਪ੍ਰਸੰਨ ਹੋ ਜਾਣਾ। ਰਵੈ = ਉਚਾਰਦਾ। ਵਰਨੀਐ = ਆਖੀਏ। ਪਰਮ ਨਿਧਾਨੁ = ਨਿਧੀਆਂ ਦੇ ਖ਼ਜ਼ਾਨੇ, ਅਕਾਲ ਪੁਰਖੁ। ਸਾਕਤ = ਮਾਇਆ ਦੇ ਪ੍ਰੇਮੀ। ਕਾਮਨਾ = ਨਿਜੀ ਪ੍ਰਯੋਜਨ, ਇੱਛਾ। ਦੁਰਗੰਧ = ਬਦਬੂ। ਸਰੇਵਦੇ = ਕੱਠੀ ਕਰਦੇ। ਪਰਤੀਤਿ = ਭਰੋਸਾ, ਸ਼ਰਧਾ। ਗੁਮਾਨੁ = ਅਹੰਕਾਰ ਭਾਵਨਾ। ਕਰਾਇਹਿ = ਕਰਵਾਉਂਦਾ ਹੈ। ਵਖਿਆਨੁ = ਵਰਣਨ ਕਰਦਾ।

***ਸਾਰ ਭਾਵ :*** ਸੱਚੇ ਹਿਰਦੇ ਨਾਲ ਕੀਤਾ ਨਾਮੁ ਸਿਮਰਣ ਹੀ ਪ੍ਰਵਾਨ ਚੜ੍ਹੇਗਾ।

| **ਮੂਲ** | **ਅਰਥ** |
|---|---|
| **ਜਿਸ ਨੋ ਹਰਿ ਸੁ ਪ੍ਰਸੰਨੁ ਹੋਇ** | ਜਿਸ ਉਪਰ ਪ੍ਰਮਾਤਮਾ ਖ਼ੁਸ਼ ਹੁੰਦਾ ਹੈ ਉਹੀਓ ਹੀ ਓਸ ਹਰੀ ਦੇ |
| **ਸੋ ਹਰਿ ਗੁਣਾ ਰਵੈ** | ਗੁਣ ਗਾਇਨ ਕਰਦਾ ਹੈ ਅਤੇ |
| **ਸੋ ਭਗਤੁ ਸੋ ਪਰਵਾਨੁ ॥** | ਉਹੋ ਹੀ ਭਗਤ ਹੈ ਤੇ ਪ੍ਰਭੂ ਨੂੰ ਪ੍ਰਵਾਨ ਹੈ। |

ਤਿਸ ਕੀ ਮਹਿਮਾ ਕਿਆ ਵਰਨੀਐ
ਜਿਸ ਕੈ ਹਿਰਦੈ ਵਸਿਆ
ਹਰਿ ਪੁਰਖੁ ਭਗਵਾਨੁ ॥੧॥

ਉਨ੍ਹਾਂ ਮਹਾ ਪੁਰਸ਼ਾਂ ਦੀ ਸੋਭਾ ਦਾ ਕੀ ਵਰਣਨ ਕੀਤਾ ਜਾ ਸਕਦਾ ਹੈ, ਜਿਨ੍ਹਾਂ ਦੇ ਹਿਰਦੇ ਵਿਚ ਅਕਾਲ ਪੁਰਖੁ ਹਰੀ ਪ੍ਰਭੂ ਦਾ ਵਾਸਾ ਹੈ ਭਾਵ ਨਾਮੁ ਸਿਮਰਣ ਹੋ ਰਿਹਾ ਹੈ॥੧॥

ਗੋਵਿੰਦ ਗੁਣ ਗਾਈਐ ਜੀਉ
ਲਾਇ ਸਤਿਗੁਰੂ ਨਾਲਿ ਧਿਆਨੁ
॥੧॥ ਰਹਾਉ ॥

ਆਪਣੇ ਗੁਰਾਂ ਦੇ ਚਰਨਾਂ ਨਾਲ ਧਿਆਨ ਲਾ ਕੇ ਪ੍ਰਮਾਤਮਾ ਦੇ ਗੁਣਾਂ ਦਾ ਗਾਇਨ ਕਰੋ॥੧॥ਰਹਾਉ॥

ਸੋ ਸਤਿਗੁਰੂ ਸਾ ਸੇਵਾ
ਸਤਿਗੁਰ ਕੀ ਸਫਲ ਹੈ
ਜਿਸ ਤੇ ਪਾਈਐ ਪਰਮ ਨਿਧਾਨੁ ॥

ਉਹ ਸਤਿਗੁਰੂ ਭੀ ਸਫਲ ਹੈ ਤੇ ਉਸ ਸਤਿਗੁਰੂ ਦੀ ਸੇਵਾ ਭੀ ਸਫਲ ਹੈ ਜਿਸ ਕਰਕੇ ਨਿਧੀਆਂ ਸਿੱਧੀਆਂ ਦੇ ਖ਼ਜ਼ਾਨੇ ਪ੍ਰਮੇਸ਼ਰ ਨੂੰ ਪ੍ਰਾਪਤ ਕਰੀਦਾ ਹੈ।

ਜੋ ਦੂਜੈ ਭਾਇ ਸਾਕਤ
ਕਾਮਨਾ ਅਰਥਿ ਦੁਰਗੰਧ ਸਰੇਵਦੇ
ਸੋ ਨਿਹਫਲ ਸਭੁ ਅਗਿਆਨੁ ॥੨॥

ਜੋ ਮਾਇਆ ਦੇ ਪ੍ਰੇਮੀ ਦ੍ਵੈਤ ਭਾਵਨਾ ਨੂੰ ਵਧਾਉਣ ਵਾਲੀ ਨਿਜੀ ਪ੍ਰਯੋਜਨ ਲਈ ਮਾਇਆ ਰੂਪ ਅਗਿਆਨਤਾ ਭਰੀ ਦੁਰਗੰਧ ਨੂੰ ਕੱਠਾ ਕਰਦੇ ਹਨ, ਇਹ ਉਹਨਾਂ ਦੀ ਅਗਿਆਨਤਾ ਭਰੀ ਨਿਸਫਲ ਮਿਹਨਤ ਹੈ॥੨॥

ਜਿਸ ਨੋ ਪਰਤੀਤਿ ਹੋਵੈ
ਤਿਸ ਕਾ ਗਾਵਿਆ ਥਾਇ ਪਵੈ
ਸੋ ਪਾਵੈ ਦਰਗਹ ਮਾਨੁ ॥

ਜਿਸ ਦੇ ਹਿਰਦੇ ਵਿਚ ਪ੍ਰਮਾਤਮਾ ਸਬੰਧੀ ਪੂਰਾ ਪੂਰਾ ਯਕੀਨ ਹੋਵੇ ਉਸ ਦਾ ਜਸ ਗਾਇਨ ਕੀਤਾ ਥਾਂ ਪੈ ਜਾਵੇਗਾ ਭਾਵ ਪ੍ਰਵਾਨ ਹੋ ਜਾਵੇਗਾ ਅਰ ਉਹੋ ਹੀ ਦਰਗਾਹ ਵਿਚ ਮਾਣ ਪਾਵੇਗਾ।

ਜੋ ਬਿਨੁ ਪਰਤੀਤੀ
ਕਪਟੀ ਕੂੜੀ ਕੂੜੀ ਅਖੀ ਮੀਟਦੇ
ਉਨ ਕਾ ਉਤਰਿ ਜਾਇਗਾ
ਝੂਠੁ ਗੁਮਾਨੁ ॥੩॥

ਪਰ ਜੋ ਮਨ ਵਿਚ ਤਾਂ ਕੋਈ ਯਕੀਨ ਨਹੀਂ ਰਖਦੇ ਅਰ ਕਪਟੀ ਮਨ ਨਾਲ ਝੂਠ ਮੂਠ ਦੀਆਂ ਅੱਖਾਂ ਮੀਟਕੇ ਸਮਾਧੀ ਲਾਉਂਦੇ ਹਨ, ਉਹਨਾਂ ਦਾ ਤਾਂ ਇਹ ਸਾਰਾ ਅਹੰ ਭਾਵ ਅਰ ਪਖੰਡ ਉਘੜ ਜਾਵੇਗਾ॥੩॥

ਜੇਤਾ ਜੀਉ ਪਿੰਡੁ ਸਭੁ ਤੇਰਾ
ਤੂੰ ਅੰਤਰਜਾਮੀ ਪੁਰਖੁ ਭਗਵਾਨੁ ॥

ਹੇ ਵਾਹਿਗੁਰੂ! ਤੂੰ ਹੀ ਸਭ ਦੇ ਅੰਦਰ ਦੀ ਜਾਨਣ ਵਾਲਾ ਅਕਾਲ ਪੁਰਖੁ ਹੈਂ ਤੇ ਸਾਰਾ ਸੰਸਾਰ ਭੀ ਤੇਰਾ ਹੀ ਹੈ।

ਦਾਸਨਿ ਦਾਸੁ ਕਹੈ ਜਨੁ ਨਾਨਕੁ
ਜੇਹਾ ਤੂੰ ਕਰਾਇਹਿ
ਤੇਹਾ ਹਉ ਕਰੀ ਵਖਿਆਨੁ
॥੪॥੪॥੧੧॥

ਮੈਂ ਦਾਸਾਂ ਦਾ ਦਾਸ ਇਹ ਆਖਦਾ ਹਾਂ ਕਿ ਹੇ ਪ੍ਰਭੂ! ਜਿਹੋ ਜਿਹਾ ਤੂੰ ਮੇਰੇ ਪਾਸੋਂ ਬੋਲ ਕਰਾਉਣਾ ਚਾਹੁੰਦਾ ਹੈਂ, ਮੈਂ ਤਾਂ ਓਹੋ ਕੁਝ ਆਖਦਾ ਹਾਂ ॥੪॥੪॥੧੧॥

ਸਬਦੁ ਸੁਰਤਿ : ***"ਜਿਸ ਨੋ ਪਰਤੀਤਿ ਹੋਵੈ ਤਿਸ ਕਾ ਗਾਵਿਆ ਥਾਇ ਪਵੈ"*** ਦਾ ਅਰਥ ਹੈ ਕਿ ਵਾਹਿਗੁਰੂ ਨਾਮੁ ਜਾਪ ਦਾ ਫਲ ਉਸ ਨੂੰ ਹੀ ਪ੍ਰਾਪਤ ਹੁੰਦਾ ਹੈ ਜੋ ਸੱਚੇ ਦਿਲ ਨਾਲ ਪੂਰਨ ਭਰੋਸਾ ਕਰਕੇ ਜਾਪ ਕਰੇ। ਲੋਕ ਵਿਖਾਵੇ ਲਈ ਦੰਭ ਫਰੇਬ ਰਚ ਕੇ ਅੱਖਾਂ ਮੀਟ ਕੇ ਸਮਾਧੀ ਲਾ ਰਖਣੀ ਕਿਸੇ ਕੰਮ ਨਹੀਂ ਔਣੀ। ***"ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥"*** (ਧਨਾਸਰੀ ਮ: ੧, ਅੰ: ੬੬੨) ਐਸੇ ਪਖੰਡੀਆਂ ਦੇ ਕੀਤੇ ਜਪ ਤਪ ਕੇਵਲ ਅਨੁਚਿਤ ਢੰਗ ਨਾਲ ਮਾਇਆ ਇਕੱਠੀ ਕਰਣ ਦੇ ਸਾਧਨ ਹਨ, ਇਹ ਆਤਮਕ ਸ਼ੁੱਧੀ ਦੇ ਪ੍ਰਤੀਕ ਨਹੀਂ।

*Sincerity, conviction and unflinching faith are very important attributes of one who seeks Truth. To be authentic, this seeking must also be free from any ulterior designs, or else, one will end up accumulating what cannot but subvert the spiritual quest and various activities concomitant with it. In Gurbani, this wisdom comes unalloyed from the very source, i.e. the Infinite, without any other motive than the one of delivering it. Sincerity and authenticity together build the values that matter in a seeker's pilgrimage for Truth.*

## ਸੂਹੀ ਮਹਲਾ ੪ ਘਰੁ ੭

### ੴ ਸਤਿਗੁਰ ਪ੍ਰਸਾਦਿ ॥

**ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ ॥ ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ ॥੧॥ ਮੈ ਹਰਿ ਹਰਿ ਨਾਮੁ ਧਰ ਸੋਈ ॥ ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ ਮੈ ਤੁਝ ਬਿਨੁ ਅਵਰੁ ਨ ਕੋਈ ॥੧॥ ਰਹਾਉ ॥ ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥ ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥੨॥ ਵਿਚੇ ਧਰਤੀ ਵਿਚੇ ਪਾਣੀ ਵਿਚਿ ਕਾਸਟ ਅਗਨਿ ਧਰੀਜੈ ॥ ਬਕਰੀ ਸਿੰਘੁ ਇਕਤੈ ਥਾਇ ਰਾਖੇ ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ ॥੩॥ ਹਰਿ ਕੀ ਵਡਿਆਈ ਦੇਖਹੁ ਸੰਤਹੁ ਹਰਿ ਨਿਮਾਣਿਆ ਮਾਣੁ ਦੇਵਾਏ ॥ ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ ਤਿਉ ਨਾਨਕ ਸਾਧ ਜਨਾ ਜਗਤੁ ਆਣਿ ਸਭੁ ਪੈਰੀ ਪਾਏ ॥੪॥੧॥੧੨॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੪-੩੫*

*ਸ਼ਬਦਾਰਥ :* ਨਿਧਾਨਾ = ਖ਼ਜ਼ਾਨਾ। ਧਰ = ਆਸਰਾ। ਤਾਣੁ = ਬਲ, ਤਾਕਤ। ਦੀਬਾਣੁ = ਸਭਾ, ਦਰਬਾਰ, ਹਾਕਮ ਦੀ ਕਚਹਿਰੀ। ਅਰਦਾਸਿ = ਆਰਤ ਭਾਵ ਵਿਚ ਕੀਤੀ ਬੇਨਤੀ, ਦੁੱਖਾਂ ਦੀ ਪੁਕਾਰ। ਪਾਸਿ = ਕੋਲ ਅੱਗੇ। ਕਾਸਟ = ਲਕੜੀ। ਸਿੰਘੁ = ਸ਼ੇਰ। ਇਕਤੈ ਥਾਇ = ਇਕੋ ਥਾਂ, ਭਾਵ ਵਿਰੋਧੀ ਤੱਤ ਇਕ ਥਾਂ ਤੇ। ਧਰਤੀ = ਜ਼ਮੀਨ। ਚਰਣ = ਪੈਰ। ਤਲੇ = ਥੱਲੇ ਰਹਿਣ ਵਾਲੀ। ਊਪਰਿ = ਕਬਰਾਂ ਵਿਚ ਦੱਬਣ ਸਮੇਂ।

*ਸਾਰ ਭਾਵ :* ਨਾਮੁ ਦਾ ਹੀ ਆਸਰਾ ਹੈ।

| ਮੂਲ | ਅਰਥ |
|---|---|
| **ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ ॥** | ਹੇ ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ! ਤੇਰੇ ਕਿਹੜੇ ਕਿਹੜੇ ਗੁਣਾਂ ਦਾ ਵਰਣਨ ਕਰਾਂ ਅਰ ਵਿਸਥਾਰ ਸਹਿਤ ਗਾਇਨ ਕਰਾਂ। |
| **ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ ॥੧॥** | ਹੇ ਉੱਚੇ ਤੋਂ ਉੱਚੇ ਪ੍ਰਭੂ ਮਾਲਕ! ਤੇਰੀ ਮਹਿਮਾ ਕੀਰਤੀ, ਜਸ ਵਰਣਨ ਨਹੀਂ ਹੋ ਸਕਦੀ॥੧॥ |

ਮੈ ਹਰਿ ਹਰਿ ਨਾਮੁ ਧਰ ਸੋਈ ॥

ਮੈਨੂੰ ਤਾਂ ਇਕੋ ਹਰੀ ਪ੍ਰਭੂ ਦੇ ਨਾਮੁ ਦਾ ਹੀ ਆਸਰਾ ਹੈ।

ਜਿਉ ਭਾਵੈ ਤਿਉ ਰਾਖੁ ਮੇਰੇ ਸਾਹਿਬ
ਮੈ ਤੁਝ ਬਿਨੁ ਅਵਰੁ ਨ ਕੋਈ ॥੧॥
ਰਹਾਉ ॥

ਹੇ ਮੇਰੇ ਮਾਲਕ ਪ੍ਰਭੂ ! ਜਿਵੇਂ ਤੇਰਾ ਜੀਅ ਕਰੇ ਤਿਵੇਂ ਹੀ ਮੈਨੂੰ ਚਰਨਾਂ ਵਿਚ ਰੱਖ ਲੈ, ਮੇਰੀ ਤੇਰੇ ਬਿਨਾ ਹੋਰ ਕੋਈ ਥਾਂ ਨਹੀਂ ॥੧॥ਰਹਾਉ॥

ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ
ਮੈ ਤੁਧੁ ਆਗੈ ਅਰਦਾਸਿ ॥

ਹੇ ਮੇਰੇ ਮਾਲਕ ਪ੍ਰਭੂ ! ਮੇਰੀ ਤਾਕਤ ਅਰ ਮੇਰਾ ਆਸਰਾ ਤੂੰ ਹੀ ਹੈਂ, ਮੇਰੀ ਤਾਂ ਤੇਰੇ ਅੱਗੇ ਹੀ ਬੇਨਤੀ ਅਰਦਾਸ ਹੈ।

ਮੈ ਹੋਰੁ ਥਾਉ ਨਾਹੀ
ਜਿਸੁ ਪਹਿ ਕਰਉ ਬੇਨੰਤੀ
ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥੨॥

ਮੇਰਾ ਹੋਰ ਕੋਈ ਥਾਂ ਟਿਕਾਣਾ ਨਹੀਂ, ਜਿਥੇ ਜਾ ਕੇ ਮੈਂ ਦੁੱਖ ਦਸ ਸਕਾਂ, ਮੇਰਾ ਦੁੱਖ ਅਰ ਸੁਖ ਤਾਂ ਤੇਰੇ ਪਾਸ ਹੀ ਹੈ॥੨॥

ਵਿਚੇ ਧਰਤੀ ਵਿਚੇ ਪਾਣੀ
ਵਿਚਿ ਕਾਸਟ ਅਗਨਿ ਧਰੀਜੈ ॥

ਹੇ ਮਾਲਕ ਵਾਹਿਗੁਰੂ ! ਤੇਰੀ ਅਸਚਰਜ ਮਹਿਮਾ ਹੈ ਕਿ ਤੂੰ ਪਾਣੀ ਅਰ ਧਰਤੀ ਅਤੇ ਲੱਕੜ 'ਚ ਅੱਗ ਨੂੰ ਇਵੇਂ ਕਾਬੂ ਵਿਚ ਰਖਿਆ ਹੈ।

ਬਕਰੀ ਸਿੰਘੁ ਇਕਤੈ ਥਾਇ ਰਾਖੇ
ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ
॥੩॥

ਜਿਵੇਂ ਸ਼ੇਰ ਤੇ ਬਕਰੀ ਨੂੰ ਇਕੱਠੇ ਰੱਖ ਦੇਵੇਂ ਭਾਵ ਆਪਸ ਵਿਚ ਵਿਰੋਧੀ ਤੱਤਾਂ ਨੂੰ ਇਕੱਠੇ ਰੱਖਣ ਵਿਚ ਸਮਰਥ ਹੈਂ। ਇਸੇ ਲਈ ਮੈਂ ਸਭ ਭਰਮ ਤੇ ਡਰ ਦੂਰ ਕਰਕੇ ਹਰੀ ਦਾ ਜਾਪ ਕਰਦਾ ਹਾਂ॥੩॥

ਹਰਿ ਕੀ ਵਡਿਆਈ ਦੇਖਹੁ ਸੰਤਹੁ
ਹਰਿ ਨਿਮਾਣਿਆ ਮਾਣੁ ਦੇਵਾਏ ॥

ਹੇ ਸੰਤ ਜਨੋ ! ਪ੍ਰਮਾਤਮਾ ਦੀ ਅਸਚਰਜ ਮਹਿਮਾ ਨੂੰ ਜਾਣੋ। ਓਹ ਨਿਗੁਣਿਆਂ ਨਿਮਾਣਿਆਂ ਨੂੰ ਮਾਣ ਸਤਿਕਾਰ ਦੇਣ ਵਾਲਾ ਹੈ।

ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ
ਤਿਉ ਨਾਨਕ ਸਾਧ ਜਨਾ
ਜਗਤੁ ਆਣਿ ਸਭੁ ਪੈਰੀ ਪਾਏ
॥੪॥੧॥੧੨॥

ਜਿਵੇਂ ਪੈਰਾਂ ਹੇਠ ਰਹਿਣ ਵਾਲੀ ਮਿੱਟੀ ਕਬਰਾਂ ਵਿਚ ਉਤੇ ਪਾਈ ਜਾਂਦੀ ਹੈ ਇਵੇਂ ਹੀ ਸੰਤ, ਸਤਿਗੁਰਾਂ ਦੇ ਚਰਨਾਂ ਉਤੇ ਇਹ ਸਾਰਾ ਸੰਸਾਰ ਆ ਕੇ ਨਮਸਕਾਰਾਂ ਕਰਦਾ ਹੈ॥੪॥੧॥੧੨॥

*ਸਬਦੁ ਸੁਰਤਿ :* ***"ਜਿਉ ਧਰਤੀ ਚਰਣ ਤਲੇ ਤੇ ਊਪਰਿ ਆਵੈ"*** ਭਾਵ ਜਿਵੇਂ ਨਿੰਮ੍ਰ ਭਾਵ ਵਾਲੀ ਧਰਤੀ ਜੋ ਸਭਨਾਂ ਦੇ ਪੈਰਾਂ ਹੇਠ ਰਹਿਣ ਵਾਲੀ ਹੈ, ਵਕਤ ਆਉਣ ਪਰ ਉਹੋ ਹੀ ਅਭਿਮਾਨੀਆਂ ਦੇ ਸਰੀਰ ਉਪਰ ਆ ਜਾਂਦੀ ਹੈ, ਤਿਵੇਂ ਹੀ ਸੰਤ ਜਨ ਜੋ ਆਪਣੇ ਆਪ ਨੂੰ ਨਿਰਮਾਣ, ਨਿਰਹੰਕਾਰ ਅਵਸਥਾ ਵਿਚ ਰੱਖਦੇ ਹਨ, ਉਹਨਾਂ ਦੇ ਚਰਨਾਂ ਉਪਰ ਅਭਿਮਾਨੀ ਸੰਸਾਰ ਆ ਕੇ ਨਿਊਂਦਾ ਹੈ। ***"ਫਰੀਦਾ ਖਾਕੁ ਨ ਨਿੰਦੀਐ***

***ਖਾਕੁ ਜੇਡੁ ਨ ਕੋਇ॥ ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ॥"*** (ਸਲੋਕ ਫਰੀਕ ਅੰ: ੧੩੭੮)
ਨਿਗੁਣੀ, ਨਿਮਾਣੀ ਧਰਤੀ ਆਪਣੇ ਨਿੰਮ੍ਰ ਗੁਣਾਂ ਸਦਕੇ ਅਭਿਮਾਨੀਆਂ ਦੇ ਪੈਰਾਂ ਥੱਲੇ ਦੱਬੀ ਹੋਈ, ਸਮਾਂ ਪਾ ਕੇ ਉਹਨਾਂ ਦੇ ਉਪਰ ਚੜ੍ਹ ਜਾਂਦੀ ਹੈ, ਤਿਵੇਂ ਹੀ ਸੰਤਾਂ ਭਗਤਾਂ ਦੇ ਨਿੰਦਕ ਸਮੇਂ ਅਨੁਸਾਰ ਉਨ੍ਹਾਂ ਹੀ ਆਤਮਾਵਾਂ ਦੇ ਚਰਣੀ ਆ ਪੈਂਦੇ ਹਨ।

***By singing in praise/celebration of the Divine ways, one realizes how insufficient one's words and melodies always remain in enumerating the wondrous ways in which Infinity is being constantly manifested. How the phenomena resolve all contrariness/oppositions — not by dissolving them but by creating a fine balance in which they co-exist — is the wonder of all wonders surrounding us. Waheguru naam-simran gives us this understanding and instills serenity in our selves. We rise above all doubts and fears, when we realize our good fortune of being a part of this grand play of cosmic harmony. The generous ways of the Almighty bless us all in even measure. One needs but the perspective to grasp this Truth of binary patterns in which all phenomena are enacted.***

## ਸੂਹੀ ਮਹਲਾ ੪ ॥

ਤੂੰ ਕਰਤਾ ਸਭੁ ਕਿਛੁ ਆਪੇ ਜਾਣਹਿ ਕਿਆ ਤੁਧੁ ਪਹਿ ਆਖਿ ਸੁਣਾਈਐ ॥ ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਜੇਹਾ ਕੋ ਕਰੇ ਤੇਹਾ ਕੋ ਪਾਈਐ ॥੧॥ ਮੇਰੇ ਸਾਹਿਬ ਤੂੰ ਅੰਤਰ ਕੀ ਬਿਧਿ ਜਾਣਹਿ ॥ ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਤੁਧੁ ਭਾਵੈ ਤਿਵੈ ਬੁਲਾਵਹਿ ॥੧॥ ਰਹਾਉ ॥ ਸਭੁ ਮੋਹੁ ਮਾਇਆ ਸਰੀਰੁ ਹਰਿ ਕੀਆ ਵਿਚਿ ਦੇਹੀ ਮਾਨੁਖ ਭਗਤਿ ਕਰਾਈ ॥ ਇਕਨਾ ਸਤਿਗੁਰੁ ਮੇਲਿ ਸੁਖੁ ਦੇਵਹਿ ਇਕਿ ਮਨਮੁਖਿ ਧੰਧੁ ਪਿਟਾਈ ॥੨॥ ਸਭੁ ਕੋ ਤੇਰਾ ਤੂੰ ਸਭਨਾ ਕਾ ਮੇਰੇ ਕਰਤੇ ਤੁਧੁ ਸਭਨਾ ਸਿਰਿ ਲਿਖਿਆ ਲੇਖੁ ॥ ਜੇਹੀ ਤੂੰ ਨਦਰਿ ਕਰਹਿ ਤੇਹਾ ਕੋ ਹੋਵੈ ਬਿਨੁ ਨਦਰੀ ਨਾਹੀ ਕੋ ਭੇਖੁ ॥੩॥ ਤੇਰੀ ਵਡਿਆਈ ਤੂੰਹੈ ਜਾਣਹਿ ਸਭ ਤੁਧਨੋ ਨਿਤ ਧਿਆਏ ॥ ਜਿਸ ਨੋ ਤੁਧੁ ਭਾਵੈ ਤਿਸ ਨੋ ਤੂੰ ਮੇਲਹਿ ਜਨ ਨਾਨਕ ਸੋ ਥਾਇ ਪਾਏ ॥੪॥੨॥੧੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੫*

*ਸ਼ਬਦਾਰਥ:* ਪਹਿ = ਪਾਸ। ਸੂਝੈ = ਜਾਣਦਾ। ਬਿਧਿ = ਗਤਿ ਮਿਤਿ। ਦੇਹੀ = ਮਨੁੱਖਾ ਦੇਹ। ਭਗਤਿ = ਭਗਤੀ ਕਰਣ ਵਾਸਤੇ। ਧੰਧੁ = ਧੰਦੇ, ਝਮੇਲੇ। ਪਿਟਾਈ = ਪਾ ਦਿੰਦੇ। ਭੇਖੁ = ਸਰੂਪ, ਭੇਸ। ਥਾਇ = ਪ੍ਰਵਾਨ, ਨਿਵਾਸ, ਥਾਂ।

*ਸਾਰ ਭਾਵ:* ਕਰਣ ਕਰਾਵਣਹਾਰ ਕਰਤਾਰ ਤੇ ਭਰੋਸਾ ਰੱਖੋ।

| ਮੂਲ | ਅਰਥ |
|---|---|
| ਤੂੰ ਕਰਤਾ ਸਭੁ ਕਿਛੁ ਆਪੇ ਜਾਣਹਿ ਕਿਆ ਤੁਧੁ ਪਹਿ ਆਖਿ ਸੁਣਾਈਐ ॥ | ਹੇ ਕਰਣਹਾਰ! ਤੂੰ ਆਪ ਹੀ ਸਭ ਕੁਝ ਜਾਣਦਾ ਹੈਂ, ਤੈਨੂੰ ਮੂੰਹੋਂ ਬੋਲ ਕੇ ਭਲਾ ਅਸੀਂ ਕੀ ਸੁਣਾਈਏ। |
| ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਜੇਹਾ ਕੋ ਕਰੇ ਤੇਹਾ ਕੋ ਪਾਈਐ ॥੧॥ | ਚੰਗਾ ਮੰਦਾ ਸਭ ਕੁਝ ਤੂੰ ਜਾਣਦਾ ਹੈਂ। ਜਿਹੋ ਜਿਹਾ ਕੋਈ ਕਰਮ ਕਰੇਗਾ, ਓਹੋ ਜਿਹਾ ਹੀ ਉਸ ਦਾ ਫਲ ਪਾਵੇਗਾ॥੧॥ |
| ਮੇਰੇ ਸਾਹਿਬ ਤੂੰ ਅੰਤਰ ਕੀ ਬਿਧਿ ਜਾਣਹਿ ॥ | ਹੇ ਮੇਰੇ ਮਾਲਕ! ਤੂੰ ਸਾਰਿਆਂ ਦੀ ਅੰਤਰੀਵ ਗਤਿ ਮਿਤੀ ਦਾ ਜਾਣੂ ਹੈਂ। |
| ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਤੁਧੁ ਭਾਵੈ ਤਿਵੈ ਬੁਲਾਵਹਿ ॥੧॥ ਰਹਾਉ ॥ | ਚੰਗਾ ਕਰਮੀ ਤੇ ਭੈੜਾ ਕਰਮੀ ਤੂੰ ਸਭ ਕੁਝ ਜਾਣਦਾ ਹੈਂ, ਜਿਵੇਂ ਤੈਨੂੰ ਕੋਈ ਚੰਗਾ ਲੱਗਦਾ ਹੈ ਤਿਵੇਂ ਹੀ ਤੂੰ ਉਸ ਨੂੰ ਸੱਦਦਾ ਹੈਂ॥੧॥ਰਹਾਉ॥ |

**ਸਭੁ ਮੋਹੁ ਮਾਇਆ ਸਰੀਰੁ ਹਰਿ ਕੀਆ ਵਿਚਿ ਦੇਹੀ ਮਾਨੁਖ ਭਗਤਿ ਕਰਾਈ ॥**

ਹੇ ਪ੍ਰਭੂ ! ਤੂੰ ਹੀ ਸਭੋ ਮੋਹ ਮਮਤਾ ਅਤੇ ਪੰਜਾਂ ਤੱਤਾਂ ਦਾ ਸਰੀਰ ਬਣਾਇਆ ਹੈ ਅਰ ਇਸੇ ਵਿਚ ਭਗਤੀ ਕਰਣ ਵਾਸਤੇ ਮਨੁੱਖਾ ਦੇਹ ਬਣਾਈ ਹੈ।

**ਇਕਨਾ ਸਤਿਗੁਰੁ ਮੇਲਿ ਸੁਖੁ ਦੇਵਹਿ ਇਕਿ ਮਨਮੁਖਿ ਧੰਧੁ ਪਿਟਾਈ ॥੨॥**

ਕਿਸੇ ਨੂੰ ਤਾਂ ਸਤਿਗੁਰਾਂ ਦਾ ਮਿਲਾਪ ਕਰਵਾ ਕੇ ਸੁਖ ਦਿੰਦਾ ਹੈਂ ਤੇ ਕਿਸੇ ਨੂੰ ਮਨ ਦਾ ਮੁਖੀਆ ਬਣਾ ਕੇ ਸੰਸਾਰਕ ਧੰਧਿਆਂ ਦੇ ਪਿਟਣੇ ਵਿਚ ਪਾ ਦਿੰਦਾ ਹੈਂ ॥੨॥

**ਸਭੁ ਕੋ ਤੇਰਾ ਤੂੰ ਸਭਨਾ ਕਾ ਮੇਰੇ ਕਰਤੇ ਤੁਧੁ ਸਭਨਾ ਸਿਰਿ ਲਿਖਿਆ ਲੇਖੁ ॥**

ਹੇ ਕਰਣਹਾਰ ਪ੍ਰਭੂ ! ਤੂੰ ਹੀ ਸਭਨਾਂ ਦਾ ਕਰਤਾ ਹੈਂ ਤੇ ਸਾਰੇ ਤੇਰੇ ਹੀ ਹਨ, ਤੂੰ ਹੀ ਸਾਰਿਆਂ ਦੇ ਮਸਤਕ ਪਰ ਲੇਖ ਲਿਖਣ ਵਾਲਾ ਹੈਂ।

**ਜੇਹੀ ਤੂੰ ਨਦਰਿ ਕਰਹਿ ਤੇਹਾ ਕੋ ਹੋਵੈ ਬਿਨੁ ਨਦਰੀ ਨਾਹੀ ਕੋ ਭੇਖੁ ॥੩॥**

ਜਿਸ ਉਪਰ ਜਿਹੋ ਜਿਹੀ ਤੇਰੀ ਨਜ਼ਰ ਹੋਈ ਹੈ, ਓਹੋ ਜਿਹਾ ਹੀ ਉਹ ਹੋ ਜਾਂਦਾ ਹੈ, ਤੇਰੀ ਨਜ਼ਰ ਤੋਂ ਪਰ੍ਹੇ ਹੋਰ ਕੋਈ ਭੀ ਸਰੂਪ ਨਹੀਂ ਹੈ ਤਥਾ ਭੇਖ, ਵਰਨ ਨਹੀਂ ॥੩॥

**ਤੇਰੀ ਵਡਿਆਈ ਤੂੰਹੈ ਜਾਣਹਿ ਸਭ ਤੁਧਨੋ ਨਿਤ ਧਿਆਏ ॥**

ਹੇ ਵਾਹਿਗੁਰੂ ! ਤੇਰੀ ਉਪਮਾ ਤਾਂ ਤੂੰ ਹੀ ਜਾਣਦਾ ਹੈਂ ਅਰ ਸਾਰੀ ਸ੍ਰਿਸ਼ਟੀ ਭੀ ਤੈਨੂੰ ਹੀ ਸਦਾ ਸਿਮਰਦੀ ਹੈ।

**ਜਿਸ ਨੋ ਤੁਧੁ ਭਾਵੈ ਤਿਸ ਨੋ ਤੂੰ ਮੇਲਹਿ ਜਨ ਨਾਨਕ ਸੋ ਥਾਇ ਪਾਏ ॥੪॥੨॥੧੩॥**

ਪਰ ਜਿਹੜਾ ਤੈਨੂੰ ਭਾਅ ਜਾਵੇ ਉਸ ਨੂੰ ਤੂੰ ਗੁਰਾਂ ਨਾਲ ਮਿਲਾ ਦੇਂਦਾ ਹੈਂ ਅਰ ਉਹ ਹੀ ਤੇਰੇ ਸਰੂਪ ਵਿਚ ਥਾਂ ਪਾ ਲੈਂਦਾ ਹੈ ॥੪॥੨॥੧੩॥

*ਸਬਦੁ ਸੁਰਤਿ :* ***"ਜੇਹੀ ਤੂੰ ਨਦਰਿ ਕਰਹਿ ਤੇਹਾ ਕੋ ਹੋਵੈ"*** ਦਾ ਭਾਵ ਹੈ ਕਿ ਓਹ ਅਕਾਲ ਪੁਰਖੁ ਪੂਰਬਲੇ ਕਰਮਾਂ ਅਨੁਸਾਰ ਜਿਹੋ ਜਿਹਾ ਫੈਸਲਾ ਕਰਦਾ ਹੈ, ਉਸੇ ਅਨੁਸਾਰ ਹੀ ਜੀਵ ਦੀ ਬ੍ਰਿਤੀ ਬਣੀ ਹੈ ਤੇ ਉਹ ਉਸੇ ਅਨੁਸਾਰ ਹੀ ਸਭ ਕੰਮ ਕਰਦਾ ਹੈ। ***"ਜੇਹੀ ਮਤਿ ਦੇਹਿ ਸੋ ਹੋਵੈ ਤੂ ਆਪੇ ਸਬਦਿ ਬੁਝਾਇਦਾ ॥"*** (ਮਾਰੂ ਮ: ੩, ਅੰ: ੧੦੬੧) ਗੁਰਮੁਖ ਭਗਤ ਜਨ ਤਾਂ ਇਸੇ ਪਰ ਭਰੋਸਾ ਰੱਖ ਕੇ ਵਾਦ ਵਿਵਾਦ ਤੋਂ ਬਚੇ ਰਹਿੰਦੇ ਹਨ।

***In the broader perspective, every manifestation has a meaning. The rules of right and wrong apply merely to individuals—to keep them steady where they are. Gurbani teaches us to relate ourselves to the broader, rather than narrow, frames of meaning.***

## ਸੂਹੀ ਮਹਲਾ ੪ ॥

**ਜਿਨ ਕੈ ਅੰਤਰਿ ਵਸਿਆ ਮੇਰਾ ਹਰਿ ਹਰਿ ਤਿਨ ਕੇ ਸਭਿ ਰੋਗ ਗਵਾਏ ॥ ਤੇ ਮੁਕਤ ਭਏ ਜਿਨ ਹਰਿ ਨਾਮੁ ਧਿਆਇਆ ਤਿਨ ਪਵਿਤੁ ਪਰਮ ਪਦੁ ਪਾਏ ॥੧॥ ਮੇਰੇ ਰਾਮ ਹਰਿ ਜਨ ਆਰੋਗ ਭਏ ॥ ਗੁਰ ਬਚਨੀ ਜਿਨਾ ਜਪਿਆ ਮੇਰਾ ਹਰਿ ਹਰਿ ਤਿਨ ਕੇ ਹਉਮੈ ਰੋਗ ਗਏ ॥੧॥ ਰਹਾਉ ॥ ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ ॥ ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ ॥੨॥ ਹਉਮੈ ਰੋਗਿ ਸਭੁ ਜਗਤੁ ਬਿਆਪਿਆ ਤਿਨ ਕਉ ਜਨਮ ਮਰਣ ਦੁਖੁ ਭਾਰੀ ॥ ਗੁਰ ਪਰਸਾਦੀ ਕੋ ਵਿਰਲਾ ਛੂਟੈ ਤਿਸੁ ਜਨ ਕਉ ਹਉ ਬਲਿਹਾਰੀ ॥੩॥ ਜਿਨਿ ਸਿਸਟਿ ਸਾਜੀ ਸੋਈ ਹਰਿ ਜਾਣੈ ਤਾ ਕਾ ਰੂਪੁ ਅਪਾਰੋ ॥ ਨਾਨਕ ਆਪੇ ਵੇਖਿ ਹਰਿ ਬਿਗਸੈ ਗੁਰਮੁਖਿ ਬ੍ਰਹਮ ਬੀਚਾਰੋ ॥੪॥੩॥੧੪॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੫*

***ਸ਼ਬਦਾਰਥ:*** ਰੋਗ = ਹਉਮੈ ਹੰਕਾਰ ਦੇ ਦੁੱਖ। ਮੁਕਤ = ਰਹਿਤ, ਰੋਗਾਂ ਤੋਂ ਛੁਟਕਾਰਾ। ਆਰੋਗ = ਰੋਗ ਰਹਿਤ। ਤ੍ਰੈ ਗੁਣ = ਤ੍ਰਿਗੁਣਾਤਮਕ ਮਾਇਆ। ਬਪੁੜੇ = ਵਿਚਾਰੇ ਜੀਵ।

***ਸਾਰ ਭਾਵ:*** ਸਤਿਗੁਰਾਂ ਦੀ ਕਿਰਪਾ ਹੋਵੇ, ਤਾਂ ਨਿਰਗੁਣ ਨਿਰਾਕਾਰ ਵਾਹਿਗੁਰੂ ਨਾਲ ਜੁੜੀਏ।

| ਮੂਲ | ਅਰਥ |
|---|---|
| **ਜਿਨ ਕੈ ਅੰਤਰਿ ਵਸਿਆ<br>ਮੇਰਾ ਹਰਿ ਹਰਿ<br>ਤਿਨ ਕੇ ਸਭਿ ਰੋਗ ਗਵਾਏ ॥** | ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਵਿਚ ਪ੍ਰਮਾਤ੍ਮਾ ਦੇ ਨਾਮੁ ਦਾ ਵਾਸਾ ਹੋ ਗਿਆ ਹੈ ਉਨ੍ਹਾਂ ਦੇ ਹਰ ਪ੍ਰਕਾਰ ਦੇ ਆਧਿ ਵਿਆਧਿ ਉਪਾਧਿ ਹਉਮੈ ਹੰਕਾਰ ਦੇ ਰੋਗ ਦੂਰ ਹੋ ਗਏ ਹਨ। |
| **ਤੇ ਮੁਕਤ ਭਏ ਜਿਨ ਹਰਿ ਨਾਮੁ ਧਿਆਇਆ<br>ਤਿਨ ਪਵਿਤੁ ਪਰਮ ਪਦੁ ਪਾਏ ॥੧॥** | ਜਿਨ੍ਹਾਂ ਨੇ ਪ੍ਰਭੂ ਦਾ ਨਾਮੁ ਸਿਮਰਣ ਕੀਤਾ ਹੈ ਉਹ ਹਉਮੈ, ਹੰਕਾਰ ਦੇ ਰੋਗਾਂ ਤੋਂ ਪਾਰ ਮੁਕਤ ਹੋ ਗਏ ਹਨ ਅਤੇ ਪਰਮ ਪਵਿਤ੍ਰ ਪਦਵੀ ਨੂੰ ਪ੍ਰਾਪਤ ਕਰ ਲਿਆ ਹੈ ॥੧॥ |

**ਮੇਰੇ ਰਾਮ ਹਰਿ ਜਨ ਆਰੋਗ ਭਏ ॥**
**ਗੁਰ ਬਚਨੀ ਜਿਨਾ ਜਪਿਆ**
**ਮੇਰਾ ਹਰਿ ਹਰਿ**
**ਤਿਨ ਕੇ ਹਉਮੈ ਰੋਗ ਗਏ ॥੧॥ਰਹਾਉ॥**

ਹੇ ਮੇਰੇ ਮਨਾਂ! ਪ੍ਰਭੂ ਦੇ ਭਗਤ ਰੋਗਾਂ ਤੋਂ ਰਹਿਤ ਹੋ ਜਾਂਦੇ ਹਨ। ਜਿਨ੍ਹਾਂ ਨੇ ਗੁਰਾਂ ਦੇ ਉਪਦੇਸ਼ ਦੁਆਰਾ ਪ੍ਰਭੂ ਦਾ ਨਾਮੁ ਜਪਿਆ ਹੈ ਉਹਨਾਂ ਦਾ ਹੰਕਾਰ, ਅਹੰਭਾਵ ਆਦਿ ਰੋਗ ਦੂਰ ਹੋ ਜਾਂਦੇ ਹਨ॥੧॥ਰਹਾਉ॥

**ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ**
**ਵਿਚਿ ਹਉਮੈ ਕਾਰ ਕਮਾਈ ॥**

ਬ੍ਰਹਮਾ, ਵਿਸ਼ਨੂੰ ਤੇ ਸ਼ਿਵ; ਇਹ ਤਿੰਨੋ ਹੀ ਤ੍ਰਿਗੁਣਾਤਮਕ ਮਾਯਾਵੀ ਸਤੋ ਰਜੋ ਤਮੋ ਗੁਣਾਂ ਦੇ ਰੋਗੀ ਹਨ, ਅਰ ਆਪਣੀ ਹੰਗਤਾ ਵਿਚ ਹੀ ਸਭ ਕੰਮ ਕਰਦੇ ਹਨ।

**ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ**
**ਹਰਿ ਗੁਰਮੁਖਿ ਸੋਝੀ ਪਾਈ ॥੨॥**

ਜਿਸ ਸਿਰਜਣਹਾਰ ਨੇ ਇਹ ਬਣਾਏ ਹਨ, ਓਸ ਨੂੰ ਤਾਂ ਇਹ ਵਿਚਾਰੇ ਜੀਵ ਯਾਦ ਹੀ ਨਹੀਂ ਕਰਦੇ ਅਰ ਉਨ੍ਹਾਂ ਨੂੰ ਹੀ ਪੂਜਣ ਲੱਗ ਜਾਂਦੇ ਹਨ ਪਰ ਪਾਰਬ੍ਰਹਮ ਦੇ ਭਗਤਾਂ ਗੁਰਮੁਖਾਂ ਨੂੰ ਇਹ ਸਮਝ ਆਈ ਹੈ॥੨॥

**ਹਉਮੈ ਰੋਗਿ ਸਭੁ ਜਗਤੁ ਬਿਆਪਿਆ**
**ਤਿਨ ਕਉ ਜਨਮ ਮਰਣ ਦੁਖੁ ਭਾਰੀ ॥**

ਹਉਮੈ ਹੰਕਾਰ ਦਾ ਰੋਗ ਸਾਰੇ ਸੰਸਾਰ ਨੂੰ ਲੱਗਾ ਹੋਇਆ ਹੈ ਜਿਸ ਕਰਕੇ ਜੰਮਣ ਮਰਣ ਦਾ ਭਿਆਨਕ ਦੁੱਖ ਸਹਿਣਾ ਪੈਂਦਾ ਹੈ।

**ਗੁਰ ਪਰਸਾਦੀ ਕੋ ਵਿਰਲਾ ਛੂਟੈ**
**ਤਿਸੁ ਜਨ ਕਉ ਹਉ ਬਲਿਹਾਰੀ ॥੩॥**

ਗੁਰਾਂ ਦੀ ਕਿਰਪਾ ਦੁਆਰਾ ਕੋਈ ਵਿਰਲਾ ਹੀ ਹੰਕਾਰ ਦੇ ਰੋਗ ਤੋਂ ਛੁੱਟਦਾ ਹੈ। ਮੈਂ ਐਸੇ ਗੁਰਮੁਖ ਤੋਂ ਸਦਾ ਵਾਰਨੇ ਜਾਂਦਾ ਹਾਂ॥੩॥

**ਜਿਨਿ ਸਿਸਟਿ ਸਾਜੀ ਸੋਈ ਹਰਿ ਜਾਣੈ**
**ਤਾ ਕਾ ਰੂਪੁ ਅਪਾਰੋ ॥**

ਜਿਸ ਪ੍ਰਮਾਤਮਾ ਨੇ ਇਹ ਸ੍ਰਿਸ਼ਟੀ ਬਣਾਈ ਹੈ, ਓਹੀਓ ਹੀ ਜਾਣਦਾ ਹੈ ਕਿਉਂਕਿ ਓਸ ਸਿਰਜਣਹਾਰ ਦੇ ਅਪਾਰ ਹੀ ਰੂਪ ਹਨ।

**ਨਾਨਕ ਆਪੇ ਵੇਖਿ ਹਰਿ ਬਿਗਸੈ**
**ਗੁਰਮੁਖਿ ਬ੍ਰਹਮ ਬੀਚਾਰੋ ॥੪॥੩॥੧੪॥**

ਓਹ ਇਹਨਾਂ ਹੰਕਾਰੀ ਤੇ ਨਿਰ ਹੰਕਾਰੀ ਰੂਪਾਂ ਨੂੰ ਵੇਖ ਵੇਖ ਕੇ ਪ੍ਰਸੰਨ ਹੁੰਦਾ ਹੈ ਪਰ ਇਹ ਬ੍ਰਹਮ ਵਿਚਾਰ ਦੀ ਸੋਝੀ ਗੁਰਮੁਖ ਜਨਾਂ ਨੂੰ ਹੀ ਹੁੰਦੀ ਹੈ॥੪॥੩॥੧੪॥

*ਸਬਦੁ ਸੁਰਤਿ :* ***"ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ"*** ਤੋਂ ਭਾਵ ਹੈ ਕਿ ਬ੍ਰਹਮਾ, ਵਿਸ਼ਨੂੰ ਸ਼ਿਵ ਆਦਿ ਜਿਸ ਪ੍ਰਮਾਤਮਾ ਨੇ ਬਣਾਏ ਹਨ, ਇਹ ਅਗਿਆਨੀ ਮਨੁੱਖ ਓਸ ਸਤਿ ਕਰਤਾਰ ਨੂੰ ਤਾਂ ਯਾਦ ਨਹੀਂ ਕਰਦਾ ਸਗੋਂ ਦੇਵਤਿਆਂ ਦੀ ਉਪਾਸਨਾ ਵਿਚ ਲੱਗ ਜਾਂਦਾ ਹੈ ਅਰ ਇਹ ਨਹੀਂ ਜਾਣਦਾ ਕਿ ***"ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ ॥"*** (ਰਾਮਕਲੀ ਮ: ੩, ਅੰ: ੯੦੯) ਇਹ ਤਿੰਨੋ ਵੱਡੇ ਦੇਵਤੇ ਭੀ ਮਾਇਆ ਦੇ ਭਰਮ ਵਿਚ ਭੁੱਲੇ ਫਿਰਦੇ ਹਨ। ***"ਬ੍ਰਹਮਾ ਬਿਸਨੁ ਮਹਾਦੇਉ ਮੋਹਿਆ ॥"*** (ਆਸਾ ਮ: ੫, ਅੰ: ੩੯੪) ਤਥਾ ***"ਸਭ ਮਦ ਮਾਤੇ ਕੋਊ ਨ ਜਾਗ ॥"*** (ਬਸੰਤੁ ਕਬੀਰ ਜੀ, ਅੰ: ੧੧੯੩)
ਕੇਵਲ ***"ਹਰਿ ਗੁਰਮੁਖਿ ਸੋਝੀ ਪਾਈ ॥"*** ਪ੍ਰਭੂ ਦੇ ਭਗਤ ਗੁਰਮੁਖ ਜਨਾਂ ਨੇ ਹੀ ਇਹ ਸੂਝ ਬੂਝ ਪਾਈ ਹੈ ਕਿ ***"ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥ ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ***

***ਪਾਰਬ੍ਰਹਮ ਬੇਅੰਤੁ ॥"*** (ਰਾਮਕਲੀ ਮ: ੫, ਅੰ: ੮੯੪) ਓਹ ਪਰਮ ਪਿਤਾ ਪਾਰਬ੍ਰਹਮ ਪ੍ਰਮੇਸ਼ਰ ਹੀ ਆਪਣੀ ਗਤਿ ਮਿਤਿ ਜਾਣਦਾ ਹੈ।ਹੋਰ ਕੋਈ ਦੇਵੀ ਦੇਵਤਾ ਓਸ ਦੇ ਭੇਤ ਦਾ ਪਾਰ ਨਹੀਂ·ਪਾ ਸਕਦਾ।

***Self-realization is an evolving process in which one's perspective is ever broadening. What appears to be at cross-purposes, from a narrow perspective, becomes complementary, when viewed from a larger perspective. The serenity, one is ever seeking, gets thwarted by the fascination that technology of evolution creates for itself. One can get stuck in admiring the freedom-giving patterns of these formats to the extent of becoming their worshipful slave. One can also get arrested or trapped in conflicts between technologies, deluded to believe that it is a selfless act to be a part of these conflicts simply because they occur on such vast scales. The truth is that one loses sight of the GOAL, which is to reach the still centre of creativity, where there is no conflict and where absolute serenity prevails. These disciplines, however conflicting, are important means, in their respective ways, to raise one gradually from the finite to the Infinite. Sharing the nature of Infinity in ever increasing measure, each discipline can acquire the semblance of Infinity itself. In any case, an individual, being such a speck, is always at the risk of getting submerged in the larger wholes. Gurbani saves one from being thus submerged. Waheguru-naam enables one to hold on to the fine thread that transports one to the absolute bliss—the ultimate, One, seed of all the bewildering manifestations of phenomena. The realization of One constitutes an individual's cusp of self-realization also.***

## ਸੂਹੀ ਮਹਲਾ ੪ ॥

ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ ॥ ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ ॥੧॥ ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥ ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ ॥੧॥ ਰਹਾਉ ॥ ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ ॥ ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ ਜੇਹਾ ਤੁਧੁ ਧੁਰਿ ਲਿਖਿ ਪਾਇਆ ॥੨॥ ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥ ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ ਇਕਿ ਮਨਮੁਖਿ ਕਰਹਿ ਸਿ ਰੋਵੈ ॥੩॥ ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ਹਉ ਮੂਰਖੁ ਮੁਗਧੁ ਨੀਚਾਣੁ ॥ ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ ਸਰਣਾਗਤਿ ਪਇਆ ਅਜਾਣੁ ॥੪॥੪॥ ॥੧੫॥੨੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੬*

*ਸ਼ਬਦਾਰਥ :* ਕੀਤਾ = ਜੋ ਕਰ ਲਿਆ ਹੈ। ਕਰਣਾ = ਜੋ ਅੱਗੇ ਕਰਣਾ ਹੈ। ਰਜਾਈ = ਅਕਾਲ ਪੁਰਖੁ ਦੀ ਆਗਿਆ। ਵਸਿ = ਹੱਥ ਵਸ। ਜੋਰੁ = ਸਮਰੱਥਾ। ਜੀਉ = ਜੀਵ ਆਤਮਾ। ਪਿੰਡੁ = ਸਰੀਰ। ਕਾਰੈ = ਕੰਮ ਵਿਚ। ਧੁਰਿ = ਧੁਰ ਦਰਗਾਹੋਂ। ਪੰਚ ਤਤੁ = ਪਉਣ, ਪਾਣੀ, ਪ੍ਰਿਥਵੀ, ਆਕਾਸ਼ ਅਤੇ ਅੱਗ। ਛੇਵਾ = ਛੇਵਾਂ। ਬੁਝਾਵਹਿ = ਸੂਝ ਬੂਝ ਬਖ਼ਸ਼ਦਾ ਹੈ। ਮਨਮੁਖਿ = ਮਨ ਦੀ ਮਰਜ਼ੀ ਕਰਣ ਵਾਲੇ। ਹਉ = ਮੈਂ। ਮੂਰਖੁ ਮੁਗਧੁ = ਮੋਹ ਦੇ ਅਗਿਆਨ ਵਿਚ ਜਕੜਿਆ ਹੋਇਆ। ਨੀਚਾਣੁ = ਨੀਵੀਂ ਬ੍ਰਿਤੀ ਵਾਲਾ।

*ਸਾਰ ਭਾਵ :* ਸਭ ਕੁਝ ਹੁਕਮ ਵਿਚ ਹੋ ਰਿਹਾ ਹੈ।

| ਮੂਲ | ਅਰਥ |
|---|---|
| **ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ ॥** | ਹੇ ਜੀਵ! ਤੂੰ ਜੋ ਕੁਝ ਕੀਤਾ ਹੈ ਤੇ ਜੋ ਕੁਝ ਹੋਰ ਅੱਗੇ ਕਰਣਾ ਹੈ ਇਹ ਸਭ ਓਸੇ ਅਕਾਲ ਪੁਰਖੁ ਦੀ ਆਗਿਆ ਨਾਲ ਹੀ ਹੋ ਰਿਹਾ ਹੈ, ਜੇ ਤੂੰ ਆਪ ਕੁਝ ਕਰ ਸਕਦਾ ਹੈਂ ਤਾਂ ਕਰਕੇ ਵੇਖ ਲੈ। |

| | |
|---|---|
| ਆਪਣਾ ਕੀਤਾ ਕਿਛੂ ਨ ਹੋਵੈ<br>ਜਿਉ ਹਰਿ ਭਾਵੈ ਤਿਉ ਰਖੀਐ ॥੧॥ | ਯਾਦ ਰੱਖ! ਆਪਦਾ ਕੀਤਾ ਹੋਇਆ ਕੁਝ ਭੀ ਨਹੀਂ ਹੁੰਦਾ। ਜਿਵੇਂ ਪ੍ਰਭੂ ਨੂੰ ਚੰਗਾ ਲੱਗਦਾ ਹੈ ਤਿਵੇਂ ਹੀ ਓਹ ਜੀਵ ਨੂੰ ਰੱਖਦਾ ਹੈ॥੧॥ |
| ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥<br>ਅਸਾ ਜੋਰੁ ਨਾਹੀ ਜੇ ਕਿਛੁ ਕਰਿ<br>ਹਮ ਸਾਕਹ<br>ਜਿਉ ਭਾਵੈ ਤਿਵੈ ਬਖਸਿ ॥੧॥ ਰਹਾਉ ॥ | ਹੇ ਪ੍ਰਭੂ! ਸਭ ਕੁਝ ਤੇਰੇ ਹੀ ਹੱਥ ਵਸ ਹੈ ਸਾਡੇ ਵਿਚ ਕੋਈ ਸਮਰੱਥਾ ਨਹੀਂ ਜੋ ਅਸੀਂ ਆਪਣੀ ਮਰਜ਼ੀ ਕਰ ਸਕੀਏ।<br>ਇਸ ਲਈ ਜੋ ਤੈਨੂੰ ਚੰਗਾ ਲੱਗੇ ਉਹੋ ਜਿਹੀ ਸੁਮਤਿ ਪ੍ਰਦਾਨ ਕਰ॥੧॥ਰਹਾਉ॥ |
| ਸਭੁ ਜੀਉ ਪਿੰਡੁ ਦੀਆ ਤੁਧੁ ਆਪੇ<br>ਤੁਧੁ ਆਪੇ ਕਾਰੈ ਲਾਇਆ ॥ | ਹੇ ਪ੍ਰਭੂ! ਤੂੰ ਆਪ ਹੀ ਜੀਵ ਨੂੰ ਸਰੀਰ ਦਿੱਤਾ ਹੈ ਅਤੇ ਆਪ ਹੀ ਕੰਮ ਵਿਚ ਲਾਇਆ ਹੈ। |
| ਜੇਹਾ ਤੂੰ ਹੁਕਮੁ ਕਰਹਿ<br>ਤੇਹੇ ਕੋ ਕਰਮ ਕਮਾਵੈ<br>ਜੇਹਾ ਤੁਧੁ ਧੁਰਿ ਲਿਖਿ ਪਾਇਆ ॥੨॥ | ਜਿਹੋ ਜਿਹੀ ਤੇਰੀ ਆਗਿਆ ਹੁੰਦੀ ਹੈ ਤਿਹੋ ਜਿਹੇ ਹੀ ਕਰਮ ਕੀਤੇ ਜਾਂਦੇ ਹਨ।<br>ਜੋ ਕੁਝ ਤੂੰ ਧੁਰ ਦਰਗਾਹੋਂ ਲੇਖ ਲਿਖ ਦਿੱਤਾ ਹੈ॥੨॥ |
| ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ<br>ਕੋਈ ਛੇਵਾ ਕਰਿਉ<br>ਜੇ ਕਿਛੁ ਕੀਤਾ ਹੋਵੈ ॥ | ਤੂੰ ਪੰਜਾਂ ਤੱਤਾਂ ਨਾਲ ਸਾਰੀ ਸ੍ਰਿਸ਼ਟੀ ਦੀ ਸਾਜਨਾ ਕੀਤੀ ਹੈ।<br>ਪਰ ਜੇ ਕਿਸੇ ਦੇ ਕੀਤੇ ਕੁਝ ਹੁੰਦਾ ਹੈ ਤਾਂ ਉਹ ਛੇਵਾਂ ਤੱਤ ਬਣਾਕੇ ਦੱਸੇ। |
| ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ<br>ਇਕਿ ਮਨਮੁਖਿ ਕਰਹਿ ਸਿ ਰੋਵੈ ॥੩॥ | ਹੇ ਵਾਹਿਗੁਰੂ! ਤੂੰ ਆਪਣੀ ਇੱਛਾ ਅਨੁਸਾਰ ਹੀ ਕਿਸੇ ਨੂੰ ਗੁਰਾਂ ਦਾ ਮਿਲਾਪ ਕਰਵਾ ਕੇ ਸੂਝ ਬੂਝ ਬਖ਼ਸ਼ਦਾ ਹੈਂ ਤੇ ਕਿਸੇ ਨੂੰ ਮਨਮੁਖਤਾ ਦਿੰਦਾ ਹੈਂ ਜਿਸ ਕਰਕੇ ਉਹ ਰੋਂਦਾ ਫਿਰਦਾ ਹੈ॥੩॥ |
| ਹਰਿ ਕੀ ਵਡਿਆਈ<br>ਹਉ ਆਖਿ ਨ ਸਾਕਾ<br>ਹਉ ਮੂਰਖੁ ਮੁਗਧੁ ਨੀਚਾਣੁ ॥ | ਹੇ ਹਰੀ ਪ੍ਰਭੂ! ਮੈਂ ਤੇਰੀ ਸੋਭਾ ਦਾ ਵਰਣਨ ਨਹੀਂ ਕਰ ਸਕਦਾ, ਕਿਉਂਕਿ ਮੈਂ ਮਹਾਂ ਮੂੜ, ਮੋਹ ਅਗਿਆਨੀ ਅਰ ਨੀਵੀਂ ਬ੍ਰਿਤੀ ਵਾਲਾ ਹਾਂ। |
| ਜਨ ਨਾਨਕ ਕਉ ਹਰਿ ਬਖਸਿ ਲੈ<br>ਮੇਰੇ ਸੁਆਮੀ<br>ਸਰਣਾਗਤਿ ਪਇਆ ਅਜਾਣੁ<br>॥੪॥੪॥੧੫॥੨੪॥ | ਹੇ ਮੇਰੇ ਮਾਲਕ ਪ੍ਰਭੂ! ਮੈਂ ਅਣਜਾਣ ਜਨ ਤੇਰੀ ਸ਼ਰਣ ਆ ਗਿਆ ਹਾਂ ਕਿਰਪਾ ਕਰਕੇ ਮੈਨੂੰ ਬਖ਼ਸ਼ ਲਓ॥੪॥੪॥੧੫॥੨੪॥ |

***ਸਬਦੁ ਸੁਰਤਿ :*** ***"ਆਪਣਾ ਕੀਤਾ ਕਿਛੂ ਨ ਹੋਵੈ"*** ਭਾਵ ਆਪਣੀ ਮਰਜ਼ੀ ਅਨੁਸਾਰ ਕੁਝ ਨਹੀਂ ਹੋ ਸਕਦਾ, ਜੋ ਕਰਣਹਾਰ ਕਰਤਾਰ ਨੂੰ ਚੰਗਾ ਲੱਗਦਾ ਹੈ, ਓਹੋ ਕੁਝ ਹੀ ਹੁੰਦਾ ਹੈ। ***"ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ***

***ਹੋਇ ਹੈ ਸੋਇ ॥"*** (ਭੈਰਉ ਨਾਮਦੇਉ, ਅੰ: ੧੧੬੫) ਤਥਾ ***"ਜੋ ਹਰਿ ਪ੍ਰਭ ਭਾਵੈ ਸੋ ਥੀਐ ਜੋ ਹਰਿ ਪ੍ਰਭੁ ਕਰੇ ਸੁ ਹੋਇ ॥"*** (ਕਾਨੜਾ ਮ: ੪, ਅੰ: ੧੩੧੩) ਜੋ ਕੁਝ ਪ੍ਰਮਾਤਮਾ ਦਾ ਭਾਣਾ ਹੈ ਓਹੀਓ ਕੁਝ ਹੁੰਦਾ ਹੈ। ਓਸ ਦੀ ਰਜ਼ਾ ਤੋਂ ਬਿਨਾ ਕੋਈ ਕੁਝ ਨਹੀਂ ਕਰ ਸਕਦਾ।

ਗੁਰਮੁਖ ਸੱਜਣ ਸੱਚੇ ਪਾਤਿਸ਼ਾਹ ਦੇ ਆਸਰੇ ਪਰ ਆਪਣੀਆਂ ਚਤੁਰਾਈਆਂ ਨੂੰ ਤਿਆਗ ਕੇ ਨਾਮੁ ਸਿਮਰਣ ਵਿਚ ਲਿਵ ਲਾਈ ਰੱਖਦੇ ਹਨ ਅਰ ***"ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥"***(ਤਿਲੰਗ ਮ: ੧, ਅੰ: ੭੨੨) ਓਸ ਪਾਰਬ੍ਰਹਮ ਪ੍ਰਮੇਸ਼ਰ ਦੇ ਹੁਕਮ ਨੂੰ ਸਿਰ ਮੱਥੇ ਤੇ ਮੰਨਦੇ ਹਨ।

*The cosmic order is not an arbitrary command. It is a highly evolved discipline of Creativity. The possibilities of manifestation that five elements offer, are ever new/ novel. They share the nature of Infinity. All of us, including inanimate objects variously perceived, having name and shape, are but parts of the same phenomenon. To live one's role in all humility, resolving the immediate/ contingent contradictions in the light of the ultimate awareness of Order, is an act of grace that dawns upon us when we begin to appreciate and celebrate the blessings that Divine discipline brings us. Gurbani leads us to this 'tatv-gyan/brahm-gyan' by raising our thoughts above the seemingly important priorities. Being a miniscule expression of the vast Discipline of the Cosmos, we tend to be oblivious of the potential of cosmic creativity inherent in us. Humility, coupled with faith, is what Gurbani instills in all who relate to it in letter and spirit. The cusp of self-realization, thus, embodies knowledge that each one of us is a complete carrier of cosmic process and values, though none of us is the whole of the cosmos.*

## ਰਾਗੁ ਸੂਹੀ ਮਹਲਾ ੫ ਘਰੁ ੧

### ੴ ਸਤਿਗੁਰ ਪ੍ਰਸਾਦਿ ॥

**ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥ ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥ ਤਬ ਏਕੋ ਏਕੰਕਾਰਾ ॥੧॥ ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥ ਕਤਹਿ ਗਇਓ ਉਹੁ ਕਤ ਤੇ ਆਇਓ ॥੧॥ ਰਹਾਉ ॥ ਜਲ ਤੇ ਊਠਹਿ ਅਨਿਕ ਤਰੰਗਾ ॥ ਕਨਿਕ ਭੂਖਨ ਕੀਨੇ ਬਹੁ ਰੰਗਾ ॥ ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥ ਫਲ ਪਾਕੇ ਤੇ ਏਕੰਕਾਰਾ ॥੨॥ ਸਹਸ ਘਟਾ ਮਹਿ ਏਕੁ ਆਕਾਸੁ ॥ ਘਟ ਫੂਟੇ ਤੇ ਓਹੀ ਪ੍ਰਗਾਸੁ ॥ ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ ਏਕੰਕਾਰ ॥੩॥ ਓਹੁ ਅਬਿਨਾਸੀ ਬਿਨਸਤ ਨਾਹੀ ॥ ਨਾ ਕੋ ਆਵੈ ਨਾ ਕੋ ਜਾਹੀ ॥ ਗੁਰਿ ਪੂਰੈ ਹਉਮੈ ਮਲੁ ਧੋਈ ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ ॥੪॥੧॥** *ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੬*

*ਸ਼ਬਦਾਰਥ :* ਬਾਜੀਗਰਿ = ਖੇਡ ਤਮਾਸ਼ਾ ਦਿਖਾਉਣ ਵਾਲਾ, ਤਮਾਸ਼ਗੀਰ, ਮਦਾਰੀ। ਸਾਂਗੁ = ਆਪਣੇ ਵੱਖੋ ਵੱਖਰੇ ਸਾਂਗ, ਨਕਲੀਏ ਆਦਿ ਭੇਸ। ਥੰਮ੍ਹਿਓ = ਰੋਕਿਆ, ਹਟਾ ਲਿਆ। ਪਾਸਾਰਾ = ਤਮਾਸ਼ਾ, ਕੌਤਕ। ਏਕੰਕਾਰਾ = ਇਕੋ ਇਕ ਆਕਾਰ। ਦ੍ਰਿਸਟਿਓ = ਦੇਖਿਆ। ਬਿਨਸਾਇਓ = ਨਾਸ ਹੋ ਗਿਆ। ਤਰੰਗਾ = ਲਹਿਰਾਂ। ਕਨਿਕ = ਸੋਨਾ। ਭੂਖਨ = ਜ਼ੇਵਰ, ਗਹਿਣੇ। ਬਹੁ ਰੰਗਾ = ਕਈ ਕਿਸਮਾਂ ਦੇ। ਬਹੁ ਪਰਕਾਰਾ = ਕਈ ਪ੍ਰਕਾਰ ਦੇ ਪੱਤੇ, ਟਾਹਣੀਆਂ ਆਦਿ। ਸਹਸ = ਹਜ਼ਾਰਾਂ। ਘਟਾ = ਘੜੇ। ਅਬਿਨਾਸੀ = ਨਾਸ ਰਹਿਤ। ਬਿਨਸਤ = ਨਾਸ। ਪਰਮ ਗਤਿ = ਪ੍ਰਭੂ ਦੀ ਪ੍ਰਾਪਤੀ।

*ਸਾਰ ਭਾਵ :* ਅਨਾਦਿ ਅਨਹਦ ਏਕੰਕਾਰ

| ਮੂਲ | ਅਰਥ |
|---|---|
| **ਬਾਜੀਗਰਿ ਜੈਸੇ ਬਾਜੀ ਪਾਈ ॥** | ਜਿਵੇਂ ਇਕ ਬਾਜ਼ੀਗਰ ਭਾਵ ਤਮਾਸ਼ਾ ਦਿਖਾਉਣ ਵਾਲਾ ਤਮਾਸ਼ੇ ਦਾ ਖੇਲ ਰਚਦਾ ਹੈ। |
| **ਨਾਨਾ ਰੂਪ ਭੇਖ ਦਿਖਲਾਈ ॥** | ਕਈ ਤਰ੍ਹਾਂ ਦੇ ਆਪਣੇ ਰੂਪ ਤੇ ਪਹਿਰਾਵੇ ਪਾ ਕੇ ਦਿਖਾਉਂਦਾ ਹੈ। |

| | |
|---|---|
| ਸਾਂਗੁ ਉਤਾਰਿ ਥੰਮਿਓ ਪਾਸਾਰਾ ॥ | ਪਰ ਜਦੋਂ ਉਹ ਆਪਣੇ ਭੇਸ ਨੂੰ ਉਤਾਰ ਕੇ ਪਸਾਰਿਆ ਹੋਇਆ ਖੇਲ ਤਮਾਸ਼ਾ ਥੰਮ ਲੈਂਦਾ ਹੈ ਭਾਵ ਸੰਭਾਲ ਲੈਂਦਾ ਹੈ। |
| ਤਬ ਏਕੋ ਏਕੰਕਾਰਾ ॥੧॥ | ਤਦ ਉਹ ਇਕੋ ਇਕ ਹੀ ਆਕਾਰ ਦਿੱਸਦਾ ਹੈ ਭਾਵ ਕੇਵਲ ਬਾਜੀਗਰ ਹੀ ਹੁੰਦਾ ਹੈ ॥੧॥ |
| ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥ | ਹੁਣ ਭਲਾ ਦੱਸੋ ਕਿਹੜਾ ਰੂਪ ਦੇਖਿਆ ਸੀ ਤੇ ਕਿਹੜਾ ਰੂਪ ਨਸ਼ਟ ਹੋਇਆ ਹੈ। |
| ਕਤਹਿ ਗਇਓ ਉਹੁ ਕਤ ਤੇ ਆਇਓ ॥੧॥ ਰਹਾਉ ॥ | ਉਹ ਬਾਜੀਗਰ ਦਾ ਭੇਸ ਕਿਥੇ ਚਲਾ ਗਿਆ ਤੇ ਕਿਥੋਂ ਆਇਆ ਸੀ ॥੧॥ਰਹਾਉ॥ |
| ਜਲ ਤੇ ਊਠਹਿ ਅਨਿਕ ਤਰੰਗਾ ॥ | ਜਿਵੇਂ ਸਮੁੰਦਰ ਦੇ ਪਾਣੀ ਵਿਚ ਅਨੇਕਾਂ ਹੀ ਲਹਿਰਾਂ ਉਠਦੀਆਂ ਹਨ, |
| ਕਨਿਕ ਭੂਖਨ ਕੀਨੇ ਬਹੁ ਰੰਗਾ ॥ | ਜਿਵੇਂ ਸੋਨੇ ਦੇ ਕਈ ਪ੍ਰਕਾਰ ਦੇ ਗਹਿਣੇ ਬਣ ਜਾਂਦੇ ਹਨ, |
| ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥ | ਜਿਵੇਂ ਇਕ ਬੀਜ ਤੋਂ ਕਈ ਪੱਤੇ, ਟਾਹਣੀਆਂ, ਦੇਖਣ ਵਿਚ ਆ ਜਾਂਦੀਆਂ ਹਨ, |
| ਫਲ ਪਾਕੇ ਤੇ ਏਕੰਕਾਰਾ ॥੨॥ | ਪਰ ਜਦੋਂ ਫਲ ਪੱਕ ਜਾਂਦਾ ਹੈ ਤਾਂ ਉਸ ਵਿਚ ਇਕੋ ਬੀਜ ਦੇਖੀਦਾ ਹੈ ॥੨॥ |
| ਸਹਸ ਘਟਾ ਮਹਿ ਏਕੁ ਆਕਾਸੁ ॥ | ਜਿਵੇਂ ਸੈਂਕੜੇ ਘੜਿਆ ਵਿਚ ਇਕ ਆਕਾਸ਼ ਵਿਆਪਿਆ ਦਿੱਸਦਾ ਹੈ, |
| ਘਟ ਫੂਟੇ ਤੇ ਓਹੀ ਪ੍ਰਗਾਸੁ ॥ | ਪਰ ਜਦ ਘੜੇ ਟੁੱਟ ਜਾਣ ਤਾਂ ਉਹ ਇਕੋ ਆਕਾਸ਼ ਹੀ ਪ੍ਰਕਾਸ਼ਮਾਨ ਹੈ। |
| ਭਰਮ ਲੋਭ ਮੋਹ ਮਾਇਆ ਵਿਕਾਰ ॥ | ਇਸੇ ਤਰ੍ਹਾਂ ਲੋਭ ਮੋਹ ਵਿਕਾਰ ਮਾਇਆ ਦੇ ਭਰਮ ਕਰ ਕੇ ਜੀਵ ਤੇ ਬ੍ਰਹਮ ਵੱਖ ਵੱਖ ਹਨ। |
| ਭ੍ਰਮ ਛੂਟੇ ਤੇ ਏਕੰਕਾਰ ॥੩॥ | ਜਦੋਂ ਦੁਈ ਦਾ ਭਰਮ ਦੂਰ ਹੋ ਜਾਵੇ ਤਾਂ ਇਕੋ ਇਕ ਓਅੰਕਾਰ ਰੂਪ ਰਹਿ ਜਾਵੇਗਾ ॥੩॥ |
| ਓਹੁ ਅਬਿਨਾਸੀ ਬਿਨਸਤ ਨਾਹੀ ॥<br>ਨਾ ਕੋ ਆਵੈ ਨਾ ਕੋ ਜਾਹੀ ॥ | ਓਹ ਨਾਸ ਰਹਿਤ ਅਕਾਲ ਪੁਰਖੁ ਕਦੇ ਨਾਸ ਨਹੀਂ ਹੁੰਦਾ।<br>ਨਾ ਕਿਧਰੋਂ ਆਉਂਦਾ ਹੈ ਤੇ ਨਾ ਕਿਧਰੇ ਜਾਂਦਾ ਹੀ ਹੈ। |

**ਗੁਰਿ ਪੂਰੈ ਹਉਮੈ ਮਲੁ ਧੋਈ ॥** ਪੂਰਿਆਂ ਗੁਰਾਂ ਨੇ ਜਦੋਂ ਹੰਗਤਾ ਰੂਪੀ ਮੈਲ ਧੋ ਦਿੱਤੀ।

**ਕਹੁ ਨਾਨਕ ਮੇਰੀ ਪਰਮ ਗਤਿ ਹੋਈ ॥੪॥੧॥** ਤਦ ਜੀਵ ਆਤਮਾ ਨੂੰ ਬ੍ਰਹਮ ਸਰੂਪ ਨਾਲ ਮਿਲਾਪ ਹੋ ਜਾਣ ਪਰ ਪਰਮ ਗਤੀ ਦੀ ਪ੍ਰਾਪਤੀ ਹੋ ਗਈ॥੪॥੧॥

***ਸਬਦੁ ਸੁਰਤਿ : "ਬਾਜੀਗਰਿ ਜੈਸੇ ਬਾਜੀ ਪਾਈ ॥"*** ਅਰਥਾਤ ਜਿਵੇਂ ਤਮਾਸ਼ਾ ਕਰਨ ਵਾਲਾ, ਉਲਟੀਆਂ ਪੁਲਟੀਆਂ ਛਾਲਾਂ ਮਾਰ ਕੇ ਅਨੇਕ ਪ੍ਰਕਾਰ ਦੇ ਤਮਾਸ਼ੇ ਕਰਦਾ ਹੈ। ਕਦੇ ਕੋਈ ਰੂਪ ਤੇ ਕਦੇ ਕੋਈ ਸਰੂਪ ਬਣਾ ਕੇ ਜਨਤਾ ਨੂੰ ਭੁਠਲਾਉਂਦਾ ਹੈ ਤੇ ਹੈਰਾਨ ਕਰਦਾ ਹੈ ਪਰ ਜਦੋਂ ਆਪਣੀ ਖੇਡ ਵਾਲੀ ਗੁੱਥੀ ਸੰਭਾਲ ਲੈਂਦਾ ਹੈ ਤਾਂ ਇਕ ਉਹੀਓ ਏਕਲਾ ਤਮਾਸ਼ੇ ਵਾਲਾ ਬਾਜ਼ੀਗਰ ਰਹਿ ਜਾਂਦਾ ਹੈ। ਇਸੇ ਤਰ੍ਹਾਂ ਸਮੁੰਦਰ ਵਿਚੋਂ ਲਹਿਰਾਂ ਉਠਦੀਆਂ ਹਨ ਅਰ ਫੇਰ ਸਮੁੰਦਰ ਦਾ ਰੂਪ ਹੀ ਹੋ ਜਾਂਦੀਆਂ ਹਨ। ਸੋਨੇ ਦੇ ਕਈ ਜ਼ੇਵਰ ਬਣ ਕੇ ਜਦ ਕੁਠਾਲੀ ਵਿਚ ਗਾਲੇ ਜਾਂਦੇ ਹਨ ਤਾਂ ਕੇਵਲ ਸੋਨਾ ਹੀ ਰਹਿ ਜਾਂਦਾ ਹੈ, ਤਥਾ ਹਜ਼ਾਰਾਂ ਘੜਿਆਂ ਵਿਚ ਮਿਲਿਆ ਹੋਇਆ ਆਕਾਸ਼, ਘੜਿਆਂ ਦੇ ਟੁੱਟ ਜਾਣ ਪਰ ਕੇਵਲ ਇਕ ਆਕਾਸ਼ ਹੀ ਰਹਿ ਜਾਂਦਾ ਹੈ, ਤਿਵੇਂ ਓਹ ਪਰੀਪੂਰਨ ਪ੍ਰਮਾਤਮਾ ਜੀਵ ਜੰਤੂਆਂ, ਪਸ਼ੂ ਪੰਖੀਆਂ ਵਿਚ ਵੱਖ-ਵੱਖ ਰੂਪਾਂ ਵਿਚ ਸਮਾਇਆ ਹੋਇਆ ਭੀ ਅਸਲ ਵਿਚ ਇਕ ਹੀ ਇਕ ਨਿਰੰਕਾਰ ਹੈ। ***"ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ ਤੁਝ ਬਿਨੁ ਅਵਰੁ ਨ ਕੋਇ ਹਰੇ ॥ ਸਰਬੀ ਰੰਗੀ ਰੂਪੀ ਤੂੰਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥"*** (ਆਸਾ ਮ: ੧, ਅੰ: ੩੫੫) ਅਕਾਲ ਪੁਰਖੁ ਦੇ ਸਾਰੇ ਰੂਪਾਂ ਨੂੰ ਇਕ ਰੂਪ ਜਾਨਣ ਵਾਲੀ ਸੁਮਤਿ ਭੀ, ਜਿਸ ਉਤੇ ਵਾਹਿਗੁਰੂ ਦੀ ਕਿਰਪਾ ਹੁੰਦੀ ਹੈ, ਉਸਨੂੰ ਹੀ ਪ੍ਰਾਪਤ ਹੁੰਦੀ ਹੈ।

*We live in deeds, which are identified by names and shapes. Our lived reality is structured in time and space. In many ways what we are and what we do, replicates what is and what is ever being done in the universe. In that respect, all shapes and forms represent pure energy, which has no shape or form itself. Unrelated to their source, all shapes tend to get distorted. A living connection with the source gives one's acts a qualitative edge that may otherwise be missing. Related to Ekankaar, even our temporal acts unfold themselves with restraint. The chances of physical reality running amuck are nullified and every thing functions with greater precision in conjunction with the awareness of values that constitute the Divine — ੧ੴ.*

*'Ekankaar reigns in all forms*
*None encompasses ੧ੴ though'.*

## ਸੂਹੀ ਮਹਲਾ ੫ ॥

ਕੀਤਾ ਲੋੜਹਿ ਸੋ ਪ੍ਰਭ ਹੋਇ ॥ ਤੁਝ ਬਿਨੁ ਦੂਜਾ ਨਾਹੀ ਕੋਇ ॥ ਜੋ ਜਨੁ ਸੇਵੇ ਤਿਸੁ ਪੂਰਨ ਕਾਜ ॥ ਦਾਸ ਅਪੁਨੇ ਕੀ ਰਾਖਹੁ ਲਾਜ ॥੧॥ ਤੇਰੀ ਸਰਣਿ ਪੂਰਨ ਦਇਆਲਾ ॥ ਤੁਝ ਬਿਨੁ ਕਵਨੁ ਕਰੇ ਪ੍ਰਤਿਪਾਲਾ ॥੧॥ਰਹਾਉ॥ ਜਲਿ ਥਲਿ ਮਹੀਅਲਿ ਰਹਿਆ ਭਰਪੂਰਿ ॥ ਨਿਕਟਿ ਵਸੈ ਨਾਹੀ ਪ੍ਰਭੁ ਦੂਰਿ ॥ ਲੋਕ ਪਤੀਆਰੈ ਕਛੂ ਨ ਪਾਈਐ ॥ ਸਾਚਿ ਲਗੈ ਤਾ ਹਉਮੈ ਜਾਈਐ ॥੨॥ ਜਿਸ ਨੋ ਲਾਇ ਲਏ ਸੋ ਲਾਗੈ ॥ ਗਿਆਨ ਰਤਨੁ ਅੰਤਰਿ ਤਿਸੁ ਜਾਗੈ ॥ ਦੁਰਮਤਿ ਜਾਇ ਪਰਮ ਪਦੁ ਪਾਏ ॥ ਗੁਰ ਪਰਸਾਦੀ ਨਾਮੁ ਧਿਆਏ ॥੩॥ ਦੁਇ ਕਰ ਜੋੜਿ ਕਰਉ ਅਰਦਾਸਿ ॥ ਤੁਧੁ ਭਾਵੈ ਤਾ ਆਣਹਿ ਰਾਸਿ ॥ ਕਰਿ ਕਿਰਪਾ ਅਪਨੀ ਭਗਤੀ ਲਾਇ ॥ ਜਨ ਨਾਨਕ ਪ੍ਰਭੁ ਸਦਾ ਧਿਆਇ ॥੪॥੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੬-੩੭*

*ਸ਼ਬਦਾਰਥ :* ਲੋੜਹਿ = ਚਾਹੁੰਦਾ। ਸੇਵੇ = ਸੇਵਕ। ਪ੍ਰਤਿਪਾਲਾ = ਪਾਲਣ ਪੋਖਣ, ਸਾਂਭ ਸੰਭਾਲ। ਮਹੀਅਲਿ = ਪ੍ਰਿਥਵੀ ਆਕਾਸ਼। ਪਤੀਆਰੈ = ਯਕੀਨ ਕਰਵਾਉਣ। ਹਉਮੈ = ਹੰਕਾਰ। ਗਿਆਨ ਰਤਨੁ = ਬ੍ਰਹਮ ਗਿਆਨ ਰੂਪੀ ਰਤਨ। ਦੁਰਮਤਿ = ਖੋਟੀ ਅਕਲ। ਪਰਮ ਪਦੁ = ਉੱਤਮ ਪਦਵੀ। ਕਰ = ਹੱਥ। ਆਣਹਿ = ਮਿਲ ਜਾਏਗੀ।

*ਸਾਰ ਭਾਵ :* ਨਾਮੁ ਸਿਮਰਣ ਲੋਕ ਦਿਖਾਵੇ ਲਈ ਨਹੀਂ, ਵਾਹਿਗੁਰੂ ਦੀ ਸ਼ਰਣ ਲਈ ਕਰੋ।

| ਮੂਲ | ਅਰਥ |
|---|---|
| ਕੀਤਾ ਲੋੜਹਿ ਸੋ ਪ੍ਰਭ ਹੋਇ ॥ ਤੁਝ ਬਿਨੁ ਦੂਜਾ ਨਾਹੀ ਕੋਇ ॥ | ਹੇ ਪ੍ਰਭੂ ! ਤੂੰ ਜੋ ਕਰਨਾ ਚਾਹੁੰਦਾ ਹੈਂ ਓਹੀਓ ਹੀ ਹੁੰਦਾ ਹੈ। ਤੇਰੀ ਇੱਛਾ ਬਿਨਾ ਹੋਰ ਦੂਸਰਾ ਕੁਝ ਨਹੀਂ ਹੋ ਸਕਦਾ। |
| ਜੋ ਜਨੁ ਸੇਵੇ ਤਿਸੁ ਪੂਰਨ ਕਾਜ ॥ ਦਾਸ ਅਪੁਨੇ ਕੀ ਰਾਖਹੁ ਲਾਜ ॥੧॥ | ਹੇ ਪ੍ਰਭੂ ! ਜੋ ਤੇਰਾ ਸੇਵਕ ਹੋ ਜਾਂਦਾ ਹੈ ਉਸ ਦੇ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ ਕਿਉਂਕਿ ਤੂੰ ਆਪਣੇ ਦਾਸ ਦੀ ਇੱਜ਼ਤ ਰੱਖ ਲੈਂਦਾ ਹੈਂ ॥੧॥ |
| ਤੇਰੀ ਸਰਣਿ ਪੂਰਨ ਦਇਆਲਾ ॥ ਤੁਝ ਬਿਨੁ ਕਵਨੁ ਕਰੇ ਪ੍ਰਤਿਪਾਲਾ ॥੧॥ਰਹਾਉ॥ | ਹੇ ਦਇਆ ਕਰਣ ਵਾਲੇ ਪੂਰਨ ਦਾਤਾਰ ! ਮੈਂ ਤੇਰੀ ਸ਼ਰਨ ਹਾਂ, ਤੇਰੇ ਬਿਨਾ ਮੇਰੀ ਸਾਂਭ ਸੰਭਾਲ ਕਰਣ ਵਾਲਾ ਹੋਰ ਕੌਣ ਹੈ ॥੧॥ਰਹਾਉ॥ |

| | |
|---|---|
| **ਜਲਿ ਥਲਿ ਮਹੀਅਲਿ ਰਹਿਆ ਭਰਪੂਰਿ ॥** | ਹੇ ਪ੍ਰਮਾਤਮਾ! ਜਲ, ਥਲ, ਪ੍ਰਿਥਵੀ, ਆਕਾਸ਼ ਸਭ ਥਾਂ ਤੂੰ ਪਰੀਪੂਰਨ ਹੋ ਰਿਹਾ ਹੈਂ। |
| **ਨਿਕਟਿ ਵਸੈ ਨਾਹੀ ਪ੍ਰਭੁ ਦੂਰਿ ॥** | ਤੂੰ ਬਹੁਤ ਨੇੜੇ ਵੱਸਦਾ ਹੈਂ, ਕੋਈ ਦੂਰ ਭੀ ਨਹੀਂ। |
| **ਲੋਕ ਪਤੀਆਰੈ ਕਛੂ ਨ ਪਾਈਐ ॥ ਸਾਚਿ ਲਗੈ ਤਾ ਹਉਮੈ ਜਾਈਐ ॥੨॥** | ਕੇਵਲ ਲੋਕਾਂ ਨੂੰ ਆਪਣੇ ਆਪ ਦਾ ਯਕੀਨ ਕਰਵਾਉਣ ਨਾਲ ਕੋਈ ਪ੍ਰਾਪਤੀ ਨਹੀਂ ਹੁੰਦੀ, ਜੇਕਰ ਸੱਚੇ ਨਾਮੁ ਨਾਲ ਪ੍ਰੀਤੀ ਲੱਗ ਜਾਵੇ ਤਾਂ ਹੀ ਹੰਕਾਰ ਦੂਰ ਹੁੰਦਾ ਹੈ॥੨॥ |
| **ਜਿਸ ਨੋ ਲਾਇ ਲਏ ਸੋ ਲਾਗੈ ॥ ਗਿਆਨ ਰਤਨੁ ਅੰਤਰਿ ਤਿਸੁ ਜਾਗੈ ॥** | ਪਰ ਜਿਸ ਨੂੰ ਵਾਹਿਗੁਰੂ ਆਪ ਲਾਵੇ ਉਹੋ ਹੀ ਓਸ ਨਾਲ ਪ੍ਰੀਤੀ ਲਾਉਂਦਾ ਹੈ ਤੇ ਉਸ ਦੇ ਹਿਰਦੇ ਵਿਚ ਬ੍ਰਹਮ ਗਿਆਨ ਰੂਪੀ ਜੋ ਰਤਨ ਹੈ ਓਹ ਪ੍ਰਗਟ ਹੋ ਜਾਂਦਾ ਹੈ। |
| **ਦੁਰਮਤਿ ਜਾਇ ਪਰਮ ਪਦੁ ਪਾਏ ॥ ਗੁਰ ਪਰਸਾਦੀ ਨਾਮੁ ਧਿਆਏ ॥੩॥** | ਇਸ ਕਰਕੇ ਖੋਟੀ ਮਤ ਨਾਸ ਹੋ ਜਾਂਦੀ ਹੈ ਤੇ ਪਰਮ ਸ਼੍ਰੇਸ਼ਟ ਪਦਵੀ ਪ੍ਰਾਪਤ ਹੁੰਦੀ ਹੈ ਅਰ ਗੁਰਾਂ ਦੀ ਕਿਰਪਾ ਹੋ ਜਾਣ ਪਰ ਨਾਮੁ ਸਿਮਰਣ ਵਿਚ ਪ੍ਰਪੱਕਤਾ ਹੋ ਜਾਂਦੀ ਹੈ॥੩॥ |
| **ਦੁਇ ਕਰ ਜੋੜਿ ਕਰਉ ਅਰਦਾਸਿ ॥ ਤੁਧੁ ਭਾਵੈ ਤਾ ਆਣਹਿ ਰਾਸਿ ॥** | ਹੇ ਸੱਚੇ ਪਾਤਿਸ਼ਾਹ! ਮੈਂ ਦੋਨੋਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ ਜੇ ਤੈਨੂੰ ਭਾਅ ਜਾਵੇ ਤਾਂ ਮੈਨੂੰ ਸਫਲਤਾ ਮਿਲ ਜਾਵੇਗੀ। |
| **ਕਰਿ ਕਿਰਪਾ ਅਪਨੀ ਭਗਤੀ ਲਾਇ ॥ ਜਨ ਨਾਨਕ ਪ੍ਰਭੁ ਸਦਾ ਧਿਆਇ ॥੪॥੨॥** | ਹੇ ਦਾਤਾਰ! ਕਿਰਪਾ ਕਰਕੇ ਆਪਣੀ ਭਗਤੀ ਕਰਨ ਵਿਚ ਲਾ ਲੈ ਤਾਕਿ ਮੈਂ ਦਾਸ ਤੈਨੂੰ ਸਦਾ ਸਿਮਰਦਾ ਰਹਾਂ॥੪॥੨॥ |

***ਸਬਦੁ ਸੁਰਤਿ :*** ***"ਲੋਕ ਪਤੀਆਰੈ ਕਛੂ ਨ ਪਾਈਐ ॥"*** ਤੋਂ ਭਾਵ ਹੈ ਅਜਿਹੇ ਕੁਝ ਕਰਮ ਕਰ ਲੈਣ ਨਾਲ ਜੋ ਲੋਕ ਵਾਹਵਾ ਵਾਹਵਾ ਆਖਣ ਲੱਗ ਪੈਣ ਤਾਂ ਇਸ ਤਰ੍ਹਾਂ ਓਸ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਜਾਂਦੀ, ਸਗੋਂ ਹਉਮੈ, ਹੰਕਾਰ ਹੀ ਵਧ ਜਾਂਦਾ ਹੈ ਤੇ ਆਪਣੀ ਪ੍ਰਭੁਤਾ ਦੇ ਮਦ ਵਿਚ ਮਾੜੇ ਲੋਕ ਨਿਗ੍ਹਾ ਥੱਲੇ ਨਹੀਂ ਆਉਂਦੇ ਅਰ ਧਨੀਆਂ ਦੇ ਸੰਗ ਰਹਿਣ ਵਿਚ ਇੱਛਾ ਪ੍ਰਬਲ ਹੋ ਜਾਂਦੀ ਹੈ। ਜਿਵੇਂ ***"ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥ ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥"*** (ਆਸਾ ਕਬੀਰ ਅੰ: ੪੮੪) ਅੰਤਹਕਰਣ ਤਾਂ ਮਲ ਦ੍ਵੈਸ਼ ਨਾਲ ਭਰਿਆ ਹੋਵੇ ਤੇ ਬਾਹਰੀ ਲੋਕ ਵਿਖਾਵੇ ਵਾਸਤੇ ਅਠਾਹਠ ਤੀਰਥਾਂ ਦੇ ਇਸ਼ਨਾਨ ਕਰਦਾ ਫਿਰਦਾ ਰਹੇ ਤਦ ਕੁਝ ਭੀ ਪ੍ਰਾਪਤੀ ਨਹੀਂ ਹੁੰਦੀ। ਇਸ ਤਰ੍ਹਾਂ ਦੇ ਬਾਹਰਲੇ ਕਰਮਾਂ ਨਾਲ ਓਹ ਸਰਬ ਵਿਆਪਕ ਵਾਹਿਗੁਰੂ ਪਤੀਜਦਾ ਨਹੀਂ, ਭਾਵੇਂ ਆਮ ਜਨਤਾ ਸੋਭਾ ਕਰਦੀ ਰਹੇ ਪਰੰਤੂ ਓਹ ਪ੍ਰਮਾਤਮਾ ਅਨਜਾਣ ਨਹੀਂ ਜੋ ਇਸ ਦੀ ਅਸਲੀਅਤ ਨੂੰ ਨਾ

ਜਾਣਦਾ ਹੋਵੇ ***"ਲੋਕ ਪਚਾਰੈ ਗਤਿ ਨਹੀ ਹੋਇ ॥"*** (ਰਾਮਕਲੀ ਮ: ੫, ਅੰ: ੯੯੦) ਲੋਕਾਂ ਨੂੰ ਪਰਚਾਅ ਲੈਣ ਨਾਲ ਮੋਕਸ਼ ਦੀ ਪ੍ਰਾਪਤੀ ਨਹੀਂ ਹੁੰਦੀ ਸਗੋਂ ***"ਲੋਗ ਦੁਰਾਇ ਕਰਤ ਠਗਿਆਈ ਹੋਤੌ ਸੰਗਿ ਨ ਜਾਨੋ ॥"*** (ਮਲਾਰ ਮ: ੫, ਅੰ: ੧੨੬੯) ਅਨਜਾਣ ਲੋਕਾਂ ਨੂੰ ਧੋਖਾ ਦੇ ਕੇ ਆਪਣੇ ਮਾਣ ਸਤਿਕਾਰ ਵਿਚ, ਹਰ ਸਮੇਂ ਦੇ ਸਾਥੀ ਵਾਹਿਗੁਰੂ ਨੂੰ ਹੀ ਭੁੱਲ ਜਾਂਦਾ ਹੈ।

*Not to win praise from others, nor to please them, should we engage ourselves in acts of praise for the Divine.*

*Performing deeds or undergoing discipline of spiritual values is self-defeating if the motive of exhibiting the same is given space along-side.*

*Accolades we may win, as well as the company of those who matter materially, but spiritual merit may completely slip by.*

*We become more of a prey to delusions that 'kama', 'krodha', 'lobha', 'moha' and 'ahankaar' give rise to, than staying steady in the midst of turbulence caused by the ebb and flow of impulses to which we are prone, being persons of flesh and blood.*

## ਸੂਹੀ ਮਹਲਾ ੫ ॥

ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥ ਮਾਨੈ ਹੁਕਮੁ ਤਜੈ ਅਭਿਮਾਨੈ ॥ ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥੧॥ ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ ॥ ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ॥੧॥ ਰਹਾਉ ॥ ਸਖੀ ਸਹੇਲੀ ਕਉ ਸਮਝਾਵੈ ॥ ਸੋਈ ਕਮਾਵੈ ਜੋ ਪ੍ਰਭ ਭਾਵੈ ॥ ਸਾ ਸੋਹਾਗਣਿ ਅੰਕਿ ਸਮਾਵੈ ॥੨॥ ਗਰਬਿ ਗਹੇਲੀ ਮਹਲੁ ਨ ਪਾਵੈ ॥ ਫਿਰਿ ਪਛੁਤਾਵੈ ਜਬ ਰੈਣਿ ਬਿਹਾਵੈ ॥ ਕਰਮਹੀਣਿ ਮਨਮੁਖਿ ਦੁਖੁ ਪਾਵੈ ॥੩॥ ਬਿਨਉ ਕਰੀ ਜੇ ਜਾਣਾ ਦੂਰਿ ॥ ਪ੍ਰਭੁ ਅਬਿਨਾਸੀ ਰਹਿਆ ਭਰਪੂਰਿ ॥ ਜਨੁ ਨਾਨਕੁ ਗਾਵੈ ਦੇਖਿ ਹਦੂਰਿ ॥੪॥੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੭*

***ਸ਼ਬਦਾਰਥ:*** ਸੋਹਾਗਨਿ = ਸੁਹਾਗਵੰਤੀ, ਸੁਹਾਗਣ ਭਾਗਣ, ਪਤੀ ਵਾਲੀ। ਤਜੈ = ਛੱਡ ਦੇਵੇ। ਅਭਿਮਾਨੈ = ਹੰਕਾਰ, ਮਨ ਦੀ ਮੱਤ। ਰਲੀਆ = ਆਨੰਦ ਮੰਗਲ, ਖ਼ੁਸ਼ੀਆਂ। ਨੀਸਾਨੀ = ਨਿਸ਼ਾਨਾ, ਟੀਚਾ। ਲਾਜ = ਲੱਜਿਆ, ਸੰਗਾਊਪਣਾ। ਲੋਕਾਨੀ = ਲੋਕਾਚਾਰੀ, ਦਿਖਾਵਾ, ਪ੍ਰਪੰਚ। ਅੰਕਿ = ਗਲ ਨਾਲ, ਅੰਗ ਨਾਲ। ਸਮਾਵੈ = ਸਮੋਈ, ਸਮਾਅ, ਮਿਲਾਪ। ਗਰਬਿ = ਹੰਕਾਰ। ਗਹੇਲੀ = ਫਸੀ ਹੋਈ। ਮਹਲੁ = ਟਿਕਾਣਾ, ਸ੍ਰੂਪ ਘਰ। ਰੈਣਿ = ਰਾਤ, ਅਵਸਥਾ ਰੂਪੀ ਰਾਤ। ਬਿਹਾਵੈ = ਲੰਘ ਗਈ, ਬਿਤੀਤ ਹੋ ਗਈ। ਕਰਮਹੀਣਿ = ਅਭਾਗਣ। ਅਬਿਨਾਸੀ = ਅਨਾਸ, ਮਰਣ ਰਹਿਤ। ਹਦੂਰਿ = ਹਾਜ਼ਰ ਨਾਜ਼ਰ।

***ਸਾਰ ਭਾਵ:*** ਵਾਹਿਗੁਰੂ ਪ੍ਰਾਪਤੀ ਲਈ ਹਉਮੈ ਤਯਾਗ ਦਾ ਟੀਚਾ ਮਿੱਥੋ।

| ਮੂਲ | ਅਰਥ |
|---|---|
| **ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ ॥** | ਉਹ ਜੀਵ ਇਸਤ੍ਰੀ ਧੰਨਤਾ ਦੇ ਯੋਗ ਹੈ ਜੋ ਆਪਣੇ ਪਤੀ ਪ੍ਰਮਾਤਮਾ ਨੂੰ ਜਾਣਦੀ ਹੈ। |
| **ਮਾਨੈ ਹੁਕਮੁ ਤਜੈ ਅਭਿਮਾਨੈ ॥** | ਆਪਣੇ ਪਤੀ ਪ੍ਰਮਾਤਮਾ ਦੇ ਹੁਕਮ ਨੂੰ ਮੰਨਦੀ ਹੈ ਤੇ ਆਪਣਾ ਹਉਮੈ ਹੰਕਾਰ ਛੱਡ ਦਿੰਦੀ ਹੈ। |

| | |
|---|---|
| ਪ੍ਰਿਅ ਸਿਉ ਰਾਤੀ ਰਲੀਆ ਮਾਨੈ ॥੧॥ | ਏਹੋ ਜਿਹੀ ਹੀ ਜੀਵ ਇਸਤ੍ਰੀ ਆਪਣੇ ਪਤੀ ਪ੍ਰਮਾਤਮਾ ਦੇ ਪ੍ਰੇਮ ਰੰਗ ਵਿਚ ਰੱਤੀ ਆਤਮਕ ਅਨੰਦ ਮਾਣਦੀ ਹੈ॥੧॥ |
| ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ ॥ | ਹੇ ਸਖੀਏ! ਪ੍ਰਭੂ ਦੀ ਪ੍ਰਾਪਤੀ ਵਾਸਤੇ ਇਹ ਨਿਸ਼ਾਨਾ ਟੀਚਾ ਮਿਥ ਕਿ- |
| ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ॥੧॥ਰਹਾਉ॥ | ਆਪਣਾ ਮਨ ਤਨ ਓਸ ਨੂੰ ਅਰਪਣ ਕਰਕੇ ਲੋਕਾਚਾਰੀ ਤਥਾ ਸੰਗਾਊਪਣਾ ਭੀ ਤਿਆਗ ਦੇਣਾ ਹੈ॥੧॥ਰਹਾਉ॥ |
| ਸਖੀ ਸਹੇਲੀ ਕਉ ਸਮਝਾਵੈ ॥ | ਇਕ ਸਤਿਸੰਗਣ ਦੂਜੀ ਸਤਿਸੰਗਣ ਨੂੰ ਸਿਖਿਆ ਦਿੰਦੀ ਹੈ ਕਿ- |
| ਸੋਈ ਕਮਾਵੈ ਜੋ ਪ੍ਰਭ ਭਾਵੈ ॥ | ਜੋ ਪ੍ਰਮੇਸ਼ਰ ਨੂੰ ਚੰਗਾ ਲੱਗੇ ਉਹੋ ਹੀ ਕਾਰ ਕਰ। |
| ਸਾ ਸੋਹਾਗਣਿ ਅੰਕਿ ਸਮਾਵੈ ॥੨॥ | ਐਸੇ ਗੁਣਾਂ ਵਾਲੀ ਹੀ ਪ੍ਰਭੂ ਪ੍ਰਮੇਸ਼ਰ ਦੇ ਅੰਗਾਂ ਨਾਲ ਸਮੋਈ ਜਾਵੇਗੀ, ਮਿਲ ਜਾਵੇਗੀ॥੨॥ |
| ਗਰਬਿ ਗਹੇਲੀ ਮਹਲੁ ਨ ਪਾਵੈ ॥ | ਜੋ ਹੰਕਾਰ ਵਿਚ ਫਸੀ ਰਹੇਗੀ ਉਹ ਸ੍ਵਰੂਪ ਰੂਪੀ ਮਹਲ ਪ੍ਰਾਪਤ ਨਹੀਂ ਕਰ ਸਕਦੀ। |
| ਫਿਰਿ ਪਛੁਤਾਵੈ ਜਬ ਰੈਣਿ ਬਿਹਾਵੈ ॥ | ਅਤੇ ਜਦੋਂ ਉਮਰ ਦੀ ਰਾਤ ਲੰਘ ਗਈ ਫੇਰ ਪਸਚਾਤਾਪ ਕਰੇਗੀ। |
| ਕਰਮਹੀਣਿ ਮਨਮੁਖਿ ਦੁਖੁ ਪਾਵੈ ॥੩॥ | ਉਹ ਮਨ ਦੀ ਮਰਜ਼ੀ ਕਰਣ ਵਾਲੀ ਅਭਾਗਣ ਸਦਾ ਦੁੱਖ ਪਾਵੇਗੀ॥੩॥ |
| ਬਿਨਉ ਕਰੀ ਜੇ ਜਾਣਾ ਦੂਰਿ ॥ ਪ੍ਰਭੁ ਅਬਿਨਾਸੀ ਰਹਿਆ ਭਰਪੂਰਿ ॥ | ਹੇ ਪ੍ਰਭੂ! ਮੈਂ ਬੇਨਤੀ ਤਾਂ ਕਰਾਂ ਜੇ ਤੈਨੂੰ ਦੂਰ ਜਾਣਦਾ ਹੋਵਾਂ। ਤੂੰ ਤਾਂ ਸਰਬ ਵਿਆਪਕ ਤੇ ਅਨਾਸ ਰੂਪ ਪਰੀਪੂਰਨ ਹੈਂ। |
| ਜਨੁ ਨਾਨਕੁ ਗਾਵੈ ਦੇਖਿ ਹਦੂਰਿ ॥੪॥੩॥ | ਦਾਸ ਤਾਂ ਤੈਨੂੰ ਹਾਜ਼ਰ ਹਜ਼ੂਰ ਜਾਣ ਕੇ ਤੇਰੇ ਗੁਣ ਗਾਇਨ ਕਰ ਰਿਹਾ ਹੈ॥੪॥੩॥ |

*ਸਬਦੁ ਸੁਰਤਿ* : ***"ਸੋਈ ਕਮਾਵੈ ਜੋ ਪ੍ਰਭ ਭਾਵੈ॥"*** ਦਾ ਭਾਵ ਇਹ ਹੈ ਕਿ ਜਿਵੇਂ ਲੌਕਿਕ ਪਤੀ ਨੂੰ ਪ੍ਰਸੰਨ ਕਰਣ ਲਈ ਉਸ ਦੀ ਇੱਛਾ ਅਨੁਸਾਰ ਹੀ ਕਰਮ ਕੀਤੇ ਜਾਣ ਤਾਂ ਹੀ ਉਹ ਪਤੀਜਦਾ ਹੈ ਇਸੇ ਤਰ੍ਹਾਂ ***"ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥"*** (ਮਾਝ ਮ: ੧, ਅੰ: ੧੪੧) ਪ੍ਰਭੂ ਪਤੀ ਦੀ ਪ੍ਰਾਪਤੀ ਵਾਸਤੇ ਮੁੱਖ ਕਰਮ ਇਹ ਹੈ ਕਿ ਓਸ ਦੇ ਹਰ ਹੁਕਮ ਨੂੰ ਸਿਰ ਮੱਥੇ ਤੇ ਪ੍ਰਵਾਨ ਕਰਕੇ ਆਪਣੀਆਂ

ਉਕਤੀਆਂ ਯੁਕਤੀਆਂ ਦਾ ਤਿਆਗ ਕਰੇ ਅਰ ਹੁਕਮ ਮੰਨਣ ਦਾ ਇਹੋ ਟੀਚਾ ਬਣਾਵੇ ਕਿ ਓਸ ਦੀ ਰਜ਼ਾ ਨੂੰ ਮੰਨਣ ਵਿਚ ***"ਤਨੁ ਮਨੁ ਅਰਪੀ ਤੁਧੁ ਆਗੈ ਰਾਖਉ ਸਦਾ ਰਹਾਂ ਸਰਣਾਈ ॥"*** (ਪ੍ਰਭਾਤੀ ਮ: ੩, ਅੰ: ੧੩੩੩) ਤਨ ਮਨ ਧਨ ਸਭ ਕੁਝ ਕੁਰਬਾਨ ਕਰ ਦੇਣ ਲਈ ਹਰ ਸਮੇਂ ਤਿਆਰ ਰਹੇ। ਇਹ ਨਿਸਚਾ, ਨਿਸ਼ਾਨਾ, ਟੀਚਾ ਕਾਇਮ ਕਰਣ ਵਾਲੀ ਹੀ ਵੱਡੇ ਗੁਣਾਂ ਵਾਲੀ ਜੀਵ ਇਸਤ੍ਰੀ ਸੁਹਾਗ ਭਾਗ ਮਾਨਣ ਦੇ ਯੋਗ ਹੁੰਦੀ ਹੈ। ਭਾਵ ਗੁਰਮੁਖ ਦੀ ਅਭੇਦਤਾ ਸਰਬ ਵਿਆਪਕ ਪਾਰਬ੍ਰਹਮ ਪ੍ਰਮੇਸ਼ਰ ਇਕ ਅਕਾਲ ਪੁਰਖੁ ਵਿਚ ਹੋ ਜਾਂਦੀ ਹੈ।

***While it is important to be free from the motive of showing off, it is equally important to liberate one from many inhibitions that work from within and undercut the celebratory mode of a spiritual being. Neither bludgeoning nor exhibiting on the one hand and neither suppressing nor curbing the fervour of spiritual communion on the other, such is the fine balance in the truly spiritual mode of life.***

## ਸੂਹੀ ਮਹਲਾ ੫ ॥

ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ ॥ ਦਸ ਦਾਸੀ ਕਰਿ ਦੀਨੀ ਭਤਾਰਿ ॥ ਸਗਲ ਸਮਗ੍ਰੀ ਮੈ ਘਰ ਕੀ ਜੋੜੀ ॥ ਆਸ ਪਿਆਸੀ ਪਿਰ ਕਉ ਲੋੜੀ ॥੧॥ ਕਵਨ ਕਹਾ ਗੁਨ ਕੰਤ ਪਿਆਰੇ ॥ ਸੁਘੜ ਸਰੂਪ ਦਇਆਲ ਮੁਰਾਰੇ ॥੧॥ ਰਹਾਉ ॥ ਸਤੁ ਸੀਗਾਰੁ ਭਉ ਅੰਜਨੁ ਪਾਇਆ ॥ ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ ॥ ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ ॥ ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ ॥੨॥ ਗੁਣ ਕਾਮਣ ਕਰਿ ਕੰਤੁ ਰੀਝਾਇਆ ॥ ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ ॥ ਸਭ ਤੇ ਊਚਾ ਮੰਦਰੁ ਮੇਰਾ ॥ ਸਭ ਕਾਮਣਿ ਤਿਆਗੀ ਪ੍ਰਿਉ ਪ੍ਰੀਤਮੁ ਮੇਰਾ ॥੩॥ ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥ ਸੇਜ ਵਿਛਾਈ ਸਰਧ ਅਪਾਰਾ ॥ ਨਵ ਰੰਗ ਲਾਲੁ ਸੇਜ ਰਾਵਣ ਆਇਆ ॥ ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ॥੪॥੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੭*

*ਸ਼ਬਦਾਰਥ :* ਗ੍ਰਿਹੁ = ਹਿਰਦੇ ਰੂਪ ਘਰ। ਦਸ = ਦਸ ਇੰਦ੍ਰੀਆਂ। ਭਤਾਰਿ = ਪਤੀ। ਸਗਲ = ਸਾਰੀ। ਸਮਗ੍ਰੀ = ਸ਼ੁਭ ਗੁਣਾਂ ਰੂਪ ਸਾਧਨ ਸੰਪੰਨਤਾ। ਅੰਜਨੁ = ਸੁਰਮਾ। ਤੰਬੋਲੁ = ਪਾਨ। ਕਾਮਣ = ਟੂਣਾ ਟਾਮਣ। ਮੰਦਰੁ = ਹਿਰਦਾ। ਸੂਰੁ = ਸੂਰਜ। ਉਜੀਆਰਾ = ਪ੍ਰਕਾਸ਼। ਸੇਜ = ਹਿਰਦੇ ਆਸਨ, ਸੇਜਾ। ਰਾਵਣ = ਇਕ ਮਿਕ।

*ਸਾਰ ਭਾਵ :* ਨਿਰਮਲ ਅੰਤਹਕਰਣ ਵਿਚ ਹੀ ਵਾਹਿਗੁਰੂ ਨਾਮੁ ਵਸਦਾ ਹੈ।

| ਮੂਲ | ਅਰਥ |
|---|---|
| ਗ੍ਰਿਹੁ ਵਸਿ ਗੁਰਿ ਕੀਨਾ ਹਉ ਘਰ ਕੀ ਨਾਰਿ ॥ | ਗੁਰਾਂ ਦੀ ਕਿਰਪਾ ਕਰਕੇ ਹਿਰਦੇ ਘਰ ਦਾ ਮਾਲਕ ਜੋ ਅਕਾਲ ਪੁਰਖੁ ਹੈ ਮੈਂ ਓਸ ਨੂੰ ਵੱਸ ਕਰ ਲਿਆ ਹੈ ਅਰ ਓਸ ਨੇ ਮੈਨੂੰ ਆਪਣੇ ਘਰ ਦੀ ਮਾਲਕਣ ਥਾਪ ਲਿਆ ਹੈ। |
| ਦਸ ਦਾਸੀ ਕਰਿ ਦੀਨੀ ਭਤਾਰਿ ॥ | ਪਤੀ ਪ੍ਰਮੇਸ਼ਰ ਨੇ ਵਾਸਨਾਵਾਂ ਰੂਪ ਦਸ ਇੰਦ੍ਰੀਆਂ ਮੇਰੇ ਅਧੀਨ ਕਰ ਦਿੱਤੀਆਂ ਹਨ। |
| ਸਗਲ ਸਮਗ੍ਰੀ ਮੈ ਘਰ ਕੀ ਜੋੜੀ ॥ | ਹੁਣ ਮੈਂ ਹਿਰਦੇ ਵਿਚ ਸਾਧਨ ਸੰਪੰਨਤਾ ਰੂਪ ਸਾਰੀਆਂ ਸ਼ੁਭ ਭਾਵਨਾਵਾਂ ਕੱਠੀਆਂ ਕਰ ਲਈਆਂ ਹਨ। |

**ਆਸ ਪਿਆਸੀ ਪਿਰ ਕਉ ਲੋੜੀ ॥੧॥**

ਹੁਣ ਪ੍ਰਭੂ ਨੂੰ ਸਾਖਯਾਤਕਾਰ ਕਰਣ ਦੀ ਆਸ ਦੀ ਪਿਆਸ ਲੱਗੀ ਹੋਈ ਹੈ ਤੇ ਓਸੇ ਨੂੰ ਚਾਹੁੰਦੀ ਹਾਂ॥੧॥

**ਕਵਨ ਕਹਾ ਗੁਨ ਕੰਤ ਪਿਆਰੇ ॥**
**ਸੁਘੜ ਸਰੂਪ ਦਇਆਲ ਮੁਰਾਰੇ ॥੧॥ ਰਹਾਉ ॥**

ਮੈਂ ਆਪਣੇ ਪਿਆਰੇ ਪਤੀ ਦੇ ਕਿਹੜੇ ਕਿਹੜੇ ਗੁਣਾਂ ਦਾ ਵਰਣਨ ਕਰਾਂ। ਓਹ ਤਾਂ ਬੜਾ ਸਿਆਣਾ, ਅਤਿਅੰਤ ਸੁੰਦਰ, ਦਇਆਵਾਨ ਤੇ ਅਵਗੁਣਾਂ ਰੂਪ ਦੈਂਤ ਦਾ ਨਾਸ ਕਰਣ ਵਾਲਾ ਹੈ॥੧॥ ਰਹਾਉ॥

**ਸਤੁ ਸੀਗਾਰੁ ਭਉ ਅੰਜਨੁ ਪਾਇਆ ॥**

ਮੈਂ ਓਸ ਵਾਸਤੇ ਸਤ ਸੰਤੋਖ ਆਦਿ ਸੋਲਹਾਂ ਸ਼ਿੰਗਾਰ ਬਣਾਏ ਅਰ ਪ੍ਰੇਮ ਡਰ ਦਾ ਅੱਖਾਂ ਵਿਚ ਸੁਰਮਾ ਪਾਇਆ ਹੋਇਆ ਹੈ।

**ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ ॥**

ਓਸ ਦੇ ਅੰਮ੍ਰਿਤ ਰੂਪ ਨਾਮੁ ਜਾਪ ਦੀ ਸੁਗੰਧੀ ਵਾਲਾ ਪਾਨ ਤੰਬੋਲਾ ਭੀ ਚੱਬ ਲਿਆ ਹੈ।

**ਕੰਗਨ ਬਸਤ੍ਰ ਗਹਨੇ ਬਨੇ ਸੁਹਾਵੇ ॥**

ਸ਼ੁਭ ਆਚਾਰ ਆਦਿਕ ਸੋਨੇ ਦੇ ਕੜੇ ਅਰ ਗਹਿਣੇ ਤੇ ਨਿਰਮਲ ਮਨ ਰੂਪ ਸੁੰਦਰ ਬਸਤ੍ਰ ਪਾ ਰੱਖੇ ਹਨ।

**ਧਨ ਸਭ ਸੁਖ ਪਾਵੈ**
**ਜਾਂ ਪਿਰੁ ਘਰਿ ਆਵੈ ॥੨॥**

ਹੁਣ ਜੇ ਪਤੀ ਪ੍ਰਮੇਸ਼ਰ ਦਾ ਹਿਰਦੇ ਘਰ ਵਿਚ ਵਾਸਾ ਹੋ ਜਾਵੇ ਤਾਂ ਜੀਵ ਇਸਤ੍ਰੀ ਨੂੰ ਸਾਰੇ ਸੁਖ ਪ੍ਰਾਪਤ ਹੋ ਜਾਣ॥੨॥

**ਗੁਣ ਕਾਮਣ ਕਰਿ ਕੰਤੁ ਰੀਝਾਇਆ ॥**

ਦੈਵੀ ਸੰਪਦਾ ਭਾਵ ਸ਼ੁਭ ਗੁਣਾਂ ਦੇ ਧਾਰਨ ਦਾ ਟੂਣਾ ਟਾਮਣ ਕਰਕੇ ਪਤੀ ਨੂੰ ਪ੍ਰਸੰਨ ਕੀਤਾ।

**ਵਸਿ ਕਰਿ ਲੀਨਾ**
**ਗੁਰਿ ਭਰਮੁ ਚੁਕਾਇਆ ॥**

ਗੁਰਾਂ ਦੇ ਉਪਦੇਸ਼ ਪਰ ਅਮਲ ਕਰਕੇ ਦੂਈ ਦ੍ਵੈਸ਼ ਦਾ ਭਰਮ ਦੂਰ ਹੋ ਜਾਣ ਪਰ ਓਸ ਨੂੰ ਆਪਣੇ ਵੱਸ ਕਰਣ ਦਾ ਯਤਨ ਕੀਤਾ।

**ਸਭ ਤੇ ਊਚਾ ਮੰਦਰੁ ਮੇਰਾ ॥**

ਪ੍ਰਪੱਕ ਨਿਸਚੇ ਰੂਪੀ ਹਿਰਦਾ ਮੰਦਰ ਮੇਰਾ ਸਭ ਤੋਂ ਉੱਤਮ ਬਣ ਗਿਆ।

**ਸਭ ਕਾਮਣਿ ਤਿਆਗੀ**
**ਪ੍ਰਿਉ ਪ੍ਰੀਤਮੁ ਮੇਰਾ ॥੩॥**

ਇਸ ਕਰਕੇ ਮੇਰੇ ਪਿਆਰੇ ਪਤੀ ਨੇ ਹੋਰ ਹੋਰ ਇੱਛਾਵਾਂ ਵਾਲੀਆਂ ਅਗਿਆਨਣਾਂ ਨੂੰ ਤਿਆਗ ਦਿੱਤਾ ਅਰ ਮੇਰਾ ਬਣ ਗਿਆ॥੩॥

**ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥**

ਹੁਣ ਮੇਰੇ ਹਿਰਦੇ ਨੂੰ ਰੌਸ਼ਨੀ ਦੇਣ ਵਾਲੀ ਸੂਰਜ ਦੀ ਅਧਿਆਤਮਕ ਜੋਤ ਪ੍ਰਗਟ ਹੋ ਗਈ ਹੈ।

**ਸੇਜ ਵਿਛਾਈ ਸਰਧ ਅਪਾਰਾ ॥**

ਮੈਂ ਬੇਅੰਤ ਸ਼ਰਧਾ ਭਰਪੂਰ ਨਿਰਮਲ ਹਿਰਦੇ ਰੂਪ ਆਸਨ ਦੀ ਸਥਾਪਨਾ ਕੀਤੀ ਹੈ।

| | |
|---|---|
| **ਨਵ ਰੰਗ ਲਾਲੁ ਸੇਜ ਰਾਵਣ ਆਇਆ ॥** | ਉਸ ਨਿਰਮਲ ਅੰਤਹਕਰਣ ਰੂਪ ਆਸਨ ਪਰ ਸਦਾ ਨਵਾਂ ਨਵੇਲਾ ਪਿਆਰਾ ਇਕਮਿਕ ਹੋਣ ਲਈ ਆਇਆ ਹੈ। |
| **ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ॥੪॥੪॥** | ਗੁਰੂ ਜੀ ਦਾ ਬਚਨ ਹੈ, ਇਸ ਹਿਰਦੇ ਰੂਪ ਸੇਜਾ ਉਤੇ ਪਤੀ ਪਤਨੀ, ਜੀਵ ਈਸ਼ਵਰ ਦੇ ਮਿਲਾਪ ਹੋਣ ਕਰਕੇ ਸਦੀਵੀਂ ਸੁਖ ਪਰਮਾਨੰਦ ਪ੍ਰਾਪਤ ਹੋ ਗਿਆ ॥੪॥੪॥ |

*ਸਬਦੁ ਸੁਰਤਿ :* ***"ਧਨ ਸਭ ਸੁਖ ਪਾਵੈ ਜਾਂ ਪਿਰੁ ਘਰਿ ਆਵੈ॥"*** ਦਾ ਅਰਥ ਇਹ ਹੈ ਕਿ ਉਹ ਇਸਤ੍ਰੀ ਸਾਰੇ ਸੁਖ ਪ੍ਰਾਪਤ ਕਰ ਲੈਂਦੀ ਹੈ ਜੇ ਉਸ ਦੇ ਘਰ ਵਿਚ ਉਸ ਦਾ ਪਤੀ ਆ ਜਾਵੇ। ਉਹੀ ਇਸਤ੍ਰੀ ਸੁਹਾਗਣ, ਭਾਗਣ ਕਹੀ ਜਾਂਦੀ ਹੈ ਜਿਸ ਨਾਲ ਪਤੀ ਪ੍ਰਸੰਨ ਚਿੱਤ ਹੱਸਦਾ ਵੱਸਦਾ ਹੈ। ***"ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥ ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥ ਜੇ ਘਰਿ ਆਵੈ ਕੰਤੁ ਤ ਸਭੁ ਕਿਛੁ ਪਾਈਐ ॥ ਹਰਿਹਾਂ ਕੰਤੈ ਬਾਝੁ ਸੀਗਾਰੁ ਸਭੁ ਬਿਰਥਾ ਜਾਈਐ ॥"*** (ਫੁਨਹੇ ਮ: ੫, ਅੰ: ੧੩੬੧-੬੨) ਸਾਰੇ ਹਾਰ ਸ਼ਿੰਗਾਰ ਤਦ ਹੀ ਸੁੰਦਰ ਸੋਭਦੇ ਹਨ ਜੇ ਪਤੀ ਪ੍ਰਸੰਨ ਹੋਵੇ। ਪਤੀ ਦੀ ਅਣਹੋਂਦ ਵਿਚ ਇਹ ਸਭ ਵਿਅਰਥ ਹੀ ਹੁੰਦੇ ਹਨ। ***"ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ ॥ ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥"*** (ਤਿਲੰਗ ਮ: ੧, ਅੰ: ੭੨੫) ਆਗਿਆਪਾਲਕ, ਡਰ ਸਹਿਮ ਤੇ ਪਿਆਰ ਆਦਿ ਗੁਣਾਂ ਦਾ ਸੰਗ੍ਰਹ ਕਰੇ ਤਾਂ ਹੀ ਪ੍ਰਭੂ ਪਤੀ ਪ੍ਰਸੰਨ ਹੁੰਦਾ ਹੈ। ਇਸੇ ਤਰ੍ਹਾਂ ਅਕਾਲ ਪੁਰਖੁ ਦੀ ਪ੍ਰਾਪਤੀ ਲਈ ***"ਸੰਤ ਸਭਾ ਮਹਿ ਬੈਸਿ ਕਿ ਕੀਰਤਿ ਮੈ ਕਹਾਂ ॥ ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ ॥ ਆਸ ਪਿਆਸੀ ਸੇਜ ਸੁ ਕੰਤਿ ਵਿਛਾਈਐ ॥ ਹਰਿਹਾਂ ਮਸਤਕਿ ਹੋਵੈ ਭਾਗੁ ਤ ਸਾਜਨੁ ਪਾਈਐ ॥"*** (ਫੁਨਹੇ ਮ: ੫, ਅੰ: ੧੩੬੧) ਸਤਿ ਸੰਗਤ ਕਰੇ, ਉਸਦੇ ਗੁਣਾਂ ਦਾ ਗਾਇਨ ਕਰੇ, ਅਰ ਪ੍ਰਭੂ ਪ੍ਰਮਾਤਮਾ ਦੇ ਦਰਸ਼ਨਾਂ ਦੀ ਆਸ ਵਾਲੀ ਪਿਆਸ ਨਾਲ ਬਿਹਬਲ ਹੋ ਜਾਵੇ ਤਦ ਫੇਰ ਚੰਗੇ ਭਾਗਾਂ ਕਰਕੇ ਆਤਮ ਸਰੂਪ ਪ੍ਰਾਪਤ ਹੁੰਦਾ ਹੈ ਅਰ ਪਰਮ-ਪਦ ਵਿਚ ਸਮਾਈ ਹੋ ਜਾਂਦੀ ਹੈ।

> ***For our physical felicity we do a lot, but we do nothing for the well-being of our inner self. Also, we ever complain that we are not really understood by others. In truth, we seldom do any thing to understand our own selves. Gurbani corrects this imbalance. We learn to discover our space within; we find our identity through clear self-perception.***

## ਸੂਹੀ ਮਹਲਾ ੫ ॥

ਉਮਕਿਓ ਹੀਉ ਮਿਲਨ ਪ੍ਰਭ ਤਾਈ ॥ ਖੋਜਤ ਚਰਿਓ ਦੇਖਉ ਪ੍ਰਿਅ ਜਾਈ ॥ ਸੁਨਤ ਸਦੇਸਰੋ ਪ੍ਰਿਅ ਗ੍ਰਿਹਿ ਸੇਜ ਵਿਛਾਈ ॥ ਭ੍ਰਮਿ ਭ੍ਰਮਿ ਆਇਓ ਤਉ ਨਦਰਿ ਨ ਪਾਈ ॥੧॥ ਕਿਨ ਬਿਧਿ ਹੀਅਰੋ ਧੀਰੈ ਨਿਮਾਨੋ ॥ ਮਿਲੁ ਸਾਜਨ ਹਉ ਤੁਝੁ ਕੁਰਬਾਨੋ ॥੧॥ ਰਹਾਉ ॥ ਏਕਾ ਸੇਜ ਵਿਛੀ ਧਨ ਕੰਤਾ ॥ ਧਨ ਸੂਤੀ ਪਿਰੁ ਸਦ ਜਾਗੰਤਾ ॥ ਪੀਓ ਮਦਰੋ ਧਨ ਮਤਵੰਤਾ ॥ ਧਨ ਜਾਗੈ ਜੇ ਪਿਰੁ ਬੋਲੰਤਾ ॥੨॥ ਭਈ ਨਿਰਾਸੀ ਬਹੁਤੁ ਦਿਨ ਲਾਗੇ ॥ ਦੇਸ ਦਿਸੰਤਰ ਮੈ ਸਗਲੇ ਝਾਗੇ ॥ ਖਿਨੁ ਰਹਨੁ ਨ ਪਾਵਉ ਬਿਨੁ ਪਗ ਪਾਗੇ ॥ ਹੋਇ ਕ੍ਰਿਪਾਲੁ ਪ੍ਰਭ ਮਿਲਹ ਸਭਾਗੇ ॥੩॥ ਭਇਓ ਕ੍ਰਿਪਾਲੁ ਸਤਸੰਗਿ ਮਿਲਾਇਆ ॥ ਬੂਝੀ ਤਪਤਿ ਘਰਹਿ ਪਿਰੁ ਪਾਇਆ ॥ ਸਗਲ ਸੀਗਾਰ ਹੁਣਿ ਮੁਝਹਿ ਸੁਹਾਇਆ ॥ ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥੪॥ ਜਹ ਦੇਖਾ ਤਹ ਪਿਰੁ ਹੈ ਭਾਈ ॥ ਖੋਲ੍ਹਿਓ ਕਪਾਟੁ ਤਾ ਮਨੁ ਠਹਰਾਈ ॥੧॥ ਰਹਾਉ ਦੂਜਾ ॥੫॥ *ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੭-੩੮*

*ਸ਼ਬਦਾਰਥ:* ਉਮਕਿਓ = ਉਮੰਗ, ਚਾਹਨਾ। ਹੀਉ = ਹਿਰਦੇ ਵਿਚ। ਚਰਿਓ = ਚੱਲਿਆ, ਤੁਰਿਆ। ਜਾਈ = ਥਾਂ, ਠਉਰ, ਜਗ੍ਹਾ, ਨਿਵਾਸ ਸਥਾਨ। ਸਦੇਸਰੋ = ਸੁਨੇਹਾ, ਗੁਰ ਉਪਦੇਸ਼। ਗ੍ਰਿਹਿ = ਹਿਰਦੇ ਘਰ ਵਿਚ। ਹੀਅਰੋ = ਹਿਰਦਾ। ਧੀਰੈ = ਧੀਰਜ ਧਰੇ। ਮਦਰੋ = ਨਸ਼ਾ। ਮਤਵੰਤਾ = ਮਸਤ, ਬੇਹੋਸ਼, ਬੇਸੁੱਧ। ਦਿਨ = ਜਨਮ ਜਨਮਾਂਤ੍ਰਾਂ ਰੂਪ ਦਿਹਾੜੇ। ਝਾਗੇ = ਝੱਲੇ, ਸਹਾਰੇ। ਪਾਗੇ = ਪਿਆਂ, ਮਿਲਿਆਂ। ਸਭਾਗੇ = ਸੁਭਾਗ। ਤਪਤਿ = ਤਪਸ਼। ਕਪਾਟੁ = ਪਰਦਾ, ਬੂਹਾ। ਠਹਰਾਈ = ਟਿਕ ਗਿਆ।

*ਸਾਰ ਭਾਵ:* ਆਤਮ ਸ਼ੁੱਧੀ ਦਾ ਆਸਨ ਬਿਛਾਓ, ਅਕਾਲ ਪੁਰਖੁ ਬਿਰਾਜਮਾਨ ਹੋਣਗੇ।

| ਮੂਲ | ਅਰਥ |
|---|---|
| **ਉਮਕਿਓ ਹੀਉ ਮਿਲਨ ਪ੍ਰਭ ਤਾਈ ॥** | ਪ੍ਰਭੂ ਦੇ ਮਿਲਣ ਵਾਸਤੇ ਹਿਰਦੇ ਵਿਚ ਉਮੰਗ ਉਪਜੀ, ਉਤਸਾਹ ਉਤਪੰਨ ਹੋ ਗਿਆ। |
| **ਖੋਜਤ ਚਰਿਓ ਦੇਖਉ ਪ੍ਰਿਅ ਜਾਈ ॥** | ਪਿਆਰੇ ਦਾ ਨਿਵਾਸ ਸਥਾਨ ਦੇਖਣ ਲਈ ਖੋਜ ਆਰੰਭ ਕੀਤੀ। |
| **ਸੁਨਤ ਸਦੇਸਰੋ ਪ੍ਰਿਅ ਗ੍ਰਿਹਿ ਸੇਜ ਵਿਛਾਈ ॥** | ਪਰ ਗੁਰਾਂ ਪਾਸੋਂ ਉਪਦੇਸ ਰੂਪ ਸੁਨੇਹਾ ਸੁਣ ਕੇ ਮੈਂ ਹਿਰਦੇ ਅੰਦਰ ਨਿਸ਼ਕਾਮ ਕਰਮਾਂ ਰੂਪੀ ਆਤਮ ਸ਼ੁੱਧੀ ਦਾ ਆਸਨ ਵਿਛਾਇਆ। |

| | |
|---|---|
| ਭ੍ਰਮਿ ਭ੍ਰਮਿ ਆਇਓ<br>ਤਉ ਨਦਰਿ ਨ ਪਾਈ ॥੧॥ | ਕਿਉਂਕਿ ਮੈਂ ਪਹਿਲੇ ਘੁੰਮਦਾ ਫਿਰਦਾ ਰਿਹਾ ਸਾਂ ਪਰ ਕਿਧਰੇ ਵੀ ਓਹ ਸੱਚਾ ਸਥਾਨ ਦਿੱਸਿਆ ਨਹੀਂ ਸੀ ॥੧॥ |
| ਕਿਨ ਬਿਧਿ ਹੀਅਰੋ ਧੀਰੈ ਨਿਮਾਨੋ ॥ | ਮੇਰਾ ਨਿਮਾਣੇ ਦਾ ਹਿਰਦਾ ਕਿਸ ਢੰਗ ਨਾਲ ਧੀਰਜ ਕਰੇ। |
| ਮਿਲੁ ਸਾਜਨ ਹਉ ਤੁਝੁ ਕੁਰਬਾਨੋ ॥੧॥ ਰਹਾਉ ॥ | ਹੇ ਸੱਜਣ ਜੀ ! ਮੈਂ ਤੁਹਾਡੇ ਤੋਂ ਵਾਰਨੇ ਘੋਲੀਆਂ ਜਾਂਦਾ ਹਾਂ, ਮੈਨੂੰ ਮਿਲ ਪਵੋ ॥੧॥ਰਹਾਉ॥ |
| ਏਕਾ ਸੇਜ ਵਿਛੀ ਧਨ ਕੰਤਾ ॥ | ਅੰਤਹਕਰਣ ਰੂਪ ਇਕ ਸੇਜ ਵਿਛੀ ਹੋਈ ਹੈ ਅਰ ਉਸ ਉਪਰ ਪਤੀ-ਪਤਨੀ/ਜੀਵ-ਬ੍ਰਹਮ ਬਿਰਾਜ ਰਹੇ ਹਨ। |
| ਧਨ ਸੂਤੀ ਪਿਰੁ ਸਦ ਜਾਗੰਤਾ ॥ | ਪਰ ਪਤਨੀ/ਜੀਵ ਅਗਿਆਨਤਾ ਕਾਰਣ ਸੁੱਤੀ ਹੋਈ ਹੈ ਅਰ ਗਿਆਤਾ ਪਤੀ/ਬ੍ਰਹਮ ਹਮੇਸ਼ਾਂ ਜਾਗਦਾ ਹੈ। |
| ਪੀਓ ਮਦਰੋ ਧਨ ਮਤਵੰਤਾ ॥ | ਪਤਨੀ/ਜੀਵ ਤਾਂ ਸੰਸਾਰਕ ਧਨ ਸੰਪਦਾ ਦੇ ਨਸ਼ੇ ਪੀ ਪੀ ਕੇ ਮਸਤ ਪਈ ਹੋਈ ਬੇਸੁੱਧ ਹੈ। |
| ਧਨ ਜਾਗੈ ਜੇ ਪਿਰੁ ਬੋਲੰਤਾ ॥੨॥ | ਜੇ ਪਤੀ/ਬ੍ਰਹਮ ਚਾਹਵੇ ਤਾਂ ਹੀ ਪਤਨੀ ਜੀਵ ਜਾਗੇ, ਐਵੇਂ ਕਿਸ ਤਰ੍ਹਾਂ ਜਾਗੇ ॥੨॥ |
| ਭਈ ਨਿਰਾਸੀ ਬਹੁਤੁ ਦਿਨ ਲਾਗੇ ॥ | ਇਸੇ ਤਰ੍ਹਾਂ ਜਦ ਜਨਮ ਜਨਮਾਤ੍ਰਾਂ ਦੇ ਕਈ ਦਿਨ ਲੰਘ ਗਏ ਪਤਨੀ/ਜੀਵ ਨੂੰ ਬੜੀ ਨਿਰਾਸਤਾ ਹੋਈ। |
| ਦੇਸ ਦਿਸੰਤਰ ਮੈ ਸਗਲੇ ਝਾਗੇ ॥ | ਫੇਰ ਉਹ ਦੇਸਾਂ ਪ੍ਰਦੇਸ਼ਾਂ ਵਿਚ ਲੱਭਣ ਲਭੌਣ ਦੇ ਸਾਰੇ ਦੁੱਖ ਝੱਲਦੀ ਫਿਰੀ ਭਾਵ ਤਤਿਖਿਆ ਕਰਣ ਲੱਗੀ। |
| ਖਿਨੁ ਰਹਨੁ ਨ ਪਾਵਉ ਬਿਨੁ ਪਗ ਪਾਗੇ ॥ | ਕਿਉਂਕਿ ਉਹ ਹੁਣ ਇਕ ਛਿਨ ਮਾਤਰ ਹੀ ਪ੍ਰਭੂ ਚਰਨਾਂ ਉਪਰ ਪਏ ਬਿਨਾ ਰਹਿ ਨਹੀਂ ਸੀ ਸਕਦੀ। |
| ਹੋਇ ਕ੍ਰਿਪਾਲੁ ਪ੍ਰਭ ਮਿਲਹ ਸਭਾਗੇ ॥੩॥ | ਫੇਰ ਸਤਿਗੁਰਾਂ ਕਿਰਪਾ ਕੀਤੀ ਤਾਂ ਪ੍ਰਭੂ ਨਾਲ ਮਿਲਣ ਦਾ ਸੁਭਾਗ ਪ੍ਰਾਪਤ ਹੋਇਆ ॥੩॥ |
| ਭਇਓ ਕ੍ਰਿਪਾਲੁ ਸਤਸੰਗਿ ਮਿਲਾਇਆ ॥ | ਗੁਰਾਂ ਨੇ ਕਿਰਪਾ ਕਰਕੇ ਸਤਿ ਸੰਗਤ ਵਿਚ ਮੇਲ ਕਰਵਾ ਦਿੱਤਾ। |
| ਬੂਝੀ ਤਪਤਿ ਘਰਹਿ ਪਿਰੁ ਪਾਇਆ ॥ | ਉਹਨਾਂ ਦੇ ਉਪਦੇਸ਼ ਦੁਆਰਾ ਵਿਛੋੜੇ ਦੀ ਤਪਸ਼ ਬੁੱਝ ਗਈ ਤੇ ਆਪਣੇ ਹਿਰਦੇ ਘਰ ਵਿਚੋਂ ਹੀ ਪਤੀ ਪ੍ਰਮੇਸ਼ਰ ਪ੍ਰਾਪਤ ਹੋ ਗਿਆ। |

**ਸਗਲ ਸੀਗਾਰ ਹੁਣਿ ਮੁਝਹਿ ਸੁਹਾਇਆ ॥** ਫੇਰ ਹਰ ਪ੍ਰਕਾਰ ਦੇ ਕੀਤੇ ਸਾਧਨ ਰੂਪ ਸ਼ਿੰਗਾਰ ਮੇਰੇ ਸੁਹਣੇ ਬਣ ਗਏ। ਭਾਵ ਸਾਧਨਾ ਸਫਲ ਭਈ।

**ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥੪॥** ਗੁਰਾਂ ਨੇ ਦੂਤੀਆਂ ਦਾ ਭਰਮ ਦੂਰ ਕਰ ਦਿੱਤਾ ॥੪॥

**ਜਹ ਦੇਖਾ ਤਹ ਪਿਰੁ ਹੈ ਭਾਈ ॥** ਹੁਣ ਮੇਰੀ ਇਹ ਦ੍ਰਿਸ਼ਟੀ ਬਣ ਗਈ ਹੈ ਕਿ ਜਿਧਰ ਕਿਧਰ ਦੇਖਦੀ ਹਾਂ ਪਿਆਰਾ ਪ੍ਰਮੇਸ਼ਰ ਹੀ ਦਿੱਸਦਾ ਹੈ।

**ਖੋਲ੍ਹਿਓ ਕਪਾਟੁ ਤਾ ਮਨੁ ਠਹਰਾਈ ॥੧॥ ਰਹਾਉ ਦੂਜਾ ॥੫॥** ਗੁਰਾਂ ਨੇ ਦੁਬਿਧਾ ਦੂਈ ਦਾ ਪਰਦਾ ਦੂਰ ਕਰ ਦਿੱਤਾ ਭਾਵ ਅਗਿਆਨਤਾ ਦਾ ਬੂਹਾ ਖੋਲ੍ਹ ਦਿੱਤਾ ਅਰਥਾਤ ਗਿਆਨ ਹੋ ਗਿਆ ਤਾਂ ਭਟਕ ਰਿਹਾ ਮਨ ਟਿਕ ਗਿਆ ॥੧॥ ਰਹਾਉ ਦੂਜਾ ॥੫॥

*ਸਬਦੁ ਸੁਰਤਿ :* ***"ਏਕਾ ਸੇਜ ਵਿਛੀ ਧਨ ਕੰਤਾ ॥"*** ਭਾਵ ਇਕ ਆਤਮ ਨਿਰਮਲਤਾ ਰੂਪੀ ਆਸਨ ਵਿਛਿਆ ਹੈ ਤੇ ਉਸ ਉਪਰ ਪਤਨੀ-ਪਤੀ/ਜੀਵ-ਬ੍ਰਹਮ ਦੋਨੋਂ ਹੀ ਬਿਰਾਜਮਾਨ ਹਨ ਪਰੰਤੂ ਇਕ ਦੂਸਰੇ ਨੂੰ ਮਿਲ ਨਹੀਂ ਸਕੇ ਕਿਉਂਕਿ ਮਦਮਸਤ ਪਤਨੀ, ਸੰਸਾਰ ਦੇ ਮੋਹ ਮਾਇਆ ਵਿਚ ਉਲਝਿਆ ਜੀਵ, ਬੇਸੁੱਧ ਹੋ ਕੇ ਸੁੱਤੀ ਪਈ ਹੈ ਅਰ ਪਤੀ ਭਾਵ ਅਕਾਲ ਪੁਰਖੁ ਨੇ ਪਤਨੀ ਨੂੰ ਐਸੇ ਬੇਸੁੱਧਤਾ ਵਿਚ ਪਈ ਨੂੰ ਜਗਾਇਆ ਹੀ ਨਹੀਂ। ਇਸੇ ਤਰ੍ਹਾਂ ਅਗਿਆਨਤਾ ਵਿਚ ਵਿਹੜੀ ਹੋਈ ਜੀਵ ਇਸਤ੍ਰੀ, ਅੰਦਰ ਵੱਸ ਰਹੇ ਅਕਾਲ ਪੁਰਖੁ ਨੂੰ ਭੁੱਲੀ ਹੋਈ ਹੈ ਅਰ ਓਸ ਨੂੰ ਜਾਨਣ ਵਲੋਂ ਅਵੇਸਲੀ ਹੈ। ***"ਇਕਤੁ ਸੇਜੈ ਹਰਿ ਪ੍ਰਭੋ ਰਾਮ ਰਾਜਿਆ ਗੁਰੁ ਦਸੇ ਹਰਿ ਮੇਲੇਈ॥"*** (ਸੂਹੀ ਮ: ੪, ਅੰ: ੭੭੬) ਇਕ ਸੇਜਾ ਪਰ ਹੁੰਦਿਆਂ ਹੋਇਆਂ ਭੀ ਮਿਲਾਪ ਨਹੀਂ ਹੁੰਦਾ। ਪਰ ਜੇ ਸਤਿਗੁਰੂ ਅਗਿਆਨ ਦਾ ਪਰਦਾ ਦੂਰ ਕਰਣ ਤਦ ਓਸ ਦਾ ਮਿਲਾਪ ਹੋ ਜਾਂਦਾ ਹੈ ਤੇ ***"ਹਭੇ ਟੋਲ ਸੁਹਾਵਣੇ ਸਹੁ ਬੈਠਾ ਅੰਙਣੁ ਮਲਿ ॥"*** (ਮਾਰੂ ਮ: ੫, ਅੰ: ੧੦੯੫) ਸਭ ਸਾਜੋ ਸਮਾਨ ਭਾਵ ਕਰਮ ਧਰਮ, ਜਪ ਸਿਮਰਣ ਸਫਲ ਹੋ ਜਾਂਦੇ ਹਨ ਅਰ ਅਕਾਲ ਪੁਰਖੁ ਹਿਰਦੇ ਦੇ ਵਿਹੜੇ ਵਿਚ ਸਾਖਸ਼ਾਤ ਬਿਰਾਜਮਾਨ ਹੋ ਜੀਵ ਨੂੰ ਆਪਣੇ ਵਿਚ ਸਮੋ ਲੈਂਦਾ ਹੈ।

*When as a seeker one subjects oneself to the detailed processes leading to final consummation, one begins to experience a sense of being a-quiver with anticipatory joy in the ultimately ineffable state of oneness with the Infinite. Sustaining one's enthusiasm, in these often abstruse moments in the evolving process, is as desirable and rewarding as the climax of the process. In fact, the vibrant process becomes as significant as the final still centre —੧ੴ into which it culminates.*

## ਸੂਹੀ ਮਹਲਾ ੫ ॥

**ਕਿਆ ਗੁਣ ਤੇਰੇ ਸਾਰਿ ਸਮ੍ਾਲੀ ਮੋਹਿ ਨਿਰਗੁਣ ਕੇ ਦਾਤਾਰੇ ॥ ਬੈ ਖਰੀਦੁ ਕਿਆ ਕਰੇ ਚਤੁਰਾਈ ਇਹੁ ਜੀਉ ਪਿੰਡੁ ਸਭੁ ਥਾਰੇ ॥੧॥ ਲਾਲ ਰੰਗੀਲੇ ਪ੍ਰੀਤਮ ਮਨਮੋਹਨ ਤੇਰੇ ਦਰਸਨ ਕਉ ਹਮ ਬਾਰੇ ॥੧॥ ਰਹਾਉ ॥ ਪ੍ਰਭੁ ਦਾਤਾ ਮੋਹਿ ਦੀਨੁ ਭੇਖਾਰੀ ਤੁਮ੍ ਸਦਾ ਸਦਾ ਉਪਕਾਰੇ ॥ ਸੋ ਕਿਛੁ ਨਾਹੀ ਜਿ ਮੈ ਤੇ ਹੋਵੈ ਮੇਰੇ ਠਾਕੁਰ ਅਗਮ ਅਪਾਰੇ ॥੨॥ ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਉ ਬਿਧਿ ਕਿਤੁ ਪਾਵਉ ਦਰਸਾਰੇ ॥ ਮਿਤਿ ਨਹੀ ਪਾਈਐ ਅੰਤੁ ਨ ਲਹੀਐ ਮਨੁ ਤਰਸੈ ਚਰਨਾਰੇ ॥੩॥ ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ ॥੪॥੬॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੮*

*ਸ਼ਬਦਾਰਥ:* ਸਾਰਿ = ਜਾਣ ਕੇ। ਸਮ੍ਾਲੀ = ਯਾਦ ਕਰਾਂ। ਬੈ ਖਰੀਦੁ = ਮੁੱਲ ਦੇ ਕੇ ਖ਼ਰੀਦਿਆ ਹੋਇਆ ਗੋਲਾ। ਥਾਰੇ = ਤੇਰਾ। ਦੀਨੁ = ਦੁਖੀਆ। ਉਪਕਾਰੇ = ਦੂਸਰਿਆਂ ਦਾ ਭਲਾ ਕਰਨ ਵਾਲੇ। ਰੀਝਾਵਉ = ਪ੍ਰਸੰਨ ਕਰਾਂ। ਦਰਸਾਰੇ = ਦਰਸ਼ਨ। ਚਰਨਾਰੇ = ਚਰਨਾਂ ਦੀ ਧੂੜੀ। ਰੇਨਾਰੇ = ਚਰਨ ਧੂੜੀ। ਹਾਥ ਦੇਇ = ਕਿਰਪਾ ਦ੍ਰਿਸ਼ਟੀ ਨਾਲ। ਨਿਸਤਾਰੇ = ਪਾਰ ਉਤਾਰਾ।

*ਸਾਰ ਭਾਵ:* ਵਿਉਂਤਾਂ ਨਹੀਂ, ਆਤਮ ਸਮਰਪਣ ਕਰੋ ਅਕਾਲ ਪੁਰਖੁ ਦੇ ਦਰਸ਼ਨਾਂ ਲਈ।

| ਮੂਲ | ਅਰਥ |
|---|---|
| **ਕਿਆ ਗੁਣ ਤੇਰੇ ਸਾਰਿ ਸਮ੍ਾਲੀ ਮੋਹਿ ਨਿਰਗੁਣ ਕੇ ਦਾਤਾਰੇ ॥** | ਮੇਰੇ ਵਰਗੇ ਗੁਣਹੀਨਾਂ ਉਪਰ ਬਖ਼ਸ਼ਸ਼ਾਂ ਕਰਨ ਵਾਲੇ ਦਾਤਾਰ! ਮੈਂ ਤੇਰੇ ਕਿਹੜੇ ਕਿਹੜੇ ਗੁਣਾਂ ਨੂੰ ਜਾਣ ਕੇ ਯਾਦ ਕਰਾਂ। |
| **ਬੈ ਖਰੀਦੁ ਕਿਆ ਕਰੇ ਚਤੁਰਾਈ ਇਹੁ ਜੀਉ ਪਿੰਡੁ ਸਭੁ ਥਾਰੇ ॥੧॥** | ਮੈਂ ਮੁੱਲ ਖ਼ਰੀਦਿਆ ਹੋਇਆ ਗੋਲਾ ਤੇਰੇ ਅੱਗੇ ਕੀ ਚਤੁਰਾਈਆਂ ਕਰਾਂ, ਇਹ ਤਨ ਮਨ ਤਾਂ ਸਭ ਤੇਰਾ ਹੀ ਹੈ ॥੧॥ |
| **ਲਾਲ ਰੰਗੀਲੇ ਪ੍ਰੀਤਮ ਮਨਮੋਹਨ ਤੇਰੇ ਦਰਸਨ ਕਉ ਹਮ ਬਾਰੇ ॥੧॥ ਰਹਾਉ ॥** | ਹੇ ਪਿਆਰੇ! ਮਨ ਨੂੰ ਮੋਹ ਲੈਣ ਵਾਲੇ ਰੰਗੀਲੇ ਪ੍ਰਭੂ! ਮੈਂ ਤੇਰੇ ਦਰਸ਼ਨਾਂ ਤੋਂ ਵਾਰਨੇ ਘੋਲੀਆਂ ਜਾਂਦਾ ਹਾਂ ॥੧॥ਰਹਾਉ॥ |

| | |
|---|---|
| **ਪ੍ਰਭੁ ਦਾਤਾ ਮੋਹਿ ਦੀਨੁ ਭੇਖਾਰੀ<br>ਤੁਮ੍ ਸਦਾ ਸਦਾ ਉਪਕਾਰੇ ॥** | ਹੇ ਪ੍ਰਭੂ ! ਤੂੰ ਦਾਤਾਂ ਦੇਣ ਵਾਲਾ ਹੈਂ ਤੇ ਮੈਂ ਦੀਨ ਦੁਖੀਆ ਮੰਗਤਾਂ ਹਾਂ, ਤੂੰ ਸਦ ਸਦੀਵ ਦੂਸਰਿਆਂ ਦਾ ਭਲਾ ਕਰਣ ਵਾਲਾ ਹੈਂ। |
| **ਸੋ ਕਿਛੁ ਨਾਹੀ ਜਿ ਮੈ ਤੇ ਹੋਵੈ<br>ਮੇਰੇ ਠਾਕੁਰ ਅਗਮ ਅਪਾਰੇ ॥੨॥** | ਹੇ ਅਗਮ ਅਪਾਰ ਬੇਅੰਤ ਪ੍ਰਮੇਸ਼ਰ ! ਮੇਰੇ ਵਿਚ ਕੋਈ ਸਮਰੱਥਾ ਨਹੀਂ ਜੋ ਮੈਂ ਕੁਝ ਕਰ ਸਕਾਂ ॥੨॥ |
| **ਕਿਆ ਸੇਵ ਕਮਾਵਉ<br>ਕਿਆ ਕਹਿ ਰੀਝਾਵਉ<br>ਬਿਧਿ ਕਿਤੁ ਪਾਵਉ ਦਰਸਾਰੇ ॥** | ਕਿਸ ਤਰ੍ਹਾਂ ਦੀ ਸੇਵਾ ਕਰਾਂ ਤੇ ਕਿਸ ਤਰ੍ਹਾਂ ਦੀਆਂ ਗੱਲਾਂ ਆਖ ਕੇ ਤੈਨੂੰ ਆਪਣੇ ਉਪਰ ਪ੍ਰਸੰਨ ਕਰਾਂ ਤੇ ਕਿਸ ਢੰਗ ਨਾਲ ਤੇਰਾ ਦਰਸ਼ਨ ਕਰਾਂ। |
| **ਮਿਤਿ ਨਹੀ ਪਾਈਐ ਅੰਤੁ ਨ ਲਹੀਐ<br>ਮਨੁ ਤਰਸੈ ਚਰਨਾਰੇ ॥੩॥** | ਤੇਰੀ ਅਗਾਧ ਗਤੀ ਹੈ, ਕੋਈ ਅੰਤ ਨਹੀਂ ਪਾਇਆ ਜਾਂਦਾ ਪਰ ਮੇਰਾ ਮਨ ਤੇਰੇ ਚਰਨਾਂ ਦੀ ਧੂੜੀ ਪਰਸਨ ਲਈ ਤਰਸ ਰਿਹਾ ਹੈ ॥੩॥ |
| **ਪਾਵਉ ਦਾਨੁ ਢੀਠੁ ਹੋਇ ਮਾਗਉ<br>ਮੁਖਿ ਲਾਗੈ ਸੰਤ ਰੇਨਾਰੇ ॥** | ਮੈਂ ਢੀਠਾਂ ਵਾਂਗ ਤੇਰੇ ਪਾਸੋਂ ਇਹ ਦਾਨ ਮੰਗ ਰਿਹਾ ਹਾਂ ਕਿ ਮੇਰੇ ਮੂੰਹ ਉਪਰ ਸੰਤਾਂ ਦੀ ਚਰਨ ਧੂੜ ਲੱਗਦੀ ਰਹੇ। |
| **ਜਨ ਨਾਨਕ ਕਉ ਗੁਰਿ ਕਿਰਪਾ ਧਾਰੀ<br>ਪ੍ਰਭਿ ਹਾਥ ਦੇਇ ਨਿਸਤਾਰੇ ॥੪॥੬॥** | ਹੇ ਸਤਿਗੁਰੋ ! ਜਦੋਂ ਤੁਸੀਂ ਕਿਰਪਾ ਕਰੋਗੇ ਤਦੋਂ ਆਪ ਪ੍ਰਮਾਤਮਾ ਹੱਥ ਦੇ ਕੇ ਪਾਰ ਉਤਾਰਾ ਕਰ ਦੇਵੇਗਾ ॥੪॥੬॥ |

***ਸਬਦੁ ਸੁਰਤਿ :*** ***"ਬੈ ਖਰੀਦੁ ਕਿਆ ਕਰੇ ਚਤੁਰਾਈ"*** ਅਰਥਾਤ ਮੁੱਲ ਖ਼ਰੀਦ ਕੀਤਾ ਹੋਇਆ ਗੋਲਾ ਆਪਣੀ ਮਨ ਮਰਜ਼ੀ ਨਹੀਂ ਕਰ ਸਕਦਾ। ***"ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ ॥ ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ॥"*** (ਮਾਰੂ ਮ: ੧, ਅੰ: ੯੯੧) ਮਾਲਕ ਦੇ ਹੁਕਮ ਨੂੰ ਹੀ ਸਿਰ ਮੱਥੇ ਤੇ ਮੰਨਦਾ ਤੇ ਜਿਸ ਪਾਸੇ ਲਾਉਂਦਾ ਹੈ ਉਸੇ ਪਾਸੇ ਲੱਗਾ ਰਹਿੰਦਾ ਹੈ ਉਹੀਓ ਕੁਝ ਕਰਦਾ ਹੈ। ਇਸ ਲਈ ਕੋਈ ਹੀਲ ਹੁਜਤ ਨਹੀਂ ਹੋ ਸਕਦੀ। ***"ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ"*** (ਰਾਮਕਲੀ ਮ: ੩, ਅੰ: ੯੧੯) ਜਿਵੇਂ ਓਹ ਕਰਣਹਾਰ ਚਲਾਉਣਾ ਚਾਹੁੰਦਾ ਹੈ ਤਿਵੇਂ ਹੀ ਸੁਆਮੀ ਦੇ ਹੁਕਮ ਅਨੁਸਾਰ ਚੱਲਦਾ ਹੈ। ਇਸ ਜੀਵ ਦੇ ਆਪਣੇ ਹੱਥ ਵੱਸ ਕੁਝ ਭੀ ਨਹੀਂ।

> ***The enthusiasm that emerges from deep engagement with the process must also be bridled so that the volition inherent in enthusiasm loses not its focus. Staying humble in thought, speech and action, enables the seeker to maintain the focus of the enthusiasm for the ideal which, in the first place, had brought it into being.***

## ਸੂਹੀ ਮਹਲਾ ੫ ਘਰੁ ੩

### ੴ ਸਤਿਗੁਰ ਪ੍ਰਸਾਦਿ ॥

ਸੇਵਾ ਥੋਰੀ ਮਾਗਨੁ ਬਹੁਤਾ ॥ ਮਹਲੁ ਨ ਪਾਵੈ ਕਹਤੋ ਪਹੁਤਾ ॥੧॥ ਜੋ ਪ੍ਰਿਅ ਮਾਨੇ ਤਿਨ ਕੀ ਰੀਸਾ ॥ ਕੂੜੇ ਮੂਰਖ ਕੀ ਹਾਠੀਸਾ ॥੧॥ ਰਹਾਉ ॥ ਭੇਖ ਦਿਖਾਵੈ ਸਚੁ ਨ ਕਮਾਵੈ ॥ ਕਹਤੋ ਮਹਲੀ ਨਿਕਟਿ ਨ ਆਵੈ ॥੨॥ ਅਤੀਤੁ ਸਦਾਏ ਮਾਇਆ ਕਾ ਮਾਤਾ ॥ ਮਨਿ ਨਹੀ ਪ੍ਰੀਤਿ ਕਹੈ ਮੁਖਿ ਰਾਤਾ ॥੩॥ ਕਹੁ ਨਾਨਕ ਪ੍ਰਭ ਬਿਨਉ ਸੁਨੀਜੈ ॥ ਕੁਚਲੁ ਕਠੋਰੁ ਕਾਮੀ ਮੁਕਤੁ ਕੀਜੈ ॥੪॥ ਦਰਸਨ ਦੇਖੇ ਕੀ ਵਡਿਆਈ ॥ ਤੁਮ੍ ਸੁਖਦਾਤੇ ਪੁਰਖ ਸੁਭਾਈ ॥੧॥ ਰਹਾਉ ਦੂਜਾ ॥੧॥੭॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੮*

*ਸ਼ਬਦਾਰਥ :* ਥੋਰੀ = ਥੋੜ੍ਹੀ, ਬਹੁਤ ਘੱਟ। ਮਹਲੁ = ਹਰਿਮੰਦਰ। ਪਹੁਤਾ = ਪਹੁੰਚ ਗਿਆ। ਪ੍ਰਿਅ = ਪਿਆਰੇ ਪ੍ਰਭੂ। ਰੀਸਾ = ਰੀਸ, ਬਰੋਬਰੀ। ਹਾਠੀਸਾ = ਹੱਠ ਵਾਲੀਆਂ ਗੱਪਾਂ। ਅਤੀਤੁ = ਤਿਆਗੀ। ਮਾਤਾ = ਮਸਤ। ਰਾਤਾ = ਰੱਤਿਆ ਹੋਇਆ, ਪ੍ਰੀਤਿ ਕਰਣ ਵਾਲਾ। ਬਿਨਉ = ਬੇਨਤੀ। ਕੁਚਲੁ = ਆਚਰਨਹੀਨ, ਮੈਲਾ ਕੁਚੈਲਾ। ਕਠੋਰੁ = ਸਖ਼ਤ, ਪੱਥਰ ਵਰਗਾ। ਕਾਮੀ = ਵਾਸਨਾਵਾਂ ਅਧੀਨ। ਸੁਭਾਈ = ਸਕੇ ਭਰਾਵਾਂ ਵਰਗੇ।

*ਸਾਰ ਭਾਵ :* ਪਾਖੰਡੀ ਭੇਖਧਾਰੀਆਂ ਤੋਂ ਗੁਰਸਿਖ ਦੂਰ ਹੀ ਰਹਿਣ।

| ਮੂਲ | ਅਰਥ |
|---|---|
| ਸੇਵਾ ਥੋਰੀ ਮਾਗਨੁ ਬਹੁਤਾ ॥ | ਇਹ ਮੂਰਖ ਜੀਵ ਕੰਮ ਤਾਂ ਥੋੜ੍ਹਾ ਕਰਦਾ ਹੈ ਪਰ ਉਸ ਦਾ ਮੁਆਵਜ਼ਾ ਬਹੁਤ ਮੰਗਦਾ ਹੈ। |
| ਮਹਲੁ ਨ ਪਾਵੈ ਕਹਤੋ ਪਹੁਤਾ ॥੧॥ | ਇਤਨਾ ਝੂਠਾ ਹੈ ਕਿ ਹਰਿਮੰਦਰ ਤਕ ਜਾ ਨਹੀਂ ਸਕਦਾ ਪਰ ਆਖਦਾ ਹੈ ਮੈਂ ਉਥੇ ਪਹੁੰਚ ਚੁੱਕਾ ਹਾਂ॥੧॥ |
| ਜੋ ਪ੍ਰਿਅ ਮਾਨੇ ਤਿਨ ਕੀ ਰੀਸਾ ॥ | ਜਿਨ੍ਹਾਂ ਨੂੰ ਪ੍ਰਭੂ ਪਿਆਰੇ ਨੇ ਮੰਨ ਲਿਆ ਹੈ ਉਹਨਾਂ ਦੀ ਬਰੋਬਰੀ ਕਰਦਾ ਹੈ। |

**ਕੂੜੇ ਮੂਰਖ ਕੀ ਹਾਠੀਸਾ ॥੧॥ ਰਹਾਉ ॥**
ਝੂਠੇ ਮਨਮੁਖੀਏ ਮੂਰਖ ਦੀਆਂ ਇਹ ਹੱਠ ਦੀਆਂ ਗੱਪਾਂ ਹੀ ਹਨ॥੧॥ਰਹਾਉ॥

**ਭੇਖ ਦਿਖਾਵੈ ਸਚੁ ਨ ਕਮਾਵੈ ॥**
ਇਹ ਮੂਰਖ ਭੇਖ ਤਾਂ ਬੜੇ ਦਿਖਾਉਂਦਾ ਹੈ ਪਰ ਅਸਲ ਵਿਚ ਕੁਝ ਸ਼ੁਭ ਕਰਮ ਨਹੀਂ ਕਰਦਾ।

**ਕਹਤੋ ਮਹਲੀ ਨਿਕਟਿ ਨ ਆਵੈ ॥੨॥**
ਆਖਦਾ ਹੈ ਮੈਂ ਪ੍ਰਭੂ ਦੇ ਨਿਜ ਸਰੂਪ ਵਿਚ ਸਮਾਇਆ ਹੋਇਆ ਹਾਂ, ਪਰ ਉਂਝ ਨੇੜੇ ਭੀ ਨਹੀਂ ਪੁੱਜਾ॥੨॥

**ਅਤੀਤੁ ਸਦਾਏ ਮਾਇਆ ਕਾ ਮਾਤਾ ॥**
ਬਾਹਰੋਂ ਤਾਂ ਤਿਆਗੀ ਅਖਵਾਉਂਦਾ ਹੈ ਪਰ ਅੰਦਰੋਂ ਮਾਇਆ ਨਾਲ ਮਸਤ ਹੈ।

**ਮਨਿ ਨਹੀ ਪ੍ਰੀਤਿ**
**ਕਹੈ ਮੁਖਿ ਰਾਤਾ ॥੩॥**
ਮਨ ਵਿਚ ਤਾਂ ਕੋਈ ਪ੍ਰੇਮ ਹੈ ਹੀ ਨਹੀਂ ਪਰ ਮੂੰਹੋਂ ਆਖਦਾ ਹੈ ਕਿ ਮੈਂ ਪ੍ਰਭੂ ਦੇ ਰੰਗ ਵਿਚ ਰੰਗਿਆ ਹੋਇਆ ਹਾਂ॥੩॥

**ਕਹੁ ਨਾਨਕ ਪ੍ਰਭ ਬਿਨਉ ਸੁਨੀਜੈ ॥**
ਹੇ ਪ੍ਰਭੂ! ਮੇਰੀ ਇਹ ਬੇਨਤੀ ਸੁਣੋ।

**ਕੁਚਲੁ ਕਠੋਰੁ ਕਾਮੀ ਮੁਕਤੁ ਕੀਜੈ ॥੪॥**
ਮੈਂ ਕੁਚੀਲ ਭਾਵ ਆਚਰਨਹੀਨ ਹਾਂ, ਪੱਥਰ ਵਰਗਾ ਸਖ਼ਤ ਤੇ ਵਾਸਨਾਵਾਂ ਅਧੀਨ ਹਾਂ ਪਰ ਮੈਨੂੰ ਮੁਕਤੀ ਪ੍ਰਦਾਨ ਕਰੋ॥੪॥

**ਦਰਸਨ ਦੇਖੇ ਕੀ ਵਡਿਆਈ ॥**
ਮੈਨੂੰ ਦਰਸ਼ਨ ਦੇਖਣ ਦੀ ਇੱਜ਼ਤ ਬਖ਼ਸ਼ੋ ਭਾਵ ਆਪਣੇ ਦਰਸ਼ਨ ਦੇਵੋ।

**ਤੁਮ੍ ਸੁਖਦਾਤੇ ਪੁਰਖ ਸੁਭਾਈ ॥੧॥**
**ਰਹਾਉ ਦੂਜਾ ॥੧॥੭॥**
ਤੁਸੀਂ ਹੀ ਸੁਖਾਂ ਦੇ ਦੇਣ ਵਾਲੇ 'ਤੇ ਪਰੀਪੂਰਨ, ਸ਼ੁਭ ਭਾਵ ਰੱਖਣ ਵਾਲੇ ਭਰਾਵਾਂ ਵਰਗੇ ਹੋ॥੧॥ਰਹਾਉ ਦੂਜਾ॥੧॥੭॥

***ਸਬਦੁ ਸੁਰਤਿ :*** ***"ਅਤੀਤੁ ਸਦਾਏ ਮਾਇਆ ਕਾ ਮਾਤਾ ॥"*** ਅਰਥਾਤ ਆਪਣੇ ਆਪ ਨੂੰ ਤਿਆਗੀ ਅਖਵਾਉਣ ਵਾਲਾ ਅੰਦਰੋਂ ਮਾਇਆ ਦੀ ਮਸਤੀ ਵਿਚ ਮਸਤ ਹੁੰਦਾ ਹੈ। ਇਸ ਪ੍ਰਕਾਰ ਦੇ ਦੰਭੀ, ਪਖੰਡੀ, ਭੇਖਧਾਰੀ ***"ਭੇਖਧਾਰੀ ਤੀਰਥੀ ਭਵਿ ਥਕੇ ਨਾ ਏਹੁ ਮਨੁ ਮਾਰਿਆ ਜਾਇ ॥"*** (ਸੋਰਠਿ ਮ: ੩, ਅੰ: ੬੫੦) ਲੋਕ ਦਿਖਾਵੇ ਲਈ ਤੀਰਥਾਂ ਦੇ ਇਸ਼ਨਾਨ ਕਰਦੇ ਫਿਰਦੇ ਹਨ ਪਰ ਮਨ ਨੂੰ ਵੱਸ ਨਹੀਂ ਕਰ ਸਕਦੇ। ਉਂਝ ਬਾਹਰੀ ਪ੍ਰਪੰਚਾਂ ਵਿਚ ਆਪਣੇ ਆਪ ਨੂੰ ਮਹਾਨ ਪੁਰਸ਼ ਪ੍ਰਗਟਾਉਂਦੇ ਹਨ ਅਰ ਪਰੀਪੂਰਨ ਪ੍ਰਮਾਤਮਾ ਦੀਆਂ ਗੁੱਝੀਆਂ ਗੱਲਾਂ ਦੀਆਂ ਸਮਝਾਉਤੀਆਂ ਦਿੰਦੇ ਹਨ ਪਰ ਆਪ ਅੰਦਰੋਂ ਥੋਥੇ ਤੇ ਖ਼ਾਲੀ ਹੁੰਦੇ ਹਨ। ***"ਪਾਖੰਡ ਪਾਖੰਡ ਕਰਿ ਕਰਿ ਭਰਮੇ ਲੋਭੁ ਪਾਖੰਡੁ ਜਗਿ ਬੁਰਿਆਰੇ ॥ ਹਲਤਿ ਪਲਤਿ ਦੁਖਦਾਈ ਹੋਵਹਿ ਜਮਕਾਲੁ ਖੜਾ***

***ਸਿਰਿ ਮਾਰੇ ॥"*** (ਨਟ ਮ: ੪, ਅੰ: ੯੮੧) ਕਈ ਪ੍ਰਕਾਰ ਦੇ ਪਾਖੰਡ ਕਰਮ ਕਰਕੇ ਲੋਕਾਂ ਨੂੰ ਭਰਮਾ ਲੈਂਦੇ ਹਨ ਅਰ ਆਪ ਲੋਭ ਵਿਚ ਫਸੇ ਹੋਏ ਅੰਤ ਕਾਲ ਵਿਚ ਜਮ ਡੰਡ ਸਹਾਰਦੇ ਹਨ। ਐਸੇ ***"ਬੂੜੇ ਮੂਰਖ ਕੀ ਹਾਠੀਸਾ ॥"*** ਬੂਠਿਆਂ ਮੂਰਖਾਂ ਦੀਆਂ ਨਿਰੋਲ ਹੱਠ ਵਾਲੀਆਂ ਗੱਪਾਂ ਹੀ ਹੁੰਦੀਆਂ ਹਨ। ਗੁਰ ਸਿਖਾਂ ਨੂੰ ਇਹਨਾਂ ਪਾਖੰਡੀਆਂ ਭੇਖਧਾਰੀਆਂ, ਪ੍ਰਪੰਚੀਆਂ ਦੀ ਸੰਗਤ ਤੋਂ ਪਰ੍ਹੇ ਹੀ ਰਹਿਣਾ ਚਾਹੀਦਾ ਹੈ।

***Efforts and results are often not co-related because we speak/act/behave in manners showing qualities which we may, in fact, be lacking in the heart of our hearts. Our assumed identities do no good to any body—least of all to us, who choose to live in this way. The dichotomy between the external form and the internal state of being can be made positively fruitful if the external is constantly used to transform—not hide—the internal. To be truthful to one's own self is not easy because of the games we play with others, and with ourselves. It is by looking at ourselves vis-à-vis broad universal contexts that we can succeed in breaking the vicious circle of self-deception. Always moving from the individual/personal to the general/universal, Gurbani is a living model to be followed in this respect.***

## ਸੂਹੀ ਮਹਲਾ ੫ ॥

**ਬੁਰੇ ਕਾਮ ਕਉ ਊਠਿ ਖਲੋਇਆ ॥ ਨਾਮ ਕੀ ਬੇਲਾ ਪੈ ਪੈ ਸੋਇਆ ॥੧॥ ਅਉਸਰੁ ਅਪਨਾ ਬੂਝੈ ਨ ਇਆਨਾ ॥ ਮਾਇਆ ਮੋਹ ਰੰਗਿ ਲਪਟਾਨਾ ॥੧॥ ਰਹਾਉ ॥ ਲੋਭ ਲਹਰਿ ਕਉ ਬਿਗਸਿ ਫੂਲਿ ਬੈਠਾ ॥ ਸਾਧ ਜਨਾ ਕਾ ਦਰਸੁ ਨ ਡੀਠਾ ॥੨॥ ਕਬਹੂ ਨ ਸਮਝੈ ਅਗਿਆਨੁ ਗਵਾਰਾ ॥ ਬਹੁਰਿ ਬਹੁਰਿ ਲਪਟਿਓ ਜੰਜਾਰਾ ॥੧॥ ਰਹਾਉ ॥ ਬਿਖੈ ਨਾਦ ਕਰਨ ਸੁਣਿ ਭੀਨਾ ॥ ਹਰਿ ਜਸੁ ਸੁਨਤ ਆਲਸੁ ਮਨਿ ਕੀਨਾ ॥੩॥ ਦ੍ਰਿਸਟਿ ਨਾਹੀ ਰੇ ਪੇਖਤ ਅੰਧੇ ॥ ਛੋਡਿ ਜਾਹਿ ਝੂਠੇ ਸਭਿ ਧੰਧੇ ॥੧॥ ਰਹਾਉ ॥ ਕਹੁ ਨਾਨਕ ਪ੍ਰਭ ਬਖਸ ਕਰੀਜੈ ॥ ਕਰਿ ਕਿਰਪਾ ਮੋਹਿ ਸਾਧਸੰਗੁ ਦੀਜੈ ॥੪॥ ਤਉ ਕਿਛੁ ਪਾਈਐ ਜਉ ਹੋਈਐ ਰੇਨਾ ॥ ਜਿਸਹਿ ਬੁਝਾਏ ਤਿਸੁ ਨਾਮੁ ਲੈਨਾ ॥੧॥ ਰਹਾਉ ॥੨॥੮॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੮*

*ਸ਼ਬਦਾਰਥ :* ਬੁਰੇ = ਨਿਕੰਮੇ, ਭ੍ਰਿਸ਼ਟ, ਭੈੜੇ। ਊਠਿ ਖਲੋਇਆ = ਉਠ ਖਲੋਤਾ, ਤਿਆਰ ਬਰ ਤਿਆਰ ਹੋ ਗਿਆ। ਬੇਲਾ = ਵੇਲੇ, ਸਮੇਂ। ਪੈ ਪੈ = ਮੁੜ ਮੁੜ। ਅਉਸਰੁ = ਮਨੁੱਖਾ ਜਨਮ ਦਾ ਸਮਾਂ। ਬੂਝੈ = ਸਮਝਦਾ। ਰੰਗਿ = ਆਨੰਦ। ਬਿਗਸਿ = ਪ੍ਰਸੰਨ ਹੋ ਕੇ। ਫੂਲਿ = ਫੁਲ ਫੁਲ ਕੇ, ਉਛਲ ਉਛਲ ਕੇ। ਗਵਾਰਾ = ਗਵਾਰ, ਮੂਰਖ। ਜੰਜਾਰਾ = ਜੰਜਾਲਾਂ ਵਿਚ। ਬਿਖੈ ਨਾਦ = ਉਤੇਜਤ ਕਰਨ ਵਾਲੇ ਗੀਤ। ਕਰਨ = ਕੰਨ। ਭੀਨਾ = ਭਿੱਜਿਆ, ਪ੍ਰਸੰਨ ਹੋਇਆ, ਮੁਗਧ, ਮਸਤ ਹੋਇਆ। ਦ੍ਰਿਸਟਿ = ਨਜ਼ਰ। ਪੇਖਤ = ਦੇਖਦਾ। ਰੇਨਾ = ਚਰਨ ਧੂੜ।

*ਸਾਰ ਭਾਵ :* ਅਮੋਲਕ ਮਨੁੱਖਾ ਜਨਮ ਨਿਸਫਲ ਜਾ ਰਿਹਾ ਹੈ।

| ਮੂਲ | ਅਰਥ |
|---|---|
| **ਬੁਰੇ ਕਾਮ ਕਉ ਊਠਿ ਖਲੋਇਆ ॥** | ਐ ਭਾਈ ਜਨਾਂ! ਤੂੰ ਬੁਰੇ ਕੰਮ ਕਰਣ ਵਾਸਤੇ ਤਾਂ ਤਿਆਰ ਬਰ ਤਿਆਰ ਰਹਿੰਦਾ ਹੈਂ ਅਰ- |
| **ਨਾਮ ਕੀ ਬੇਲਾ ਪੈ ਪੈ ਸੋਇਆ ॥੧॥** | ਵਾਹਿਗੁਰੂ ਨਾਮੁ ਸਿਮਰਣ ਵਾਸਤੇ ਆਲਸ ਕਰਦਾ ਤੇ ਮੁੜ ਮੁੜ ਸੌਂਦਾ ਜਾਂਦਾ ਹੈਂ॥੧॥ |

**ਅਉਸਰੁ ਅਪਨਾ ਬੂਝੈ ਨ ਇਆਨਾ ॥**

ਤੂੰ ਐਨਾ ਅਣਜਾਣ ਬਣ ਜਾਂਦਾ ਹੈਂ ਕਿ ਮਨੁੱਖਾ ਜਨਮ ਦੇ ਸਮੇਂ ਦੀ ਵਡਿਆਈ ਨੂੰ ਜਾਣਦਾ ਹੀ ਨਹੀਂ।

**ਮਾਇਆ ਮੋਹ ਰੰਗਿ ਲਪਟਾਨਾ ॥੧॥ ਰਹਾਉ ॥**

ਮਾਇਆ, ਮਮਤਾ ਦੇ ਰੰਗਾਂ ਆਨੰਦਾਂ ਵਿਚ ਹੀ ਲਿਪਾਇਮਾਨ ਹੋ ਗਿਆ ਹੈਂ॥੧॥ਰਹਾਉ॥

**ਲੋਭ ਲਹਰਿ ਕਉ ਬਿਗਸਿ ਫੂਲਿ ਬੈਠਾ ॥**

ਲੋਭ ਦੀਆਂ ਲਹਿਰਾਂ ਭਾਵ ਮਨੋਕਾਮਨਾਵਾਂ ਵਿਚ ਪ੍ਰਸੰਨ ਹੋ ਕੇ ਫੁਲ ਫੁਲ ਬੈਠਦਾ ਹੈਂ।

**ਸਾਧ ਜਨਾ ਕਾ ਦਰਸੁ ਨ ਡੀਠਾ ॥੨॥**

ਸੰਤਾਂ ਮਹਾਤਮਾਂ ਦੇ ਦਰਸ਼ਨ ਕਰਦਾ ਹੀ ਨਹੀਂ ਭਾਵ ਸਤਿਸੰਗਤ ਵਿਚ ਜਾਂਦਾ ਹੀ ਨਹੀਂ॥੨॥

**ਕਬਹੂ ਨ ਸਮਝੈ ਅਗਿਆਨੁ ਗਵਾਰਾ ॥**

ਐ ਮੂਰਖ ਅਗਿਆਨੀ! ਤੈਨੂੰ ਕਦੇ ਭੀ ਸਮਝ ਨਹੀਂ ਆਉਂਦੀ।

**ਬਹੁਰਿ ਬਹੁਰਿ ਲਪਟਿਓ ਜੰਜਾਰਾ ॥੧॥ ਰਹਾਉ ॥**

ਮੁੜ ਮੁੜ ਕੇ ਸੰਸਾਰਕ ਜੰਜਾਲਾਂ ਵਿਚ ਹੀ ਲਿਪਟਿਆ ਜਾ ਰਿਹਾ ਹੈਂ॥੧॥ ਰਹਾਉ॥

**ਬਿਖੈ ਨਾਦ ਕਰਨ ਸੁਣਿ ਭੀਨਾ ॥**

ਵਿਸ਼ੇ ਵਿਕਾਰਾਂ ਵਾਲੇ ਗੀਤ ਕੰਨਾਂ ਵਿਚ ਸੁਣ ਸੁਣ ਕੇ ਪ੍ਰਸੰਨ ਹੋ ਰਿਹਾ ਹੈਂ।

**ਹਰਿ ਜਸੁ ਸੁਨਤ ਆਲਸੁ ਮਨਿ ਕੀਨਾ ॥੩॥**

ਪ੍ਰਭੂ ਦੇ ਜਸ ਵਾਲੇ ਸ਼ਬਦ ਕੀਰਤਨ ਸੁਣਨ ਲਈ ਮਨ ਵਿਚ ਆਲਸ ਕਰ ਲੈਂਦਾ ਹੈਂ॥੩॥

**ਦ੍ਰਿਸਟਿ ਨਾਹੀ ਰੇ ਪੇਖਤ ਅੰਧੇ ॥**

ਐ ਅੰਨ੍ਹੇ! ਤੈਨੂੰ ਕੁਝ ਦਿੱਸਦਾ ਹੀ ਨਹੀਂ ਭਾਵ ਤੂੰ ਕੁਝ ਸਮਝਦਾ ਹੀ ਨਹੀਂ।

**ਛੋਡਿ ਜਾਹਿ ਝੂਠੇ ਸਭਿ ਧੰਧੇ ॥੧॥ ਰਹਾਉ ॥**

ਇਹ ਸਾਰੇ ਪ੍ਰਪੰਚ ਝੂਠੇ ਹਨ ਅਰ ਸਭ ਏਥੇ ਹੀ ਛੱਡ ਜਾਣੇ ਹਨ॥੧॥ ਰਹਾਉ॥

**ਕਹੁ ਨਾਨਕ ਪ੍ਰਭ ਬਖਸ ਕਰੀਜੈ ॥**

ਹੇ ਪ੍ਰਮਾਤਮਾ! ਮੈਨੂੰ ਇਹ ਬਖ਼ਸ਼ਸ਼ ਕਰੋ।

**ਕਰਿ ਕਿਰਪਾ ਮੋਹਿ ਸਾਧਸੰਗੁ ਦੀਜੈ ॥੪॥**

ਕਿਰਪਾ ਕਰਕੇ ਸੰਤਾਂ ਦੀ ਸੰਗਤ ਪ੍ਰਦਾਨ ਕਰੋ॥੪॥

| | |
|---|---|
| **ਤਉ ਕਿਛੁ ਪਾਈਐ ਜਉ ਹੋਈਐ ਰੇਨਾ ॥** | ਪਰ ਸਤਿਸੰਗਤ ਤਾਂ ਹੀ ਪ੍ਰਾਪਤ ਹੁੰਦੀ ਹੈ ਜੇ ਸੰਤਾਂ ਦੀ ਚਰਨ ਧੂੜੀ ਬਣੀਏ। |
| **ਜਿਸਹਿ ਬੁਝਾਏ ਤਿਸੁ ਨਾਮੁ ਲੈਨਾ ॥੧॥ ਰਹਾਉ ॥੨॥੮॥** | ਅਰ ਇਹ ਸੁਮਤਿ ਜਿਸ ਨੂੰ ਵਾਹਿਗੁਰੂ ਆਪ ਸਮਝਾਉਂਦਾ ਹੈ ਉਹੀਓ ਹੀ ਓਸ ਦਾ ਸਿਮਰਣ ਕਰਦਾ ਹੈ ॥੧॥ਰਹਾਉ॥੨॥੮॥ |

*ਸਬਦੁ ਸੁਰਤਿ :* ***"ਅਉਸਰੁ ਅਪਨਾ ਬੂਝੈ ਨ ਇਆਨਾ॥"*** ਭਾਵ ਇਹ ਹੈ ਕਿ ਅਨਜਾਣ ਮਨੁੱਖ ਇਹ ਨਹੀਂ ਸਮਝਦਾ ਕਿ ਮਨੁੱਖਾ ਜਨਮ ਦਾ ਜੋ ਸਮਾਂ ਪ੍ਰਾਪਤ ਹੋਇਆ ਹੈ ਉਹ ਬੇਅਰਥ ਜਾ ਰਿਹਾ ਹੈ। ***"ਇਸ ਦੇਹੀ ਕਉ ਸਿਮਰਹਿ ਦੇਵ॥"*** (ਭੈਰਉ ਕਬੀਰ ਅੰ: ੧੧੫੯) ਜਿਸ ਮਾਨੁੱਖ ਦੇਹੀ ਨੂੰ ਦੇਵਤੇ ਤਰਸ ਰਹੇ ਹਨ, ਇਹ ਅਗਿਆਨੀ ਉਸ਼ ਦੀ ਕੋਈ ਕੀਮਤ ਨਹੀਂ ਜਾਣਦਾ, ਅਰ ***"ਮਿਥਿਆ ਵਸਤੁ ਸਤਿ ਕਰਿ ਮਾਨੀ ॥ ਹਿਤੁ ਲਾਇਓ ਸਠ ਮੂੜ ਅਗਿਆਨੀ ॥ ਕਾਮ ਕ੍ਰੋਧ ਲੋਭ ਮਦ ਮਾਤਾ ॥ ਕਉਡੀ ਬਦਲੈ ਜਨਮੁ ਗਵਾਤਾ ॥ ਅਪਨਾ ਛੋਡਿ ਪਰਾਇਐ ਰਾਤਾ ॥ ਮਾਇਆ ਮਦ ਮਨ ਤਨ ਸੰਗਿ ਜਾਤਾ ॥ ਤ੍ਰਿਸਨ ਨ ਬੂਝੈ ਕਰਤ ਕਲੋਲਾ ॥ ਊਣੀ ਆਸ ਮਿਥਿਆ ਸਭਿ ਬੋਲਾ ॥"*** (ਮਾਰੂ ਮ: ੫, ਅੰ: ੧੦੦੪) ਵਿਸ਼ੇ ਵਿਕਾਰਾਂ ਵਿਚ ਲਿਪਤ ਹੋ ਕੇ, ਝੂਠੇ ਪਦਾਰਥਾਂ ਨੂੰ ਸੱਚ ਜਾਣ ਕੇ ਉਨ੍ਹਾਂ ਵਿਚ ਫਸਿਆ ਪਿਆ ਹੈ ਅਰ ***"ਅਉਸਰੁ ਅਪਨਾ ਬੂਝੈ ਨ ਇਆਨਾ॥"*** ਇਹ ਮੂਰਖ ਜੀਵ ਮੁਕਤੀ ਪ੍ਰਾਪਤ ਹੋਣ ਦੇ ਅਮੋਲਕ ਸਮੇਂ ਨੂੰ ਜਾਣਦਾ ਹੀ ਨਹੀਂ।

*More often than not, we live with sterile possibilities, not out of ignorance, but simply because we just do not pull ourselves together to look at things in the correct perspective. Affecting others, our self-deception becomes malice. To come out of this self-trapping, Gurbani shows us the path of prayer. A prayer is an acknowledgement of one's dereliction and a resolve to rise above it, hoping that life-forces around will be supportive.*

## ਸੂਹੀ ਮਹਲਾ ੫ ॥

**ਘਰ ਮਹਿ ਠਾਕੁਰੁ ਨਦਰਿ ਨ ਆਵੈ ॥ ਗਲ ਮਹਿ ਪਾਹਣੁ ਲੈ ਲਟਕਾਵੈ ॥੧॥ ਭਰਮੇ ਭੂਲਾ ਸਾਕਤੁ ਫਿਰਤਾ ॥ ਨੀਰੁ ਬਿਰੋਲੈ ਖਪਿ ਖਪਿ ਮਰਤਾ ॥੧॥ ਰਹਾਉ ॥ ਜਿਸੁ ਪਾਹਣ ਕਉ ਠਾਕੁਰੁ ਕਹਤਾ ॥ ਓਹੁ ਪਾਹਣੁ ਲੈ ਉਸ ਕਉ ਡੁਬਤਾ ॥੨॥ ਗੁਨਹਗਾਰ ਲੂਣ ਹਰਾਮੀ ॥ ਪਾਹਣ ਨਾਵ ਨ ਪਾਰਗਿਰਾਮੀ ॥੩॥ ਗੁਰ ਮਿਲਿ ਨਾਨਕ ਠਾਕੁਰੁ ਜਾਤਾ ॥ ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥੪॥੩॥੯॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੮-੩੯*

*ਸ਼ਬਦਾਰਥ :* ਘਰ = ਹਿਰਦੇ ਘਰ। ਠਾਕੁਰੁ = ਵਾਹਿਗੁਰੂ। ਪਾਹਣੁ = ਪੱਥਰ। ਸਾਕਤੁ = ਪਤਿਤ, ਡਿੱਗਾ, ਵਿੱਛੜਿਆ ਹੋਇਆ। ਨੀਰੁ = ਪਾਣੀ। ਬਿਰੋਲੈ = ਰਿੜਕਦਾ। ਲੂਣ ਹਰਾਮੀ = ਵਾਹਿਗੁਰੂ ਦੇ ਉਪਕਾਰ ਭੁੱਲਣ ਵਾਲਾ।

*ਸਾਰ ਭਾਵ :* ਪਰੀਪੂਰਨ ਪ੍ਰਮਾਤਮਾ ਹਿਰਦੇ 'ਚ ਹੀ ਬਿਰਾਜਮਾਨ ਹੈ।

| ਮੂਲ | ਅਰਥ |
|---|---|
| **ਘਰ ਮਹਿ ਠਾਕੁਰੁ ਨਦਰਿ ਨ ਆਵੈ ॥** | ਇਹ ਅਗਿਆਨੀ ਜੀਵ ਆਪਣੇ ਹਿਰਦੇ ਘਰ ਵਿਚ ਵਿਆਪਕ ਮਾਲਕ ਵਾਹਿਗੁਰੂ ਨੂੰ ਤਾਂ ਦੇਖਦਾ ਨਹੀਂ ਅਰ – |
| **ਗਲ ਮਹਿ ਪਾਹਣੁ ਲੈ ਲਟਕਾਵੈ ॥੧॥** | ਲੋਕ ਦਿਖਾਵੇ ਲਈ ਗਲ ਵਿਚ ਪੱਥਰ ਦੀ ਮੂਰਤੀ ਲਟਕਾਈ ਫਿਰਦਾ ਹੈ ॥੧॥ |
| **ਭਰਮੇ ਭੂਲਾ ਸਾਕਤੁ ਫਿਰਤਾ ॥** | ਇਹ ਪ੍ਰਮਾਤਮਾ ਤੋਂ ਵਿਛੜਿਆ ਹੋਇਆ ਭਰਮ ਵਿਚ ਹੀ ਭਟਕਦਾ ਫਿਰਦਾ ਹੈ। |
| **ਨੀਰੁ ਬਿਰੋਲੈ ਖਪਿ ਖਪਿ ਮਰਤਾ ॥ ॥੧॥ ਰਹਾਉ ॥** | ਐਵੇਂ ਪਾਣੀ ਨੂੰ ਰਿੜਕਦਾ ਖਪ ਖਪ ਕੇ ਮਰ ਰਿਹਾ ਹੈ ਭਾਵ ਬੇਅਰਥ ਪਾਖੰਡ ਕਰ ਰਿਹਾ ਹੈ ॥੧॥ਰਹਾਉ॥ |

| | |
|---|---|
| **ਜਿਸੁ ਪਾਹਣ ਕਉ ਠਾਕੁਰੁ ਕਹਤਾ ॥** | ਜਿਸ ਪੱਥਰ ਨੂੰ ਇਹ ਠਾਕੁਰ ਆਖਦਾ ਹੈ ਭਾਵ ਰੱਬ ਸਮਝਦਾ ਹੈ। |
| **ਓਹੁ ਪਾਹਣੁ ਲੈ ਉਸ ਕਉ ਡੁਬਤਾ ॥੨॥** | ਉਹ ਪੱਥਰ ਤਾਂ ਉਸ ਨੂੰ ਲੈ ਡੁੱਬੇਗਾ ਭਾਵ ਇਹ ਅਗਿਆਨ ਹੀ ਭਾਰੂ ਹੋ ਜਾਵੇਗਾ ॥੨॥ |
| **ਗੁਨਹਗਾਰ ਲੂਣ ਹਰਾਮੀ ॥** | ਇਸ ਗੁਨਾਹ ਕਰਣ ਵਾਲੇ, ਤੇ ਦਾਤੇ ਦੇ ਉਪਕਾਰ ਭੁੱਲਣ ਵਾਲੇ ਜੀਵ ਨੂੰ ਇਹ ਪਤਾ ਨਹੀਂ। |
| **ਪਾਹਣ ਨਾਵ ਨ ਪਾਰਗਿਰਾਮੀ ॥੩॥** | ਪੱਥਰ ਦੀ ਬੇੜੀ ਕਦੇ ਪਾਰ ਨਹੀਂ ਕਰ ਸਕਦੀ ॥੩॥ |
| **ਗੁਰ ਮਿਲਿ ਨਾਨਕ ਠਾਕੁਰੁ ਜਾਤਾ ॥** | ਗੁਰਾਂ ਦੇ ਮਿਲਾਪ ਹੋਣ ਪਰ ਹੀ ਅਸਲ ਠਾਕੁਰ ਵਾਹਿਗੁਰੂ ਜਾਣਿਆਂ ਜਾਂਦਾ ਹੈ। |
| **ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥੪॥੩॥੯॥** | ਜੋ ਜਲ ਵਿਚ ਥਲ ਵਿਚ ਪ੍ਰਿਥਵੀ ਤੇ ਆਕਾਸ਼ ਵਿਚ ਪਰੀਪੂਰਨ ਹੈ ॥੪॥੩॥੯॥ |

*ਸਬਦੁ ਸੁਰਤਿ :* ***"ਘਰ ਮਹਿ ਠਾਕੁਰੁ ਨਦਰਿ ਨ ਆਵੈ ॥"*** ਭਾਵ ਇਸ ਜੀਵ ਦੇ ਹਿਰਦੇ ਵਿਚ ਪਰੀਪੂਰਨ ਪ੍ਰਮਾਤਮਾ ਬਿਰਾਜਮਾਨ ਹੈ ਪਰ ਇਹ ਅਗਿਆਨ ਵੱਸ ਓਸ ਨੂੰ ਤਾਂ ਜਾਣਦਾ ਹੀ ਨਹੀਂ, ਸਗੋਂ ਪੱਥਰ ਦਾ ਟੁਕੜਾ ਗਲ ਵਿਚ ਲਟਕਾ ਕੇ ਪ੍ਰਭੂ ਪ੍ਰਾਪਤੀ ਦਾ ਢੌਂਗ ਰਚਾਅ ਰਖਦਾ ਹੈ। ਇਹ ਨਹੀਂ ਜਾਣਦਾ ਕਿ ***"ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥ ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥"*** (ਕਬੀਰ ਜੀ ਅੰ: ੧੩੭੧) ਜਿਸ ਪੱਥਰ ਨੂੰ ਪ੍ਰਮੇਸ਼ਰ ਜਾਣ ਕੇ ਪੂਜਦਾ ਹੈ ਇਹ ਤਾਂ ਕਾਲੀ ਧਾਰ ਵਿਚ ਆਪ ਭੀ ਡੁੱਬੇਗਾ ਤੇ ਪੂਜਣ ਵਾਲੇ ਨੂੰ ਭੀ ਡੋਬ ਦੇਵੇਗਾ। ਅਗਿਆਨ ਦੇ ਵਿਚ ਕੀਤੇ ਕਰਮ ਧਰਮ ਬੋਝਲ ਹੋ ਸਾਧਕ ਲਈ ਭਾਰੂ ਹੋ ਜਾਂਦੇ ਹਨ। ਜਿਸਨੇ ਹਿਰਦੇ ਘਰ 'ਚ ਵਾਹਿਗੁਰੂ ਨੂੰ ਜਾਣ ਲਿਆ ਹੈ, ਉਸ ਦੀਆਂ ਕ੍ਰਿਆਵਾਂ, ਪ੍ਰੀਕ੍ਰਿਆਵਾਂ ਵੀ ਸਫਲੀਆਂ ਸਿਧ ਹੁੰਦੀਆਂ ਹਨ।

***Information without awareness is bondage. Information delivered in mechanical units ends up subverting those who connect with it. Self-tuning in the light of universal perspectives saves one from being swamped by non issues, constantly being thrown up by the plethora of information in which we exist. This precisely is the orientation Gurbani gives us.***

## ਸੂਹੀ ਮਹਲਾ ੫ ॥

ਲਾਲਨੁ ਰਾਵਿਆ ਕਵਨ ਗਤੀ ਰੀ ॥ ਸਖੀ ਬਤਾਵਹੁ ਮੁਝਹਿ ਮਤੀ ਰੀ ॥੧॥ ਸੂਹਬ ਸੂਹਬ ਸੂਹਵੀ ॥ ਅਪਨੇ ਪ੍ਰੀਤਮ ਕੈ ਰੰਗਿ ਰਤੀ ॥੧॥ ਰਹਾਉ ॥ ਪਾਵ ਮਲੋਵਉ ਸੰਗਿ ਨੈਨ ਭਤੀਰੀ ॥ ਜਹਾ ਪਠਾਵਹੁ ਜਾਂਉ ਤਤੀ ਰੀ ॥੨॥ ਜਪ ਤਪ ਸੰਜਮ ਦੇਉ ਜਤੀ ਰੀ ॥ ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ ਰੀ ॥੩॥ ਮਾਣੁ ਤਾਣੁ ਅਹੰਬੁਧਿ ਹਤੀ ਰੀ ॥ ਸਾ ਨਾਨਕ ਸੋਹਾਗਵਤੀ ਰੀ ॥੪॥੪॥੧੦॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੯*

*ਸ਼ਬਦਾਰਥ :* ਲਾਲਨੁ = ਪਿਆਰੇ ਨੂੰ। ਰਾਵਿਆ = ਮਾਣਿਆ। ਗਤੀ = ਢੰਗ, ਤਰੀਕੇ। ਮਤੀ = ਸਿਖਿਆ, ਅਕਲ। ਸੂਹਬ ਸੂਹਬ ਸੂਹਵੀ = ਲਾਲ ਗੁਲਾਲ, ਚਮਕੀਲੀ, ਸੁਹਣੀ, ਸੁੰਦਰ। ਭਤੀਰੀ = ਧੀਰੀ ਨਾਲ। ਪਠਾਵਹੁ = ਭੇਜੇਂ। ਤਤੀ = ਓਥੇ ਹੀ। ਸੰਜਮ = ਸੰਕੋਚ। ਪ੍ਰਾਨਪਤੀ = ਪ੍ਰਾਣਾਂ ਦਾ ਆਸਰਾ ਰੂਪ ਸਤਿਗੁਰੂ। ਮਾਣੁ = ਸੁੰਦਰਤਾ ਦਾ ਮਾਣ। ਤਾਣੁ = ਮਦ, ਤਾਕਤ। ਅਹੰਬੁਧਿ = ਹੰਕਾਰੀ, ਅਕਲ।

*ਸਾਰ ਭਾਵ :* ਪ੍ਰਭੂ ਪ੍ਰਾਪਤੀ ਲਈ ਆਪੇ ਦਾ ਪੂਰਨ ਸਮਰਪਣ।

| ਮੂਲ | ਅਰਥ |
|---|---|
| ਲਾਲਨੁ ਰਾਵਿਆ ਕਵਨ ਗਤੀ ਰੀ ॥ | ਪਤੀ ਮਿਲਾਪ ਹੀਨ ਸਖੀ ਸੁਹਾਗਵੰਤ ਸਖੀ ਨੂੰ ਪੁੱਛਦੀ ਹੈ ਕਿ ਤੂੰ ਪਿਆਰੇ ਨੂੰ ਕਿਸ ਤਰ੍ਹਾਂ ਪ੍ਰਾਪਤ ਕੀਤਾ ਹੈ। |
| ਸਖੀ ਬਤਾਵਹੁ ਮੁਝਹਿ ਮਤੀ ਰੀ ॥੧॥ | ਹੇ ਸਖੀ ! ਮੈਨੂੰ ਭੀ ਇਹ ਸਿਖਿਆ ਦੇਹ ਜਿਸ ਕਰਕੇ ਮੈਂ ਭੀ ਪਤੀ ਪ੍ਰਾਪਤ ਕਰ ਲਵਾਂ ॥੧॥ |
| ਸੂਹਬ ਸੂਹਬ ਸੂਹਵੀ ॥ ਅਪਨੇ ਪ੍ਰੀਤਮ ਕੈ ਰੰਗਿ ਰਤੀ ॥੧॥ ਰਹਾਉ ॥ | ਤੂੰ ਤਾਂ ਲਾਲ ਗੁਲਾਲ ਸੁੰਦਰ ਹੋਈ ਹੋਈ ਹੈਂ ਤੇ ਆਪਣੇ ਪ੍ਰੀਤਮ ਦੇ ਆਨੰਦ ਵਿਚ ਰੰਗੀ ਹੋਈ ਹੈਂ ਭਾਵ ਬੜੀ ਪ੍ਰਸੰਨ ਚਿੱਤ ਹੈਂ ॥੧॥ਰਹਾਉ॥ |
| ਪਾਵ ਮਲੋਵਉ ਸੰਗਿ ਨੈਨ ਭਤੀਰੀ ॥ | ਮੈਂ ਤੇਰੇ ਪੈਰਾਂ ਨੂੰ ਆਪਣੀਆਂ ਅੱਖਾਂ ਦੀ ਧੀਰੀ ਨਾਲ ਮਲ ਮਲ ਕੇ ਧੋਵਾਂਗੀ। |

| | |
|---|---|
| **ਜਹਾ ਪਠਾਵਹੁ ਜਾਂਉ ਤਤੀ ਰੀ ॥੨॥** | ਜਿਥੇ ਭੀ ਭੇਜੇਂ ਭਾਵ ਜੋ ਤਤਿਖਿਆ ਕਰਣ ਲਈ ਕਹੇਂ ਮੈਂ ਉਥੇ ਹੀ ਜਾਵਾਂਗੀ ॥੨॥ |
| **ਜਪ ਤਪ ਸੰਜਮ ਦੇਉ ਜਤੀ ਰੀ ॥** | ਜੇ ਜਪ, ਤਪ, ਸੰਕੋਚ ਆਦਿ ਕਰਣ ਦਾ ਹੁਕਮ ਕਰੇਂ ਤਾਂ ਉਹ ਭੀ ਕਰਾਂਗੀ। |
| **ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ ਰੀ ॥੩॥** | ਪਰ ਮੇਰੇ ਪ੍ਰਾਣਾਂ ਦੇ ਪਤੀ ਆਸਰਾ ਰੂਪ ਵਾਹਿਗੁਰੂ ਨਾਲ ਇਕ ਨਿਮਖ ਮਾਤ੍ਰ ਮੇਲ ਕਰਵਾ ਦੇ ॥੩॥ |
| **ਮਾਣੁ ਤਾਣੁ ਅਹੰਬੁਧਿ ਹਤੀ ਰੀ ॥ ਸਾ ਨਾਨਕ ਸੋਹਾਗਵਤੀ ਰੀ ॥੪॥੪॥੧੦॥** | ਸੁਹਾਗਵੰਤੀ ਸਖੀ ਆਖਦੀ ਹੈ ਕਿ ਹੇ ਸਖੀਏ! ਪਤੀ ਨੂੰ ਪ੍ਰਾਪਤ ਕਰਣ ਲਈ ਆਪਣੀ ਸੁੰਦਰਤਾ ਦਾ ਮਾਣ, ਮਦ ਅਰ ਆਪਣੀ ਹੰਕਾਰੀ ਸੋਚ ਦਾ ਤਿਆਗ ਕਰ, ਫੇਰ ਤੂੰ ਸੁਹਾਗਣ ਭਾਗਣ ਹੋ ਜਾਵੇਂਗੀ ॥੪॥੪॥੧੦॥ |

*ਸਬਦੁ ਸੁਰਤਿ :* ***"ਲਾਲਨੁ ਰਾਵਿਆ ਕਵਨ ਗਤੀ ਰੀ ॥"*** ਭਾਵ ਹੇ ਸਖੀਏ! ਪਤੀ ਨੂੰ ਕਿਵੇਂ ਮਾਣਿਆ ਜਾਵੇ? ਉਹ ਤਰੀਕਾ ਦੱਸ। ਤਦ ਪਤੀ ਵਾਲੀ ਸਖੀ ਆਖਦੀ ਹੈ ਕਿ ਹੇ ਸਖੀ ***"ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥"*** (ਤਿਲੰਗ ਮ: ੧, ਅੰ: ੭੨੨) ਹੋਰ ਕੁਝ ਚੰਚਲਤਾ ਕਰਣ ਦੀ ਲੋੜ ਨਹੀਂ, ਕੇਵਲ ਆਪਣੀ ਹਉਮੈ ਦਾ ਤਿਆਗ ਕਰ ਤੇ ਆਪਾ ਸਮਰਪਿਤ ਕਰ, ਇਸ ਅਧੀਨਗੀ ਨਿੰਮ੍ਰਤਾ ਪਰ ਰੀਝ ਕੇ ਪਤੀ ਪ੍ਰਮੇਸ਼ਰ ਪ੍ਰਸੰਨ ਹੋ ਜਾਂਦਾ ਹੈ। ਪਤੀ ਪ੍ਰਭੂ ਵੱਸ ਕਰਣ ਲਈ ਸਭ ਤੋਂ ਵੱਡਾ ***"ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥"*** (ਤਿਲੰਗ ਮ: ੧, ਅੰ: ੭੨੫) ਨਿੰਮ੍ਰਤਾ ਦਾ ਗੁਣ ਹੀ ਟੂਣਾ ਬਣਾਵੇ। ਇਸੇ ਦੇ ਪ੍ਰਤਾਪ ਨਾਲ ਪਤੀ ਪ੍ਰਭੂ ਵਸ਼ੀਕਾਰ ਹੋਵੇਗਾ ਅਨਥਾ ਉਪਾਵ ਸਭ ਨਿਰਾਰਥਕ ਹੀ ਹਨ।

*A self, merely packed with technical information for self-realization, can achieve no spiritual insight. Deprived of universal perspective, the seeking self fails in distilling any significance from various acts/exercises associated with spiritual living. Loaded with information, a seeker ends up creating a mess. It is not by retaining, but by renouncing what constitutes one's pre-existing identity that one discovers one's spiritual moorings. A new identity, of being immersed in the colour of universal values, then takes shape, shedding the earlier shell-like postures, which were never in tune with the truly liberating spiritual frequencies embedded in the seeker. Gurbani embodies the process, to which one needs but submit in all humility.*

## ਸੂਹੀ ਮਹਲਾ ੫ ॥

ਤੂੰ ਜੀਵਨੁ ਤੂੰ ਪ੍ਰਾਨ ਅਧਾਰਾ ॥ ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ ॥੧॥ ਤੂੰ ਸਾਜਨੁ ਤੂੰ ਪ੍ਰੀਤਮੁ ਮੇਰਾ ॥ ਚਿਤਹਿ ਨ ਬਿਸਰਹਿ ਕਾਹੂ ਬੇਰਾ ॥੧॥ਰਹਾਉ॥ ਬੈ ਖਰੀਦੁ ਹਉ ਦਾਸਰੋ ਤੇਰਾ ॥ ਤੂੰ ਭਾਰੋ ਠਾਕੁਰੁ ਗੁਣੀ ਗਹੇਰਾ ॥੨॥ ਕੋਟਿ ਦਾਸ ਜਾ ਕੈ ਦਰਬਾਰੇ ॥ ਨਿਮਖ ਨਿਮਖ ਵਸੈ ਤਿਨ੍ ਨਾਲੇ ॥੩॥ ਹਉ ਕਿਛੁ ਨਾਹੀ ਸਭੁ ਕਿਛੁ ਤੇਰਾ ॥ ਓਤਿ ਪੋਤਿ ਨਾਨਕ ਸੰਗਿ ਬਸੇਰਾ ॥੪॥੫॥੧੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੯*

*ਸ਼ਬਦਾਰਥ :* ਜੀਵਨੁ = ਜੀਵਨ ਸੱਤਾ। ਅਧਾਰਾ = ਆਸਰਾ। ਪੇਖਿ ਪੇਖਿ = ਦੇਖ ਦੇਖ ਕੇ। ਸਾਧਾਰਾ = ਸੁਧਾਰ, ਸਾਧ। ਬਿਸਰਹਿ = ਭੁੱਲੋ। ਬੈ ਖਰੀਦੁ = ਮੁੱਲ ਦੇ ਕੇ ਲਿਆ ਹੋਇਆ। ਭਾਰੋ = ਪ੍ਰਭਾਵਸ਼ਾਲੀ, ਮਹਾਨ, ਵੱਡਾ। ਦਰਬਾਰੇ = ਹਾਜ਼ਰੀ ਵਿਚ। ਓਤਿ ਪੋਤਿ = ਤਾਣੇ ਤੇ ਪੇਟੇ ਵਾਂਗ। ਬਸੇਰਾ = ਸਮਾਇਆ ਹੋਇਆ।

*ਸਾਰ ਭਾਵ :* ਵਾਹਿਗੁਰੂ ਦੇ ਸੇਵਕ ਬਣੋ, ਉਹ ਵੀ ਬੈ ਖ਼ਰੀਦ ਸੇਵਕ।

| ਮੂਲ | ਅਰਥ |
|---|---|
| ਤੂੰ ਜੀਵਨੁ ਤੂੰ ਪ੍ਰਾਨ ਅਧਾਰਾ ॥ | ਹੇ ਅਕਾਲ ਪੁਰਖੁ ! ਤੂੰ ਹੀ ਮੇਰਾ ਜੀਵਨ ਹੈਂ ਤੇ ਤੂੰ ਹੀ ਮੇਰੇ ਪ੍ਰਾਣਾਂ ਦਾ ਆਸਰਾ ਹੈਂ। |
| ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ ॥੧॥ | ਮੈਂ ਤੈਨੂੰ ਹੀ ਦੇਖ ਦੇਖ ਕੇ ਆਪਣੇ ਮਨ ਨੂੰ ਸਾਧ ਰਿਹਾ ਹਾਂ ਭਾਵ ਸੁਧਾਰ ਰਿਹਾ ਹਾਂ ॥੧॥ |
| ਤੂੰ ਸਾਜਨੁ ਤੂੰ ਪ੍ਰੀਤਮੁ ਮੇਰਾ ॥ | ਤੂੰ ਹੀ ਮੇਰਾ ਸੱਚਾ ਸੱਜਣ ਤੇ ਤੂੰ ਹੀ ਮੇਰਾ ਪਰਮ ਮਿੱਤਰ ਹੈਂ। |
| ਚਿਤਹਿ ਨ ਬਿਸਰਹਿ ਕਾਹੂ ਬੇਰਾ ॥੧॥ਰਹਾਉ॥ | ਹੇ ਪ੍ਰਭੂ ! ਤੂੰ ਮੇਰੇ ਹਿਰਦੇ ਵਿਚੋਂ ਕਿਸੇ ਵੇਲੇ ਭੀ ਨਾ ਵਿਸਰੇਂ ਭਾਵ ਭੁੱਲੇਂ ਨਾ ॥੧॥ਰਹਾਉ॥ |

| | |
|---|---|
| **ਬੈ ਖਰੀਦੁ ਹਉ ਦਾਸਰੋ ਤੇਰਾ ॥** | ਮੈਂ ਤੇਰਾ ਮੁੱਲ ਖ਼ਰੀਦਿਆ ਹੋਇਆ ਸੇਵਕ ਹਾਂ ਭਾਵ ਤਨ ਮਨ ਸਭ ਤੇਰਾ ਹੀ ਹੈ। |
| **ਤੂੰ ਭਾਰੋ ਠਾਕੁਰੁ ਗੁਣੀ ਗਹੇਰਾ ॥੨॥** | ਤੂੰ ਮੇਰਾ ਪ੍ਰਭਾਵਸ਼ਾਲੀ ਮਾਲਕ ਹੈਂ ਤੇ ਸਰਬ ਗੁਣਾਂ ਦਾ ਭੰਡਾਰ ਹੈਂ ॥੨॥ |
| **ਕੋਟਿ ਦਾਸ ਜਾ ਕੈ ਦਰਬਾਰੇ ॥** | ਤੇਰੀ ਹਾਜ਼ਰੀ ਵਿਚ ਕਰੋੜਾਂ ਹੀ ਸੇਵਕ ਹਾਜ਼ਰ ਹਨ। |
| **ਨਿਮਖ ਨਿਮਖ ਵਸੈ ਤਿਨ੍ ਨਾਲੇ ॥੩॥** | ਤੂੰ ਹਰ ਵੇਲੇ ਉਹਨਾਂ ਦੇ ਅੰਗ ਸੰਗ ਰਹਿੰਦਾ ਹੈਂ ॥੩॥ |
| **ਹਉ ਕਿਛੁ ਨਾਹੀ ਸਭੁ ਕਿਛੁ ਤੇਰਾ ॥** | ਮੈਂ ਤਾਂ ਕੁਝ ਭੀ ਨਹੀਂ, ਇਹ ਸਭ ਕੁਝ ਤੇਰਾ ਹੀ ਹੈ। ਤੂੰ ਹੀ ਮਾਲਕ ਹੈਂ। |
| **ਓਤਿ ਪੋਤਿ ਨਾਨਕ ਸੰਗਿ ਬਸੇਰਾ ॥੪॥੫॥੧੧॥** | ਹੇ ਵਾਹਿਗੁਰੂ! ਤੂੰ ਹੀ ਤਾਣੇ ਪੇਟੇ ਵਾਂਗ ਸਭ ਵਿਚ ਸਮਾਇਆ ਹੋਇਆ ਹੈਂ ਭਾਵ ਵੱਸ ਰਿਹਾ ਹੈਂ ॥੪॥੫॥੧੧॥ |

*ਸਬਦੁ ਸੁਰਤਿ :* ***"ਬੈ ਖਰੀਦੁ ਹਉ ਦਾਸਰੋ ਤੇਰਾ ॥"*** ਅਰਥਾਤ ਹੇ ਵਾਹਿਗੁਰੂ! ਮੈਂ ਤਾਂ ਤੇਰਾ ਮੁੱਲ ਦੇ ਕੇ ਖ਼ਰੀਦਿਆ ਹੋਇਆ ਜ਼ਿੰਦਗੀ ਭਰ ਦਾ ਸੇਵਕ ਹਾਂ। ਹੁਣ ਤਾਂ ***"ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥"*** (ਕਬੀਰ ਜੀ ਅੰ: ੧੩੭੫) ਇਹ ਤਨ ਮਨ ਸਭ ਤੇਰਾ ਹੀ ਹੈ, ਇਹਨਾਂ ਵਿਚ ਮੇਰਾ ਆਪਣਾ ਕੁਝ ਨਹੀਂ, ਮੈਂ ਤਾਂ ***"ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ ॥"*** (ਰਾਮਕਲੀ ਮ: ੩, ਅੰ: ੯੧੯) ਜਿਸ ਰਾਹ ਪਰ ਪਾਵੋਗੇ ਉਸੇ ਪਰ ਤੁਰਿਆ ਜਾਵਾਂਗਾ। ਕਿਉਂਕਿ ***"ਲਾਲੈ ਹੁਕਮੁ ਪਛਾਣਿਆ ਸਦਾ ਰਹੈ ਰਜਾਈ ॥"*** (ਮਾਰੂ ਮ: ੧, ਅੰ: ੧੦੧੧) ਬੈ ਖ਼ਰੀਦ ਲਾਲੈ ਭਾਵ ਮੁੱਲ ਦੇ ਕੇ ਖ਼ਰੀਦੇ ਹੋਏ ਜੀਵਨ ਭਰ ਦੇ ਸੇਵਕ ਨੇ ਤਾਂ ਸਦਾ ਤੇਰਾ ਆਗਿਆਕਾਰ ਰਹਿਣਾ ਹੈ।

***Like that of an obedient servant, ever ready and alert to receive the call of the master, is the attitude of a spiritual seeker. Always in attendance, sensing the presence of the Master every where, is the mode in which a seeker lives. "I-consciousness" is fully submerged in "Thou-consciousness".***

## ਸੂਹੀ ਮਹਲਾ ੫ ॥

**ਸੂਖ ਮਹਲ ਜਾ ਕੇ ਊਚ ਦੁਆਰੇ ॥ ਤਾ ਮਹਿ ਵਾਸਹਿ ਭਗਤ ਪਿਆਰੇ ॥੧॥ ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥ ਵਿਰਲੈ ਕਾਹੂ ਨੇਤ੍ਰਹੁ ਡੀਠੀ ॥੧॥ ਰਹਾਉ॥ ਤਹ ਗੀਤ ਨਾਦ ਅਖਾਰੇ ਸੰਗਾ ॥ ਊਹਾ ਸੰਤ ਕਰਹਿ ਹਰਿ ਰੰਗਾ ॥੨॥ ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ॥ ਸਾਚ ਨਾਮ ਕੀ ਅੰਮ੍ਰਿਤ ਵਰਖਾ ॥੩॥ ਗੁਹਜ ਕਥਾ ਇਹ ਗੁਰ ਤੇ ਜਾਣੀ ॥ ਨਾਨਕੁ ਬੋਲੈ ਹਰਿ ਹਰਿ ਬਾਣੀ ॥੪॥੬॥੧੨॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੯*

*ਸ਼ਬਦਾਰਥ :* ਸੂਖ ਮਹਲ = ਸੁਖ ਸਰੂਪ ਪ੍ਰਮਾਤਮਾ। ਊਚ ਦੁਆਰੇ = ਸ੍ਰੇਸ਼ਟ ਸਤਿਸੰਗਤ। ਸਹਜ ਕਥਾ = ਸਹਿਜ ਸੁਖ ਰੂਪ। ਅਤਿ = ਅਤਿਅੰਤ, ਬਹੁਤ ਹੀ। ਵਿਰਲੈ = ਕਿਸੇ ਕਿਸੇ ਨੇ। ਨਾਦ = ਕੀਰਤਨ। ਅਖਾਰੇ = ਇਕੱਠ, ਜੋੜ ਮੇਲੇ। ਗੁਹਜ ਕਥਾ = ਗੁਪਤ ਗਿਆਨ, ਗੁੱਝਾ ਭੇਦ।

*ਸਾਰ ਭਾਵ :* ਸੁਖ ਸਰੂਪ ਸਚਖੰਡ ਸਥਾਨ ਸਤਿਸੰਗ ਹੈ।

| ਮੂਲ | ਅਰਥ |
|---|---|
| **ਸੂਖ ਮਹਲ ਜਾ ਕੇ ਊਚ ਦੁਆਰੇ ॥** | ਸੁਖ ਸਰੂਪ ਪ੍ਰਮਾਤਮਾ ਦੇ ਉੱਚੇ ਦਰਵਾਜ਼ੇ ਭਾਵ ਸਤਿਸੰਗਤ ਵਿਚ- |
| **ਤਾ ਮਹਿ ਵਾਸਹਿ ਭਗਤ ਪਿਆਰੇ ॥੧॥** | ਓਸ ਦੇ ਪਿਆਰੇ ਭਗਤ ਜਨ ਵਸਦੇ ਅਰਥਾਤ ਸਤਿਸੰਗ ਕਰਦੇ ਹਨ ॥੧॥ |
| **ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥** | ਉਥੇ ਪ੍ਰਮਾਤਮਾ ਸੰਬੰਧੀ ਸਹਿਜ ਸੁਖ ਰੂਪ ਅਤਿਅੰਤ ਮਿਠਾਸ ਵਾਲੀ ਕਥਾ ਅਰ ਕੀਰਤਨ ਹੁੰਦਾ ਹੈ। |
| **ਵਿਰਲੈ ਕਾਹੂ ਨੇਤ੍ਰਹੁ ਡੀਠੀ ॥੧॥ ਰਹਾਉ॥** | ਪਰ ਇਹ ਸਥਾਨ ਕਿਸੇ ਵਿਰਲੇ ਪ੍ਰਾਣੀ ਨੇ ਹੀ ਅੱਖਾਂ ਨਾਲ ਦੇਖਿਆ ਹੈ ॥੧॥ਰਹਾਉ॥ |

**ਤਹ ਗੀਤ ਨਾਦ ਅਖਾਰੇ ਸੰਗਾ ॥** ਓਥੇ ਵਾਹਿਗੁਰੂ ਦੇ ਜੱਸ ਭਰਪੂਰ ਸ਼ਬਦ ਕੀਰਤਨ ਅਰ ਬੜੇ ਬੜੇ ਇਕੱਠ ਅਰਥਾਤ ਜੋੜ ਮੇਲੇ ਹੁੰਦੇ ਹਨ।

**ਊਹਾ ਸੰਤ ਕਰਹਿ ਹਰਿ ਰੰਗਾ ॥੨॥** ਓਥੇ ਸੰਤ ਜਨ ਪ੍ਰਭੂ ਪ੍ਰਮਾਤਮਾ ਨਾਲ ਪ੍ਰੇਮ ਪ੍ਰਗਟਾਵਾ ਕਰਦੇ ਹਨ ॥੨॥

**ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ॥** ਓਸ ਸਤਿਸੰਗ ਸਥਾਨ ਵਾਸੀਆਂ ਨੂੰ ਮਰਣ ਜੰਮਣ ਤੇ ਸੋਗ ਅਰ ਪ੍ਰਸੰਨਤਾ ਦੀ ਕੋਈ ਚਿੰਤਾ ਨਹੀਂ।

**ਸਾਚ ਨਾਮ ਕੀ ਅੰਮ੍ਰਿਤ ਵਰਖਾ ॥੩॥** ਓਥੇ ਸੱਚੇ ਨਾਮੁ ਦੀ ਸ਼ਲਾਘਾ ਰੂਪ ਅੰਮ੍ਰਿਤ ਕੀਰਤਨ ਦੀ ਬਾਰਸ਼ ਹੁੰਦੀ ਰਹਿੰਦੀ ਹੈ ॥੩॥

**ਗੁਹਜ ਕਥਾ ਇਹ ਗੁਰ ਤੇ ਜਾਣੀ ॥** ਇਹ ਗੁਪਤ ਗਿਆਨ ਗੁਰਾਂ ਪਾਸੋਂ ਹੀ ਜਾਣਿਆ ਜਾਂਦਾ ਹੈ ਕਿ –

**ਨਾਨਕੁ ਬੋਲੈ ਹਰਿ ਹਰਿ ਬਾਣੀ ॥੪॥੬॥੧੨॥** ਉਥੇ ਸਤਿਸੰਗ ਵਿਚ ਹਰੀ ਦੇ ਸਿਮਰਣ ਜਸ ਮਹਿਮਾ ਦੀ ਬਾਣੀ ਹੀ ਉਚਾਰੀ ਜਾਂਦੀ ਹੈ ॥੪॥੬॥੧੨॥

*ਸਬਦੁ ਸੁਰਤਿ :* ***"ਗੁਹਜ ਕਥਾ ਇਹ ਗੁਰ ਤੇ ਜਾਣੀ ॥"*** ਅਰਥਾਤ ਗੁਰਾਂ ਪਾਸੋਂ ਇਹ ਗੁੱਝੀ ਗੱਲ ਭਾਵ ਗੁਪਤ ਗਿਆਨ ਦਾ ਪਤਾ ਲੱਗਦਾ ਹੈ ਕਿ ਪ੍ਰਮਾਤਮਾ ਦਾ ਓਹੋ ਹੀ ਸਹਿਜ ਸੁਖ ਅਸਥਾਨ ਹੈ ਜਿਸ ਵਿਚ ਸੰਤ ਭਗਤ ਜਨ ਹਰ ਸਮੇਂ ਕਥਾ, ਕੀਰਤਨ, ਵਖਿਆਨ ਕਰਦੇ ਹਨ। ***"ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥ ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ ॥"*** (ਗਉੜੀ ਮ: ੫, ਅੰ: ੩੧੯) ਪਰ ਐਸੇ ਉਤਕ੍ਰਿਸ਼ਟ, ਉੱਤਮ ਸਥਾਨ ਨੂੰ ਕੋਈ ਵਿਰਲਾ ਹੀ ਭਾਗਾਂ ਵਾਲਾ ਦੇਖਦਾ ਹੈ। ਮੰਦਭਾਗੀ ਤਾਂ ਉਸ ਸਤਿਸੰਗ ਦੇ ਸਥਾਨ ਅੱਗੋਂ ਲੰਘਦਾ ਭੀ ਨਹੀਂ। ਇਹ ਅਗਿਆਨੀ ਜੀਵ ***"ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ ॥ ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ ॥"*** (ਕਬੀਰ ਜੀ, ਅੰ: ੧੩੭੦) ਮਾਇਆ ਦੇ ਅੰਧਕਾਰ ਵਿਚ ਅੰਨ੍ਹਾ ਹੋਇਆ, ਰਸਤੇ ਵਿਚਲੇ ਸਤਿਸੰਗ ਰੂਪ ਮੋਤੀਆਂ ਨੂੰ ਭੀ ਛੱਡ ਜਾਂਦਾ ਹੈ।

***To live in simran and kirtan is to be ever prepared for the call of the Master. Naam is One Truth in the ever changing universe of binary existence. Simran and kirtan make us ripe for immersion in the Truth.***

***Universe is binary.***
***Satnaam is the One,***
***Truth benedictory..........ੴ***

## ਸੂਹੀ ਮਹਲਾ ੫ ॥

ਜਾ ਕੈ ਦਰਸਿ ਪਾਪ ਕੋਟਿ ਉਤਾਰੇ ॥ ਭੇਟਤ ਸੰਗਿ ਇਹੁ ਭਵਜਲੁ ਤਾਰੇ ॥੧॥ ਓਇ ਸਾਜਨ ਓਇ ਮੀਤ ਪਿਆਰੇ ॥ ਜੋ ਹਮ ਕਉ ਹਰਿ ਨਾਮੁ ਚਿਤਾਰੇ ॥੧॥ ਰਹਾਉ ॥ ਜਾ ਕਾ ਸਬਦੁ ਸੁਨਤ ਸੁਖ ਸਾਰੇ ॥ ਜਾ ਕੀ ਟਹਲ ਜਮਦੂਤ ਬਿਦਾਰੇ ॥੨॥ ਜਾ ਕੀ ਧੀਰਕ ਇਸੁ ਮਨਹਿ ਸਧਾਰੇ ॥ ਜਾ ਕੈ ਸਿਮਰਣਿ ਮੁਖ ਉਜਲਾਰੇ ॥੩॥ ਪ੍ਰਭ ਕੇ ਸੇਵਕ ਪ੍ਰਭਿ ਆਪਿ ਸਵਾਰੇ ॥ ਸਰਣਿ ਨਾਨਕ ਤਿਨ੍ ਸਦ ਬਲਿਹਾਰੇ ॥੪॥੭॥੧੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੯*

*ਸ਼ਬਦਾਰਥ:* ਕੋਟਿ = ਕਰੋੜਾਂ। ਚਿਤਾਰੇ = ਯਾਦ। ਬਿਦਾਰੇ = ਨਸ਼ਟ। ਧੀਰਕ = ਧੀਰਜ। ਸਧਾਰੇ = ਆਸਰਾ। ਉਜਲਾਰੇ = ਸੁਰਖਰੂ, ਉਜਲ ਮੁਖ।

*ਸਾਰ ਭਾਵ:* ਸੱਚੇ ਮਿੱਤਰ ਅਰ ਸਾਹਾਇਕ ਸੰਤ ਜਨ ਹੀ ਹਨ, ਜੋ ਸਿਮਰਣ ਵਿਚ ਜੋੜਦੇ ਹਨ।

| ਮੂਲ | ਅਰਥ |
|---|---|
| ਜਾ ਕੈ ਦਰਸਿ ਪਾਪ ਕੋਟਿ ਉਤਾਰੇ ॥ | ਜਿਨ੍ਹਾਂ ਮਹਾਤਮਾਵਾਂ ਦੇ ਦਰਸ਼ਨ ਕਰਣ ਨਾਲ ਕਰੋੜਾਂ ਪਾਪ ਨਾਸ ਹੋ ਜਾਂਦੇ ਹਨ। |
| ਭੇਟਤ ਸੰਗਿ ਇਹੁ ਭਵਜਲੁ ਤਾਰੇ ॥੧॥ | ਜਿਨ੍ਹਾਂ ਦੀ ਸੰਗਤ ਕਰਣ ਨਾਲ ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਹੋ ਜਾਂਦਾ ਹੈ॥੧॥ |
| ਓਇ ਸਾਜਨ ਓਇ ਮੀਤ ਪਿਆਰੇ ॥ | ਸਾਡੇ ਤਾਂ ਓਹੀਓ ਹੀ ਪਰਮ ਮਿੱਤਰ ਹਨ। |
| ਜੋ ਹਮ ਕਉ ਹਰਿ ਨਾਮੁ ਚਿਤਾਰੇ ॥੧॥ ਰਹਾਉ ॥ | ਜਿਹੜੇ ਸਾਨੂੰ ਸਦਾ ਹਰੀ ਪ੍ਰਭੂ ਦੇ ਨਾਮੁ ਦੀ ਯਾਦ ਬਣਾਈ ਰੱਖਣ ॥੧॥ਰਹਾਉ॥ |
| ਜਾ ਕਾ ਸਬਦੁ ਸੁਨਤ ਸੁਖ ਸਾਰੇ ॥ | ਜਿਨ੍ਹਾਂ ਦਾ ਉਪਦੇਸ਼ ਸੁਣਨ ਨਾਲ ਸਾਰੇ ਸੁਖ ਪ੍ਰਾਪਤ ਹੁੰਦੇ ਹਨ। |

| | |
|---|---|
| **ਜਾ ਕੀ ਟਹਲ ਜਮਦੂਤ ਬਿਦਾਰੇ ॥੨॥** | ਜਿਨ੍ਹਾਂ ਦੀ ਸੇਵਾ ਕਰਣ ਨਾਲ ਜਮਦੂਤਾਂ ਦਾ ਡਰ ਨਸ਼ਟ ਹੋ ਜਾਂਦਾ ਹੈ ॥੨॥ |
| **ਜਾ ਕੀ ਧੀਰਕ ਇਸੁ ਮਨਹਿ ਸਧਾਰੇ ॥** | ਜਿਨ੍ਹਾਂ ਦਾ ਆਸਰਾ ਇਸ ਮਨ ਨੂੰ ਧੀਰਜ ਦਿੰਦਾ ਹੈ। |
| **ਜਾ ਕੈ ਸਿਮਰਣਿ ਮੁਖ ਉਜਲਾਰੇ ॥੩॥** | ਜਿਨ੍ਹਾਂ ਦੇ ਉਪਦੇਸ਼ ਕਰਕੇ ਵਾਹਿਗੁਰੂ ਦਾ ਸਿਮਰਣ ਹੁੰਦਾ ਹੈ ਤੇ ਉਜਲ ਮੁੱਖ ਹੋ ਜਾਈਦਾ ਹੈ ॥੩॥ |
| **ਪ੍ਰਭ ਕੇ ਸੇਵਕ ਪ੍ਰਭਿ ਆਪਿ ਸਵਾਰੇ ॥** | ਐਸੇ ਮਹਾਨ ਆਤਮਾਵਾਂ ਵਾਲੇ ਪ੍ਰਭੂ ਦੇ ਸੇਵਕਾਂ ਨੂੰ ਪ੍ਰਮਾਤਮਾ ਨੇ ਆਪ ਸੁਵਾਰਿਆ ਹੈ। |
| **ਸਰਣਿ ਨਾਨਕ ਤਿਨ੍ ਸਦ ਬਲਿਹਾਰੇ ॥੪॥੭॥੧੩॥** | ਮੈਂ ਉਹਨਾਂ ਦੀ ਸ਼ਰਣ ਵਿਚ ਰਹਿ ਕੇ ਸਦਾ ਹੀ ਵਾਰਨੇ ਘੋਲੀਆਂ ਜਾਂਦਾ ਹਾਂ ॥੪॥੭॥੧੩॥ |

*ਸਬਦੁ ਸੁਰਤਿ :* ***"ਜਾ ਕੈ ਦਰਸਿ ਪਾਪ ਕੋਟਿ ਉਤਾਰੇ ॥"*** ਅਰਥਾਤ ਜਿਨ੍ਹਾਂ ਸੰਤਾਂ, ਮਹਾਤਮਾਵਾਂ, ਗੁਰੂਆਂ, ਸਤਿਸੰਗੀਆਂ ਦੇ ਦਰਸ਼ਨ ਮਾਤ੍ਰ ਹੀ ਕਰੋੜਾਂ ਪਾਪ ਦੂਰ ਹੋ ਜਾਂਦੇ ਹਨ, ਮੈਂ ਉਹਨਾਂ ਤੋਂ ਵਾਰਨੇ ਘੋਲੀਆਂ ਜਾਂਦਾ ਹਾਂ। ***"ਜਾ ਕੈ ਸੰਗਿ ਕਿਲਬਿਖ ਹੋਹਿ ਨਾਸ ॥ ਜਾ ਕੈ ਸੰਗਿ ਰਿਦੈ ਪਰਗਾਸ ॥੧॥ ਸੇ ਸੰਤਨ ਹਰਿ ਕੇ ਮੇਰੇ ਮੀਤ ॥ ਕੇਵਲ ਨਾਮੁ ਗਾਈਐ ਜਾ ਕੈ ਨੀਤ ॥"*** (ਗੋਂਡ ਮ: ੫, ਅੰ: ੮੬੩) ਜਿਨ੍ਹਾਂ ਦੀ ਸੰਗਤ ਕਰਣ ਨਾਲ ਸਭ ਪਾਪ ਨਾਸ ਹੋ ਜਾਂਦੇ ਹਨ, ਜਿਨ੍ਹਾਂ ਦੀ ਸੰਗਤ ਕਰਕੇ ਹਿਰਦੇ ਕਮਲ ਵਿਚ ਸੱਚ ਸ੍ਵਰੂਪ ਅਕਾਲ ਪੁਰਖੁ ਦਾ ਪ੍ਰਕਾਸ਼ ਹੋ ਜਾਂਦਾ ਹੈ, ਉਹੋ ਹੀ ਸੰਤ ਮਹਾਤਮਾ ਮੇਰੇ ਸੱਚੇ ਮਿੱਤਰ ਸੱਜਣ ਹਨ।

*Gurbani is our true mentor, our real friend. Gurbani keeps us steady on the path of Truth and makes us truthful in the day-to-day course of our living.*

## ਸੂਹੀ ਮਹਲਾ ੫ ॥

ਰਹਣੁ ਨ ਪਾਵਹਿ ਸੁਰਿ ਨਰ ਦੇਵਾ ॥ ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ ॥੧॥ ਜੀਵਤ ਪੇਖੇ ਜਿਨ੍ਹੀ ਹਰਿ ਹਰਿ ਧਿਆਇਆ ॥ ਸਾਧਸੰਗਿ ਤਿਨ੍ਹੀ ਦਰਸਨੁ ਪਾਇਆ ॥੧॥ ਰਹਾਉ ॥ ਬਾਦਿਸਾਹ ਸਾਹ ਵਾਪਾਰੀ ਮਰਨਾ ॥ ਜੋ ਦੀਸੈ ਸੋ ਕਾਲਹਿ ਖਰਨਾ ॥੨॥ ਕੂੜੈ ਮੋਹਿ ਲਪਟਿ ਲਪਟਾਨਾ ॥ ਛੋਡਿ ਚਲਿਆ ਤਾ ਫਿਰਿ ਪਛੁਤਾਨਾ ॥੩॥ ਕ੍ਰਿਪਾ ਨਿਧਾਨ ਨਾਨਕ ਕਉ ਕਰਹੁ ਦਾਤਿ ॥ ਨਾਮੁ ਤੇਰਾ ਜਪੀ ਦਿਨੁ ਰਾਤਿ ॥੪॥੮॥੧੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੩੯-੪੦*

*ਸ਼ਬਦਾਰਥ :* ਸੁਰਿ = ਦੇਵਤਾ ਬ੍ਰਿਤੀ ਵਾਲੇ। ਨਰ ਦੇਵਾ = ਰਾਜਾਨ ਰਾਜ। ਸਿਧਾਰੇ = ਚਲੇ ਗਏ। ਮੁਨਿ ਜਨ = ਮੁਨੀ ਅਰ ਮੁਨੀਆਂ ਦੀ ਸੇਵਾ ਕਰਣ ਵਾਲੇ। ਪੇਖੇ = ਦੇਖੇ। ਖਰਨਾ = ਖੋਰ ਦੇਣਾ, ਨਾਸ਼ ਕਰ ਦੇਣਾ।

*ਸਾਰ ਭਾਵ :* ਸਿਮਰਣ ਕਰਨ ਵਾਲੇ ਹੀ ਜੀਵੰਤ ਹਨ।

| ਮੂਲ | ਅਰਥ |
|---|---|
| ਰਹਣੁ ਨ ਪਾਵਹਿ ਸੁਰਿ ਨਰ ਦੇਵਾ ॥ | ਇਸ ਸੰਸਾਰ ਵਿਚ ਦੇਵਤਾ ਬਿਰਤੀ ਵਾਲੇ ਤੇ ਰਾਜਾਨ ਰਾਜ ਭੀ ਸਦਾ ਨਹੀਂ ਰਹਿ ਸਕੇ। |
| ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ ॥੧॥ | ਮੁਨੀ ਅਰ ਉਹਨਾਂ ਦੀ ਸੇਵਾ ਕਰਣ ਵਾਲੇ ਭੀ ਉਠ ਤੁਰੇ ਭਾਵ ਨਹੀਂ ਰਹੇ ॥੧॥ |
| ਜੀਵਤ ਪੇਖੇ ਜਿਨ੍ਹੀ ਹਰਿ ਹਰਿ ਧਿਆਇਆ ॥ | ਪਰ ਉਹੀਓ ਹੀ ਸਦਾ ਜੀਂਵਦੇ ਵੇਖੇ ਹਨ ਜੋ ਹਰੀ ਪ੍ਰਭੂ ਦਾ ਸਿਮਰਣ ਕਰਦੇ ਹਨ। |
| ਸਾਧਸੰਗਿ ਤਿਨ੍ਹੀ ਦਰਸਨੁ ਪਾਇਆ ॥੧॥ ਰਹਾਉ ॥ | ਸਤਿਸੰਗਤ ਦੁਆਰਾ ਉਨ੍ਹਾਂ ਨੇ ਪ੍ਰਭੂ ਦੇ ਦੀਦਾਰ ਕੀਤੇ ਹਨ ॥੧॥ ਰਹਾਉ॥ |
| ਬਾਦਿਸਾਹ ਸਾਹ ਵਾਪਾਰੀ ਮਰਨਾ ॥ | ਪਾਤਿਸ਼ਾਹ ਸ਼ਾਹ ਅਰ ਵਪਾਰੀ ਆਦਿ ਸਾਰਿਆਂ ਨੇ ਮਰ ਜਾਣਾ ਹੈ। |

| | |
|---|---|
| **ਜੋ ਦੀਸੈ ਸੋ ਕਾਲਹਿ ਖਰਨਾ ॥੨॥** | ਜੋ ਕੁਝ ਦਿਸਣ ਵਿਚ ਆ ਰਿਹਾ ਹੈ ਇਸ ਨੂੰ ਮੌਤ ਨੇ ਖੋਰ ਦੇਣਾ, ਨਾਸ ਕਰ ਦੇਣਾ ਹੈ ॥੨॥ |
| **ਕੂੜੈ ਮੋਹਿ ਲਪਟਿ ਲਪਟਾਨਾ ॥** | ਇਹ ਜੀਵ ਝੂਠੀ ਮੋਹ ਮਮਤਾ ਵਿਚ ਲਿਪਟਿਆ ਫਸਿਆ ਪਿਆ ਹੈ। |
| **ਛੋਡਿ ਚਲਿਆ ਤਾ ਫਿਰਿ ਪਛੁਤਾਨਾ ॥੩॥** | ਜਦੋਂ ਛੱਡ ਕੇ ਤੁਰੇਗਾ ਉਦੋਂ ਫੇਰ ਆਪਣੇ ਕੰਮਾਂ ਉਤੇ ਪਸਚਾਤਾਪ ਕਰੇਗਾ ॥੩॥ |
| **ਕ੍ਰਿਪਾ ਨਿਧਾਨ ਨਾਨਕ ਕਉ ਕਰਹੁ ਦਾਤਿ ॥ ਨਾਮੁ ਤੇਰਾ ਜਪੀ ਦਿਨੁ ਰਾਤਿ ॥੪॥੮॥੧੪॥** | ਹੇ ਕ੍ਰਿਪਾਲੂ ਵਾਹਿਗੁਰੂ ! ਇਹ ਬਖ਼ਸ਼ਸ਼ ਕਰੋ ਕਿ ਮੈਂ ਤੇਰਾ ਹਰ ਸਮੇਂ ਨਾਮੁ ਸਿਮਰਣ ਕਰਦਾ ਰਹਾਂ ॥੪॥੮॥੧੪॥ |

*ਸਬਦੁ ਸੁਰਤਿ :* ***"ਜੀਵਤ ਪੇਖੇ ਜਿਨ੍ਹੀ ਹਰਿ ਹਰਿ ਧਿਆਇਆ ॥"*** ਦਾ ਪ੍ਰਯੋਜਨ ਇਹ ਹੈ ਕਿ ***"ਨਾਮੁ ਰਹਿਓ ਸਾਧੁ ਰਹਿਓ ਰਹਿਓ ਗੁਰੁ ਗੋਬਿੰਦੁ ॥"*** (ਦੋਹਰਾ ਮ: ੯, ਅੰ: ੧੪੨੯) ਜਿਨ੍ਹਾਂ ਗੁਰਮੁਖਾਂ ਨੇ ਵਾਹਿਗੁਰੂ ਨਾਮੁ ਸਿਮਰਣ ਕੀਤਾ ਹੈ, ਉਹਨਾਂ ਦਾ ਨਾਮ ਜੁਗਾਂ ਜੁਗਾਂਤਰਾਂ ਤਕ ਕਾਇਮ ਰਹਿੰਦਾ ਹੈ। ਸੰਸਾਰ ਵਿਚ ਬੜੇ ਬੜੇ ਪਾਤਿਸ਼ਾਹ ਹੋਏ ਪਰ ਉਨ੍ਹਾਂ ਦੇ ਨਾਮ ਭੀ ਯਾਦ ਨਹੀਂ ਪਰ ਨਾਮੁ ਸਿਮਰਣ ਵਾਲੇ ਸੰਤਾਂ ਭਗਤਾਂ ਦੇ ਨਾਮ ਅਜੇ ਤਕ ਪ੍ਰਸਿੱਧ ਹਨ ਅਰ ਉਹਨਾਂ ਦੀ ਸਾਲਾਨਾ ਯਾਦ ਵਿਚ ਕੀਰਤਨ ਯੱਗ ਆਦਿ ਹੁੰਦੇ ਹਨ। ਜਿਹਨਾਂ ਦੀ ਸੰਸਾਰ ਵਿਚ ਯਾਦ, ਕੀਰਤੀ, ਵਡਿਆਈ, ਸਿਮ੍ਰਿਤੀ ਕਾਇਮ ਹੈ, ਉਹ ਕਦੇ ਭੀ ਮਰਦੇ ਨਹੀਂ। ***"ਸੋ ਮੁਆ ਜਿਸੁ ਮਨਹੁ ਬਿਸਾਰੈ ॥"*** (ਗਉੜੀ ਮ: ੫, ਅੰ: ੨੯੨) ਮਰਦਾ ਤਾਂ ਉਹ ਹੈ ਜੋ ਵਾਹਿਗੁਰੂ ਨਾਮੁ ਮਨ ਵਿਚੋਂ ਵਿਸਾਰ ਦਿੰਦਾ ਹੈ।

*To be living and to be alive are qualitatively different states. One lives at the physical/material level; to be alive one must be seized of the values of Truth. One, who merely lives, is ever in the grip of fear — of death, of losing what one possesses etc. One, who is alive, is free from all fears because such a one has embraced the truth that every thing that comes into being must go as well. Only they fear who remember not this truth.*
*To live without being alive is merely to exist at an inanimate level.*

## ਸੂਹੀ ਮਹਲਾ ੫ ॥

ਘਟ ਘਟ ਅੰਤਰਿ ਤੁਮਹਿ ਬਸਾਰੇ ॥ ਸਗਲ ਸਮਗ੍ਰੀ ਸੂਤਿ ਤੁਮਾਰੇ ॥੧॥ ਤੂੰ ਪ੍ਰੀਤਮ ਤੂੰ ਪ੍ਰਾਨ ਅਧਾਰੇ ॥ ਤੁਮ ਹੀ ਪੇਖਿ ਪੇਖਿ ਮਨੁ ਬਿਗਸਾਰੇ ॥੧॥ ਰਹਾਉ ॥ ਅਨਿਕ ਜੋਨਿ ਭ੍ਰਮਿ ਭ੍ਰਮਿ ਭ੍ਰਮਿ ਹਾਰੇ ॥ ਓਟ ਗਹੀ ਅਬ ਸਾਧ ਸੰਗਾਰੇ ॥੨॥ ਅਗਮ ਅਗੋਚਰੁ ਅਲਖ ਅਪਾਰੇ ॥ ਨਾਨਕੁ ਸਿਮਰੈ ਦਿਨੁ ਰੈਨਾਰੇ ॥੩॥ ੬॥੧੫॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੦*

*ਸ਼ਬਦਾਰਥ :* ਬਸਾਰੇ = ਵੱਸ ਰਿਹਾ ਹੈ। ਸੂਤਿ = ਅਧਿਕਾਰ, ਅਧੀਨ, ਸੂਤਰ ਰੂਪ। ਪੇਖਿ ਪੇਖਿ = ਦੇਖ ਦੇਖ ਕੇ। ਬਿਗਸਾਰੇ = ਪ੍ਰਸੰਨਤਾ। ਭ੍ਰਮਿ = ਭਟਕਾਉਂਦੇ। ਓਟ = ਆਸਰਾ। ਗਹੀ = ਲਿਆ, ਫੜਿਆ। ਸਾਧ ਸੰਗਾਰੇ = ਸਤਿਸੰਗਤ। ਅਗਮ = ਪਹੁੰਚ ਤੋਂ ਪਰ੍ਹੇ। ਅਲਖ = ਸਮਝਣ ਤੋਂ ਪਰ੍ਹੇ। ਅਗੋਚਰੁ = = ਜਾਨਣ, ਦਿੱਸਣ ਤੋਂ ਪਰ੍ਹੇ। ਦਿਨੁ ਰੈਨਾਰੇ = ਰਾਤ ਦਿਨ, ਹਰ ਸਮੇਂ।

*ਸਾਰ ਭਾਵ :* ਸਤਿਸੰਗਤ ਦੀ ਓਟ।

| ਮੂਲ | ਅਰਥ |
|---|---|
| ਘਟ ਘਟ ਅੰਤਰਿ ਤੁਮਹਿ ਬਸਾਰੇ ॥ | ਹੇ ਪ੍ਰਭੂ! ਤੂੰ ਘਟਾਂ ਘਟਾਂ ਵਿਚ ਵੱਸ ਰਿਹਾ ਹੈਂ ਭਾਵ ਸਭ ਥਾਂ ਵਿਆਪਕ ਹੈਂ। |
| ਸਗਲ ਸਮਗ੍ਰੀ ਸੂਤਿ ਤੁਮਾਰੇ ॥੧॥ | ਸਾਰੀਆਂ ਦ੍ਰਿਸ਼ਟਮਾਨ ਵਸਤਾਂ ਵਿਚ ਤੇਰਾ ਹੀ ਸੂਤਰ ਰੂਪ ਹੁਕਮ ਹੈ ਭਾਵ ਤੇਰੇ ਅਧੀਨ ਹਨ॥੧॥ |
| ਤੂੰ ਪ੍ਰੀਤਮ ਤੂੰ ਪ੍ਰਾਨ ਅਧਾਰੇ ॥ | ਤੂੰ ਹੀ ਪਿਆਰਾ ਸੰਗੀ ਹੈਂ ਅਰ ਤੂੰ ਹੀ ਪ੍ਰਾਣਾਂ ਦਾ ਆਸਰਾ, ਆਧਾਰ ਹੈਂ। |
| ਤੁਮ ਹੀ ਪੇਖਿ ਪੇਖਿ ਮਨੁ ਬਿਗਸਾਰੇ ॥੧॥ ਰਹਾਉ ॥ | ਤੇਰੇ ਦਰਸ਼ਨ ਕਰ ਕਰ ਕੇ ਮਨ ਵਿਚ ਪ੍ਰਸੰਨਤਾ ਹੁੰਦੀ ਹੈ॥੧॥ ਰਹਾਉ॥ |

**ਅਨਿਕ ਜੋਨਿ ਭ੍ਰਮਿ ਭ੍ਰਮਿ ਭ੍ਰਮਿ ਹਾਰੇ ॥** ਹੇ ਵਾਹਿਗੁਰੂ! ਤੇਰੇ ਗਿਆਨ ਤੋਂ ਹੀਨ ਹੋ ਕੇ ਅਨੇਕਾਂ ਜੂਨਾਂ ਨੂੰ ਭੋਗ ਭੋਗ ਕੇ ਹਾਰ, ਥੱਕ ਟੁੱਟ ਗਿਆ ਹਾਂ।

**ਓਟ ਗਹੀ ਅਬ ਸਾਧ ਸੰਗਾਰੇ ॥੨॥** ਹੇ ਵਾਹਿਗੁਰੂ! ਹੁਣ ਤੇਰੀ ਸਤਿਸੰਗਤ ਦੀ ਓਟ ਲਈ ਹੈ ॥੨॥

**ਅਗਮ ਅਗੋਚਰੁ ਅਲਖ ਅਪਾਰੇ ॥** ਹੇ ਗੰਮਤਾ ਤੋਂ ਰਹਿਤ, ਅਦ੍ਰਿਸ਼ਟ, ਅਲਖ, ਅਪਾਰ ਵਾਹਿਗੁਰੂ!

**ਨਾਨਕੁ ਸਿਮਰੈ ਦਿਨੁ ਰੈਨਾਰੇ ॥੩॥੯॥੧੫॥** ਮੈਂ ਦਿਨੇ ਰਾਤ ਤੇਰੀ ਹੀ ਅਰਾਧਨਾ ਕਰਦਾ ਰਹਾਂ ॥੩॥੯॥੧੫॥

*ਸਬਦੁ ਸੁਰਤਿ :* ***"ਅਨਿਕ ਜੋਨਿ ਭ੍ਰਮਿ ਭ੍ਰਮਿ ਭ੍ਰਮਿ ਹਾਰੇ ॥"*** ਭਾਵ ***"ਕਈ ਕੋਟਿ ਜਨਮਹਿ ਜੀਵਹਿ ਮਰਹਿ ॥ ਕਈ ਕੋਟਿ ਬਹੁ ਜੋਨੀ ਫਿਰਹਿ ॥"*** (ਗਉੜੀ ਸੁਖਮਨੀ ਮ: ੫, ਅੰ: ੨੭੬) ਕਈ ਕਰੋੜਾਂ ਵੇਰਾਂ ਜਨਮ ਲਿਆ ਤੇ ਮੌਤ ਹੋ ਗਈ ਪਰ ਤੇਰੇ ਗਿਆਨ ਤੋਂ ਬਿਨਾ ਭਰਮਦੇ ਭਟਕਦੇ ਹੀ ਰਹੇ। ਹੁਣ ਸਤਿਸੰਗਤ ਵਿਚੋਂ ਪਤਾ ਲੱਗਾ ਹੈ ਕਿ ***"ਇਹੀ ਤੇਰਾ ਅਉਸਰੁ ਇਹ ਤੇਰੀ ਬਾਰ ॥"*** (ਭੈਰਉ ਕਬੀਰ, ਅੰ: ੧੧੫੯) ਮਨੁੱਖਾ ਜਨਮ ਹੀ ਤੇਰੇ ਨਾਲ ਮਿਲਾਪ ਹੋਣ ਦਾ ਸਮਾਂ ਹੈ। ਇਸ ਲਈ ਸਤਿਸੰਗਤ ਦੀ ਓਟ ਲਈ ਹੈ। ਕ੍ਰਿਪਾਲੂ ਦਇਆਲੂ ਵਾਹਿਗੁਰੂ ਕਿਰਪਾ ਦ੍ਰਿਸ਼ਟੀ ਕਰਕੇ ਆਪਣੇ ਨਾਲ ਮੇਲ ਲਓ।

***Now is the time to live and be alive. This is being truly human. The human in us must not be wasted in mere living. We need to consciously cultivate our sense of being human, i.e. being alive to the truth of all existence. This will make our living more harmonious — free from cankers, bitterness or acrimony. Gurbani makes us aware that we become truly human when we associate ourselves with the timeless, shapeless, cosmic energy of the universe, rather than being merely confined to mastery over its finite expressive forms.***

## ਸੂਹੀ ਮਹਲਾ ੫ ॥

ਕਵਨ ਕਾਜ ਮਾਇਆ ਵਡਿਆਈ ॥ ਜਾ ਕਉ ਬਿਨਸਤ ਬਾਰ ਨ ਕਾਈ ॥੧॥ ਇਹੁ ਸੁਪਨਾ ਸੋਵਤ ਨਹੀ ਜਾਨੈ ॥ ਅਚੇਤ ਬਿਵਸਥਾ ਮਹਿ ਲਪਟਾਨੈ ॥੧॥ ਰਹਾਉ॥ ਮਹਾ ਮੋਹਿ ਮੋਹਿਓ ਗਾਵਾਰਾ ॥ ਪੇਖਤ ਪੇਖਤ ਊਠਿ ਸਿਧਾਰਾ ॥੨॥ ਊਚ ਤੇ ਊਚ ਤਾ ਕਾ ਦਰਬਾਰਾ ॥ ਕਈ ਜੰਤ ਬਿਨਾਹਿ ਉਪਾਰਾ ॥੩॥ ਦੂਸਰ ਹੋਆ ਨਾ ਕੋ ਹੋਈ ॥ ਜਪਿ ਨਾਨਕ ਪ੍ਰਭ ਏਕੋ ਸੋਈ ॥੪॥੧੦॥੧੬॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੦*

*ਸ਼ਬਦਾਰਥ :* ਬਿਨਸਤ = ਨਾਸ ਹੁੰਦਿਆਂ। ਬਾਰ = ਦੇਰ। ਕਾਈ = ਕੁਝ ਭੀ। ਸੁਪਨਾ = ਮਿਥਿਆ, ਝੂਠੀ। ਅਚੇਤ = ਅਨਜਾਣ। ਬਿਵਸਥਾ = ਹਾਲਤ। ਮੋਹਿ = ਮੋਹ ਮਮਤਾ। ਸਿਧਾਰਾ = ਚਲਿਆ ਜਾਂਦਾ, ਉਠ੍ਹ ਤੁਰਦਾ। ਬਿਨਾਹਿ = ਨਾਸ ਕਰਦਾ। ਉਪਾਰਾ = ਉਪਜਾਉਂਦਾ।

*ਸਾਰ ਭਾਵ :* ਮਾਇਆ ਦੀ ਸੋਭਾ ਸੁਪਨੇ ਵਾਂਗ ਬਿਨਸਨਹਾਰ ਹੈ।

| ਮੂਲ | ਅਰਥ |
|---|---|
| ਕਵਨ ਕਾਜ ਮਾਇਆ ਵਡਿਆਈ ॥ | ਮਾਇਆ ਦੀ ਸੋਭਾ ਕਿਸ ਕੰਮ ਹੈ। |
| ਜਾ ਕਉ ਬਿਨਸਤ ਬਾਰ ਨ ਕਾਈ ॥੧॥ | ਜਿਸ ਨੂੰ ਨਾਸ ਹੁੰਦਿਆਂ ਕੁਝ ਭੀ ਦੇਰ ਨਹੀਂ ਲੱਗਦੀ ॥੧॥ |
| ਇਹੁ ਸੁਪਨਾ ਸੋਵਤ ਨਹੀ ਜਾਨੈ ॥ | ਇਹ ਤਾਂ ਸੁਪਨੇ ਵਰਗੀ ਝੂਠੀ ਹੈ, ਸੁੱਤਾ ਪਿਆ ਜੀਵ ਇਹ ਜਾਣਦਾ ਨਹੀਂ। |
| ਅਚੇਤ ਬਿਵਸਥਾ ਮਹਿ ਲਪਟਾਨੈ ॥੧॥ ਰਹਾਉ॥ | ਅਨਜਾਣੀ ਹਾਲਤ ਵਿਚ ਇਸ ਨਾਲ ਲਿਪਾਇਮਾਨ ਹੋ ਰਿਹਾ ਹੈ ॥੧॥ ਰਹਾਉ ॥ |
| ਮਹਾ ਮੋਹਿ ਮੋਹਿਓ ਗਾਵਾਰਾ ॥ | ਮਹਾਂ ਪ੍ਰਬਲ ਮਾਇਆ ਮੋਹ ਨੇ ਇਸ ਮੂਰਖ ਨੂੰ ਮੋਹਿਆ ਹੋਇਆ ਹੈ। |

| | |
|---|---|
| **ਪੇਖਤ ਪੇਖਤ ਊਠਿ ਸਿਧਾਰਾ ॥੨॥** | ਇਸ ਦੇ ਦੇਖਦਿਆਂ ਦੇਖਦਿਆਂ ਹੀ ਸਾਰਾ ਸੰਸਾਰ ਇਸ ਨੂੰ ਛੱਡ ਕੇ ਉੱਠ ਤੁਰਦਾ ਹੈ॥੨॥ |
| **ਊਚ ਤੇ ਊਚ ਤਾ ਕਾ ਦਰਬਾਰਾ॥** | ਉੱਚੇ ਤੋਂ ਉੱਚਾ ਵਾਹਿਗੁਰੂ ਦਾ ਸਥਾਨ ਹੈ ਭਾਵ ਨਾਮੁ ਸਿਮਰਣ ਹੈ। |
| **ਕਈ ਜੰਤ ਬਿਨਾਹਿ ਉਪਾਰਾ ॥੩॥** | ਜੋ ਕਈ ਜੀਵ ਜੰਤੂ ਨਾਸ ਕਰਦਾ ਹੈ ਤੇ ਉਪਜਾਉਂਦਾ ਹੈ॥੩॥ |
| **ਦੂਸਰ ਹੋਆ ਨਾ ਕੋ ਹੋਈ॥** | ਓਸ ਵਰਗਾ ਦੂਸਰਾ ਨਾ ਹੀ ਕੋਈ ਹੋਇਆ ਹੈ ਅਰ ਨਾ ਹੀ ਕੋਈ ਹੋਵੇਗਾ। |
| **ਜਪਿ ਨਾਨਕ ਪ੍ਰਭ ਏਕੋ ਸੋਈ ॥੪॥੧੦॥੧੬॥** | ਗੁਰੂ ਜੀ ਦਾ ਬਚਨ ਹੈ, ਹੇ ਜੀਵ! ਓਸ ਇਕ ਵਾਹਿਗੁਰੂ ਦਾ ਹੀ ਸਿਮਰਣ ਕਰ॥੪॥੧੦॥੧੬॥ |

***ਸਬਦੁ ਸੁਰਤਿ : "ਕਵਨ ਕਾਜ ਮਾਇਆ ਵਡਿਆਈ ॥"*** ਅਰਥਾਤ ਮਾਇਆ ਦੀ ਸ਼ੋਭਾ ਕਿਸ ਕੰਮ ਹੈ ਜੋ ਝਟ ਪਟ ਹੀ ਨਾਸ ਹੋ ਜਾਂਦੀ ਹੈ। ***"ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥ ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥"*** (ਆਸਾ ਮ: ੧, ਅੰ: ੪੧੭) ਇਸ ਮਾਇਆ ਦੇ ਪਿੱਛੇ ਲੱਗ ਕੇ ਬੜੀ ਦੁਨੀਆਂ ਖ਼ਰਾਬ ਹੁੰਦੀ ਹੈ ਪਰ ਇਹ ਪਾਪ ਕਰਮਾਂ ਬਿਨਾ ਕੱਠੀ ਨਹੀਂ ਹੁੰਦੀ ਅਰ ਮਰ ਜਾਣ ਪਰ ਨਾਲ ਭੀ ਨਹੀਂ ਜਾਂਦੀ। ਅਗਿਆਨੀ ਜੀਵ ਇਸ ਸੁਪਨ ਪਦਾਰਥ ਵਿਚ ਪਰਚ ਕੇ ਆਪਣਾ ਮਨੁੱਖਾ ਜਨਮ ਭੰਗ ਦੇ ਭਾੜੇ ਹੀ ਬਰਬਾਦ ਕਰ ਰਿਹਾ ਹੈ।

*It is only at the level of awareness that we unite with what remains the same, though ineffable, in the midst of the universe of the ever appearing and ever vanishing phenomena of never-the-same shapes and forms. While it is not worthwhile to cling to the tangible phenomena, which are either expanding or shrinking, it is both possible and absolutely worthwhile to grasp the intangible, ineffable values of Truth narrated in Gurbani. Naam-simran and kirtan enable us in this respect, and also free us from all fears that otherwise attend our 'unawares' entanglement with the mercurial, even though tangible, phenomena.*

## ਸੂਹੀ ਮਹਲਾ ੫ ॥

**ਸਿਮਰਿ ਸਿਮਰਿ ਤਾ ਕਉ ਹਉ ਜੀਵਾ ॥ ਚਰਣ ਕਮਲ ਤੇਰੇ ਧੋਇ ਧੋਇ ਪੀਵਾ ॥੧॥ ਸੋ ਹਰਿ ਮੇਰਾ ਅੰਤਰਜਾਮੀ ॥ ਭਗਤ ਜਨਾ ਕੈ ਸੰਗਿ ਸੁਆਮੀ ॥੧॥ ਰਹਾਉ ॥ ਸੁਣਿ ਸੁਣਿ ਅੰਮ੍ਰਿਤ ਨਾਮੁ ਧਿਆਵਾ ॥ ਆਠ ਪਹਰ ਤੇਰੇ ਗੁਣ ਗਾਵਾ ॥੨॥ ਪੇਖਿ ਪੇਖਿ ਲੀਲਾ ਮਨਿ ਆਨੰਦਾ ॥ ਗੁਣ ਅਪਾਰ ਪ੍ਰਭ ਪਰਮਾਨੰਦਾ ॥੩॥ ਜਾ ਕੈ ਸਿਮਰਨਿ ਕਛੁ ਭਉ ਨ ਬਿਆਪੈ ॥ ਸਦਾ ਸਦਾ ਨਾਨਕ ਹਰਿ ਜਾਪੈ ॥੪॥੧੧॥੧੭॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੦*

*ਸ਼ਬਦਾਰਥ:* ਸਿਮਰਿ ਸਿਮਰਿ = ਨਾਮੁ ਸਿਮਰਣ। ਅੰਤਰਜਾਮੀ = ਸਰਬ ਦੀ ਜਾਨਣ ਵਾਲਾ। ਪੇਖਿ = ਦੇਖਣਾ। ਲੀਲਾ = ਅਸਚਰਜ ਕੁਦਰਤ, ਕੌਤਕ।

*ਸਾਰ ਭਾਵ:* ਗੁਰਾਂ ਦੀ ਸੇਵਾ ਅਰ ਨਾਮੁ ਸਿਮਰਣ।

| ਮੂਲ | ਅਰਥ |
|---|---|
| **ਸਿਮਰਿ ਸਿਮਰਿ ਤਾ ਕਉ ਹਉ ਜੀਵਾ ॥** | ਹੇ ਵਾਹਿਗੁਰੂ! ਮੈਂ ਤੇਰਾ ਨਾਮੁ ਸਿਮਰਣ ਕਰਕੇ ਹੀ ਜਿਊਂਦਾ ਹਾਂ। |
| **ਚਰਣ ਕਮਲ ਤੇਰੇ ਧੋਇ ਧੋਇ ਪੀਵਾ ॥੧॥** | ਤੇਰੇ ਚਰਣ ਕਮਲਾਂ ਨੂੰ ਧੋ ਧੋ ਕੇ ਪੀਂਦਾ ਹਾਂ॥੧॥ |
| **ਸੋ ਹਰਿ ਮੇਰਾ ਅੰਤਰਜਾਮੀ ॥** | ਹੇ ਮੇਰੇ ਪ੍ਰਭੂ! ਤੂੰ ਹੀ ਸਭ ਦੇ ਅੰਦਰ ਦੀ ਜਾਨਣ ਵਾਲਾ ਹੈਂ। |
| **ਭਗਤ ਜਨਾ ਕੈ ਸੰਗਿ ਸੁਆਮੀ ॥੧॥ ਰਹਾਉ ॥** | ਹੇ ਮਾਲਕ ਪ੍ਰਭੂ! ਤੂੰ ਭਗਤਾਂ ਦੇ ਸਦਾ ਹੀ ਸੰਗ ਸਹਾਈ ਹੈਂ ॥੧॥ ਰਹਾਉ॥ |
| **ਸੁਣਿ ਸੁਣਿ ਅੰਮ੍ਰਿਤ ਨਾਮੁ ਧਿਆਵਾ ॥** | ਤੇਰੇ ਅੰਮ੍ਰਿਤ ਰੂਪ ਨਾਮੁ ਦੀ ਸੋਭਾ ਸੁਣ ਸੁਣ ਕੇ ਮੈਂ ਓਸ ਦਾ ਸਿਮਰਣ ਕਰਦਾ ਰਹਿੰਦਾ ਹਾਂ। |

| | |
|---|---|
| **ਆਠ ਪਹਰ ਤੇਰੇ ਗੁਣ ਗਾਵਾ ॥੨॥** | ਅਠੇ ਪਹਿਰ ਭਾਵ ਜਾਗਤ ਸੋਵਤ ਤੇਰੇ ਹੀ ਗੁਣ ਗਾਇਨ ਕਰਦਾ ਹਾਂ ॥੨॥ |
| **ਪੇਖਿ ਪੇਖਿ ਲੀਲਾ ਮਨਿ ਆਨੰਦਾ ॥** | ਹੇ ਪ੍ਰਭੂ! ਤੇਰੀ ਅਸਚਰਜ ਕੁਦਰਤ ਨੂੰ ਦੇਖ ਦੇਖ ਕੇ ਬੜਾ ਆਨੰਦ ਮਾਣਦਾ ਹਾਂ। |
| **ਗੁਣ ਅਪਾਰ ਪ੍ਰਭ ਪਰਮਾਨੰਦਾ ॥੩॥** | ਹੇ ਪਰਮਾਨੰਦ ਸਰੂਪ ਪ੍ਰਮਾਤਮਾ! ਤੇਰੇ ਵਿਚ ਅਪਾਰ ਹੀ ਗੁਣ ਹਨ ॥੩॥ |
| **ਜਾ ਕੈ ਸਿਮਰਨਿ ਕਛੁ ਭਉ ਨ ਬਿਆਪੈ ॥** | ਹੇ ਪ੍ਰਭੂ! ਤੈਨੂੰ ਯਾਦ ਰੱਖਣ ਨਾਲ ਕਿਸੇ ਹੋਰਸ ਦਾ ਕੋਈ ਡਰ ਨਹੀਂ ਰਹਿੰਦਾ। |
| **ਸਦਾ ਸਦਾ ਨਾਨਕ ਹਰਿ ਜਾਪੈ ॥੪॥੧੧॥੧੭॥** | ਮੈਂ ਤਾਂ ਸਦ ਸਦੀਵ ਹੇ ਹਰੀ! ਤੇਰੇ ਹੀ ਨਾਮੁ ਦਾ ਜਾਪ ਕਰਦਾ ਹਾਂ ॥੪॥੧੧॥੧੭॥ |

*ਸ਼ਬਦੁ ਸੁਰਤਿ :* ***"ਚਰਣ ਕਮਲ ਤੇਰੇ ਧੋਇ ਧੋਇ ਪੀਵਾ ॥"*** ਤੋਂ ਭਾਵ ਹੈ ਕਿ ਸੰਤਾਂ ਭਗਤਾਂ ਤਤ ਬੇਤਿਆਂ ਦੀ ਸੇਵਾ ਵਿਖੇ ਤਤਪਰ ਰਹਾਂ। ਗੁਰਾਂ ਦੇ ਚਰਨ ਕਮਲਾਂ ਨੂੰ ਧੋ ਧੋ ਕੇ ਉਹਨਾਂ ਦੇ ਪਵਿੱਤਰ ਜਲ ਨੂੰ ਪੀਣਾ ਬੜੇ ਵੱਡੇ ਭਾਗ ਸਮਝੇ ਜਾਂਦੇ ਹਨ, ਪਰ ਜਦੋਂ ਕਰਮਹੀਣ, ਦੰਭੀਆਂ, ਪਖੰਡੀਆਂ ਦੇਹਧਾਰੀਆਂ ਨੇ ਇਸ ਸਨਮਾਨਤ ਮਰਯਾਦਾ ਨੂੰ ਅਯੋਗਤਾ ਨਾਲ ਭ੍ਰਸ਼ਟ ਕਰਨਾ ਸ਼ੁਰੂ ਕਰ ਦਿੱਤਾ ਤਦ ਤੋਂ ਦਸਮ ਗੁਰੂ ਜੀ ਨੇ ਗੁਰੂ ਘਰ ਵਿਖੇ ਇਸ ਮਰਯਾਦਾ ਨੂੰ ਬੰਦ ਕਰਕੇ ਚਰਨਾਮ੍ਰਿਤ ਦੀ ਥਾਂ ਖੰਡਾਮ੍ਰਿਤ ਨੂੰ ਆਰੰਭ ਕੀਤਾ ਹੈ। ***"ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥"*** (ਸੋਰਠਿ ਮ: ੩, ਅੰ: ੬੪੪)

> ***In a discourse, words must be received in their transcended sense, so that our grasp of the essence does not get arrested by the shape of the expression. Such, indeed, is the discourse of Gurbani.***

## ਸੂਹੀ ਮਹਲਾ ੫ ॥

ਗੁਰ ਕੈ ਬਚਨਿ ਰਿਦੈ ਧਿਆਨੁ ਧਾਰੀ ॥ ਰਸਨਾ ਜਾਪੁ ਜਪਉ ਬਨਵਾਰੀ ॥੧॥ ਸਫਲ ਮੂਰਤਿ ਦਰਸਨ ਬਲਿਹਾਰੀ ॥ ਚਰਣ ਕਮਲ ਮਨ ਪ੍ਰਾਣ ਅਧਾਰੀ ॥੧॥ਰਹਾਉ॥ ਸਾਧਸੰਗਿ ਜਨਮ ਮਰਣ ਨਿਵਾਰੀ ॥ ਅੰਮ੍ਰਿਤ ਕਥਾ ਸੁਣਿ ਕਰਨ ਅਧਾਰੀ ॥੨॥ ਕਾਮ ਕ੍ਰੋਧ ਲੋਭ ਮੋਹ ਤਜਾਰੀ ॥ ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ ॥੩॥ ਕਹੁ ਨਾਨਕ ਇਹੁ ਤਤੁ ਬੀਚਾਰੀ ॥ ਰਾਮ ਨਾਮ ਜਪਿ ਪਾਰਿ ਉਤਾਰੀ ॥੪॥੧੨॥੧੮॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੦*

*ਸ਼ਬਦਾਰਥ:* ਰਸਨਾ = ਜਿਹਬਾ। ਬਨਵਾਰੀ = ਸੰਸਾਰ ਬਨ ਦਾ ਮਾਲਕ। ਸਫਲ ਮੂਰਤਿ = ਅਮੋਘ ਦਰਸ਼ਨ, ਸਰਬ ਇੱਛਾ ਪੂਰਕ। ਨਿਵਾਰੀ = ਦੂਰ ਹੁੰਦਾ ਹੈ। ਕਰਨ = ਕੰਨਾਂ ਨੂੰ। ਤਜਾਰੀ = ਛੱਡ ਦਿਹ। ਦ੍ਰਿੜੁ = ਪ੍ਰਪੱਕ ਹੋ। ਸੁਚਾਰੀ = ਚੰਗੇ ਆਚਰਣ। ਤਤੁ = ਅਸਲ ਗੱਲ।

*ਸਾਰ ਭਾਵ:* ਨਾਮੁ ਜਪੋ, ਵੰਡ ਛਕੋ।

| ਮੂਲ | ਅਰਥ |
|---|---|
| ਗੁਰ ਕੈ ਬਚਨਿ ਰਿਦੈ ਧਿਆਨੁ ਧਾਰੀ ॥ | ਹੇ ਜੀਵ! ਗੁਰਾਂ ਪਾਸੋਂ ਉਪਦੇਸ਼ ਲੈ ਕੇ ਹਿਰਦੇ ਵਿਚ ਵਾਹਿਗੁਰੂ ਦਾ ਧਿਆਨ ਧਾਰਨ ਕਰ। |
| ਰਸਨਾ ਜਾਪੁ ਜਪਉ ਬਨਵਾਰੀ ॥੧॥ | ਸੰਸਾਰ ਬਨ ਦਾ ਮਾਲਿਕ ਜੋ ਪ੍ਰਮਾਤਮਾ ਹੈ ਓਸਦਾ ਜਿਹਬਾ ਰਾਹੀਂ ਜਾਪ ਸਿਮਰਣ ਕਰ॥੧॥ |
| ਸਫਲ ਮੂਰਤਿ ਦਰਸਨ ਬਲਿਹਾਰੀ ॥ | ਗੁਰਾਂ ਦੇ ਸਰੂਪ ਦੇ ਦਰਸ਼ਨ ਸਫਲਤਾ ਪ੍ਰਦਾਨ ਕਰਣ ਵਾਲੇ ਹਨ, ਉਸ ਉਪਰੋਂ ਵਾਰਨੇ ਬਲਿਹਾਰਨੇ ਜਾਹ। |
| ਚਰਣ ਕਮਲ ਮਨ ਪ੍ਰਾਣ ਅਧਾਰੀ ॥੧॥ਰਹਾਉ॥ | ਉਸੇ ਗੁਰਾਂ ਦੇ ਚਰਣ ਕਮਲਾਂ ਨੂੰ ਪ੍ਰਾਣਾਂ ਦਾ ਆਸਰਾ ਬਣਾ ॥੧॥ਰਹਾਉ॥ |

| | |
|---|---|
| **ਸਾਧਸੰਗਿ ਜਨਮ ਮਰਣ ਨਿਵਾਰੀ ॥** | ਸੰਤਾਂ ਦੀ ਸੰਗਤ ਹੀ ਜਨਮ ਮਰਣ ਦੇ ਗੇੜ ਨੂੰ ਦੂਰ ਕਰਣ ਵਾਲੀ ਹੈ। |
| **ਅੰਮ੍ਰਿਤ ਕਥਾ ਸੁਣਿ ਕਰਨ ਅਧਾਰੀ ॥੨॥** | ਅਕਾਲ ਪੁਰਖੁ ਦੇ ਜਸ ਰੂਪੀ ਅੰਮ੍ਰਿਤ ਭਰੀ ਕਥਾ ਸ੍ਵਣਾ ਕਰਨਾ ਹੀ ਕੰਨਾਂ ਦਾ ਆਸਰਾ ਬਣਾ ॥੨॥ |
| **ਕਾਮ ਕ੍ਰੋਧ ਲੋਭ ਮੋਹ ਤਜਾਰੀ ॥** | ਕਾਮ ਕ੍ਰੋਧ ਲੋਭ ਮੋਹ ਤੇ ਹੰਕਾਰ ਨੂੰ ਦੂਰ ਕਰ। |
| **ਦ੍ਰਿੜੁ ਨਾਮ ਦਾਨੁ ਇਸਨਾਨੁ ਸੁਚਾਰੀ ॥੩॥** | ਪ੍ਰਪੱਕਤਾ ਨਾਲ ਨਾਮੁ ਜਪਣਾ, ਵੰਡ ਛਕਣਾ, ਇਸ਼ਨਾਨ ਕਰਣਾ ਤੇ ਚੰਗੇ ਆਚਰਣ ਧਾਰਨ ਕਰ ॥੩॥ |
| **ਕਹੁ ਨਾਨਕ ਇਹੁ ਤਤੁ ਬੀਚਾਰੀ ॥** | ਗੁਰੂ ਜੀ ਇਹ ਅਸਲ ਸਿਧਾਂਤ ਰੂਪ ਗੱਲ ਦਾ ਵਿਚਾਰ ਆਖਦੇ ਹਨ ਕਿ- |
| **ਰਾਮ ਨਾਮ ਜਪਿ ਪਾਰਿ ਉਤਾਰੀ ॥੪॥੧੨॥੧੮॥** | ਰਮੇ ਹੋਏ ਰਾਮ ਪ੍ਰਭੂ ਦਾ ਨਾਮੁ ਸਿਮਰਣ ਕਰਕੇ ਹੀ ਸੰਸਾਰ ਸਮੁੰਦਰ ਤੋਂ ਪਾਰ ਨਿਸਤਾਰਾ ਹੁੰਦਾ ਹੈ ॥੪॥੧੨॥੧੮॥ |

***ਸਬਦੁ ਸੁਰਤਿ :*** ***"ਸਾਧਸੰਗਿ ਜਨਮ ਮਰਣ ਨਿਵਾਰੀ ॥"*** ਤੋਂ ਭਾਵ ਹੈ ਕਿ ਸਤਿਸੰਗਤ ਹੀ ਇਕ ਐਸਾ ਅਮੋਲਕ ਸਥਾਨ ਹੈ ਜਿਸ ਵਿਚ ਜਾਣ ਕਰਕੇ ਜਨਮ ਮਰਣ ਦੇ ਗੇੜ ਖ਼ਤਮ ਹੋ ਜਾਂਦੇ ਹਨ। ***"ਸੰਤਸੰਗਤਿ ਮਿਲਿ ਭਇਆ ਪ੍ਰਗਾਸ ॥ ਹਰਿ ਹਰਿ ਜਪਤ ਪੂਰਨ ਭਈ ਆਸ ॥"*** (ਪ੍ਰਭਾਤੀ ਮ: ੫, ਅੰ: ੧੩੪੧) ਸਤਿਸੰਗਤ ਹੀ ਅਗਿਆਨ ਦਾ ਨਾਸ ਕਰਕੇ ਗਿਆਨ ਬੁੱਧੀ ਦਾ ਪ੍ਰਕਾਸ਼ ਕਰ ਦਿੰਦੀ ਹੈ ਅਰ ਵਾਹਿਗੁਰੂ ਨਾਮੁ ਜਪ ਕੇ ਸਭ ਪ੍ਰਕਾਰ ਦੀਆਂ ਇੱਛਾਵਾਂ ਪੂਰਨ ਹੋ ਜਾਂਦੀਆਂ ਹਨ। ਇਸੇ ਕਰਕੇ ਗੁਰਮੁਖ ਇਹ ਪ੍ਰਾਰਥਨਾ ਕਰਦੇ ਹਨ ਕਿ ***"ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ ਕਰਾਈਐ ॥"*** (ਰਾਮਕਲੀ ਮ: ੪, ਅੰ: ੮੮੧-੮੨) ਹੇ ਸਤਿਗੁਰੂ ਨਾਨਕ! ਸਾਨੂੰ ਸਤਿਸੰਗਤ ਨਾਲ ਮਿਲਣ ਦਾ ਸੁਭਾਗ ਬਖ਼ਸ਼। ਸਤਿਸੰਗਤ ਵਿਚ ਹੀ ਕਾਂ ਦੀ ਥਾਂ ਹੰਸ ਬਣੀਦਾ ਹੈ, ਭਾਵ ਮੰਦੇ ਜੀਵ ਨੂੰ ਚੰਗੇ ਬਣਨ ਦਾ ਅਵਸਰ ਮਿਲਦਾ ਹੈ।

*In Gurmat, 'naam', 'daan', 'ishnaan', and 'suchaar'—simran, sharing, physical cleanliness and noble deeds—constitute the code of conduct to be observed steadfastly and reverentially. This gives us the insight to see "cosmic patterns of creative synergy" as "enrapturing descriptions of Divine Liturgy".*

## ਸੂਹੀ ਮਹਲਾ ੫ ॥

ਲੋਭਿ ਮੋਹਿ ਮਗਨ ਅਪਰਾਧੀ ॥ ਕਰਣਹਾਰ ਕੀ ਸੇਵ ਨ ਸਾਧੀ ॥੧॥ ਪਤਿਤ ਪਾਵਨ ਪ੍ਰਭ ਨਾਮ ਤੁਮਾਰੇ ॥ ਰਾਖਿ ਲੇਹੁ ਮੋਹਿ ਨਿਰਗੁਨੀਆਰੇ ॥੧॥ਰਹਾਉ॥ ਤੂੰ ਦਾਤਾ ਪ੍ਰਭ ਅੰਤਰਜਾਮੀ ॥ ਕਾਚੀ ਦੇਹ ਮਾਨੁਖ ਅਭਿਮਾਨੀ ॥੨॥ ਸੁਆਦ ਬਾਦ ਈਰਖ ਮਦ ਮਾਇਆ ॥ ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ ॥੩॥ ਦੁਖ ਭੰਜਨ ਜਗਜੀਵਨ ਹਰਿ ਰਾਇਆ ॥ ਸਗਲ ਤਿਆਗਿ ਨਾਨਕੁ ਸਰਣਾਇਆ ॥੪॥੧੩॥੧੯॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੦-੪੧*

*ਸ਼ਬਦਾਰਥ :* ਮਗਨ = ਮਸਤ। ਅਪਰਾਧੀ = ਗੁਨਾਹਗਾਰ, ਪਾਪੀ। ਸਾਧੀ = ਕੀਤੀ। ਪਤਿਤ ਪਾਵਨ = ਪਾਪੀਆਂ ਨੂੰ ਪਵਿਤ੍ਰ ਕਰਣਹਾਰ। ਨਿਰਗੁਨੀਆਰੇ = ਅਉਗੁਣਹਾਰ। ਕਾਚੀ ਦੇਹ = ਕੱਚੀ ਮਿੱਟੀ ਦੀ ਬਣੀ ਹੋਈ ਦੇਹ, ਸਰੀਰ। ਬਾਦ = ਝਗੜਾਲੂ। ਈਰਖ = ਖ਼ਾਰ ਬਾਜ਼ੀ। ਮਦ = ਮਸਤੀ। ਸਰਣਾਇਆ = ਸ਼ਰਣ ਵਿਚ ਆ ਗਿਆ।

*ਸਾਰ ਭਾਵ :* ਇਹ ਸਰੀਰ ਕੱਚੀ ਮਿੱਟੀ ਦੇ ਭਾਂਡੇ ਵਰਗਾ ਹੈ।

| ਮੂਲ | ਅਰਥ |
|---|---|
| ਲੋਭਿ ਮੋਹਿ ਮਗਨ ਅਪਰਾਧੀ ॥ | ਹੇ ਪ੍ਰਭੂ ! ਅਸੀਂ ਪਾਪੀ ਲੋਕ, ਲੋਭ ਤੇ ਮੋਹ ਵਿਚ ਮਗਨ ਮਸਤ ਹਾਂ। |
| ਕਰਣਹਾਰ ਕੀ ਸੇਵ ਨ ਸਾਧੀ ॥੧॥ | ਹੇ ਕਰਣਹਾਰ ! ਤੇਰੀ ਕੋਈ ਸੇਵਾ ਸਾਧਨਾ ਭੀ ਨਹੀਂ ਕੀਤੀ ॥੧॥ |
| ਪਤਿਤ ਪਾਵਨ ਪ੍ਰਭ ਨਾਮ ਤੁਮਾਰੇ ॥ | ਹੇ ਪ੍ਰਭੂ ! ਤੇਰਾ ਨਾਮੁ ਪਾਪੀਆਂ ਨੂੰ ਪਵਿੱਤ੍ਰ ਕਰਣਹਾਰ ਹੈ। |
| ਰਾਖਿ ਲੇਹੁ ਮੋਹਿ ਨਿਰਗੁਨੀਆਰੇ ॥੧॥ਰਹਾਉ॥ | ਹੇ ਪ੍ਰਮਾਤਮਾ ! ਮੈਨੂੰ ਅਉਗਣਹਾਰੇ ਨੂੰ ਸ਼ਰਣ ਵਿਚ ਰੱਖ ਲੈ ॥੧॥ ਰਹਾਉ॥ |
| ਤੂੰ ਦਾਤਾ ਪ੍ਰਭ ਅੰਤਰਜਾਮੀ ॥ | ਹੇ ਅੰਦਰ ਦੀ ਜਾਨਣ ਵਾਲੇ ਦਾਤਾਰ ਪ੍ਰਭੂ ! |

| | |
|---|---|
| **ਕਾਚੀ ਦੇਹ ਮਾਨੁਖ ਅਭਿਮਾਨੀ ॥੨॥** | ਇਹ ਮਨੁੱਖ ਤਾਂ ਕੱਚੀ ਦੇਹ ਉਤੇ ਬੜਾ ਹੰਕਾਰੀ ਹੋ ਚੁੱਕਾ ਹੈ ॥੨॥ |
| **ਸੁਆਦ ਬਾਦ ਈਰਖ ਮਦ ਮਾਇਆ ॥** | ਰਸਾਂ ਕਸ਼ਾਂ ਦੇ ਅਨੰਦ, ਦੂਸਰੇ ਨਾਲ ਖ਼ਾਰਬਾਜ਼ੀ ਤੇ ਮਾਇਆ ਦੀ ਮਸਤੀ ਵਿਚ ਮਗਨ ਹੈ। |
| **ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ ॥੩॥** | ਇਨ੍ਹਾਂ ਦੇ ਨਾਲ ਲੱਗ ਕੇ ਰਤਨ ਰੂਪ ਅਮੋਲਕ ਮਨੁੱਖਾ ਜਨਮ ਗਵਾ ਦਿੱਤਾ ਹੈ ॥੩॥ |
| **ਦੁਖ ਭੰਜਨ ਜਗਜੀਵਨ ਹਰਿ ਰਾਇਆ ॥** | ਹੇ ਦੁੱਖਾਂ ਦੇ ਨਾਸ ਕਰਣ ਵਾਲੇ ! ਜਗਤ ਦੇ ਜੀਵਨ ਰੂਪ ਪਾਤਿਸ਼ਾਹ ਪ੍ਰਭੂ ਜੀ ! |
| **ਸਗਲ ਤਿਆਗਿ ਨਾਨਕੁ ਸਰਣਾਇਆ ॥੪॥੧੩॥੧੯॥** | ਮੈਂ ਤਾਂ ਸਭ ਨੂੰ ਛੱਡ ਕੇ ਤੇਰੀ ਹੀ ਸ਼ਰਣ ਵਿਚ ਹਾਜ਼ਰ ਹੋ ਗਿਆ ਹਾਂ ॥੪॥੧੩॥੧੯॥ |

***ਸਬਦੁ ਸੁਰਤਿ : "ਕਾਚੀ ਦੇਹ ਮਾਨੁਖ ਅਭਿਮਾਨੀ ॥"*** ਭਾਵ ਇਹ ਮਨੁੱਖਾ ਦੇਹੀ ਤਾਂ ਕੱਚੇ ਭਾਂਡੇ ਵਰਗੀ ਹੈ ਜੋ ਝਟਪਟ ਖੁਰ ਜਾਣੀ ਹੈ ਪਰ ਇਹ ਅਭਿਮਾਨੀ ਮੂਰਖ ਇਸ ਨੂੰ ਪੱਕੀ ਭਾਵ ਥਿਰ ਰਹਿਣ ਵਾਲੀ ਸਮਝ ਕੇ ਈਰਖਾ ਦ੍ਵੈਸ਼ ਤੇ ਰਸਾਂ ਕਸ਼ਾਂ ਵਿਚ ਮਸਤ ਹੋ ਰਿਹਾ ਹੈ। ਇਹ ਨਹੀਂ ਜਾਣਦਾ ਕਿ ***"ਕਾਚ ਕੋਠਰੀ ਮਾਹਿ ਤੂੰ ਬਸਤਾ ਸੰਗਿ ਸਗਲ ਬਿਖੈ ਕੀ ਬਿਆਧੇ ॥"*** (ਆਸਾ ਮ: ੫, ਅੰ: ੪੦੨) ਕੱਚੀ ਕੋਠੜੀ ਵਿਚ ਵੱਸ ਰਿਹਾ ਹਾਂ ਅਰ ਨਾਲ ਵਿਸ਼ੇ ਵਿਕਾਰਾਂ ਦੀ ਬਿਆਧੀ ਲੱਗੀ ਹੋਈ ਹੈ।

***There is so much that serves us in life, even though, we are short lived ourselves like a pot of clay. However, not realizing this, we live ever so arrogantly, whereas, in fact, we should take every breath in gratitude for the many benedictions we have received.***

## ਸੂਹੀ ਮਹਲਾ ੫ ॥

ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ ॥ ਨਿਕਟਿ ਵਸਤੁ ਕਉ ਜਾਣੈ ਦੂਰੇ ਪਾਪੀ ਪਾਪ ਕਮਾਹੀ ॥੧॥ ਸੋ ਕਿਛੁ ਕਰਿ ਜਿਤੁ ਛੁਟਹਿ ਪਰਾਨੀ ॥ ਹਰਿ ਹਰਿ ਨਾਮੁ ਜਪਿ ਅੰਮ੍ਰਿਤ ਬਾਨੀ ॥੧॥ ਰਹਾਉ ॥ ਘੋਰ ਮਹਲ ਸਦਾ ਰੰਗਿ ਰਾਤਾ ॥ ਸੰਗਿ ਤੁਮ੍ਾਰੈ ਕਛੂ ਨ ਜਾਤਾ ॥੨॥ ਰਖਹਿ ਪੋਚਾਰਿ ਮਾਟੀ ਕਾ ਭਾਂਡਾ ॥ ਅਤਿ ਕੁਚੀਲ ਮਿਲੈ ਜਮ ਡਾਂਡਾ ॥੩॥ ਕਾਮ ਕ੍ਰੋਧਿ ਲੋਭਿ ਮੋਹਿ ਬਾਧਾ ॥ ਮਹਾ ਗਰਤ ਮਹਿ ਨਿਘਰਤ ਜਾਤਾ ॥੪॥ ਨਾਨਕ ਕੀ ਅਰਦਾਸਿ ਸੁਣੀਜੈ ॥ ਡੂਬਤ ਪਾਹਨ ਪ੍ਰਭ ਮੇਰੇ ਲੀਜੈ ॥੫॥੧੪॥੨੦॥ *ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੧*

*ਸ਼ਬਦਾਰਥ :* ਪੇਖਤ = ਦੇਖਦਾ। ਚਾਖਤ = ਚੱਖਦਾ। ਕਹੀਅਤ = ਆਖਦਾ। ਸੁਨੀਅਤ = ਸੁਣਦਿਆਂ। ਨਿਕਟਿ = ਨੇੜੇ। ਛੁਟਹਿ = ਛੁਟਕਾਰਾ। ਘੋਰ = ਗੂਹੜਾ, ਬਹੁਤ। ਮਹਲ = ਇਸਤ੍ਰੀ। ਪੋਚਾਰਿ = ਲਿੰਬ ਪੋਚ ਕੇ, ਪਿਆਰ ਨਾਲ। ਕੁਚੀਲ = ਮੈਲਾ ਕੁਚੈਲਾ। ਜਮ ਡਾਂਡਾ = ਜਮਾਂ ਦਾ ਡੰਡ। ਬਾਧਾ = ਬੱਧਾ ਹੋਇਆ। ਮਹਾ ਗਰਤ = ਮਹਾਨ ਡੂੰਘੀ ਗਰਕੀ। ਨਿਘਰਤ = ਧਸਦਾ, ਥੱਲੇ ਥੱਲੇ। ਪਾਹਨ = ਪੱਥਰ।

*ਸਾਰ ਭਾਵ :* ਸ੍ਵਾਸ ਸ੍ਵਾਸ ਸਿਮਰਣ ਕਰ।

| ਮੂਲ | ਅਰਥ |
|---|---|
| ਪੇਖਤ ਚਾਖਤ ਕਹੀਅਤ ਅੰਧਾ ਸੁਨੀਅਤ ਸੁਨੀਐ ਨਾਹੀ ॥ | ਐ ਅੰਨ੍ਹੇ ਮੂਰਖ ਜੀਵ ! ਤੂੰ ਰੂਪ ਸਰੂਪ ਦੇਖਦਾ ਹੈਂ, ਰਸ ਕਸ਼ ਚੱਖਦਾ ਹੈਂ, ਝੂਠੇ ਬਚਨ ਬੋਲਦਾ ਹੈਂ, ਗੀਤ ਸੁਣਦਾ ਹੈਂ ਪਰ ਸ਼ਬਦ ਕੀਰਤਨ ਨਹੀਂ ਸੁਣਦਾ। |
| ਨਿਕਟਿ ਵਸਤੁ ਕਉ ਜਾਣੈ ਦੂਰੇ ਪਾਪੀ ਪਾਪ ਕਮਾਹੀ ॥੧॥ | ਜਿਹੜਾ ਪ੍ਰਮਾਤਮਾ ਸਰੂਪ ਤੇਰੇ ਬਹੁਤ ਨੇੜੇ ਵੱਸ ਰਿਹਾ ਹੈ ਓਸ ਨੂੰ ਦੂਰ ਜਾਣਕੇ ਪਾਪ ਕਰਮਾਂ ਨੂੰ ਕਰਕੇ ਪਾਪੀ ਹੋ ਰਿਹਾ ਹੈਂ ॥੧॥ |
| ਸੋ ਕਿਛੁ ਕਰਿ ਜਿਤੁ ਛੁਟਹਿ ਪਰਾਨੀ ॥ | ਹੇ ਜੀਵ! ਉਹ ਸ਼ੁਭ ਕਰਮ ਕਰ ਜਿਨ੍ਹਾਂ ਕਰਕੇ ਤੇਰਾ ਜਨਮ ਮਰਣ ਤੋਂ ਛੁਟਕਾਰਾ ਹੋਵੇ। |
| ਹਰਿ ਹਰਿ ਨਾਮੁ ਜਪਿ ਅੰਮ੍ਰਿਤ ਬਾਨੀ ॥੧॥ ਰਹਾਉ ॥ | ਹਰੀ ਪ੍ਰਭੂ ਦਾ ਨਾਮੁ ਸਿਮਰਣ ਰੂਪ, ਜੋ ਜਨਮ ਮਰਣ ਤੋਂ ਰਹਿਤ ਕਰਣ ਵਾਲੀ ਬਾਣੀ ਹੈ, ਓਸ ਦਾ ਜਾਪ ਕਰ ॥੧॥ਰਹਾਉ॥ |

| | |
|---|---|
| **ਘੋਰ ਮਹਲ ਸਦਾ ਰੰਗਿ ਰਾਤਾ ॥** | ਇਸਤ੍ਰੀ ਦੇ ਗੂੜ੍ਹੇ ਪ੍ਰੇਮ ਰੰਗ ਵਿਚ ਸਦਾ ਰਚਿਆ ਰਹਿੰਦਾ ਹੈਂ। |
| **ਸੰਗਿ ਤੁਮ੍ਾਰੈ ਕਛੂ ਨ ਜਾਤਾ ॥੨॥** | ਪਰ ਇਹ ਕੁਝ ਭੀ ਤੇਰੇ ਨਾਲ ਨਹੀਂ ਜਾਣਾ ॥੨॥ |
| **ਰਖਹਿ ਪੋਚਾਰਿ ਮਾਟੀ ਕਾ ਭਾਂਡਾ ॥** | ਜਿਸ ਮਿੱਟੀ ਦੇ ਭਾਂਡੇ ਸਰੀਰ ਨੂੰ ਲਿੰਬ ਪੋਚ ਕੇ ਰੱਖਦਾ ਹੈਂ ਭਾਵ ਸੁਵਾਰ ਸੁਵਾਰ ਕੇ ਰੱਖ ਰਿਹਾ ਹੈਂ। |
| **ਅਤਿ ਕੁਚੀਲ ਮਿਲੈ ਜਮ ਡਾਂਡਾ ॥੩॥** | ਇਹ ਤਾਂ ਮਹਾਨ ਮੈਲਾ ਹੋ ਚੁੱਕਾ ਹੈ ਭਾਵ ਵਿਸ਼ੇ ਵਿਕਾਰਾਂ ਕਰਕੇ ਕੁਚੀਲ ਹੋ ਗਿਆ ਹੈ ਜਿਸ ਕਰਕੇ ਇਸ ਨੂੰ ਜਮਾਂ ਦੀ ਤਾੜਨਾ ਹੋਵੇਗੀ ॥੩॥ |
| **ਕਾਮ ਕ੍ਰੋਧਿ ਲੋਭਿ ਮੋਹਿ ਬਾਧਾ ॥** | ਕਾਮ, ਕ੍ਰੋਧ, ਲੋਭ, ਮੋਹ ਵਿਚ ਬੰਨ੍ਹਿਆ ਹੋਇਆ ਹੈਂ। |
| **ਮਹਾ ਗਰਤ ਮਹਿ ਨਿਘਰਤ ਜਾਤਾ ॥੪॥** | ਇਸ ਕਰਕੇ ਮਹਾਨ ਡੂੰਘੀ ਗਰਕੀ ਵਿਚ ਨਿੱਘਰਦਾ ਭਾਵ ਥੱਲੇ ਥੱਲੇ ਜਾ ਰਿਹਾ ਹੈਂ ॥੪॥ |
| **ਨਾਨਕ ਕੀ ਅਰਦਾਸਿ ਸੁਣੀਜੈ ॥** | ਹੇ ਪ੍ਰਮਾਤਮਾ! ਮੇਰੀ ਇਹ ਪ੍ਰਾਰਥਨਾ ਸੁਣ ਲਓ। |
| **ਡੂਬਤ ਪਾਹਨ ਪ੍ਰਭ ਮੇਰੇ ਲੀਜੈ ॥੫॥੧੪॥੨੦॥** | ਹੇ ਪ੍ਰਭੂ! ਮੈਂ ਪਾਪੀ ਪੱਥਰ ਨੂੰ ਸੰਸਾਰ ਸਾਗਰ ਵਿਚ ਡੁੱਬਣ ਤੋਂ ਬਚਾ ਲਓ ॥੫॥੧੪॥੨੦॥ |

*ਸਬਦੁ ਸੁਰਤਿ :* ***"ਰਖਹਿ ਪੋਚਾਰਿ ਮਾਟੀ ਕਾ ਭਾਂਡਾ ॥"*** ਅਰਥਾਤ ਇਹ ਅਗਿਆਨੀ ਮਾਨਸ ਪੰਜ ਤੱਤੀ ਸਰੀਰ, ਜੋ ਕੱਚੀ ਮਿੱਟੀ ਵਰਗਾ ਹੈ, ਇਸ ਨੂੰ ਬੜਾ ਬਣਾਅ ਸਵਾਰ ਕੇ ਰੱਖਦਾ ਹੈਂ। ਇਹ ਨਹੀਂ ਸਮਝਦਾ ਕਿ ਇਹ ਤਾਂ ਤੁਰਤ ਫੁਰਤ ਨਾਸ ਹੋ ਜਾਣ ਵਾਲਾ ਹੈ, ਇਸ ਦੀ ਕੋਈ ਮਿਆਦ ਨਹੀਂ। ***"ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥"*** (ਧਨਾਸਰੀ ਮ: ੧, ਅੰ: ੬੬੦) ਇਕ ਸੁਆਸ ਦਾ ਭੀ ਭਰੋਸਾ ਨਹੀਂ ਕਿ ਆਵੇ ਜਾਂ ਨਾ ਆਵੇ। ਇਸ ਲਈ ਇਸ ਨੂੰ ਵਿਸ਼ੇ ਵਿਕਾਰਾਂ ਵਿਚ ਪ੍ਰਵਿਰਤ ਕਰਨ ਦੀ ਬਜਾਏ ***"ਮਾਨਸ ਜਨਮੁ ਦੀਓ ਜਿਹ ਠਾਕੁਰਿ ਸੋ ਤੈ ਕਿਉ ਬਿਸਰਾਇਓ ॥"*** (ਰਾਮਕਲੀ ਮ: ੯, ਅੰ: ੯੦੨) ਜਿਸ ਸਿਰਜਣਹਾਰ ਨੇ ਇਹ ਮਾਨੁੱਖਾ ਜਨਮ ਦਿੱਤਾ ਹੈ ਤੂੰ ਓਸ ਨੂੰ ਕਿਉਂ ਵਿਸਾਰ ਛੌਡਿਆ ਹੈ? ਓਸ ਵਾਹਿਗੁਰੂ ਦਾ ਸੁਆਸ ਸੁਆਸ ਸਿਮਰਣ ਕਰਕੇ ਲੋਕ ਪ੍ਰਲੋਕ ਸੁਧਾਰ।

***We continue to act dumb despite having faculties to register Truth. Penitence and prayer i.e., seeking refuge in Gurbani, save us.***

## ਸੂਹੀ ਮਹਲਾ ੫ ॥

**ਜੀਵਤ ਮਰੈ ਬੁਝੈ ਪ੍ਰਭੁ ਸੋਇ ॥ ਤਿਸੁ ਜਨ ਕਰਮਿ ਪਰਾਪਤਿ ਹੋਇ ॥੧॥ ਸੁਣਿ ਸਾਜਨ ਇਉ ਦੁਤਰੁ ਤਰੀਐ ॥ ਮਿਲਿ ਸਾਧੂ ਹਰਿ ਨਾਮੁ ਉਚਰੀਐ ॥੧॥ ਰਹਾਉ ॥ ਏਕ ਬਿਨਾ ਦੂਜਾ ਨਹੀ ਜਾਨੈ ॥ ਘਟ ਘਟ ਅੰਤਰਿ ਪਾਰਬ੍ਰਹਮੁ ਪਛਾਨੈ ॥੨॥ ਜੋ ਕਿਛੁ ਕਰੈ ਸੋਈ ਭਲ ਮਾਨੈ ॥ ਆਦਿ ਅੰਤ ਕੀ ਕੀਮਤਿ ਜਾਨੈ ॥੩॥ ਕਹੁ ਨਾਨਕ ਤਿਸੁ ਜਨ ਬਲਿਹਾਰੀ ॥ ਜਾ ਕੈ ਹਿਰਦੈ ਵਸਹਿ ਮੁਰਾਰੀ ॥੪॥੧੫॥੨੧॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੧*

*ਸ਼ਬਦਾਰਥ:* ਜੀਵਤ ਮਰੈ = ਜਿਉਂਦਿਆਂ ਹੀ ਮਰ ਰਹੇ, ਭਾਵ ਹਉਮੈ ਹੰਕਾਰ ਤਿਆਗ ਦੇਵੇ। ਬੁਝੈ = ਜਾਣਦਾ ਹੈ। ਕਰਮਿ = ਕਿਰਪਾ ਦਾ ਪਾਤਰ। ਦੁਤਰੁ = ਕਠਨ, ਅ-ਤਰ। ਭਲ = ਮਿੱਠਾ ਕਰਕੇ, ਚੰਗਾ ਜਾਣ ਕੇ। ਆਦਿ ਅੰਤ = ਜਿਸ ਦਾ ਨਾ ਆਰੰਭ ਤੇ ਨਾ ਅੰਤ ਜਾਣਿਆ ਜਾਵੇ, ਵਾਹਿਗੁਰੂ। ਕੀਮਤਿ = ਵਡੱਪਣ। ਮੁਰਾਰੀ = ਅਗਿਆਨ ਵਿਨਾਸ਼ਕ, ਵਾਹਿਗੁਰੂ।

*ਸਾਰ ਭਾਵ:* ਇਕੋ ਵਾਹਿਗੁਰੂ ਪਰ ਨਿਸ਼ਚਾ ਰੱਖੋ।

| ਮੂਲ | ਅਰਥ |
|---|---|
| **ਜੀਵਤ ਮਰੈ ਬੁਝੈ ਪ੍ਰਭੁ ਸੋਇ ॥** | ਜੋ ਪੁਰਸ਼ ਜੀਵਤ ਭਾਵ ਤੋਂ ਮਰਦਾ ਹੈ ਅਰਥਾਤ ਹਉਮੈ ਤੋਂ ਪਰੇ ਹੁੰਦਾ ਹੈ, ਉਹੀਓ ਹੀ ਅਕਾਲ ਪੁਰਖੁ ਨੂੰ ਸਮਝ ਸਕਦਾ ਹੈ। |
| **ਤਿਸੁ ਜਨ ਕਰਮਿ ਪਰਾਪਤਿ ਹੋਇ ॥੧॥** | ਉਹੀਓ ਹੀ ਵਾਹਿਗੁਰੂ ਦੀ ਕਿਰਪਾ ਦਾ ਪਾਤਰ ਬਣਦਾ ਹੈ ਭਾਵ ਉਸੇ ਨੂੰ ਹੀ ਪ੍ਰਾਪਤੀ ਹੁੰਦੀ ਹੈ॥੧॥ |
| **ਸੁਣਿ ਸਾਜਨ ਇਉ ਦੁਤਰੁ ਤਰੀਐ ॥** | ਹੇ ਮਿੱਤਰ! ਧਿਆਨ ਦੇ ਕੇ ਸੁਣ। ਇਸ ਪ੍ਰਕਾਰ ਭਿਆਨਕ ਸੰਸਾਰ ਸਮੁੰਦਰ ਤੋਂ ਪਾਰ ਹੋਈਦਾ ਹੈ। |
| **ਮਿਲਿ ਸਾਧੂ ਹਰਿ ਨਾਮੁ ਉਚਰੀਐ ॥੧॥ ਰਹਾਉ ॥** | ਸੰਤਾ ਦੀ ਸੰਗਤ ਕਰਕੇ ਵਾਹਿਗੁਰੂ ਦੇ ਨਾਮੁ ਦਾ ਜਾਪ ਕਰ॥੧॥ ਰਹਾਉ॥ |

| | |
|---|---|
| **ਏਕ ਬਿਨਾ ਦੂਜਾ ਨਹੀ ਜਾਨੈ ॥** | ਇਕ ਵਾਹਿਗੁਰੂ ਤੋਂ ਬਿਨਾ ਹੋਰ ਕਿਸੇ ਨੂੰ ਓਸ ਵਰਗਾ ਨਾ ਜਾਣੇ। |
| **ਘਟ ਘਟ ਅੰਤਰਿ ਪਾਰਬ੍ਰਹਮੁ ਪਛਾਨੈ ॥੨॥** | ਹਰੇਕ ਵਿਚ ਓਸ ਪਾਰਬ੍ਰਹਮ ਵਾਹਿਗੁਰੂ ਨੂੰ ਹੀ ਵਿਆਪਕ ਸਮਝੇ ॥੨॥ |
| **ਜੋ ਕਿਛੁ ਕਰੈ ਸੋਈ ਭਲ ਮਾਨੈ ॥** | ਜੋ ਕਰਤਾਰ ਕਰੇ ਉਸ ਨੂੰ ਮਿੱਠਾ ਕਰਕੇ ਮੰਨੇ। |
| **ਆਦਿ ਅੰਤ ਕੀ ਕੀਮਤਿ ਜਾਨੈ ॥੩॥** | ਉਹੋ ਹੀ ਆਦਿ ਅੰਤ ਰਹਿਤ ਅਕਾਲ ਪੁਰਖੁ ਦੇ ਵੱਡਪਣ ਨੂੰ ਜਾਣ ਸਕਦਾ ਹੈ ॥੩॥ |
| **ਕਹੁ ਨਾਨਕ ਤਿਸੁ ਜਨ ਬਲਿਹਾਰੀ ॥** | ਗੁਰੂ ਜੀ ਦਾ ਫ਼ੁਰਮਾਨ ਹੈ, ਮੈਂ ਉਸ ਪੁਰਸ਼ ਤੋਂ ਸਦਕੇ ਵਾਰੀਆਂ ਜਾਂਦਾ ਹਾਂ। |
| **ਜਾ ਕੈ ਹਿਰਦੈ ਵਸਹਿ ਮੁਰਾਰੀ ॥੪॥੧੫॥੨੧॥** | ਜਿਸ ਦੇ ਹਿਰਦੇ ਵਿਚ ਅਗਿਆਨ ਵਿਨਾਸ਼ਕ ਵਾਹਿਗੁਰੂ ਦਾ ਵਾਸਾ ਹੈ, ਭਾਵ ਨਾਮੁ ਸਿਮਰਣ ਹੋ ਰਿਹਾ ਹੈ ॥੪॥੧੫॥੨੧॥ |

***ਸਬਦੁ ਸੁਰਤਿ : "ਏਕ ਬਿਨਾ ਦੂਜਾ ਨਹੀ ਜਾਨੈ ॥"*** ਅਰਥਾਤ ਜੋ ਪੁਰਸ਼ ***"ਏਕਾ ਖੋਜੈ ਏਕ ਪ੍ਰੀਤਿ ॥ ਦਰਸਨ ਪਰਸਨ ਹੀਤ ਚੀਤਿ ॥ ਹਰਿ ਰੰਗ ਰੰਗਾ ਸਹਜਿ ਮਾਣੁ ॥ ਨਾਨਕ ਦਾਸ ਤਿਸੁ ਜਨ ਕੁਰਬਾਣੁ ॥"*** (ਬਸੰਤੁ ਮ: ੫, ਅੰ: ੧੧੯੦) ਇਕ ਵਾਹਿਗੁਰੂ ਨੂੰ ਖੋਜਦਾ ਹੈ, ਇਕੋ ਅਕਾਲ ਪੁਰਖੁ ਨਾਲ ਪ੍ਰੀਤਿ ਕਰਦਾ ਹੈ, ਇਕੋ ਦੇ ਦਰਸ਼ਨ ਕਰਦਾ ਹੈ ਤੇ ਇਕੋ ਦੇ ਚਰਨ ਪਰਸਦਾ ਹੈ, ਇਕੋ ਦੇ ਪ੍ਰੇਮ ਰੰਗ ਵਿਚ ਰੰਗਿਆ ਹੋਇਆ ਹੈ, ਓਸ ਦੇ ਹੁਕਮ ਨੂੰ ਸਹਿਜ ਭਾਵ ਨਾਲ ਅਰਥਾਤ ਪ੍ਰਸੰਨਤਾ ਸਹਿਤ ਮੰਨਦਾ ਹੈ, ਗੁਰੂ ਜੀ ਐਸੇ ਮਹਾਨ ਪੁਰਸ਼ ਤੋਂ ਬਲਿਹਾਰੇ ਜਾਂਦੇ ਹਨ।

> ***Shifting one's gaze belies one's faith. One and only one can be one's source of solace. One's own commitment, profound and authentic, does not make one a fanatic. Gurbani enjoins upon us unremitting devotion to Waheguru to seek union with Akaal Purakh.***

## ਸੂਹੀ ਮਹਲਾ ੫ ॥

ਗੁਰੁ ਪਰਮੇਸਰੁ ਕਰਣੈਹਾਰੁ ॥ ਸਗਲ ਸ੍ਰਿਸਟਿ ਕਉ ਦੇ ਆਧਾਰੁ ॥੧॥ ਗੁਰ ਕੇ ਚਰਣ ਕਮਲ ਮਨ ਧਿਆਇ ॥ ਦੂਖੁ ਦਰਦੁ ਇਸੁ ਤਨ ਤੇ ਜਾਇ ॥੧॥ ਰਹਾਉ ॥ ਭਵਜਲਿ ਡੂਬਤ ਸਤਿਗੁਰੁ ਕਾਢੈ ॥ ਜਨਮ ਜਨਮ ਕਾ ਟੂਟਾ ਗਾਢੈ ॥੨॥ ਗੁਰ ਕੀ ਸੇਵਾ ਕਰਹੁ ਦਿਨੁ ਰਾਤਿ ॥ ਸੂਖ ਸਹਜ ਮਨਿ ਆਵੈ ਸਾਂਤਿ ॥੩॥ ਸਤਿਗੁਰ ਕੀ ਰੇਣੁ ਵਡਭਾਗੀ ਪਾਵੈ ॥ ਨਾਨਕ ਗੁਰ ਕਉ ਸਦ ਬਲਿ ਜਾਵੈ ॥੪॥੧੬॥੨੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੧*

*ਸ਼ਬਦਾਰਥ :* ਆਧਾਰੁ = ਆਸਰਾ। ਟੂਟਾ = ਟੁੱਟਾ ਹੋਇਆ, ਵਾਹਿਗੁਰੂ ਤੋਂ ਵਿਛੁੜਿਆ ਹੋਇਆ। ਗਾਢੈ = ਗੰਢ ਦਿੰਦਾ, ਮੇਲ ਦਿੰਦਾ। ਰੇਣੁ = ਚਰਨ ਧੂੜੀ, ਸ਼ਰਨ। ਬਲਿ = ਬਲਿਹਾਰ।

*ਸਾਰ ਭਾਵ :* ਗੁਰੂ ਤੇ ਪ੍ਰਮੇਸ਼ਰ ਵਿਚ ਕੋਈ ਭਿੰਨ ਭੇਦ ਨਹੀਂ।

| ਮੂਲ | ਅਰਥ |
|---|---|
| ਗੁਰੁ ਪਰਮੇਸਰੁ ਕਰਣੈਹਾਰੁ ॥ | ਹੇ ਸੱਜਣ! ਗੁਰੂ ਹੀ ਓਸ ਕਰਣਹਾਰ ਕਰਤਾਰ ਦਾ ਸਰੂਪ ਹਨ। |
| ਸਗਲ ਸ੍ਰਿਸਟਿ ਕਉ ਦੇ ਆਧਾਰੁ ॥੧॥ | ਜਿਹੜਾ ਸਾਰੀ ਸ੍ਰਿਸ਼ਟੀ ਨੂੰ ਹਰ ਪ੍ਰਕਾਰ ਦਾ ਆਸਰਾ ਦਿੰਦਾ ਹੈ ॥੧॥ |
| ਗੁਰ ਕੇ ਚਰਣ ਕਮਲ ਮਨ ਧਿਆਇ ॥ | ਗੁਰਾਂ ਦੇ ਚਰਨ ਕਮਲਾਂ ਦਾ ਹੀ ਮਨ ਵਿਚ ਧਿਆਨ ਧਰ। |
| ਦੂਖੁ ਦਰਦੁ ਇਸੁ ਤਨ ਤੇ ਜਾਇ ॥੧॥ ਰਹਾਉ ॥ | ਇਸ ਸਰੀਰ ਦੇ ਸਾਰੇ ਦੁੱਖ ਦਲਿੱਦਰ ਨਾਸ ਹੋ ਜਾਣਗੇ ॥੧॥ਰਹਾਉ॥ |
| ਭਵਜਲਿ ਡੂਬਤ ਸਤਿਗੁਰੁ ਕਾਢੈ ॥ | ਸੱਚੇ ਗੁਰੂ ਹੀ ਸੰਸਾਰ ਸਮੁੰਦਰ ਵਿਚੋਂ ਡੁੱਬਦਿਆਂ ਨੂੰ ਕੱਢ ਲੈਂਦੇ ਹਨ। |
| ਜਨਮ ਜਨਮ ਕਾ ਟੂਟਾ ਗਾਢੈ ॥੨॥ | ਜਨਮਾਂ ਜਨਮਾਂਤਰਾਂ ਤੋਂ ਕਰਤਾਰ ਨਾਲੋਂ ਟੁੱਟੇ ਹੋਇਆਂ ਨੂੰ ਮੁੜ ਕੇ ਗੰਢ ਦਿੰਦੇ ਹਨ ॥੨॥ |

| | |
|---|---|
| **ਗੁਰ ਕੀ ਸੇਵਾ ਕਰਹੁ ਦਿਨੁ ਰਾਤਿ ॥** | ਗੁਰਾਂ ਦੀ ਸੇਵਾ ਭਾਵ ਹਰ ਹੁਕਮ ਦੀ ਪਾਲਣਾ ਹਰ ਸਮੇਂ ਕਰਦੇ ਰਹੋ। |
| **ਸੂਖ ਸਹਜ ਮਨਿ ਆਵੈ ਸਾਂਤਿ ॥੩॥** | ਇਸ ਤਰ੍ਹਾਂ ਸਹਿਜ ਸੁਖ ਅਰ ਮਨ ਨੂੰ ਪਰਮ ਸ਼ਾਂਤੀ ਸੰਤੋਖ ਆਵੇਗਾ ॥੩॥ |
| **ਸਤਿਗੁਰ ਕੀ ਰੇਣੁ ਵਡਭਾਗੀ ਪਾਵੈ ॥** | ਸੱਚੇ ਗੁਰਾਂ ਦੀ ਚਰਨ ਧੂੜੀ ਵੱਡੇ ਭਾਗਾਂ ਵਾਲਿਆਂ ਨੂੰ ਹੀ ਪ੍ਰਾਪਤ ਹੁੰਦੀ ਹੈ। |
| **ਨਾਨਕ ਗੁਰ ਕਉ ਸਦ ਬਲਿ ਜਾਵੈ ॥੪॥੧੬॥੨੨॥** | ਮੈਂ ਤਾਂ ਉਸ ਸਤਿਗੁਰੂ ਤੋਂ ਸਦ ਸਦੀਵ ਬਲਿਹਾਰੇ ਜਾਂਦਾ ਹਾਂ ॥੪॥੧੬॥੨੨॥ |

*ਸਬਦੁ ਸੁਰਤਿ :* ***"ਗੁਰੁ ਪਰਮੇਸਰੁ ਕਰਣੈਹਾਰੁ ॥"*** ਅਰਥਾਤ ਸਤਿਗੁਰੂ ਤੇ ਕਰਣਹਾਰ ਪ੍ਰਮੇਸ਼ਰ ਇਕੋ ਰੂਪ ਹਨ। ***"ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ ॥ ਕਹੁ ਨਾਨਕ ਪ੍ਰਭਿ ਇਹੈ ਜਨਾਈ ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥"*** (ਗੋਂਡ ਮ: ੫, ਅੰ: ੮੬੪) ਗੁਰੂ ਅਰ ਪ੍ਰਮੇਸ਼ਰ ਵਿਚ ਕੋਈ ਭਿੰਨ ਭੇਦ ਨਹੀਂ। ਵਾਹਿਗੁਰੂ ਦੇ ਭੇਤ ਨੂੰ ਦੱਸਣ ਵਾਲਾ ਸਤਿਗੁਰੂ ਹੀ ਹੈ। ਇਸ ਤੋਂ ਬਿਨਾ ਹੋਰ ਕੋਈ ਮੁਕਤੀ ਦਾਤਾ ਨਹੀਂ। ਇਸ ਲਈ ਹੇ ਮੇਰੇ ਮਨ! ***"ਗੁਰੁ ਗੁਰੁ ਗੁਰੁ ਕਰਿ ਮਨ ਮੋਰ ॥ ਗੁਰੂ ਬਿਨਾ ਮੈ ਨਾਹੀ ਹੋਰ ॥ ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥ ਜਾ ਕੀ ਕੋਇ ਨ ਮੇਟੈ ਦਾਤਿ ॥"*** (ਅੰ: ੮੬੪) ਗੁਰੂ ਦੀ ਅਰਾਧਨਾ ਕਰ। ਗੁਰੂ ਦੀ ਬਖ਼ਸ਼ੀ ਹੋਈ ਮੁਕਤੀ ਦੀ ਦਾਤ ਹੋਰ ਕੋਈ ਮਿਟਾਉਣ ਵਾਲਾ ਨਹੀਂ।

*Reverence for Sri Guru Granth Sahib is an expression of our deep faith in Gurus' words. They give us access to what is otherwise inaccessible, being ineffable. In the spiritual realm/discipline, the medium serves its purpose by embodying it. Gurbani makes us one with that which else is ever beyond perception, because every word of Gurbani is translucent with the knowledge of the Ultimate Truth. The very form of Sri Guru Granth Sahib acquires the status of Akaal Purakh, which otherwise is ever beyond shape and form. Sri Guru Granth Sahib, as written or printed word, bound in a volume that can be seen, touched, heard or otherwise perceived by senses, inspires a sense of the sacred, being an incarnation of the Holy — beyond the taint of time and space.*

## ਸੂਹੀ ਮਹਲਾ ੫ ॥

ਗੁਰ ਅਪੁਨੇ ਊਪਰਿ ਬਲਿ ਜਾਈਐ ॥ ਆਠ ਪਹਰ ਹਰਿ ਹਰਿ ਜਸੁ ਗਾਈਐ ॥੧॥ ਸਿਮਰਉ ਸੋ ਪ੍ਰਭੁ ਅਪਨਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥੧॥ਰਹਾਉ॥ ਚਰਣ ਕਮਲ ਸਿਉ ਲਾਗੀ ਪ੍ਰੀਤਿ ॥ ਸਾਚੀ ਪੂਰਨ ਨਿਰਮਲ ਰੀਤਿ ॥੨॥ ਸੰਤ ਪ੍ਰਸਾਦਿ ਵਸੈ ਮਨ ਮਾਹੀ ॥ ਜਨਮ ਜਨਮ ਕੇ ਕਿਲਵਿਖ ਜਾਹੀ ॥੩॥ ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥ ਨਾਨਕੁ ਮਾਗੈ ਸੰਤ ਰਵਾਲਾ ॥੪॥੧੭॥੨੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੧*

*ਸ਼ਬਦਾਰਥ :* ਸਗਲ = ਸਾਰੀਆਂ। ਘਟਾ = ਹਿਰਦੇ। ਨਿਰਮਲ = ਮੈਲ ਤੋਂ ਬਿਨਾ। ਰੀਤਿ = ਰੀਤੀ, ਜੁਗਤੀ। ਸੰਤ ਪ੍ਰਸਾਦਿ = ਗੁਰਾਂ ਦੀ ਕਿਰਪਾ ਨਾਲ। ਕਿਲਵਿਖ = ਗੁਨਾਹ। ਸੰਤ ਰਵਾਲਾ = ਸੰਤਾਂ ਦੇ ਚਰਨਾਂ ਦੀ ਧੂੜੀ।

*ਸਾਰ ਭਾਵ :* ਗੁਰਾਂ ਨਾਲ ਸੱਚੇ ਮਨੋਂ ਪ੍ਰੀਤ ਕਰੋ।

| ਮੂਲ | ਅਰਥ |
|---|---|
| **ਗੁਰ ਅਪੁਨੇ ਊਪਰਿ ਬਲਿ ਜਾਈਐ ॥** | ਆਪਣੇ ਗੁਰਾਂ ਤੋਂ ਵਾਰੀ ਘੋਲੀ ਜਾਈਏ। |
| **ਆਠ ਪਹਰ ਹਰਿ ਹਰਿ ਜਸੁ ਗਾਈਐ ॥੧॥** | ਜਿਨ੍ਹਾਂ ਦੀ ਕਿਰਪਾ ਕਰਕੇ ਅੱਠੇ ਪਹਿਰ ਹਰੀ ਪ੍ਰਭੂ ਦਾ ਜੱਸ ਗਾਇਨ ਕਰਦੇ ਹਾਂ ॥੧॥ |
| **ਸਿਮਰਉ ਸੋ ਪ੍ਰਭੁ ਅਪਨਾ ਸੁਆਮੀ ॥** | ਉਸ ਆਪਣੇ ਮਾਲਕ ਦੀ ਅਰਾਧਨਾ ਕਰੋ। |
| **ਸਗਲ ਘਟਾ ਕਾ ਅੰਤਰਜਾਮੀ ॥੧॥ਰਹਾਉ॥** | ਜੋ ਘਟਾਂ ਘਟਾਂ, ਅੰਤਰਮਨਾਂ ਦੀ ਜਾਨਣ ਵਾਲਾ ਹੈ ॥੧॥ਰਹਾਉ॥ |
| **ਚਰਣ ਕਮਲ ਸਿਉ ਲਾਗੀ ਪ੍ਰੀਤਿ ॥** | ਗੁਰਾਂ ਦੇ ਚਰਨ ਕਮਲਾਂ ਨਾਲ ਸੱਚੇ ਦਿਲੋਂ ਪ੍ਰੀਤਿ ਲੱਗ ਗਈ ਹੈ। |

| | |
|---|---|
| **ਸਾਚੀ ਪੂਰਨ ਨਿਰਮਲ ਰੀਤਿ ॥੨॥** | ਇਹ ਸੱਚੀ ਪ੍ਰੀਤਿ ਹੀ ਮੈਲ ਤੋਂ ਰਹਿਤ ਹੋਣ ਦੀ ਪੂਰਨ ਰੀਤੀ ਹੈ, ਜੁਗਤੀ ਹੈ॥੨॥ |
| **ਸੰਤ ਪ੍ਰਸਾਦਿ ਵਸੈ ਮਨ ਮਾਹੀ ॥** | ਸੰਤਾਂ ਦੀ, ਗੁਰਾਂ ਦੀ ਕਿਰਪਾ ਨਾਲ ਹੀ ਨਾਮੁ ਸਿਮਰਣ ਦਾ ਮਨ ਵਿਚ ਵਾਸਾ ਹੁੰਦਾ ਹੈ। |
| **ਜਨਮ ਜਨਮ ਕੇ ਕਿਲਵਿਖ ਜਾਹੀ ॥੩॥** | ਜਿਸ ਕਰਕੇ ਜਨਮਾਂ ਜਨਮਾਂਤਰਾਂ ਦੇ ਗੁਨਾਹ ਨਾਸ ਹੋ ਜਾਂਦੇ ਹਨ॥੩॥ |
| **ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥** | ਹੇ ਦੀਨਾਂ ਉਪਰ ਦਇਆ ਕਰਣ ਵਾਲੇ ਪ੍ਰਮਾਤਮਾ! ਮੇਰੇ ਉਪਰ ਕਿਰਪਾ ਕਰ। |
| **ਨਾਨਕੁ ਮਾਗੈ ਸੰਤ ਰਵਾਲਾ ॥੪॥੧੭॥੨੩॥** | ਮੈਂ ਸੰਤਾਂ ਦੇ ਚਰਨਾਂ ਦੀ ਧੂੜੀ ਮੰਗਦਾ ਹਾਂ॥੪॥੧੭॥੨੩॥ |

***ਸਬਦੁ ਸੁਰਤਿ : "ਸਾਚੀ ਪੂਰਨ ਨਿਰਮਲ ਰੀਤਿ ॥"*** ਅਰਥਾਤ ਸਤਿਗੁਰਾਂ ਨਾਲ ਸੱਚੀ ਪ੍ਰੀਤ ਕਰਣੀ ਹੀ ਮਨ ਨੂੰ ਨਿਰਮਲ ਕਰਣ ਦੀ ਪੂਰਨ ਜੁਗਤੀ ਹੈ ਕਿਉਂਕਿ ਉਪਰਲੇ ਮਨ ਨਾਲ ਕੀਤੀ ਪ੍ਰੀਤੀ ਕੇਵਲ ਪ੍ਰਯੋਜਨ ਸਿੱਧੀ ਵਾਸਤੇ ਹੁੰਦੀ ਹੈ ਅਰ ਹਿਰਦੇ ਦੀ ਮੈਲ ਨਵਿਰਤ ਕਰਣ ਲਈ ਸੱਚੇ ਹਿਰਦੇ ਨਾਲ ਪ੍ਰੀਤ ਕਰਣੀ ਹੀ ਉੱਤਮ ਜੁਗਤੀ ਹੈ। ***"ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥"*** (ਸੋਰਠਿ ਰਵਿਦਾਸ ਅੰ: ੬੫੯) ਸੱਚੀ ਪ੍ਰੀਤੀ ਇਹੋ ਹੀ ਹੈ ਜੋ ਇਕ ਨਾਲ ਜੋੜ ਕੇ ਹੋਰ ਪਾਸਿਉਂ ਤੋੜ ਲਈ ਜਾਵੇ ਭਾਵ ਇਕੋ ਨਾਲ ਹੀ ਪ੍ਰੀਤੀ ਹੋਵੇ। ਥਾਂ ਥਾਂ ਉਪਰ ਪ੍ਰੀਤਾਂ ਲਾਈਆਂ ਸੱਚੀਆਂ ਨਹੀਂ ਹੋ ਨਿਬੜਦੀਆਂ। ***"ਲਾਗੀ ਪ੍ਰੀਤਿ ਨ ਤੂਟੈ ਮੂਲੇ ॥ ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ ॥"*** (ਮਾਝ ਮ: ੫, ਅੰ: ੧੦੫) ਜਿਨ੍ਹਾਂ ਨੇ ਸੱਚੇ ਹਿਰਦੇ ਨਾਲ ਪ੍ਰੀਤੀ ਲਾਈ ਹੈ, ਉਹਨਾਂ ਦੇ ਅੰਦਰ ਤੇ ਬਾਹਰ ਪਰੀਪੂਰਨ ਪ੍ਰਮਾਤਮਾ ਹੀ ਵੱਸ ਰਿਹਾ ਹੁੰਦਾ ਹੈ ਅਰ ਉਹ ਪ੍ਰੀਤੀ ਟੁੱਟਦੀ ਨਹੀਂ।

***Spiritual love is free from any ulterior motive. Not seeking any material fulfillment makes us pure at heart and qualifies us for dedication to Gurbani.***

## ਸੂਹੀ ਮਹਲਾ ੫ ॥

ਦਰਸਨੁ ਦੇਖਿ ਜੀਵਾ ਗੁਰ ਤੇਰਾ ॥ ਪੂਰਨ ਕਰਮੁ ਹੋਇ ਪ੍ਰਭ ਮੇਰਾ ॥੧॥ ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥ ਦੇਹਿ ਨਾਮੁ ਕਰਿ ਅਪਣੇ ਚੇਰੇ ॥੧॥ ਰਹਾਉ ॥ ਅਪਣੀ ਸਰਣਿ ਰਾਖੁ ਪ੍ਰਭ ਦਾਤੇ ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ ॥੨॥ ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥ ਚਰਣ ਕਮਲ ਵਸਹਿ ਮੇਰੈ ਚੀਤਾ ॥੩॥ ਨਾਨਕੁ ਏਕ ਕਰੈ ਅਰਦਾਸਿ ॥ ਵਿਸਰੁ ਨਾਹੀ ਪੂਰਨ ਗੁਣਤਾਸਿ ॥੪॥੧੮॥੨੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੧-੪੨*

***ਸ਼ਬਦਾਰਥ :*** ਜੀਵਾ = ਜਿਊਂਦਾ। ਕਰਮੁ = ਕਿਰਪਾ। ਚੇਰੇ = ਸੇਵਕ। ਵਿਰਲੈ = ਵਿਰਲੇ ਨੇ। ਜਾਤੇ = ਜਾਣੀ ਹੈ, ਸ਼ਰਣ ਦੀ ਮਹੱਤਤਾ। ਚੀਤਾ = ਹਿਰਦੇ ਵਿਚ। ਵਿਸਰੁ = ਵਿੱਸਰੇ, ਭੁੱਲੇ।

*ਸਾਰ ਭਾਵ :* ਨਾਮੁ ਦੀ ਦਾਤ ਬਖ਼ਸ਼ੋ।

| ਮੂਲ | ਅਰਥ |
|---|---|
| ਦਰਸਨੁ ਦੇਖਿ ਜੀਵਾ ਗੁਰ ਤੇਰਾ ॥ | ਹੇ ਸਤਿਗੁਰੂ! ਮੈਂ ਤੇਰਾ ਦਰਸ਼ਨ ਕਰਕੇ ਹੀ ਜਿਊਂਦਾ ਹਾਂ। |
| ਪੂਰਨ ਕਰਮੁ ਹੋਇ ਪ੍ਰਭ ਮੇਰਾ ॥੧॥ | ਮੇਰੇ ਪ੍ਰਭੂ ਦੀ ਪੂਰਨ ਕਿਰਪਾ ਹੈ ॥੧॥ |
| ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥ | ਹੇ ਪ੍ਰਭੂ! ਮੇਰੀ ਇਹ ਬੇਨਤੀ ਪ੍ਰਵਾਨ ਕਰ ਲਓ। |
| ਦੇਹਿ ਨਾਮੁ ਕਰਿ ਅਪਣੇ ਚੇਰੇ ॥੧॥ ਰਹਾਉ ॥ | ਆਪਣਾ ਸੇਵਕ ਜਾਣ ਕੇ ਆਪਣੇ ਨਾਮੁ ਸਿਮਰਣ ਦੀ ਬਖ਼ਸ਼ਸ਼ ਕਰੋ ॥੧॥ ਰਹਾਉ॥ |
| ਅਪਣੀ ਸਰਣਿ ਰਾਖੁ ਪ੍ਰਭ ਦਾਤੇ ॥ | ਹੇ ਦਾਤਾਰ ਪ੍ਰਭੂ! ਆਪਣੀ ਸੇਵਾ ਵਿਚ ਮੈਨੂੰ ਰੱਖ ਲਓ। |
| ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ ॥੨॥ | ਗੁਰਾਂ ਦੇ ਉਪਦੇਸ਼ ਦੁਆਰਾ ਕਿਸੇ ਵਿਰਲੇ ਨੇ ਹੀ ਤੇਰੀ ਸ਼ਰਣ ਦੀ ਮਹੱਤਤਾ ਨੂੰ ਜਾਣਿਆ ਹੈ ॥੨॥ |

| | |
|---|---|
| **ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥** | ਹੇ ਮੇਰੇ ਮਿੱਤਰ! ਮੇਰੇ ਪ੍ਰਭੂ! ਮੇਰੀ ਪ੍ਰਾਰਥਨਾ ਸੁਣੋ। |
| **ਚਰਣ ਕਮਲ ਵਸਹਿ ਮੇਰੈ ਚੀਤਾ ॥੩॥** | ਤੇਰੇ ਚਰਨ ਕਮਲ ਮੇਰੇ ਹਿਰਦੇ ਵਿਚ ਵੱਸੇ ਰਹਿਣ ਭਾਵ ਤੇਰਾ ਸਿਮਰਣ ਨਾ ਭੁੱਲੇ ॥੩॥ |
| **ਨਾਨਕੁ ਏਕ ਕਰੈ ਅਰਦਾਸਿ ॥** | ਮੇਰੀ ਇਹੋ ਇਕ ਪ੍ਰਾਰਥਨਾ ਹੈ। |
| **ਵਿਸਰੁ ਨਾਹੀ ਪੂਰਨ ਗੁਣਤਾਸਿ ॥੪॥੧੮॥੨੪॥** | ਹੇ ਗੁਣਾਂ ਦੇ ਭੰਡਾਰ ਵਾਹਿਗੁਰੂ! ਤੇਰਾ ਨਾਮੁ ਨਾ ਵਿਸਰੇ ॥੪॥੧੮॥੨੪॥ |

***ਸਬਦੁ ਸੁਰਤਿ : "ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ ॥"*** ਭਾਵ ਗੁਰਾਂ ਦੀ ਕਿਰਪਾ ਨਾਲ ਇਹ ਗੱਲ ਕਿਸੇ ਟਾਵੇਂ ਟਾਵੇਂ ਨੇ ਹੀ ਜਾਣੀ ਹੈ ਕਿ ਅਕਾਲ ਪੁਰਖੁ ਦੀ ਸ਼ਰਣ ਵਿਚ ਰਹਿਣ ਦੀ ਕਿਤਨੀ ਕੁ ਮਹੱਤਤਾ ਹੈ। ***"ਚਰਨ ਕਮਲ ਜਾ ਕੈ ਰਿਦੈ ਬਸਹਿ ਸੋ ਜਨੁ ਕਿਉ ਡੋਲੈ ਦੇਵ ॥ ਮਾਨੌ ਸਭ ਸੁਖ ਨਉ ਨਿਧਿ ਤਾ ਕੈ ਸਹਜਿ ਸਹਜਿ ਜਸੁ ਬੋਲੈ ਦੇਵ ॥"*** (ਬਿਲਾਵਲੁ ਕਬੀਰ ਅੰ: ੮੫੭) ਵਾਹਿਗੁਰੂ ਚਰਨ ਸ਼ਰਨ ਰਹਿਣ ਵਾਲਾ ਕਦੇ ਘਬਰਾਉਂਦਾ ਨਹੀਂ। ਸੰਸਾਰਕ ਤੇ ਪ੍ਰਮਾਰਥਿਕ ਸਾਰੇ ਸੁਖ ਉਸ ਨੂੰ ਪ੍ਰਾਪਤ ਹੁੰਦੇ ਹਨ ਤੇ ਉਹ ਸਹਿਜ ਭਾਵ ਨਾਲ ਅਕਾਲ ਪੁਰਖੁ ਦਾ ਜਸ ਗਾਇਨ ਕਰਦਾ ਰਹਿੰਦਾ ਹੈ।

*Let us pray that the understanding that rises from naam-simran knows no abating ever. The awareness of universal values created by naam-simran is sustained by naam-simran itself. Gurbani reminds us of this process, exhorting us to read, to listen, and to sing Gurbani as a regular discipline.*

## ਸੂਹੀ ਮਹਲਾ ੫ ॥

**ਮੀਤੁ ਸਾਜਨੁ ਸੁਤ ਬੰਧਪ ਭਾਈ ॥ ਜਤ ਕਤ ਪੇਖਉ ਹਰਿ ਸੰਗਿ ਸਹਾਈ ॥੧॥ ਜਤਿ ਮੇਰੀ ਪਤਿ ਮੇਰੀ ਧਨੁ ਹਰਿ ਨਾਮੁ ॥ ਸੂਖ ਸਹਜ ਆਨੰਦ ਬਿਸਰਾਮ ॥੧॥ਰਹਾਉ॥ ਪਾਰਬ੍ਰਹਮੁ ਜਪਿ ਪਹਿਰਿ ਸਨਾਹ ॥ ਕੋਟਿ ਆਵਧ ਤਿਸੁ ਬੇਧਤ ਨਾਹਿ ॥੨॥ ਹਰਿ ਚਰਨ ਸਰਣ ਗੜ ਕੋਟ ਹਮਾਰੈ ॥ ਕਾਲੁ ਕੰਟਕੁ ਜਮੁ ਤਿਸੁ ਨ ਬਿਦਾਰੈ ॥੩॥ ਨਾਨਕ ਦਾਸ ਸਦਾ ਬਲਿਹਾਰੀ ॥ ਸੇਵਕ ਸੰਤ ਰਾਜਾ ਰਾਮ ਮੁਰਾਰੀ ॥੪॥੧੯॥੨੫॥** *ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੨*

*ਸ਼ਬਦਾਰਥ:* ਸੁਤ = ਸਪੁੱਤ੍ਰ। ਬੰਧਪ = ਸੰਬੰਧੀ। ਭਾਈ = ਮਾਤਾ ਦੇ ਉਦਰ ਸੰਗੀ ਵੀਰ। ਜਤ ਕਤ = ਜਿਥੇ ਕਿਥੇ। ਪੇਖਉ = ਦੇਖਦਾ ਹਾਂ। ਜਤਿ = ਜਾਤ। ਪਤਿ = ਇੱਜ਼ਤ। ਬਿਸਰਾਮ = ਟਿਕਾਉ, ਆਰਾਮ। ਪਹਿਰਿ = ਪਹਿਨੀ ਹੈ। ਸਨਾਹ = ਸੰਜੋਅ, ਕਵਚ, ਲੋਹੇ ਦਾ ਪੂਰਾ ਸਰੀਰ ਮਾਪ। ਕੋਟਿ = ਕਰੋੜਾਂ। ਆਵਧ = ਸ਼ਸਤਰ, ਹਥਿਆਰ। ਬੇਧਤ = ਵਿੰਨ੍ਹਦੇ, ਛੇਕਦੇ, ਸੁਰਾਖ਼ ਕਰਦੇ। ਗੜ = ਕਿਲੇ। ਕੋਟ = ਚਾਰੇ ਪਾਸੇ ਕੀਤੀ ਹੋਈ ਕੰਧ। ਕਾਲੁ ਕੰਟਕੁ = ਜਮਦੂਤ। ਬਿਦਾਰੈ = ਤੋੜਨਾ, ਨਾਸ ਕਰਣਾ।

*ਸਾਰ ਭਾਵ:* ਨਾਮੁ ਸਿਮਰਣ ਦੀ ਸੰਜੋਅ ਪਹਿਨੋ।

| ਮੂਲ | ਅਰਥ |
|---|---|
| **ਮੀਤੁ ਸਾਜਨੁ ਸੁਤ ਬੰਧਪ ਭਾਈ ॥** | ਵਾਹਿਗੁਰੂ ਹੀ ਮੇਰਾ ਮਿੱਤਰ, ਸੱਜਣ, ਸਪੁੱਤ੍ਰ, ਸੰਬੰਧੀ ਤੇ ਭਰਾ ਦੇ ਰੂਪ ਵਿਚ ਹੈ। |
| **ਜਤ ਕਤ ਪੇਖਉ ਹਰਿ ਸੰਗਿ ਸਹਾਈ ॥੧॥** | ਜਿਥੇ ਕਿਤੇ ਭੀ ਦੇਖਦਾ ਹਾਂ ਹਰੀ ਪ੍ਰਭੂ ਮੇਰੇ ਨਾਲ ਸਹਾਇਕ ਹੈ ॥੧॥ |
| **ਜਤਿ ਮੇਰੀ ਪਤਿ ਮੇਰੀ ਧਨੁ ਹਰਿ ਨਾਮੁ ॥** | ਮੇਰੀ ਜ਼ਾਤ, ਮੇਰੀ ਪੰਗਤੀ ਤਥਾ ਇੱਜ਼ਤ ਆਦਿ ਸਭ ਹਰੀ ਦਾ ਨਾਮੁ ਹੀ ਹੈ। |
| **ਸੂਖ ਸਹਜ ਆਨੰਦ ਬਿਸਰਾਮ ॥੧॥ਰਹਾਉ॥** | ਸਹਿਜ ਸੁਖ ਤੇ ਆਨੰਦ ਮੰਗਲ ਵਿਚ ਟਿਕਾਉਣ ਵਾਲਾ ਭੀ ਓਹੀਓ ਹੀ ਹੈ ॥੧॥ ਰਹਾਉ॥ |

| | |
|---|---|
| **ਪਾਰਬ੍ਰਹਮੁ ਜਪਿ ਪਹਿਰਿ ਸਨਾਹ ॥** | ਪਾਰਬ੍ਰਹਮ ਪ੍ਰਮਾਤਮਾ ਦਾ ਨਾਮੁ ਸਿਮਰਣ ਰੂਪ ਮੈਂ ਸੰਜੋਅ, ਕਵਚ ਪਹਿਨਿਆ ਹੋਇਆ ਹੈ। |
| **ਕੋਟਿ ਆਵਧ ਤਿਸੁ ਬੇਧਤ ਨਾਹਿ ॥੨॥** | ਜਿਸ ਨੂੰ ਕਰੋੜਾਂ ਹੀ ਸ਼ਸਤਰ ਵਿੰਨ੍ਹ ਨਹੀਂ ਸਕਦੇ ਭਾਵ ਕਿਸੇ ਵਿਕਾਰਾਂ ਦਾ ਅਸਰ ਨਹੀਂ ਹੁੰਦਾ ॥੨॥ |
| **ਹਰਿ ਚਰਨ ਸਰਣ ਗੜ ਕੋਟ ਹਮਾਰੈ ॥** | ਪ੍ਰਭੂ ਦੇ ਚਰਣਾਂ ਦੀ ਜੋ ਸ਼ਰਣ ਹੈ, ਮੇਰੇ ਇਹ ਕਿਲੇ ਤੇ ਕੋਟ ਹਨ। |
| **ਕਾਲੁ ਕੰਟਕੁ ਜਮੁ ਤਿਸੁ ਨ ਬਿਦਾਰੈ ॥੩॥** | ਦੁੱਖ ਦੇਣ ਵਾਲੇ ਜਮਾਂ ਦੇ ਦੂਤ ਉਸ ਨੂੰ ਤੋੜ ਨਹੀਂ ਸਕਦੇ ॥੩॥ |
| **ਨਾਨਕ ਦਾਸ ਸਦਾ ਬਲਿਹਾਰੀ ॥** | ਦਾਸ ਤਾਂ ਸਦਾ ਬਲਿਹਾਰੇ ਜਾਂਦਾ ਹੈ। |
| **ਸੇਵਕ ਸੰਤ ਰਾਜਾ ਰਾਮ ਮੁਰਾਰੀ ॥੪॥੧੯॥੨੫॥** | ਮੈਂ ਸੇਵਕ ਦੇ, ਸੰਤ ਮਹਾਤਮਾਂ ਤੇ ਅਗਿਆਨ ਵਿਨਾਸ਼ਕ ਪਾਤਿਸ਼ਾਹ ਪ੍ਰਭੂ ਰਾਮ ਰਖਵਾਲੇ ਹਨ ॥੪॥੧੯॥੨੫॥ |

***ਸਬਦੁ ਸੁਰਤਿ :*** ***"ਪਾਰਬ੍ਰਹਮੁ ਜਪਿ ਪਹਿਰਿ ਸਨਾਹ॥"*** ਭਾਵ ਵਾਹਿਗੁਰੂ ਦੇ ਨਾਮੁ ਦਾ ਜਾਪ ਹੀ ਰੱਖਿਆ ਕਰਣ ਵਾਲਾ ਹੈ। ਜੋ ਵਾਹਿਗੁਰੂ ਦਾ ਸਿਮਰਣ ਕਰਣ ਵਾਲਾ ਹੈ ਉਸ ਨੂੰ ਕੋਈ ਦੋਖੀ ਦੁਸ਼ਟ ਦੁਖੀ ਨਹੀਂ ਕਰ ਸਕਦਾ। ***"ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥ ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ ॥"*** (ਬਿਲਾਵਲੁ ਮ: ੫, ਅੰ: ੮੧੯) ਉਸ ਦੇ ਆਸੇ ਪਾਸੇ ਰੱਖਣਹਾਰ ਵਾਹਿਗੁਰੂ ਦੀ ਰਖਵਾਲੀ ਹੁੰਦੀ ਹੈ। ਰਖਵਾਲੀ ਵਾਸਤੇ ਚੌਕੀ ਰੂਪ 'ਗੁਰਸ਼ਬਦ' ਹੈ, ***"ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥"*** (ਸੋਰਠਿ ਮ: ੫, ਪੰਨਾ ੬੨੬) ਗੁਰਾਂ ਦਾ ਹੁਕਮ ਮੰਨਣਾ ਹੀ ਰਾਖੀ ਕਰਦਾ ਹੈ ਅਰ ਕੋਈ ***"ਵਾਲੁ ਨ ਵਿੰਗਾ ਹੋਆ ॥"*** (ਸੋਰਠਿ ਮ: ੫, ਅੰ: ੬੨੩) ਵਾਲ ਭੀ ਵਿੰਗਾ ਨਹੀਂ ਕਰ ਸਕਦਾ ਅਰਥਾਤ ਰੰਚਕ ਮਾਤਰ ਭੀ ਦੁੱਖ ਨਹੀਂ ਦੇ ਸਕਦਾ।

> *Waheguru-naam simran can not be just an item on our daily agenda. It must be our whole being. Thus, it becomes our protective shield –which no 'vicars' (distorted expressions of our impulses) can ever pierce. That, we may never forget naam, is the constant prayer of gursikhs. The word of the Guru, invoked by gursikhs, strengthens the protective hedge around them.*

## ਸੂਹੀ ਮਹਲਾ ੫ ॥

**ਗੁਣ ਗੋਪਾਲ ਪ੍ਰਭ ਕੇ ਨਿਤ ਗਾਹਾ ॥ ਅਨਦ ਬਿਨੋਦ ਮੰਗਲ ਸੁਖ ਤਾਹਾ ॥੧॥ ਚਲੁ ਸਖੀਏ ਪ੍ਰਭੁ ਰਾਵਣ ਜਾਹਾ ॥ ਸਾਧ ਜਨਾ ਕੀ ਚਰਣੀ ਪਾਹਾ ॥੧॥ ਰਹਾਉ॥ ਕਰਿ ਬੇਨਤੀ ਜਨ ਧੂਰਿ ਬਾਛਾਹਾ ॥ ਜਨਮ ਜਨਮ ਕੇ ਕਿਲਵਿਖ ਲਾਹਾਂ ॥੨॥ ਮਨੁ ਤਨੁ ਪ੍ਰਾਣ ਜੀਉ ਅਰਪਾਹਾ ॥ ਹਰਿ ਸਿਮਰਿ ਸਿਮਰਿ ਮਾਨੁ ਮੋਹੁ ਕਟਾਹਾਂ ॥੩॥ ਦੀਨ ਦਇਆਲ ਕਰਹੁ ਉਤਸਾਹਾ ॥ ਨਾਨਕ ਦਾਸ ਹਰਿ ਸਰਣਿ ਸਮਾਹਾ ॥੪॥੨੦॥੨੬॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੨*

***ਸ਼ਬਦਾਰਥ :*** ਗਾਹਾ = ਗਾਇਨ ਕਰ। ਅਨਦ ਬਿਨੋਦ = ਆਨੰਦ ਪ੍ਰਸੰਨਤਾ। ਰਾਵਣ = ਮਾਨਣ। ਪਾਹਾ = ਪਾਈਏ। ਜਨ = ਸੰਤ ਜਨਾਂ। ਬਾਛਾਹਾ = ਚਾਹੀਏ, ਪ੍ਰਾਪਤ ਕਰੀਏ। ਲਾਹਾਂ = ਲਾਹੀਏ, ਨਵਿਰਤ ਹੋਈਏ। ਅਰਪਾਹਾ = ਅਰਪ ਦੇਈਏ। ਕਟਾਹਾਂ = ਦੂਰ ਕਰੀਏ। ਉਤਸਾਹਾ = ਉਮੰਗ। ਸਮਾਹਾ = ਸਮਾਈਏ।

*ਸਾਰ ਭਾਵ :* ਸੰਤਾਂ ਦੀ ਸ਼ਰਣ ਪ੍ਰਾਪਤ ਕਰੋ।

| ਮੂਲ | ਅਰਥ |
|---|---|
| **ਗੁਣ ਗੋਪਾਲ ਪ੍ਰਭ ਕੇ ਨਿਤ ਗਾਹਾ॥** | ਪ੍ਰਿਥਵੀ ਪਾਲਕ ਪ੍ਰਭੂ ਦੇ ਗੁਣਾਂ ਨੂੰ ਨਿਤਾਪ੍ਰਤੀ ਗਾਇਨ ਕਰ। |
| **ਅਨਦ ਬਿਨੋਦ ਮੰਗਲ ਸੁਖ ਤਾਹਾ॥੧॥** | ਜਿਸ ਕਰਕੇ ਆਨੰਦ ਪ੍ਰਸੰਨਤਾ, ਮੰਗਲਾਚਾਰ ਦੇ ਸਭ ਸੁਖ ਸਾਧਨ ਪ੍ਰਾਪਤ ਹੁੰਦੇ ਹਨ॥੧॥ |
| **ਚਲੁ ਸਖੀਏ ਪ੍ਰਭੁ ਰਾਵਣ ਜਾਹਾ॥** | ਹੇ ਸਖੀਏ! ਚੱਲ ਪ੍ਰਭੂ ਪਤੀ ਨੂੰ ਮਾਨਣ ਲਈ ਸਤਿਸੰਗ ਵਿਚ ਚੱਲੀਏ। |
| **ਸਾਧ ਜਨਾ ਕੀ ਚਰਣੀ ਪਾਹਾ ॥੧॥ ਰਹਾਉ॥** | ਸੰਤਾਂ ਭਗਤਾਂ ਦੇ ਚਰਣੀਂ ਪਈਏ॥੧॥ਰਹਾਉ॥ |
| **ਕਰਿ ਬੇਨਤੀ ਜਨ ਧੂਰਿ ਬਾਛਾਹਾ॥** | ਬੇਨਤੀ ਕਰਕੇ ਉਹਨਾਂ ਦੇ ਚਰਣਾਂ ਦੀ ਧੂੜੀ ਪ੍ਰਾਪਤ ਕਰੀਏ। ਜਿਸ ਕਰਕੇ- |

| | |
|---|---|
| **ਜਨਮ ਜਨਮ ਕੇ ਕਿਲਵਿਖ ਲਾਹਾਂ ॥੨॥** | ਜਨਮ ਜਨਮਾਂਤਰਾਂ ਦੇ ਪਾਪ ਨਵਿਰਤ ਹੋ ਜਾਣ ॥੨॥ |
| **ਮਨੁ ਤਨੁ ਪ੍ਰਾਣ ਜੀਉ ਅਰਪਾਹਾ ॥** | ਭਗਤ ਜਨਾਂ ਨੂੰ ਆਪਣਾ ਮਨ ਤਨ ਪ੍ਰਾਣ ਭੀ ਅਰਪ ਦੇਈਏ। ਅਰ- |
| **ਹਰਿ ਸਿਮਰਿ ਸਿਮਰਿ ਮਾਨੁ ਮੋਹੁ ਕਟਾਹਾਂ ॥੩॥** | ਪ੍ਰਮਾਤਮਾ ਦਾ ਸਿਮਰਣ ਕਰਕੇ ਹੰਗਤਾ ਅਰ ਮੋਹ ਨੂੰ ਦੂਰ ਕਰੀਏ ॥੩॥ |
| **ਦੀਨ ਦਇਆਲ ਕਰਹੁ ਉਤਸਾਹਾ ॥** | ਦੀਨਾਂ ਉਪਰ ਦਇਆ ਕਰਣ ਵਾਲੇ ਦੀ ਪ੍ਰਾਪਤੀ ਲਈ ਉਮੰਗ ਧਾਰੀਏ। ਅਰ - |
| **ਨਾਨਕ ਦਾਸ ਹਰਿ ਸਰਣਿ ਸਮਾਹਾ ॥੪॥੨੦॥੨੬॥** | ਹਰੀ ਪ੍ਰਮਾਤਮਾ ਦੀ ਸ਼ਰਣ ਵਿਚ ਸਮਾਏ ਰਹੀਏ ॥੪॥੨੦॥੨੬॥ |

*ਸਬਦੁ ਸੁਰਤਿ :* ***"ਚਲੁ ਸਖੀਏ ਪ੍ਰਭੁ ਰਾਵਣ ਜਾਹਾ॥"*** ਅਰਥਾਤ ਹੇ ਸਤਿਸੰਗੀ ਸਖਿਓ! ਪ੍ਰਭੂ ਪ੍ਰਾਪਤੀ ਲਈ ਸਤਿਸੰਗਤ ਵਿਚ ਚੱਲ ਕੇ ਓਸ ਦੇ ਉਪਦੇਸ਼ਾਂ ਨੂੰ ਹਿਰਦੇ ਵਿਚ ਧਾਰੋ, ਜਿਸ ਕਰਕੇ ਹੰਗਤਾ ਮਮਤਾ ਦਾ ਨਾਸ ਹੋਵੇਗਾ ਤੇ ਆਨੰਦ ਮੰਗਲਾਚਾਰ ਰੂਪ ਪ੍ਰਭੂ ਦਾ ਮਿਲਾਪ ਹੋ ਸਕੇਗਾ। ***"ਚਲੁ ਚਲੁ ਸਖੀ ਹਮ ਪ੍ਰਭੁ ਪਰਬੋਧਹ ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ ॥ ਭਗਤਿ ਵਛਲੁ ਉਆ ਕੋ ਨਾਮੁ ਕਹੀਅਤੁ ਹੈ ਸਰਣਿ ਪ੍ਰਭੂ ਤਿਸੁ ਪਾਛੈ ਪਈਆ ॥"*** (ਬਿਲਾਵਲੁ ਮ: ੪, ਅੰ: ੮੩੬) ਹੇ ਸਖੀਏ! ਸਤਿਸੰਗਤ ਵਿਚ ਜਾਣ ਨਾਲ ਪ੍ਰਭੂ ਪ੍ਰਾਪਤੀ ਦਾ ਗਿਆਨ ਹੋਵੇਗਾ ਅਰ ਉਹਨਾਂ ਸ਼ੁਭ ਗੁਣਾਂ ਦਾ ਟੂਣਾ ਟਾਮਣ ਬਣਾ ਕੇ ਅਕਾਲ ਪੁਰਖੁ ਨੂੰ ਪ੍ਰਾਪਤ ਕਰ ਸਕਾਂਗੇ। ਓਹ ਅਕਾਲ ਪੁਰਖੁ ਭਗਤਾਂ ਦਾ ਪਿਆਰਾ ਹੈ, ਅਸੀਂ ਭੀ ਓਸ ਦੀ ਸ਼ਰਣ ਪ੍ਰਾਪਤ ਕਰੀਏ।

***Gurbani gives us the realization, and also conviction, that by exhorting ourselves to rise above the mundane existence, we find admission to the realm of Truth (sat-sangat). Spiritualism is the nomenclature for this transformation. It takes place within the evolving subject. This is the object of all spiritual quests.***

## ਸੂਹੀ ਮਹਲਾ ੫ ॥

**ਬੈਕੁੰਠ ਨਗਰੁ ਜਹਾ ਸੰਤ ਵਾਸਾ ॥ ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥੧॥ ਸੁਣਿ ਮਨ ਤਨ ਤੁਝੁ ਸੁਖੁ ਦਿਖਲਾਵਉ ॥ ਹਰਿ ਅਨਿਕ ਬਿੰਜਨ ਤੁਝੁ ਭੋਗ ਭੁੰਚਾਵਉ ॥੧॥ ਰਹਾਉ ॥ ਅੰਮ੍ਰਿਤ ਨਾਮੁ ਭੁੰਚੁ ਮਨ ਮਾਹੀ ॥ ਅਚਰਜ ਸਾਦ ਤਾ ਕੇ ਬਰਨੇ ਨ ਜਾਹੀ ॥੨॥ ਲੋਭੁ ਮੂਆ ਤ੍ਰਿਸਨਾ ਬੁਝਿ ਥਾਕੀ ॥ ਪਾਰਬ੍ਰਹਮ ਕੀ ਸਰਣਿ ਜਨ ਤਾਕੀ ॥੩॥ ਜਨਮ ਜਨਮ ਕੇ ਭੈ ਮੋਹ ਨਿਵਾਰੇ ॥ ਨਾਨਕ ਦਾਸ ਪ੍ਰਭ ਕਿਰਪਾ ਧਾਰੇ ॥੪॥੨੧॥੨੭॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੨*

*ਸ਼ਬਦਾਰਥ:* ਬੈਕੁੰਠ ਨਗਰੁ = ਸਚਖੰਡ, ਸਤਿਸੰਗਤ। ਵਾਸਾ = ਨਿਵਾਸ। ਨਿਵਾਸਾ = ਵੱਸਦਾ ਹੈ। ਬਿੰਜਨ = ਸਵਾਦਿਸ਼ਟ ਭੋਜਨ। ਭੁੰਚਾਵਉ = ਖੁਆਵਾਂ। ਭੁੰਚੁ = ਛਕੋ। ਬਰਨੇ = ਵਰਣਨ। ਜਾਹੀ = ਜਾਂਦੇ, ਕਹੇ, ਆਖੇ। ਬੁਝਿ = ਬੁਝ ਗਈ। ਥਾਕੀ = ਅੰਤ ਨੂੰ। ਤਾਕੀ = ਤੱਕੀ, ਲਈ। ਭੈ = ਡਰ। ਨਿਵਾਰੇ = ਦੂਰ ਕੀਤੇ। ਧਾਰੇ = ਕੀਤੀ।

*ਸਾਰ ਭਾਵ:* ਸਤਿਸੰਗਤ ਹੀ ਬੈਕੁੰਠ ਧਾਮ ਹੈ।

| ਮੂਲ | ਅਰਥ |
| --- | --- |
| **ਬੈਕੁੰਠ ਨਗਰੁ ਜਹਾ ਸੰਤ ਵਾਸਾ ॥** | ਜਿਥੇ ਸੰਤਾਂ ਭਗਤਾਂ ਦਾ ਨਿਵਾਸ ਭਾਵ ਸਤਿਸੰਗ ਹੈ ਓਹ ਬੈਕੁੰਠ ਨਗਰੀ ਹੈ। |
| **ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥੧॥** | ਉਥੇ ਪ੍ਰਮਾਤਮਾ ਦੇ ਚਰਣ ਕਮਲ ਸੰਤ ਜਨਾਂ ਦੇ ਹਿਰਦੇ ਵਿਖੇ ਨਿਵਾਸ ਕਰਦੇ ਹਨ ॥੧॥ |
| **ਸੁਣਿ ਮਨ ਤਨ ਤੁਝੁ ਸੁਖੁ ਦਿਖਲਾਵਉ ॥** | ਹੇ ਸੱਜਣ! ਮੈਂ ਤੈਨੂੰ ਮਨ ਤੇ ਤਨ ਦੇ ਸੁਖਾਂ ਦਾ ਸਥਾਨ ਦੱਸਦਾ ਹਾਂ। |
| **ਹਰਿ ਅਨਿਕ ਬਿੰਜਨ ਤੁਝੁ ਭੋਗ ਭੁੰਚਾਵਉ ॥੧॥ਰਹਾਉ॥** | ਜਿਥੇ ਅਨੇਕ ਪ੍ਰਕਾਰ ਦੇ ਸ੍ਰਵਣ ਮਨਨ ਰੂਪ ਭੋਜਨ ਖਾਣ ਦੇ ਆਨੰਦ ਪ੍ਰਾਪਤ ਹੁੰਦੇ ਹਨ ॥੧॥ਰਹਾਉ॥ |

| | |
|---|---|
| **ਅੰਮ੍ਰਿਤ ਨਾਮੁ ਭੁੰਚੁ ਮਨ ਮਾਹੀ ॥** | ਮਨ ਨੂੰ ਵਾਹਿਗੁਰੂ ਨਾਮੁ ਰੂਪੀ ਅੰਮ੍ਰਿਤ ਭੋਜਨ ਛਕਣ ਨੂੰ ਮਿਲਦਾ ਹੈ। |
| **ਅਚਰਜ ਸਾਦ ਤਾ ਕੇ ਬਰਨੇ ਨ ਜਾਹੀ ॥੨॥** | ਓਹ ਅਸਚਰਜ ਹੀ ਸਵਾਦਿਸ਼ਟ ਹੈ ਓਸਦਾ ਵਰਣਨ ਹੀ ਨਹੀਂ ਹੋ ਸਕਦਾ ॥੨॥ |
| **ਲੋਭੁ ਮੂਆ ਤ੍ਰਿਸਨਾ ਬੁਝਿ ਥਾਕੀ ॥** | ਓਸ ਦੇ ਛਕਣ ਨਾਲ ਲੋਭ ਮਰ ਜਾਂਦਾ ਹੈ ਤੇ ਤ੍ਰਿਸ਼ਨਾਵਾਂ ਦੀ ਅਗਨੀ ਅੰਤ ਨੂੰ ਬੁੱਝ ਜਾਂਦੀ ਹੈ। |
| **ਪਾਰਬ੍ਰਹਮ ਕੀ ਸਰਣਿ ਜਨ ਤਾਕੀ ॥੩॥** | ਉਹਨਾਂ ਭਗਤ ਜਨਾਂ ਨੇ ਪਾਰਬ੍ਰਹਮ ਵਾਹਿਗੁਰੂ ਦੀ ਸ਼ਰਣ ਲਈ ਹੈ ॥੩॥ |
| **ਜਨਮ ਜਨਮ ਕੇ ਭੈ ਮੋਹ ਨਿਵਾਰੇ ॥** | ਉਹਨਾਂ ਦੇ ਜਨਮ ਜਨਮਾਂਤਰਾਂ ਦੇ ਡਰ ਅਰ ਮੋਹ ਦੂਰ ਹੋ ਗਏ ਹਨ। |
| **ਨਾਨਕ ਦਾਸ ਪ੍ਰਭ ਕਿਰਪਾ ਧਾਰੇ ॥੪॥੨੧॥੨੭॥** | ਵਾਹਿਗੁਰੂ ਨੇ ਉਹਨਾਂ ਉਪਰ ਕਿਰਪਾ ਦ੍ਰਿਸ਼ਟੀ ਕੀਤੀ ਹੈ ॥੪॥੨੧॥੨੭॥ |

*ਸਬਦੁ ਸੁਰਤਿ :* ***"ਬੈਕੁੰਠ ਨਗਰੁ ਜਹਾ ਸੰਤ ਵਾਸਾ ॥"*** ਸੰਤਾਂ ਦਾ ਜਿਥੇ ਵਾਸਾ ਹੈ, ਜਿਥੇ ਸਤਿਸੰਗਤ ਹੈ ਓਹੀ ਬੈਕੁੰਠ ਹੈ। ***"ਜਿਥੈ ਜਾਏ ਭਗਤੁ ਸੁ ਥਾਨੁ ਸੁਹਾਵਣਾ ॥ ਸਗਲੇ ਹੋਏ ਸੁਖ ਹਰਿ ਨਾਮੁ ਧਿਆਵਣਾ॥"*** (ਛੁਨਹੇ ਮ: ੫, ਅੰ: ੧੩੬੩) ਵਾਹਿਗੁਰੂ ਨਾਮੁ ਜਿਥੇ ਭੀ ਬੈਠ ਕੇ ਸਿਮਰਿਆ ਜਾਵੇ, ਉਥੇ ਹੀ ਸਭ ਸੁਖ ਪ੍ਰਾਪਤ ਹੋ ਜਾਂਦੇ ਹਨ ਅਰ ਉਹ ਅਸਥਾਨ ਪੂਜਣਯੋਗ ਹੋ ਜਾਂਦਾ ਹੈ। ***"ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥ ਗੁਰ ਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ ॥"*** (ਆਸਾ ਮ: ੪, ਅੰ: ੪੫੦)

*In Sat-sangat (Truth) there is no room for regrets, frets, frustration or any sense of being blunted. In the embrace of Truth, one discovers a profound sense of belonging, culminating into a deep sense of worthiness in one's being. It is coaxed and goaded by a humbling sense of gratitude towards the word of the Guru because of whose benevolence this state comes to pass.*

## ਸੂਹੀ ਮਹਲਾ ੫ ॥

**ਅਨਿਕ ਬੀਂਗ ਦਾਸ ਕੇ ਪਰਹਰਿਆ ॥ ਕਰਿ ਕਿਰਪਾ ਪ੍ਰਭਿ ਅਪਨਾ ਕਰਿਆ ॥੧॥ ਤੁਮਹਿ ਛਡਾਇ ਲੀਓ ਜਨੁ ਅਪਨਾ ॥ ਉਰਝਿ ਪਰਿਓ ਜਾਲੁ ਜਗੁ ਸੁਪਨਾ ॥੧॥ ਰਹਾਉ ॥ ਪਰਬਤ ਦੋਖ ਮਹਾ ਬਿਕਰਾਲਾ ॥ ਖਿਨ ਮਹਿ ਦੂਰਿ ਕੀਏ ਦਇਆਲਾ ॥੨॥ ਸੋਗ ਰੋਗ ਬਿਪਤਿ ਅਤਿ ਭਾਰੀ ॥ ਦੂਰਿ ਭਈ ਜਪਿ ਨਾਮੁ ਮੁਰਾਰੀ ॥੩॥ ਦ੍ਰਿਸਟਿ ਧਾਰਿ ਲੀਨੋ ਲੜਿ ਲਾਇ ॥ ਹਰਿ ਚਰਣ ਗਹੇ ਨਾਨਕ ਸਰਣਾਇ ॥੪॥੨੨॥੨੮॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੨*

*ਸ਼ਬਦਾਰਥ :* ਅਨਿਕ = ਅਨੇਕਾਂ। ਬੀਂਗ = ਕੁਟਲਤਾਈਆਂ, ਵਲ ਵਿੰਗ। ਉਰਝਿ = ਉਲਝ ਗਿਆ, ਫਸ ਗਿਆ। ਪਰਬਤ = ਪਹਾੜ। ਦੋਖ = ਦੋਸ਼, ਐਬ, ਵਿਕਾਰ। ਬਿਕਰਾਲਾ = ਭਿਆਨਕ, ਡਰਾਉਣੇ। ਬਿਪਤਿ = ਅਚਾਨਕ ਸੰਕਟ। ਲੜਿ = ਪੱਲੇ, ਸ਼ਰਣ। ਗਹੇ = ਫੜੇ। ਸਰਣਾਇ = ਸ਼ਰਨ ਆਏ।

*ਸਾਰ ਭਾਵ :* ਨਾਮੁ ਦੀ ਮਹਿਮਾ ਬੇਅੰਤ ਹੈ।

| ਮੂਲ | ਅਰਥ |
|---|---|
| **ਅਨਿਕ ਬੀਂਗ ਦਾਸ ਕੇ ਪਰਹਰਿਆ ॥** | ਦਾਸ ਦੀਆਂ ਅਨੇਕਾਂ ਕੁਟਲਤਾਈਆਂ ਦੂਰ ਕਰ ਦਿੱਤੀਆਂ ਹਨ। |
| **ਕਰਿ ਕਿਰਪਾ ਪ੍ਰਭਿ ਅਪਨਾ ਕਰਿਆ॥੧॥** | ਪ੍ਰਮਾਤਮਾ ਨੇ ਕਿਰਪਾ ਕਰਕੇ ਆਪਣਾ ਦਾਸ ਕਰ ਲਿਆ ਹੈ ॥੧॥ |
| **ਤੁਮਹਿ ਛਡਾਇ ਲੀਓ ਜਨੁ ਅਪਨਾ ॥** | ਓਸੇ ਵਾਹਿਗੁਰੂ ਨੇ ਆਪਣਾ ਸੇਵਕ ਜਾਣ ਕੇ ਮੈਨੂੰ ਛੁਡਾ ਲਿਆ ਭਾਵ ਬਚਾ ਲਿਆ ਹੈ। |
| **ਉਰਝਿ ਪਰਿਓ ਜਾਲੁ ਜਗੁ ਸੁਪਨਾ ॥੧॥ਰਹਾਉ॥** | ਮੈਂ ਤਾਂ ਸੰਸਾਰ ਦੇ ਮੋਹ ਜਾਲ ਵਿਚ, ਜੋ ਸੁਪਨੇ ਵਰਗਾ ਝੂਠਾ ਹੈ, ਉਸ ਵਿਚ ਉਲਝ ਗਿਆ, ਫਸ ਗਿਆ ਸਾਂ ॥੧॥ਰਹਾਉ॥ |
| **ਪਰਬਤ ਦੋਖ ਮਹਾ ਬਿਕਰਾਲਾ ॥** | ਮੇਰੇ ਪਹਾੜ ਵਰਗੇ ਬੜੇ ਭਿਆਨਕ ਦੋਸ਼, ਐਬ ਭਾਵ ਵਿਕਾਰ ਸਨ। |

| | |
|---|---|
| ਖਿਨ ਮਹਿ ਦੂਰਿ ਕੀਏ ਦਇਆਲਾ॥੨॥ | ਦਇਆਲੂ ਪ੍ਰਮਾਤਮਾ ਨੇ ਇਕ ਖਿਨ ਮਾਤਰ ਵਿਚ ਦੂਰ ਕਰ ਦਿੱਤੇ॥੨॥ |
| ਸੋਗ ਰੋਗ ਬਿਪਤਿ ਅਤਿ ਭਾਰੀ॥ | ਸੋਗ, ਸੰਤਾਪ, ਰੋਗ ਅਤੇ ਅਚਾਨਕ ਬਹੁਤ ਵੱਡੀਆਂ ਬਿਪਤਾਵਾਂ |
| ਦੂਰਿ ਭਈ ਜਪਿ ਨਾਮੁ ਮੁਰਾਰੀ॥੩॥ | ਅਗਿਆਨ ਵਿਨਾਸ਼ਕ ਵਾਹਿਗੁਰੂ ਦਾ ਨਾਮੁ ਸਿਮਰਣ ਕਰਕੇ ਦੂਰ ਹੋ ਗਈਆਂ ਹਨ॥੩॥ |
| ਦ੍ਰਿਸਟਿ ਧਾਰਿ ਲੀਨੋ ਲੜਿ ਲਾਇ॥ | ਵਾਹਿਗੁਰੂ ਨੇ ਕਿਰਪਾ ਦੀ ਨਿਗ੍ਹਾ ਕਰਕੇ ਆਪਣੀ ਚਰਨੀ ਲਾ ਲਿਆ ਹੈ। |
| ਹਰਿ ਚਰਣ ਗਹੇ ਨਾਨਕ ਸਰਣਾਇ ॥੪॥੨੨॥੨੮॥ | ਮੈਂ ਹਰੀ ਪ੍ਰਭੂ ਦੇ ਚਰਣ ਫੜਕੇ ਸ਼ਰਣ ਲਈ ਹੈ॥੪॥੨੨॥੨੮॥ |

*ਸਬਦੁ ਸੁਰਤਿ :* ***"ਦੂਰਿ ਭਈ ਜਪਿ ਨਾਮੁ ਮੁਰਾਰੀ ॥"*** ਅਰਥਾਤ ਵਿਕਾਰਾਂ ਦਾ ਨਾਸ਼ ਕਰਨ ਵਾਲੇ ਵਾਹਿਗੁਰੂ ਦਾ ਨਾਮੁ ਸਿਮਰਣ ਕਰਕੇ ਸਭ ਪ੍ਰਕਾਰ ਦੀਆਂ ਬਿਪਤਾਵਾਂ ਤੋਂ ਛੁਟਕਾਰਾ ਹੋ ਗਿਆ। ਵਾਹਿਗੁਰੂ ਨਾਮੁ ਸਿਮਰਣ ਦੀ ਅਗਾਧ ਮਹਿਮਾ ਹੈ। ***"ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥"*** (ਜਪੁ ਅੰ: ੮) ਜਿਨ੍ਹਾਂ ਗੁਰਮੁਖ ਪਿਆਰਿਆਂ ਨੇ ਵਾਹਿਗੁਰੂ ਨਾਮੁ ਸਿਮਰਣ ਕੀਤਾ ਹੈ, ਉਹ ਮਹਾਨ ਮਿਹਨਤ ਕਰ ਗਏ ਹਨ, ਭਾਵ ਉਹਨਾਂ ਦੀ ਘਾਲਣਾ ਸਭ ਤੋਂ ਵਧੇਰੇ ਹੈ। ਨਾਮੁ ਸਿਮਰਣ ਉਪਰੰਤ ਹੀ ਨਾਮੀ ਨਾਲ ਮੇਲ ਹੁੰਦਾ ਹੈ ਤੇ ਉੱਜਲ ਮੁਖ ਹੋ ਜਾਈਦਾ ਹੈ।

*Infinite are the benedictions flowing from Truth, named Waheguru – Satnaam Waheguru. Naam-simran keeps us, as if, on a potter's wheel, where our shape (our mode of living) is getting constantly chiseled/refined. Besides being benefited ourselves, we are also made mediums of serving others.*

## ਸੂਹੀ ਮਹਲਾ ੫ ॥

**ਦੀਨੁ ਛਡਾਇ ਦੁਨੀ ਜੋ ਲਾਏ ॥ ਦੁਹੀ ਸਰਾਈ ਖੁਨਾਮੀ ਕਹਾਏ ॥੧॥ ਜੋ ਤਿਸੁ ਭਾਵੈ ਸੋ ਪਰਵਾਣੁ ॥ ਆਪਣੀ ਕੁਦਰਤਿ ਆਪੇ ਜਾਣੁ ॥੧॥ ਰਹਾਉ ॥ ਸਚਾ ਧਰਮੁ ਪੁੰਨੁ ਭਲਾ ਕਰਾਏ ॥ ਦੀਨ ਕੈ ਤੋਸੈ ਦੁਨੀ ਨ ਜਾਏ ॥੨॥ ਸਰਬ ਨਿਰੰਤਰਿ ਏਕੋ ਜਾਗੈ ॥ ਜਿਤੁ ਜਿਤੁ ਲਾਇਆ ਤਿਤੁ ਤਿਤੁ ਕੋ ਲਾਗੈ ॥੩॥ ਅਗਮ ਅਗੋਚਰੁ ਸਚੁ ਸਾਹਿਬੁ ਮੇਰਾ ॥ ਨਾਨਕੁ ਬੋਲੈ ਬੋਲਾਇਆ ਤੇਰਾ ॥੪॥੨੩॥੨੯॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੨-੪੩*

*ਸ਼ਬਦਾਰਥ:* ਦੀਨੁ = ਧਰਮ ਤੋਂ, ਦੀਨ ਦੁਖੀਆਂ ਤੋਂ। ਛਡਾਇ = ਛੁਡਵਾ ਕੇ, ਹਟਾ ਕੇ। ਦੁਨੀ = ਦੁਨੀਆਂ ਵੱਲ। ਸਰਾਈ = ਥਾਵਾਂ ਤੇ, ਰੈਣ ਬਸੇਰੇ, ਰਾਤ ਕੱਟਣ ਦੀ ਥਾਂ। ਖੁਨਾਮੀ = ਗੁਨਹਗਾਰ। ਤੋਸੈ = ਤੋਸ਼ੇਖ਼ਾਨੇ, ਖ਼ਜ਼ਾਨੇ। ਜਾਗੈ = ਪ੍ਰਕਾਸ਼।

*ਸਾਰ ਭਾਵ:* ਹੁਕਮੀ ਦੇ ਹੁਕਮ ਵਿਚ ਵਰਤੋ।

| ਮੂਲ | ਅਰਥ |
|---|---|
| ਦੀਨੁ ਛਡਾਇ ਦੁਨੀ ਜੋ ਲਾਏ ॥ | ਜਿਹੜਾ ਮੰਦ ਕਰਮੀ ਜੀਵ ਦੀਨ ਦੁਖੀਆਂ ਤੇ ਧਰਮਾਂ ਕਰਮਾਂ ਨੂੰ ਛੱਡ ਕੇ ਦੁਨੀਆਂ ਦੇ ਪਾਸੇ ਲੱਗ ਜਾਂਦਾ ਹੈ। |
| ਦੁਹੀ ਸਰਾਈ ਖੁਨਾਮੀ ਕਹਾਏ ॥੧॥ | ਉਹ ਜੀਵ ਦੋਨੋਂ ਰੈਣ ਬਸੇਰੇ ਦੀਆਂ ਥਾਵਾਂ ਭਾਵ ਲੋਕ ਪ੍ਰਲੋਕ ਵਿਚ ਗੁਨਹਗਾਰ ਅਖਵਾਉਂਦਾ ਹੈ॥੧॥ |
| ਜੋ ਤਿਸੁ ਭਾਵੈ ਸੋ ਪਰਵਾਣੁ ॥ | ਪ੍ਰੰਤੂ ਜੋ ਵਾਹਿਗੁਰੂ ਨੂੰ ਚੰਗਾ ਲੱਗਦਾ ਹੈ ਉਹੋ ਹੀ ਮਨਜ਼ੂਰ ਕਰਨਾ ਪੈਂਦਾ ਹੈ। |
| ਆਪਣੀ ਕੁਦਰਤਿ ਆਪੇ ਜਾਣੁ ॥ ੧॥ ਰਹਾਉ ॥ | ਓਹ ਕਰਣ ਕਰਾਵਣਹਾਰ ਆਪਣੀ ਇੱਛਾ ਨੂੰ ਆਪ ਹੀ ਜਾਣਦਾ ਹੈ॥੧॥ਰਹਾਉ॥ |
| ਸਚਾ ਧਰਮੁ ਪੁੰਨੁ ਭਲਾ ਕਰਾਏ ॥ | ਓਹ ਸੱਚਾ ਪਾਤਿਸ਼ਾਹ ਹੀ ਜਿਸ ਪਾਸੋਂ ਧਰਮ ਕਰਮ ਦਾਨ ਪੁੰਨ ਆਦਿ ਚੰਗੇ ਕਰਮ ਕਰਾਉਂਦਾ ਹੈ। |

**ਦੀਨ ਕੈ ਤੋਸੈ ਦੁਨੀ ਨ ਜਾਏ ॥੨॥**

ਅਤੇ ਦੀਨ ਦੁਖੀ ਨੂੰ ਤੋਸ਼ੇਖਾਨੇ ਤੋਂ ਮਾਇਆ ਦਿਵਾਉਂਦਾ ਹੈ। ਉਸ ਦੀ ਦੁਨੀਆਂ ਨਿਸਫਲ ਨਹੀਂ ਜਾਂਦੀ ਭਾਵ ਉਸ ਦਾ ਆਉਣਾ ਨਿਸਫਲ ਨਹੀਂ ਹੁੰਦਾ ॥੨॥

**ਸਰਬ ਨਿਰੰਤਰਿ ਏਕੋ ਜਾਗੈ ॥**

ਸਭ ਘਟਾਂ ਘਟਾਂ ਵਿਚ ਇਕ ਰਸ ੴ ਦਾ ਪ੍ਰਕਾਸ਼ ਹੋ ਰਿਹਾ ਹੈ।

**ਜਿਤੁ ਜਿਤੁ ਲਾਇਆ
ਤਿਤੁ ਤਿਤੁ ਕੋ ਲਾਗੈ ॥੩॥**

ਓਹ ਅਕਾਲ ਪੁਰਖੁ ਜਿਸ ਜਿਸ ਪਾਸੇ ਜਿਸ ਨੂੰ ਲਾਉਂਦਾ ਹੈ ਉਸੇ ਉਸੇ ਪਾਸੇ ਉਹ ਲੱਗਦਾ ਹੈ ॥੩॥

**ਅਗਮ ਅਗੋਚਰੁ ਸਚੁ ਸਾਹਿਬੁ ਮੇਰਾ ॥**

ਓਹ ਮੇਰਾ ਸੱਚਾ ਸਾਹਿਬ ਗੰਮਤਾ ਤੋਂ ਅਗਮ ਹੈ, ਦ੍ਰਿਸ਼ਟੀ ਵਿਚ ਔਣ ਤੋਂ ਪਰ੍ਹੇ ਹੈ।

**ਨਾਨਕੁ ਬੋਲੈ ਬੋਲਾਇਆ ਤੇਰਾ
॥੪॥੨੩॥੨੯॥**

ਦਾਸ ਤਾਂ ਓਸ ਦਾ ਹੀ ਬੁਲਾਇਆ ਬੋਲਦਾ ਹੈ, ਭਾਵ ਓਸ ਦੇ ਹੁਕਮ ਵਿਚ ਹੈ ॥੪॥੨੩॥੨੯॥

***ਸਬਦੁ ਸੁਰਤਿ :*** ***"ਜਿਤੁ ਜਿਤੁ ਲਾਇਆ ਤਿਤੁ ਤਿਤੁ ਕੋ ਲਾਗੈ ॥"*** ਅਰਥਾਤ ਓਸ ਪਰੀਪੂਰਨ ਪ੍ਰਮਾਤਮਾ ਨੇ ਪੂਰਬ ਕਰਮਾਂ ਅਨੁਸਾਰ ਜਿਸ ਜਿਸ ਨੂੰ ਜਿਧਰ ਜਿਧਰ ਲਾਇਆ ਹੈ ਉਧਰ ਉਧਰ ਹੀ ਉਹ ਲੱਗਾ ਹੋਇਆ ਹੈ। ਇਸ ਵਿਚ ਆਪਣੇ ਵੱਸ ਦੀ ਕੋਈ ਗੱਲ ਨਹੀਂ ***"ਜਿਤੁ ਕੋ ਲਾਇਓ ਤਿਤ ਹੀ ਲਾਗਾ ਤੈਸੇ ਕਰਮ ਕਮਾਇਓ॥"*** (ਮਾਰੂ ਮ: ੫, ਅੰ: ੧੦੧੭) ਇਹ ਅਲਪੱਗ ਜੀਵ ਆਪਣੀ ਮਰਜ਼ੀ ਅਨੁਸਾਰ ਕੁਝ ਨਹੀਂ ਕਰ ਸਕਦਾ। ***"ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ ॥ ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ ॥"*** (ਸਲੋਕ ਕਬੀਰ ਅੰ: ੧੩੭੬)

*The discipline of Gurbani reveals to us that every thing unfolds as divinely ordained. This dictum is for one to evaluate one's own conduct only. It does not give one any right to judge others. It enables one to use one's awareness in such a way that the sense of the ignoble becomes a check on one's own tendencies to be so, just as well that the sense of the noble leads not to any gloating over one's own achievements. Explication of Gurbani is also within the purview of this discipline of Gurbani.*

## ਸੂਹੀ ਮਹਲਾ ੫ ॥

ਪ੍ਰਾਤਹਕਾਲਿ ਹਰਿ ਨਾਮੁ ਉਚਾਰੀ ॥ ਈਤ ਊਤ ਕੀ ਓਟ ਸਵਾਰੀ ॥੧॥ ਸਦਾ ਸਦਾ ਜਪੀਐ ਹਰਿ ਨਾਮ ॥ ਪੂਰਨ ਹੋਵਹਿ ਮਨ ਕੇ ਕਾਮ ॥੧॥ਰਹਾਉ॥ ਪ੍ਰਭੁ ਅਬਿਨਾਸੀ ਰੈਣਿ ਦਿਨੁ ਗਾਉ ॥ ਜੀਵਤ ਮਰਤ ਨਿਹਚਲੁ ਪਾਵਹਿ ਥਾਉ ॥੨॥ ਸੋ ਸਾਹੁ ਸੇਵਿ ਜਿਤੁ ਤੋਟਿ ਨ ਆਵੈ ॥ ਖਾਤ ਖਰਚਤ ਸੁਖਿ ਅਨਦਿ ਵਿਹਾਵੈ ॥੩॥ ਜਗਜੀਵਨ ਪੁਰਖੁ ਸਾਧਸੰਗਿ ਪਾਇਆ ॥ ਗੁਰ ਪ੍ਰਸਾਦਿ ਨਾਨਕ ਨਾਮੁ ਧਿਆਇਆ ॥੪॥੨੪॥੩੦॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੩*

*ਸ਼ਬਦਾਰਥ :* ਪ੍ਰਾਤਹਕਾਲਿ = ਅੰਮ੍ਰਿਤ ਵੇਲੇ। ਈਤ = ਲੋਕ। ਊਤ = ਪ੍ਰਲੋਕ। ਓਟ = ਆਸਰਾ। ਮਨ ਕੇ ਕਾਮ = ਮਨ ਇੱਛਤ। ਅਬਿਨਾਸੀ = ਨਾਸ ਰਹਿਤ। ਰੈਣਿ = ਰਾਤ। ਜੀਵਤ ਮਰਤ = ਜੀਵਤ ਭਾਵ ਤੋਂ ਮਰ ਕੇ, ਨਿਰਹੰਕਾਰ ਨਿਰਮੋਹ ਹੋ ਕੇ। ਨਿਹਚਲੁ = ਅਹਿਲ ਸਥਾਨ। ਸੇਵਿ = ਅਰਾਧਨਾ ਕਰ।

*ਸਾਰ ਭਾਵ :* ਅੰਮ੍ਰਿਤ ਵੇਲੇ ਵਾਹਿਗੁਰੂ ਨਾਮੁ ਸਿਮਰਣ ਕਰੋ।

| ਮੂਲ | ਅਰਥ |
|---|---|
| ਪ੍ਰਾਤਹਕਾਲਿ ਹਰਿ ਨਾਮੁ ਉਚਾਰੀ ॥ | ਪ੍ਰੇਮੀ ਜਨੋ! ਅੰਮ੍ਰਿਤ ਵੇਲੇ ਸਾਵਧਾਨ ਹੋ ਕੇ ਹਰੀ ਪ੍ਰਭੂ ਦੇ ਨਾਮੁ ਦਾ ਉਚਾਰਣ ਕਰੋ। |
| ਈਤ ਊਤ ਕੀ ਓਟ ਸਵਾਰੀ ॥੧॥ | ਇਸ ਦੇ ਕਰਣ ਨਾਲ ਲੋਕ ਪ੍ਰਲੋਕ ਦਾ ਆਸਰਾ ਬਣੇਗਾ ॥੧॥ |
| ਸਦਾ ਸਦਾ ਜਪੀਐ ਹਰਿ ਨਾਮ ॥ | ਹਰ ਸਮੇਂ 'ਵਾਹਿਗੁਰੂ' 'ਵਾਹਿਗੁਰੂ', ਜੋ ਪ੍ਰਭੂ ਦਾ ਨਾਮੁ ਹੈ, ਓਸ ਨੂੰ ਜਪਦੇ ਰਹੋ। |
| ਪੂਰਨ ਹੋਵਹਿ ਮਨ ਕੇ ਕਾਮ ॥੧॥ਰਹਾਉ॥ | ਤੁਹਾਡੇ ਮਨ ਦੇ ਹਰ ਕੰਮ ਪੂਰੇ ਹੋਣਗੇ ਭਾਵ ਮਨ ਇੱਛਤ ਪ੍ਰਾਪਤੀ ਹੋਵੇਗੀ ॥੧॥ਰਹਾਉ॥ |

| | |
|---|---|
| **ਪ੍ਰਭੁ ਅਬਿਨਾਸੀ ਰੈਣਿ ਦਿਨੁ ਗਾਉ ॥** | ਨਾਸ ਰਹਿਤ ਪ੍ਰਮਾਤਮਾ ਨੂੰ ਦਿਨੇ ਰਾਤ ਗਾਓ ਭਾਵ ਸਿਮਰਣ ਕਰੋ। |
| **ਜੀਵਤ ਮਰਤ ਨਿਹਚਲੁ ਪਾਵਹਿ ਥਾਉ ॥੨॥** | ਜੀਵਤ ਭਾਵ ਤੋਂ ਮਰ ਕੇ ਅਰਥਾਤ ਨਿਰ ਹੰਕਾਰ ਨਿਰਮੋਹ ਹੋ ਜਾਣ ਪਰ ਅਹਿਲ ਸਥਾਨ ਜੋ ਪਰਮਾਨੰਦ ਹੈ ਓਸ ਨੂੰ ਪ੍ਰਾਪਤ ਹੋ ਜਾਓਗੇ॥੨॥ |
| **ਸੋ ਸਾਹੁ ਸੇਵਿ ਜਿਤੁ ਤੋਟਿ ਨ ਆਵੈ ॥** | ਓਸ ਸੱਚੇ ਪਾਤਿਸ਼ਾਹ ਦੀ ਅਰਾਧਨਾ ਕਰੋ ਜਿਸ ਦੇ ਸਿਮਰਣ ਕਾਰਨ ਕਦੇ ਕੋਈ ਥੁੜ ਆਉਂਦੀ ਹੀ ਨਹੀਂ। |
| **ਖਾਤ ਖਰਚਤ ਸੁਖਿ ਅਨਦਿ ਵਿਹਾਵੈ ॥੩॥** | ਸੁਖ ਆਨੰਦ ਸਹਿਤ ਖਾਂਦਿਆਂ ਖਰਚਦਿਆਂ ਸਾਰੀ ਆਯੂ ਗੁਜ਼ਰਦੀ ਹੈ ॥੩॥ |
| **ਜਗਜੀਵਨ ਪੁਰਖੁ ਸਾਧਸੰਗਿ ਪਾਇਆ ॥** | ਐਸਾ ਜੋ ਜਗਤ ਦਾ ਜੀਵਨ ਰੂਪ ਪੂਰਨ ਅਕਾਲ ਪੁਰਖੁ ਹੈ ਓਹ ਸਤਿਸੰਗ ਵਿਚੋਂ ਪ੍ਰਾਪਤ ਹੁੰਦਾ ਹੈ। |
| **ਗੁਰ ਪ੍ਰਸਾਦਿ ਨਾਨਕ ਨਾਮੁ ਧਿਆਇਆ ॥੪॥੨੪॥੩੦॥** | ਗੁਰਾਂ ਦੀ ਕਿਰਪਾ ਹੋ ਜਾਣ ਪਰ ਓਸ ਦੇ ਨਾਮੁ ਦਾ ਸਿਮਰਣ ਪ੍ਰਾਪਤ ਹੁੰਦਾ ਹੈ ॥੪॥੨੪॥੩੦॥ |

*ਸਬਦੁ ਸੁਰਤਿ :* ***"ਪ੍ਰਾਤਹਕਾਲਿ ਹਰਿ ਨਾਮੁ ਉਚਾਰੀ ॥"*** ਤੋਂ ਭਾਵ ਹੈ ਕਿ ਭੋਰ ਸਮੇਂ ਅਰਥਾਤ ਸੂਰਜ ਚੜ੍ਹਨ ਤੋਂ ਚਾਰ ਘੜੀਆਂ ਪਹਿਲੋਂ ਅੰਮ੍ਰਿਤ ਵੇਲੇ ਜਦੋਂ ਕਿ ਬਿਲਕੁਲ ਸ਼ਾਂਤ ਵਾਤਾਵਰਣ ਹੁੰਦਾ ਹੈ, ਵਾਹਿਗੁਰੂ ਦੇ ਨਾਮੁ ਜਾਪ ਵਿਚ ਮਗਨ ਹੋਵੋ। ***"ਝਿੰਮੀ ਰੈਣਝੀਐ ਚਾਮਕਨਿ ਤਾਰੇ ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥ ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥ ਚਰਣ ਕਮਲ ਧਿਆਨੁ ਹਿਰਦੈ ਪ੍ਰਭ ਬਿਸਰੁ ਨਾਹੀ ਇਕੁ ਖਿਨੋ ॥"*** (ਆਸਾ ਮ: ੫, ਅੰ: ੪੫੯) ਜੋ ਪ੍ਰੇਮੀ ਜਨ ਤਾਰਿਆਂ ਦੀ ਮਿੰਨ੍ਹੀ ਮਿੰਨ੍ਹੀ ਲੋਅ ਵਿਚ ਜਾਗ ਕੇ ਸਿਮਰਣ ਕਰਦੇ ਹਨ, ਉਹਨਾਂ ਦਾ ਮਨ ਅਕਾਲ ਪੁਰਖੁ ਦੇ ਚਰਨ ਕਮਲਾਂ ਵਿਚ ਸਹਿਜੇ ਹੀ ਟਿਕ ਜਾਂਦਾ ਹੈ ਕਿਉਂਕਿ ***"ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥ ਜਿੰਨ੍ਹਾ ਨੈਣ ਨੀਂਦ੍ਰਾਵਲੇ ਤਿੰਨ੍ਹਾ ਮਿਲਣੁ ਕੁਆਉ ॥"*** (ਸਲੋਕ ਫ਼ਰੀਦ ਅੰ: ੧੩੮੨) ਨਾਮੁ ਸਿਮਰਣ ਵਿਚ ਜਾਗਦਿਆਂ ਨੂੰ ਗੈਬੀ ਆਵਾਜ਼ ਸਦਕੇ, ਭਗਤੀ ਵਿਚ ਜੁੜੇ ਰਹਿਣ ਦੀ ਕਸਤੂਰੀ ਦਾ ਹਿੱਸਾ ਮਿਲ ਜਾਂਦਾ ਹੈ। ***"ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥"*** (ਜਪੁ, ਅੰ: ੨)

> ***The flowing states of time lend character to space. Pre-dawn is the time of awakening. Let us wake up to the truth of our being, by submitting ourselves to the discipline of Waheguru-naam simran.***

**ਸੂਹੀ ਮਹਲਾ ੫ ॥**

**ਗੁਰ ਪੂਰੇ ਜਬ ਭਏ ਦਇਆਲ ॥ ਦੁਖ ਬਿਨਸੇ ਪੂਰਨ ਭਈ ਘਾਲ ॥੧॥ ਪੇਖਿ ਪੇਖਿ ਜੀਵਾ ਦਰਸੁ ਤੁਮ੍ਾਰਾ ॥ ਚਰਣ ਕਮਲ ਜਾਈ ਬਲਿਹਾਰਾ ॥ ਤੁਝ ਬਿਨੁ ਠਾਕੁਰ ਕਵਨੁ ਹਮਾਰਾ ॥੧॥ ਰਹਾਉ ॥ ਸਾਧਸੰਗਤਿ ਸਿਉ ਪ੍ਰੀਤਿ ਬਣਿ ਆਈ ॥ ਪੂਰਬ ਕਰਮਿ ਲਿਖਤ ਧੁਰਿ ਪਾਈ ॥੨॥ ਜਪਿ ਹਰਿ ਹਰਿ ਨਾਮੁ ਅਚਰਜੁ ਪਰਤਾਪ ॥ ਜਾਲਿ ਨ ਸਾਕਹਿ ਤੀਨੇ ਤਾਪ ॥੩॥ ਨਿਮਖ ਨ ਬਿਸਰਹਿ ਹਰਿ ਚਰਣ ਤੁਮ੍ਾਰੇ ॥ ਨਾਨਕੁ ਮਾਗੈ ਦਾਨੁ ਪਿਆਰੇ ॥੪॥ ੨੫॥੩੧॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੩*

*ਸ਼ਬਦਾਰਥ :* ਬਿਨਸੇ = ਹਟ ਗਏ। ਘਾਲ = ਸਿਮਰਣ ਰੂਪੀ ਘਾਲਣਾ। ਪੇਖਿ = ਦੇਖ ਕੇ। ਠਾਕੁਰ = ਮਾਲਕ, ਆਸਰਾ। ਜਾਲਿ = ਸਾੜ, ਦੁਖੀ। ਤੀਨੇ ਤਾਪ = ਤ੍ਰਿਦੋਖ, ਆਧੀ, ਬਿਆਧੀ, ਉਪਾਧੀ।

*ਸਾਰ ਭਾਵ :* ਸਿਮਰਣ ਵਿਚ ਜੁੜਨਾ ਭੀ ਪੂਰਬਲੇ ਕਰਮਾਂ ਦੇ ਅਨੁਸਾਰ ਹੀ ਹੈ।

| ਮੂਲ | ਅਰਥ |
|---|---|
| **ਗੁਰ ਪੂਰੇ ਜਬ ਭਏ ਦਇਆਲ ॥** | ਜਦੋਂ ਪੂਰਨ ਗੁਰੂ ਪ੍ਰਮਾਤਮਾ ਆਪਣੇ ਸੇਵਕ ਉਤੇ ਦਇਆਵਾਨ ਹੋ ਜਾਂਦੇ ਹਨ ਤਾਂ- |
| **ਦੁਖ ਬਿਨਸੇ ਪੂਰਨ ਭਈ ਘਾਲ ॥੧॥** | ਉਸ ਸੇਵਕ ਦੀ ਘਾਲੀ ਹੋਈ ਘਾਲਣਾ ਸਫਲ ਹੋ ਜਾਂਦੀ ਹੈ ਅਰ ਸਭ ਦੁੱਖ ਨਾਸ ਹੋ ਜਾਂਦੇ ਹਨ॥੧॥ |
| **ਪੇਖਿ ਪੇਖਿ ਜੀਵਾ ਦਰਸੁ ਤੁਮ੍ਾਰਾ ॥** | ਉਹ ਸੇਵਕ ਕਰਤਾਰ ਦੀ ਕੁਦਰਤ ਦਾ ਦਰਸ਼ਨ ਦੇਖ ਦੇਖ ਕੇ ਹੀ ਜਿਊਂਦਾ ਹੈ। |
| **ਚਰਣ ਕਮਲ ਜਾਈ ਬਲਿਹਾਰਾ ॥** | ਅਤੇ ਪ੍ਰਮਾਤਮਾ ਦੇ ਚਰਣ ਕਮਲਾਂ ਤੋਂ ਵਾਰੀਆਂ ਸਦਕੇ ਜਾਂਦਾ ਹੈ। |

| | |
|---|---|
| ਤੁਝ ਬਿਨੁ ਠਾਕੁਰ ਕਵਨੁ ਹਮਾਰਾ ॥੧॥ ਰਹਾਉ ॥ | ਉਹ ਹਿਰਦੇ ਵਿਚ ਪ੍ਰਪੱਕਤਾ ਸਹਿਤ ਜਾਣਦਾ ਹੈ ਕਿ ਉਸ ਪ੍ਰਭੂ ਤੋਂ ਬਿਨਾ ਹੋਰ ਕੋਈ ਆਸਰਾ ਨਹੀਂ ॥੧॥ਰਹਾਉ॥ |
| ਸਾਧਸੰਗਤਿ ਸਿਉ ਪ੍ਰੀਤਿ ਬਣਿ ਆਈ ॥ | ਸੰਤਾਂ ਦੀ ਸੰਗਤ ਵਿਚ ਉਸ ਦੀ ਪ੍ਰੀਤੀ ਬਣ ਆਉਂਦੀ ਹੈ। |
| ਪੂਰਬ ਕਰਮਿ ਲਿਖਤ ਧੁਰਿ ਪਾਈ ॥੨॥ | ਜਿਸ ਦੇ ਪੂਰਬਲੇ ਕਰਮਾਂ ਕਰਕੇ ਧੁਰੋਂ ਹੀ ਲਿਖਤ ਪਈ ਹੋਵੇ ॥੨॥ |
| ਜਪਿ ਹਰਿ ਹਰਿ ਨਾਮੁ ਅਚਰਜੁ ਪਰਤਾਪ ॥ | ਪ੍ਰਭੂ ਦੇ ਨਾਮੁ ਜਾਪ ਦਾ ਇਤਨਾ ਅਸਚਰਜ ਤੇਜ ਪ੍ਰਤਾਪ ਹੈ ਕਿ ਉਸ ਨੂੰ ਜਪਣ ਵਾਲੇ ਨੂੰ |
| ਜਾਲਿ ਨ ਸਾਕਹਿ ਤੀਨੇ ਤਾਪ ॥੩॥ | ਤਿੰਨ ਤਾਪ, ਆਧਿ ਬਿਆਧਿ ਉਪਾਧਿ ਤਥਾ ਤ੍ਰਿਦੋਖ ਸਾੜ ਭਾਵ ਦੁਖੀ ਨਹੀਂ ਕਰ ਸਕਦੇ ॥੩॥ |
| ਨਿਮਖ ਨ ਬਿਸਰਹਿ ਹਰਿ ਚਰਣ ਤੁਮ੍ਹਾਰੇ ॥ | ਹੇ ਪ੍ਰਭੂ! ਤੇਰੇ ਐਸੇ ਚਰਣ ਕਮਲ ਇਕ ਖਿਨ ਮਾਤਰ ਭੀ ਨਾ ਵਿਸਰਣ। |
| ਨਾਨਕੁ ਮਾਗੈ ਦਾਨੁ ਪਿਆਰੇ ॥ ੪॥੨੫॥੩੧॥ | ਭਗਤ ਤਾਂ ਆਪਣੇ ਪਿਆਰੇ ਪਾਸੋਂ ਏਹੋ ਹੀ ਦਾਨ ਮੰਗਦਾ ਹੈ ॥੪॥੨੫॥੩੧॥ |

*ਸਬਦੁ ਸੁਰਤਿ :* ***"ਪੂਰਬ ਕਰਮਿ ਲਿਖਤ ਧੁਰਿ ਪਾਈ॥"*** ਭਾਵ ਜਿਸ ਦੇ ਪੂਰਬਲੇ ਕਰਮਾਂ ਅਨੁਸਾਰ ਧੁਰ ਤੋਂ ਲੇਖ ਲਿਖਿਆ ਗਿਆ ਹੈ ਉਹੀਓ ਹੀ ਸਤਿਸੰਗਤ ਨਾਲ ਪ੍ਰੀਤ ਕਰਦਾ ਹੈ ਅਰ ਉਸ ਦੇ ਉਪਦੇਸ਼ਾਂ ਤੋਂ ਲਾਭ ਪ੍ਰਾਪਤ ਕਰਕੇ ਵਾਹਿਗੁਰੂ ਦੇ ਚਰਣ ਕਮਲਾਂ ਵਿਚ ਜੁੜ ਜਾਂਦਾ ਹੈ। ***"ਪੂਰਬ ਜਨਮਿ ਭਗਤਿ ਕਰਿ ਆਏ ਗੁਰਿ ਹਰਿ ਹਰਿ ਹਰਿ ਹਰਿ ਭਗਤਿ ਜਮਈਆ ॥ ਭਗਤਿ ਭਗਤਿ ਕਰਤੇ ਹਰਿ ਪਾਇਆ ਜਾ ਹਰਿ ਹਰਿ ਹਰਿ ਹਰਿ ਨਾਮਿ ਸਮਈਆ ॥"*** (ਬਿਲਾਵਲੁ ਮ: ੪, ਅੰ: ੮੩੭) ਵਾਹਿਗੁਰੂ ਨਾਮੁ ਸਿਮਰਣ ਵਿਚ ਟਿਕਾਉ ਹੋਣਾ ਭੀ ਕਰਮ ਫਲ ਪ੍ਰਦਾਤਾ ਕਰਣਹਾਰ ਕਰਤਾਰ ਦੀ ਇੱਛਾ ਅਨੁਸਾਰ ਜੀਵ ਦੇ ਕਰਮ ਫਲ ਹੀ ਹੁੰਦੇ ਹਨ।

***A perfect Guru is one who establishes a sikh in naam simran. A sikh established in naam-simran expresses his/her gratitude for this blessed state by attributing it to the good he/she may have done earlier under divine benevolence.***

## ਸੂਹੀ ਮਹਲਾ ੫ ॥

**ਸੋ ਸੰਜੋਗ ਕਰਹੁ ਮੇਰੇ ਪਿਆਰੇ ॥ ਜਿਤੁ ਰਸਨਾ ਹਰਿ ਨਾਮੁ ਉਚਾਰੇ ॥੧॥ ਸੁਣਿ ਬੇਨਤੀ ਪ੍ਰਭ ਦੀਨ ਦਇਆਲਾ ॥ ਸਾਧ ਗਾਵਹਿ ਗੁਣ ਸਦਾ ਰਸਾਲਾ ॥੧॥ ਰਹਾਉ ॥ ਜੀਵਨ ਰੂਪੁ ਸਿਮਰਣੁ ਪ੍ਰਭ ਤੇਰਾ ॥ ਜਿਸੁ ਕ੍ਰਿਪਾ ਕਰਹਿ ਬਸਹਿ ਤਿਸੁ ਨੇਰਾ ॥੨॥ ਜਨ ਕੀ ਭੂਖ ਤੇਰਾ ਨਾਮੁ ਅਹਾਰੁ ॥ ਤੂੰ ਦਾਤਾ ਪ੍ਰਭ ਦੇਵਣਹਾਰੁ ॥੩॥ ਰਾਮ ਰਮਤ ਸੰਤਨ ਸੁਖੁ ਮਾਨਾ ॥ ਨਾਨਕ ਦੇਵਨਹਾਰ ਸੁਜਾਨਾ ॥੪॥੨੬॥੩੨॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੩*

***ਸ਼ਬਦਾਰਥ :*** ਸੰਜੋਗ = ਮੇਲ ਮਿਲਾਪ। ਰਸਨਾ = ਜਿਹਬਾ, ਜ਼ੁਬਾਨ। ਰਸਾਲਾ = ਰਸਾਂ ਦਾ ਘਰ, ਰਸ ਭਰਪੂਰ। ਜੀਵਨ ਰੂਪੁ = ਜੀਵਨ ਸਰੂਪ, ਜੀਵਨ ਜੋਤੀ। ਨੇਰਾ = ਨੇੜੇ। ਅਹਾਰੁ = ਭੋਜਨ। ਰਮਤ = ਉਚਾਰਨ। ਸੁਜਾਨਾ = ਸਿਆਣਾ।

*ਸਾਰ ਭਾਵ :* ਸੰਤਾਂ ਨਾਲ ਸੰਯੋਗ ਵੀ ਵਾਹਿਗੁਰੂ ਕਿਰਪਾ ਕਰੇ, ਤਾਂ ਹੋਵੇ।

| **ਮੂਲ** | **ਅਰਥ** |
|---|---|
| **ਸੋ ਸੰਜੋਗ ਕਰਹੁ ਮੇਰੇ ਪਿਆਰੇ ॥** | ਹੇ ਮੇਰੇ ਪਿਆਰੇ ਪ੍ਰਭੂ ! ਮੇਰੇ ਐਸੇ ਸ਼ੁਭ ਸੰਤਾਂ ਨਾਲ ਮੇਲ ਕਰਵਾ ਦਿਓ। |
| **ਜਿਤੁ ਰਸਨਾ ਹਰਿ ਨਾਮੁ ਉਚਾਰੇ ॥੧॥** | ਜਿਸ ਕਰਕੇ ਮੇਰੀ ਜ਼ੁਬਾਨ, ਹੇ ਹਰੀ ਪ੍ਰਭੂ ! ਤੇਰਾ ਨਾਮੁ ਉਚਾਰਦੀ, ਸਿਮਰਦੀ ਰਹੇ ॥੧॥ |
| **ਸੁਣਿ ਬੇਨਤੀ ਪ੍ਰਭ ਦੀਨ ਦਇਆਲਾ ॥** | ਹੇ ਦੀਨਾਂ ਉਤੇ ਦਇਆ ਕਰਣ ਵਾਲੇ ਪ੍ਰਮਾਤਮਾ ! ਮੇਰੀ ਬੇਨਤੀ ਸੁਣੋ ! |
| **ਸਾਧ ਗਾਵਹਿ ਗੁਣ ਸਦਾ ਰਸਾਲਾ ॥੧॥ ਰਹਾਉ ॥** | ਸੰਤਾਂ ਦੀ ਸੰਗਤ ਵਿਚ ਮਿਲ ਕੇ ਮੈਂ ਹਰ ਸਮੇਂ ਰਸ ਭਰਪੂਰ ਪ੍ਰਭੂ ਦੇ ਗੁਣ ਗਾਇਨ ਕਰਾਂ ॥੧॥ਰਹਾਉ॥ |

| | |
|---|---|
| **ਜੀਵਨ ਰੂਪੁ ਸਿਮਰਣੁ ਪ੍ਰਭ ਤੇਰਾ ॥** | ਹੇ ਵਾਹਿਗੁਰੂ ! ਤੇਰਾ ਨਾਮੁ ਸਿਮਰਣ ਹੀ ਮੇਰਾ ਜੀਵਨ ਸਰੂਪ ਭਾਵ ਜੀਵਨ ਜੋਤੀ ਹੈ। |
| **ਜਿਸੁ ਕ੍ਰਿਪਾ ਕਰਹਿ ਬਸਹਿ ਤਿਸੁ ਨੇਰਾ ॥੨॥** | ਤੂੰ ਜਿਸ ਉਤੇ ਕਿਰਪਾ ਕਰਦਾ ਹੈਂ ਉਸ ਦੇ ਨੇੜੇ ਵੱਸ ਜਾਂਦਾ ਹੈਂ ॥੨॥ |
| **ਜਨ ਕੀ ਭੂਖ ਤੇਰਾ ਨਾਮੁ ਅਹਾਰੁ ॥** | ਮੈਂ ਸੇਵਕ ਦੀ ਭੁੱਖ ਦੂਰ ਕਰਣ ਵਾਲਾ ਤੇਰਾ ਨਾਮੁ ਹੀ ਭੋਜਨ ਹੈ। |
| **ਤੂੰ ਦਾਤਾ ਪ੍ਰਭ ਦੇਵਣਹਾਰੁ ॥੩॥** | ਹੇ ਦਾਤਾਰ ! ਇਹ ਨਾਮੁ ਦਾ ਆਹਾਰ ਭੀ, ਤੂੰ ਹੀ ਦੇਵਣ ਵਾਲਾ ਹੈਂ ॥੩॥ |
| **ਰਾਮ ਰਮਤ ਸੰਤਨ ਸੁਖੁ ਮਾਨਾ ॥** | ਰਾਮ ਨਾਮੁ ਦੇ ਉਚਾਰਨ ਵਿਚ ਹੀ ਸੰਤਾਂ ਨੇ ਪਰਮ ਸੁਖ ਮੰਨਿਆ ਹੈ। |
| **ਨਾਨਕ ਦੇਵਨਹਾਰ ਸੁਜਾਨਾ ॥੪॥੨੬॥੩੨॥** | ਪਰ ਇਹ ਪਰਮ ਸੁਖ ਦੇਣ ਵਾਲਾ ਭੀ, ਤੂਹੀਓਂ ਹੀ ਸਿਆਣਾ ਸੁਜਾਨ ਪ੍ਰਮਾਤਮਾ ਹੈਂ ॥੪॥੨੬॥੩੨॥ |

*ਸਬਦੁ ਸੁਰਤਿ :* ***"ਸੇ ਸੰਜੋਗ ਕਰਹੁ ਮੇਰੇ ਪਿਆਰੇ ॥"*** ਭਾਵ ਹੇ ਪਿਆਰੇ ਵਾਹਿਗੁਰੂ ! ਮੇਰੇ ਐਸੇ ਸ਼ੁਭ ਭਾਗ ਕਰ ਦਿਓ ਕਿ ਮੇਰਾ ਅਕਾਲ ਪੁਰਖੁ ਨਾਲ ਸੰਜੋਗ ਹੋ ਜਾਵੇ ਅਰਥਾਤ ਸੰਤਾਂ ਭਗਤਾਂ ਨਾਲ ਮੇਲ ਹੋ ਜਾਵੇ। ***"ਸੰਜੋਗਿ ਮਿਲਾਏ ਸਾਧਸੰਗਾਏ ॥"*** (ਕਾਨੜਾ ਮ: ੫, ਅੰ: ੧੩੦੭) ਚੰਗੇ ਕਰਮ ਹੋਣ ਤਾਂ ਹੀ ਸੰਤਾਂ ਦੇ ਸੰਗ ਹੋਣ ਦਾ ਸੰਜੋਗ ਬਣਦਾ ਹੈ। ਕਿਉਂਕਿ ***"ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ ਕਿਰਤੁ ਨ ਚਲੈ ਚਲਾਹਾ ਹੇ ॥"*** (ਮਾਰੂ ਮ: ੩, ਅੰ: ੧੦੫੯) ਮਿਲਾਪ ਹੋਣਾ ਜਾਂ ਵਿਛੋੜਾ ਹੋਣਾ, ਇਹ ਕਰਣਹਾਰ ਕਰਤਾਰ ਦੇ ਲਿਖੇ ਅਨੁਸਾਰ ਹੀ ਹੈ। ਜੇ ਓਹ ਕਿਰਪਾ ਕਰ ਦੇਵੇ ਤਾਂ ***"ਸੰਤਸੰਗਤਿ ਸਿਉ ਮੇਲੁ ਭਇਆ ਹਰਿ ਹਰਿ ਨਾਮਿ ਸਮਾਏ ਰਾਮ ॥"*** (ਸੂਹੀ ਮ: ੩, ਅੰ: ੭੭੧) ਸੰਤਾਂ ਨਾਲ ਮਿਲਾਪ ਹੋ ਕੇ ਹਰੀ ਦੇ ਨਾਮੁ ਵਿਚ ਸਮਾਈ ਹੋ ਜਾਂਦੀ ਹੈ।

***The state of concordance, in which one yearns for naam-simran to attain serenity, is divinely ordained. A gursikh is ever prayerful for this.***

## ਸੂਹੀ ਮਹਲਾ ੫ ॥

**ਬਹਤੀ ਜਾਤ ਕਦੇ ਦ੍ਰਿਸਟਿ ਨ ਧਾਰਤ ॥ ਮਿਥਿਆ ਮੋਹ ਬੰਧਹਿ ਨਿਤ ਪਾਰਚ ॥੧॥ ਮਾਧਵੇ ਭਜੁ ਦਿਨ ਨਿਤ ਰੈਣੀ ॥ ਜਨਮੁ ਪਦਾਰਥੁ ਜੀਤਿ ਹਰਿ ਸਰਣੀ ॥੧॥ ਰਹਾਉ ॥ ਕਰਤ ਬਿਕਾਰ ਦੋਊ ਕਰ ਝਾਰਤ ॥ ਰਾਮ ਰਤਨੁ ਰਿਦ ਤਿਲੁ ਨਹੀ ਧਾਰਤ ॥੨॥ ਭਰਣ ਪੋਖਣ ਸੰਗਿ ਅਉਧ ਬਿਹਾਣੀ ॥ ਜੈ ਜਗਦੀਸ ਕੀ ਗਤਿ ਨਹੀ ਜਾਣੀ ॥੩॥ ਸਰਣਿ ਸਮਰਥ ਅਗੋਚਰ ਸੁਆਮੀ ॥ ਉਧਰੁ ਨਾਨਕ ਪ੍ਰਭ ਅੰਤਰਜਾਮੀ ॥੪॥੨੭॥੩੩॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੩-੪੪*

*ਸ਼ਬਦਾਰਥ:* ਬਹਤੀ = ਵਗਦੀ, ਗੁਜ਼ਰਦੀ, ਲੰਘਦੀ। ਦ੍ਰਿਸਟਿ = ਨਿਗ੍ਹਾ, ਦੇਖਦਾ। ਧਾਰਤ = ਧਰਦਾ, ਦੇਖਦਾ। ਮਿਥਿਆ = ਝੂਠੇ। ਪਾਰਚ = ਕਪੜੇ, ਬਸਤਰ, ਪਰਚਣਾ। ਮਾਧਵੇ = ਮਾਇਆ ਦਾ ਆਸਰਾ ਵਾਹਿਗੁਰੂ ! ਰੈਣੀ = ਰਾਤ। ਕਰ = ਹੱਥ। ਝਾਰਤ = ਝਾੜ ਕੇ। ਭਰਣ ਪੋਖਣ = ਪਾਲਣ ਪੋਸਣ, ਖਾਣ ਪੀਣ। ਅਉਧ = ਉਮਰ। ਬਿਹਾਣੀ = ਲੰਘ ਗਈ। ਜੈ ਜਗਦੀਸ = ਮਹਿਮਾਵੰਤ, ਪ੍ਰਕਾਸ਼ ਮੰਡਲ, ਜਗਤ ਦੇ ਸੁਆਮੀ, ਵਾਹਿਗੁਰੂ ਜੀ ਕੀ ਫ਼ਤਹਿ।

*ਸਾਰ ਭਾਵ:* ਸਿਮਰਨ ਕਰੋ।

| ਮੂਲ | ਅਰਥ |
|---|---|
| **ਬਹਤੀ ਜਾਤ ਕਦੇ ਦ੍ਰਿਸਟਿ ਨ ਧਾਰਤ ॥** | ਐ ਜੀਵ ! ਤੇਰੀ ਅਵਸਥਾ ਦੀ ਨਦੀ ਵਹਿੰਦੀ ਜਾ ਰਹੀ ਹੈ, ਭਾਵ ਉਮਰ ਗੁਜ਼ਰ ਰਹੀ ਹੈ ਪਰ ਤੂੰ ਇਸ ਪਾਸੇ ਦੇਖਦਾ ਹੀ ਨਹੀਂ। |
| **ਮਿਥਿਆ ਮੋਹ ਬੰਧਹਿ ਨਿਤ ਪਾਰਚ ॥੧॥** | ਸਗੋਂ ਹਰ ਰੋਜ਼ ਮੋਹ ਮਮਤਾ ਦੇ ਝੂਠੇ ਕਪੜਿਆਂ ਦੀਆਂ ਪੰਡਾਂ ਬੰਨ੍ਹ ਰਿਹਾ ਹੈਂ ਭਾਵ ਉਸੇ ਵਿਚ ਹੀ ਪਰਚ ਰਿਹਾ ਹੈਂ ॥੧॥ |
| **ਮਾਧਵੇ ਭਜੁ ਦਿਨ ਨਿਤ ਰੈਣੀ ॥** | ਮਾਇਆ ਦੇ ਆਸਰੇ ਸਰੂਪ ਵਾਹਿਗੁਰੂ ਦਾ ਹਰ ਸਮੇਂ ਦਿਨ ਰਾਤ ਸਿਮਰਨ ਕਰ। |
| **ਜਨਮੁ ਪਦਾਰਥੁ ਜੀਤਿ ਹਰਿ ਸਰਣੀ ॥੧॥ ਰਹਾਉ ॥** | ਉਸ ਦੀ ਸ਼ਰਨ ਪੈ ਕੇ ਮਨੁੱਖਾ ਜਨਮ, ਜੋ ਅਮੋਲਕ ਹੈ, ਇਸ ਨੂੰ ਜਿੱਤ ਲੈ ਭਾਵ ਸਫਲ ਕਰ ਲੈ ॥੧॥ਰਹਾਉ॥ |

| | |
|---|---|
| **ਕਰਤ ਬਿਕਾਰ ਦੋਊ ਕਰ ਝਾਰਤ ॥** | ਉਂਞ ਤਾਂ ਤੂੰ ਦੋਨੋਂ ਹੱਥ ਝਾੜ ਕੇ ਭਾਵ ਬੜੇ ਜ਼ੋਰ ਸ਼ੋਰ ਨਾਲ ਵਿਸ਼ੇ ਵਿਕਾਰ ਭੋਗਦਾ ਹੈਂ। |
| **ਰਾਮ ਰਤਨੁ ਰਿਦ ਤਿਲੁ ਨਹੀ ਧਾਰਤ ॥੨॥** | ਪਰ ਰਾਮ ਦਾ ਨਾਮੁ, ਜੋ ਰਤਨ ਰੂਪ ਹੈ, ਉਸ ਨੂੰ ਜ਼ਰਾ ਜਿੰਨਾ ਭੀ ਦਿਲ ਵਿਚ ਧਾਰਦਾ ਨਹੀਂ ॥੨॥ |
| **ਭਰਣ ਪੋਖਣ ਸੰਗਿ ਅਉਧ ਬਿਹਾਣੀ ॥** | ਖਾਣ ਪੀਣ ਭੁੰਚਣ ਵਿਚ ਹੀ ਸਾਰੀ ਉਮਰ ਲੰਘ ਚੱਲੀ ਹੈ ਪਰ |
| **ਜੈ ਜਗਦੀਸ ਕੀ ਗਤਿ ਨਹੀ ਜਾਣੀ ॥੩॥** | ਮਹਿਮਾਵੰਤ ਜਗਤ ਦੇ ਸ੍ਵਾਮੀ ਵਾਹਿਗੁਰੂ ਜੀ ਕੀ ਫ਼ਤਹਿ ਦੀ ਆਨੰਦ ਸਰੂਪ ਗਤੀ ਨੂੰ ਤਾਂ ਜਾਨਿਆ ਹੀ ਨਹੀਂ ॥੩॥ |
| **ਸਰਣਿ ਸਮਰਥ ਅਗੋਚਰ ਸੁਆਮੀ ॥** | ਓਸ ਦ੍ਰਿਸ਼ਟੀ ਤੋਂ ਪਰੇ ਸਮਰੱਥ ਸ੍ਵਾਮੀ ਵਾਹਿਗੁਰੂ ਦੀ ਸ਼ਰਣ ਵਿਚ ਆ। |
| **ਉਧਰੁ ਨਾਨਕ ਪ੍ਰਭ ਅੰਤਰਜਾਮੀ ॥੪॥੨੭॥੩੩॥** | ਓਸੇ ਅੰਤਰਜਾਮੀ ਨੇ ਹੀ ਤੇਰਾ ਉਧਾਰ ਕਰਣਾ ਹੈ ॥੪॥੨੭॥੩੩॥ |

*ਸਬਦੁ ਸੁਰਤਿ :* ***"ਕਰਤ ਬਿਕਾਰ ਦੋਊ ਕਰ ਝਾਰਤ॥"*** ਦਾ ਅਰਥ ਇਹ ਹੈ ਕਿ ਇਹ ਅਗਿਆਨੀ ਮਨੁੱਖ ਵਿਸ਼ੇ ਵਿਕਾਰਾਂ ਵਿਚ ਦੋਨੋਂ ਹੱਥ ਝਾੜ ਕੇ ਅਰਥਾਤ ਨਿੱਝਕ, ਨਿਸੰਕੋਚ ਹੋ ਕੇ ਇਸ ਪਾਸੇ ਹੀ ਲੱਗਾ ਹੋਇਆ ਹੈ। 'ਹੱਥ ਝਾੜ ਕੇ', 'ਹੱਥ ਧੋ ਕੇ' ਇਕ ਮੁਹਾਵਰਾ ਹੈ ਜਿਸ ਦੇ ਅਰਥਾਂ ਵਿਚ ਭਾਵ ਲੁਕਿਆ ਹੋਇਆ ਹੈ ਕਿ ਸਭ ਕੰਮਾਂ ਤੋਂ ਧਿਆਨ ਹਟਾ ਕੇ ਇਕੋ ਕੰਮ ਦੇ ਪਿੱਛੇ ਪੈ ਜਾਣਾ। ਪਦ-ਅਰਥ ਤੋਂ ਪਰਾ, ਭਾਵ-ਅਰਥ ਦੀ ਸਮਝ ਗੁਰਬਾਣੀ ਬਾਰ ਬਾਰ ਚੇਤਾਉਂਦੀ ਹੈ। ***"ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥"*** (ਸੂਹੀ ਮ: ੪, ਅੰ: ੭੫੭) ***"ਮੂ ਥੀਆਊ ਸੇਜ ਨੈਣਾ ਪਿਰੀ ਵਿਛਾਵਣਾ ॥"*** (ਮਾਰੂ ਵਾਰ ਡਖਣੇ ਮ: ੫, ਅੰ: ੧੦੯੮) ***"ਮੂ ਥੀਆਊ ਤਖਤੁ ਪਿਰੀ ਮਹਿੰਜੇ ਪਾਤਿਸਾਹ ॥"*** (ਅੰ: ੧੦੯੮) ***"ਸਿਰੁ ਧਰਿ ਤਲੀ ਗਲੀ ਮੇਰੀ ਆਉ ॥"*** (ਸਲੋਕ ਮ: ੧, ਅੰ: ੧੪੧੨) ***"ਸਿਰੁ ਨਾਨਕ ਲੋਕਾ ਪਾਵ ਹੈ ॥"*** (ਬਸੰਤੁ ਮ: ੧, ਅੰ: ੧੧੯੮) ਆਦਿ ਵਾਕ ਹਨ ਜੋ ਇਨ੍ਹਾਂ ਦੇ ਭਾਵ ਅਰਥ ਸਮਝਣ ਦੀ ਲੋੜ ਹੈ।

> ***Deep-seated in each one of us is the yearning for the transcendent purposes of life. Gurbani quenches this thirst.***

## ਸੂਹੀ ਮਹਲਾ ੫ ॥

ਸਾਧਸੰਗਿ ਤਰੈ ਭੈ ਸਾਗਰੁ ॥ ਹਰਿ ਹਰਿ ਨਾਮੁ ਸਿਮਰਿ ਰਤਨਾਗਰੁ ॥੧॥ ਸਿਮਰਿ ਸਿਮਰਿ ਜੀਵਾ ਨਾਰਾਇਣ ॥ ਦੂਖ ਰੋਗ ਸੋਗ ਸਭਿ ਬਿਨਸੇ ਗੁਰ ਪੂਰੇ ਮਿਲਿ ਪਾਪ ਤਜਾਇਣ ॥੧॥ ਰਹਾਉ ॥ ਜੀਵਨ ਪਦਵੀ ਹਰਿ ਕਾ ਨਾਉ ॥ ਮਨੁ ਤਨੁ ਨਿਰਮਲੁ ਸਾਚੁ ਸੁਆਉ ॥੨॥ ਆਠ ਪਹਰ ਪਾਰਬ੍ਰਹਮੁ ਧਿਆਈਐ ॥ ਪੂਰਬਿ ਲਿਖਤੁ ਹੋਇ ਤਾ ਪਾਈਐ ॥੩॥ ਸਰਣਿ ਪਏ ਜਪਿ ਦੀਨ ਦਇਆਲਾ ॥ ਨਾਨਕੁ ਜਾਚੈ ਸੰਤ ਰਵਾਲਾ ॥੪॥੨੮॥੩੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੪*

*ਸ਼ਬਦਾਰਥ:* ਭੈ ਸਾਗਰੁ = ਡਰਾਉਣਾ ਸੰਸਾਰ ਸਮੁੰਦਰ। ਰਤਨਾਗਰੁ = ਰਤਨਾਂ ਦੀ ਖਾਨ, ਭੰਡਾਰ। ਤਜਾਇਣ = ਦੂਰ ਹੋ ਗਏ। ਜੀਵਨ ਪਦਵੀ = ਜੀਵਨ ਦੀ ਸ਼ਕਤੀ। ਸੁਆਉ = ਸੁਵਾਰਥ, ਸਾਧਨ।

*ਸਾਰ ਭਾਵ:* ਕਿਰਤ ਕਰੋ ਨਾਮੁ ਜਪੋ।

| ਮੂਲ | ਅਰਥ |
|---|---|
| ਸਾਧਸੰਗਿ ਤਰੈ ਭੈ ਸਾਗਰੁ ॥ | ਸਤਿਸੰਗਤ ਕਰਣ ਨਾਲ ਡਰਾਉਣਾ ਸੰਸਾਰ ਸਮੁੰਦਰ ਤਰ ਜਾਈਦਾ ਹੈ। |
| ਹਰਿ ਹਰਿ ਨਾਮੁ ਸਿਮਰਿ ਰਤਨਾਗਰੁ ॥੧॥ | ਰਤਨਾਂ ਦੀ ਖਾਨ, ਜੋ ਹਰੀ ਦਾ ਨਾਮੁ ਹੈ, ਓਸ ਦਾ ਸਿਮਰਣ ਕਰੋ ॥੧॥ |
| ਸਿਮਰਿ ਸਿਮਰਿ ਜੀਵਾ ਨਾਰਾਇਣ ॥ | ਸਰਬ ਵਿਆਪਕ ਨਰਾਇਣ ਨੂੰ ਸਿਮਰ ਕੇ ਜਿਊਂਦੇ ਰਹੀਦਾ ਹੈ। |
| ਦੂਖ ਰੋਗ ਸੋਗ ਸਭਿ ਬਿਨਸੇ ਗੁਰ ਪੂਰੇ ਮਿਲਿ ਪਾਪ ਤਜਾਇਣ ॥੧॥ ਰਹਾਉ ॥ | ਪੂਰਨ ਗੁਰਾਂ ਦੇ ਮਿਲਾਪ ਹੋ ਜਾਣ ਪਰ ਦੁੱਖ, ਰੋਗ, ਸੋਗ, ਸੰਤਾਪ ਤੇ ਪਾਪ ਦੂਰ ਹੋ ਜਾਂਦੇ ਹਨ ॥੧॥ ਰਹਾਉ॥ |
| ਜੀਵਨ ਪਦਵੀ ਹਰਿ ਕਾ ਨਾਉ ॥ | ਹਰੀ ਪ੍ਰਭੂ ਦਾ ਨਾਮੁ ਹੀ ਜੀਵਨ ਦੀ ਸ਼ਕਤੀ ਬਖ਼ਸ਼ਣਹਾਰ ਹੈ। |

| | |
|---|---|
| **ਮਨੁ ਤਨੁ ਨਿਰਮਲੁ ਸਾਚੁ ਸੁਆਉ ॥੨॥** | ਸੱਚੇ ਨਾਮੁ ਦੀ ਅਰਾਧਨਾ ਹੀ ਮਨ ਤਨ ਨੂੰ ਨਿਰਮਲ ਕਰਣ ਦਾ ਸੁਵਾਰਥ ਭਾਵ ਆਤਮ ਸਾਧਨ ਹੈ॥੨॥ |
| **ਆਠ ਪਹਰ ਪਾਰਬ੍ਰਹਮੁ ਧਿਆਈਐ ॥** | ਅੱਠੇ ਪਹਿਰ ਭਾਵ ਹਰ ਸਮੇਂ ਪਾਰਬ੍ਰਹਮ ਪ੍ਰਮੇਸ਼ਰ ਦਾ ਨਾਮੁ ਸਿਮਰਦੇ ਰਹੋ। |
| **ਪੂਰਬਿ ਲਿਖਤੁ ਹੋਇ ਤਾ ਪਾਈਐ ॥੩॥** | ਪਰ ਇਹ ਭੀ ਪੂਰਬਲੇ ਚੰਗੇ ਲੇਖ ਲਿਖੇ ਹੋਣ ਤਾਂ ਹੀ ਹੁੰਦਾ ਹੈ॥੩॥ |
| **ਸਰਣਿ ਪਏ ਜਪਿ ਦੀਨ ਦਇਆਲਾ ॥ ਨਾਨਕੁ ਜਾਚੈ ਸੰਤ ਰਵਾਲਾ ॥੪॥੨੮॥੩੪॥** | ਦੀਨਾਂ ਉਪਰ ਦਇਆ ਕਰਣ ਵਾਲੇ ਵਾਹਿਗੁਰੂ ਨਾਮੁ ਜਾਪ ਦ੍ਵਾਰਾ ਓਸ ਦੀ ਸ਼ਰਨੀ ਪੈ ਕੇ ਦਾਸ ਤਾਂ ਸੰਤ ਜਨਾਂ ਦੇ ਚਰਨਾਂ ਦੀ ਧੂੜੀ ਹੋ ਜਾਣਾ ਮੰਗਦਾ, ਜਾਚਣਾ ਕਰਦਾ ਹੈ॥੪॥੨੮॥੩੪॥ |

***ਸਬਦੁ ਸੁਰਤਿ : "ਪੁਰਬਿ ਲਿਖਤੁ ਹੋਇ ਤਾ ਪਾਈਐ॥"*** ਅਰਥਾਤ ਜੇ ਪੂਰਬਲੇ ਕਰਮ ਸ਼ੁਭ ਹੋਣ ਤਾਂ ਹੀ ਵਾਹਿਗੁਰੂ ਨਾਮੁ ਸਿਮਰਣ ਵੱਲ ਰੁਚੀ ਹੁੰਦੀ ਹੈ। ***"ਮੰਦਭਾਗੀ ਤੇਰੋ ਦਰਸਨੁ ਨਾਹਿ ॥"*** (ਗਉੜੀ ਕਬੀਰ ਜੀ ਅੰ: ੩੨੩) ਬੁਰੇ ਕਰਮਾਂ ਦੇ ਕਰਣ ਵਾਲਿਆਂ ਨੂੰ ਓਸ ਪ੍ਰਭੂ ਪ੍ਰਮਾਤਮਾ ਦੇ ਦਰਸ਼ਨ ਨਹੀਂ ਹੁੰਦੇ ਇਸ ਲਈ ਮਾਨੁੱਖਾ ਜਨਮ ਵਿਚ ***"ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ ॥"*** (ਆਸਾ ਮ: ੫, ਅੰ: ੪੬੧) ਨੇਕ ਕਮਾਈ ਕਰੋ ਅਰ ਵਾਹਿਗੁਰੂ ਨਾਮੁ ਸਿਮਰਣ ਕਰੋ ਜਿਸ ਕਰਕੇ ਨਰਕਾਂ ਤੋਂ ਬਚ ਜਾਈਦਾ ਹੈ ਤੇ ਸ਼ੁਭ ਕਰਮਾਂ ਵਾਲਿਆਂ ਵਿਚ ਗਿਣਤੀ ਹੋ ਜਾਂਦੀ ਹੈ।

***Transcendent meaning of life is found by naam-simran because it focuses all our faculties on our nascent spiritual potential. We learn to look at ourselves in such a way as builds our self-esteem, which, in turn, becomes our constant evaluating measure. Being with Sri Guru Granth Sahib raises the pedestal that we occupy.***

## ਸੂਹੀ ਮਹਲਾ ੫ ॥

**ਘਰ ਕਾ ਕਾਜੁ ਨ ਜਾਣੀ ਰੂੜਾ ॥ ਝੂਠੈ ਧੰਧੈ ਰਚਿਓ ਮੂੜਾ ॥੧॥ ਜਿਤੁ ਤੂੰ ਲਾਵਹਿ ਤਿਤੁ ਤਿਤੁ ਲਗਨਾ ॥ ਜਾ ਤੂੰ ਦੇਹਿ ਤੇਰਾ ਨਾਉ ਜਪਨਾ ॥੧॥ ਰਹਾਉ ॥ ਹਰਿ ਕੇ ਦਾਸ ਹਰਿ ਸੇਤੀ ਰਾਤੇ ॥ ਰਾਮ ਰਸਾਇਣਿ ਅਨਦਿਨੁ ਮਾਤੇ ॥੨॥ ਬਾਹ ਪਕਰਿ ਪ੍ਰਭਿ ਆਪੇ ਕਾਢੇ ॥ ਜਨਮ ਜਨਮ ਕੇ ਟੂਟੇ ਗਾਢੇ ॥੩॥ ਉਧਰੁ ਸੁਆਮੀ ਪ੍ਰਭ ਕਿਰਪਾ ਧਾਰੇ ॥ ਨਾਨਕ ਦਾਸ ਹਰਿ ਸਰਣਿ ਦੁਆਰੇ ॥੪॥੨੯॥੩੫॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੪*

*ਸ਼ਬਦਾਰਥ :* ਘਰ ਕਾ ਕਾਜੁ = ਅੰਤਹਕਰਣ ਸ਼ੁਧ ਕਰਣ ਦਾ ਕੰਮ, ਪ੍ਰਭੂ ਪ੍ਰਾਪਤੀ ਦਾ ਕਾਰਜ। ਰੂੜਾ = ਸੁੰਦਰ। ਝੂਠੈ ਧੰਧੈ = ਨਾਸ ਹੋ ਜਾਣ ਵਾਲੇ ਕੰਮ ਧੰਧੇ। ਮੂੜਾ = ਮੂਰਖ। ਰਾਤੇ = ਰੱਤੇ, ਮਿਲੇ। ਰਸਾਇਣਿ = ਸਰਬ ਰਸਾਂ ਦਾ ਘਰ। ਮਾਤੇ = ਮਸਤ, ਮਗਨ। ਬਾਹ ਪਕਰਿ = ਆਸਰਾ ਦੇ ਕੇ। ਟੂਟੇ = ਟੁੱਟੇ, ਵਿਛੜੇ। ਗਾਢੇ = ਗੰਢ ਲਏ, ਮੇਲ ਲਏ।

*ਸਾਰ ਭਾਵ :* ਹਿਰਦੇ ਘਰ ਦੀ ਖੋਜ ਕਰੋ।

| ਮੂਲ | ਅਰਥ |
|---|---|
| **ਘਰ ਕਾ ਕਾਜੁ ਨ ਜਾਣੀ ਰੂੜਾ ॥** | ਇਹ ਜੀਵ ਅੰਤਹਕਰਣ ਵਿਚ ਵਾਹਿਗੁਰੂ ਪ੍ਰਾਪਤੀ ਦਾ ਜੋ ਸੁੰਦਰ ਕੰਮ ਹੈ, ਇਸ ਨੂੰ ਤਾਂ ਜਾਣਦਾ ਹੀ ਨਹੀਂ। |
| **ਝੂਠੈ ਧੰਧੈ ਰਚਿਓ ਮੂੜਾ ॥੧॥** | ਸਗੋਂ ਝੂਠੇ, ਨਾਸ ਹੋ ਜਾਣ ਵਾਲੇ ਧੰਦਿਆਂ ਵਿਚ ਮੂਰਖ ਜੀਵ ਰਚ ਰਿਹਾ ਹੈ ॥੧॥ |
| **ਜਿਤੁ ਤੂੰ ਲਾਵਹਿ ਤਿਤੁ ਤਿਤੁ ਲਗਨਾ ॥** | ਪਰੰਤੂ ਓਹ ਕਰਤਾਪੁਰਖੁ ਜਿਸ ਕੰਮ ਵਿਚ ਜਿਸ ਨੂੰ ਲਾਉਂਦਾ ਹੈ ਉਸੇ ਵਿਚ ਹੀ ਜੀਵ ਲੱਗਦਾ ਹੈ। |
| **ਜਾ ਤੂੰ ਦੇਹਿ ਤੇਰਾ ਨਾਉ ਜਪਨਾ ॥੧॥ ਰਹਾਉ ॥** | ਜਿਸ ਨੂੰ ਤੂੰ ਦੇਣਾ ਚਾਹੇਂ ਉਹੀਓ ਹੀ ਤੇਰਾ, ਹੇ ਵਾਹਿਗੁਰੂ ! ਨਾਮੁ ਸਿਮਰਣ ਕਰਦਾ ਹੈ ॥੧॥ਰਹਾਉ॥ |
| **ਹਰਿ ਕੇ ਦਾਸ ਹਰਿ ਸੇਤੀ ਰਾਤੇ ॥** | ਹਰੀ ਦੇ ਦਾਸ ਹਰੀ ਦੇ ਵਿਚ ਹੀ ਰੱਤੇ ਰਹਿੰਦੇ ਹਨ ਭਾਵ ਮਿਲੇ ਰਹਿੰਦੇ ਹਨ। |

| | |
|---|---|
| **ਰਾਮ ਰਸਾਇਣਿ ਅਨਦਿਨੁ ਮਾਤੇ ॥੨॥** | ਰਾਮ ਦਾ ਨਾਮੁ, ਜੋ ਸਰਬ ਰਸਾਂ ਦਾ ਘਰ ਹੈ, ਓਸ ਵਿਚ ਦਿਨੇ ਰਾਤ ਮਸਤ ਰਹਿੰਦੇ ਹਨ ॥੨॥ |
| **ਬਾਹ ਪਕਰਿ ਪ੍ਰਭਿ ਆਪੇ ਕਾਢੇ ॥** | ਉਹਨਾਂ ਨੂੰ ਪ੍ਰਮਾਤਮਾ ਸੰਸਾਰ ਸਮੁੰਦਰ ਤੋਂ ਬਾਂਹ ਫੜਕੇ ਬਾਹਰ ਕੱਢ ਲੈਂਦਾ ਹੈ। |
| **ਜਨਮ ਜਨਮ ਕੇ ਟੂਟੇ ਗਾਢੇ ॥੩॥** | ਜਨਮ ਜਨਮਾਂਤਰਾਂ ਤੋਂ ਟੁੱਟੇ ਹੋਇਆਂ ਭਾਵ ਵਿਛੁੜਿਆਂ ਨੂੰ ਗੰਢ ਲੈਂਦਾ ਭਾਵ ਮੇਲ ਲੈਂਦਾ ਹੈ ॥੩॥ |
| **ਉਧਰੁ ਸੁਆਮੀ ਪ੍ਰਭ ਕਿਰਪਾ ਧਾਰੇ ॥** | ਹੇ ਮਾਲਕ ਵਾਹਿਗੁਰੂ ! ਕਿਰਪਾ ਕਰਕੇ ਮੈਨੂੰ ਭੀ ਸੰਸਾਰ ਸਾਗਰ ਤੋਂ ਉਧਾਰ ਲੈ। |
| **ਨਾਨਕ ਦਾਸ ਹਰਿ ਸਰਣਿ ਦੁਆਰੇ ॥੪॥੨੯॥੩੫॥** | ਹੇ ਹਰੀ! ਮੈਂ ਤੇਰੇ ਦੁਆਰ ਉਪਰ ਤੇਰੀ ਸ਼ਰਨੀ ਆਇਆ ਹਾਂ ॥੪॥੨੯॥੩੫॥ |

***ਸਬਦੁ ਸੁਰਤਿ :*** ***"ਘਰ ਕਾ ਕਾਜੁ ਨ ਜਾਣੀ ਰੂੜਾ ॥"*** ਭਾਵ ਆਪਣੇ ਅੰਤਹਕਰਣ ਦਾ ਸੁੰਦਰ ਕੰਮ ਜੋ ਨਾਮੁ ਸਿਮਰਣ ਕਰਕੇ ਹਿਰਦੇ ਨੂੰ ਪਵਿੱਤ੍ਰ ਕਰਣਾ ਸੀ ਉਸ ਪਾਸੇ ਧਿਆਨ ਹੀ ਨਹੀਂ ਦਿੰਦਾ। ***"ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥ ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥ ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ ॥ ਗੁਰਮੁਖਿ ਵਿਰਲੇ ਸੋਝੀ ਪਈ ਤਿਨਾ ਅੰਦਰਿ ਬ੍ਰਹਮੁ ਦਿਖਾਇਆ ॥"*** (ਸੋਰਠਿ ਮ: ੩, ਅੰ: ੬੪੪) ਇਹ ਮਨਮੁਖੀਆ ਜੀਵ, ਹਿਰਦੇ ਘਰ ਵਿਚਲੇ ਪਰੀਪੂਰਨ ਅੰਮ੍ਰਿਤ ਰਸ ਦੇ ਆਨੰਦ ਨੂੰ ਮਾਣਦਾ ਹੀ ਨਹੀਂ ਅਤੇ ਭਰਮ ਵਿਚ ਭੁੱਲੇ ਹਿਰਨ ਵਾਂਗ ਬਾਹਰੋਂ ਕਸਤੂਰੀ ਦੀ ਭਾਲ ਕਰਦਾ ਹੈ, ਭਾਵ ਝੂਠੇ ਆਨੰਦਾਂ ਵਿਚ ਮਗਨ ਰਹਿੰਦਾ ਹੈ। ਪਰ ਕੋਈ ਗੁਰਮੁਖ ਹੀ ਇਸ ਅੰਤਰੀਵ ਆਨੰਦ ਘਰ ਰਸ ਵਿਚ ਮਗਨ ਹੁੰਦਾ ਹੈ, ਜਿਸ ਉੱਤੇ ਵਾਹਿਗੁਰੂ ਦੀ ਕ੍ਰਿਪਾ ਹੁੰਦੀ ਹੈ।

> ***Outwardly, being in proximity of Sri Guru Granth Sahib raises our social status. What we need, however, is to be raised in our own esteem. This happens when we assimilate Gurshabad and resolve to live accordingly. Naam-simran is the preparatory discipline to initiate, as well as sustain, this self-creative process. Gurbani focuses upon, as well as takes us along, those activities which build the spiritual ambience at the core of our being – transforming, as if, the interior of our home.***

## ਸੂਹੀ ਮਹਲਾ ੫ ॥

**ਸੰਤ ਪ੍ਰਸਾਦਿ ਨਿਹਚਲੁ ਘਰੁ ਪਾਇਆ ॥ ਸਰਬ ਸੂਖ ਫਿਰਿ ਨਹੀ ਡੋੁਲਾਇਆ ॥੧॥ ਗੁਰੂ ਧਿਆਇ ਹਰਿ ਚਰਨ ਮਨਿ ਚੀਨੑੇ ॥ ਤਾ ਤੇ ਕਰਤੈ ਅਸਥਿਰੁ ਕੀਨੑੇ ॥੧॥ ਰਹਾਉ ॥ ਗੁਣ ਗਾਵਤ ਅਚੁਤ ਅਬਿਨਾਸੀ ॥ ਤਾ ਤੇ ਕਾਟੀ ਜਮ ਕੀ ਫਾਸੀ ॥੨॥ ਕਰਿ ਕਿਰਪਾ ਲੀਨੇ ਲੜਿ ਲਾਏ ॥ ਸਦਾ ਅਨਦੁ ਨਾਨਕ ਗੁਣ ਗਾਏ ॥੩॥੩੦॥੩੬॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੪*

*ਸ਼ਬਦਾਰਥ :* ਨਿਹਚਲੁ ਘਰੁ = ਸਥਿਰ ਸਥਾਨ, ਸਰੂਪ ਦੀ ਪਹਿਚਾਣ। ਚੀਨੑੇ = ਜਾਣ ਲਏ, ਦਿੱਸ ਪਏ। ਅਸਥਿਰੁ = ਅਡੋਲ। ਅਚੁਤ = ਅਡਿੱਗ, ਅਟੱਲ। ਅਬਿਨਾਸੀ = ਨਾਸਹੀਨ। ਲੜਿ = ਪੱਲੇ, ਸ਼ਰਣ।

*ਸਾਰ ਭਾਵ :* ਡੋਲਣ ਤੋਂ ਰੱਖਣ ਵਾਲੇ ਸਤਿਗੁਰੂ ਹੀ ਹਨ।

| ਮੂਲ | ਅਰਥ |
|---|---|
| **ਸੰਤ ਪ੍ਰਸਾਦਿ ਨਿਹਚਲੁ ਘਰੁ ਪਾਇਆ ॥** | ਜਿਨ੍ਹਾਂ ਮਹਾਪੁਰਖਾਂ ਨੇ ਗੁਰਾਂ ਦੀ ਕਿਰਪਾ ਨਾਲ ਸਥਿਰ ਸਥਾਨ ਭਾਵ ਆਤਮ ਸਰੂਪ ਹਿਰਦੇ ਘਰ ਵਿਚੋਂ ਪਾ ਲਿਆ ਹੈ। |
| **ਸਰਬ ਸੂਖ ਫਿਰਿ ਨਹੀ ਡੋੁਲਾਇਆ ॥੧॥** | ਉਹਨਾਂ ਨੂੰ ਸਭ ਪ੍ਰਕਾਰ ਦੇ ਆਤਮਕ ਸੁਖ ਪ੍ਰਾਪਤ ਹੋ ਜਾਂਦੇ ਹਨ ਅਰ ਉਹ ਡੋਲਦੇ ਨਹੀਂ ॥੧॥ |
| **ਗੁਰੂ ਧਿਆਇ ਹਰਿ ਚਰਨ ਮਨਿ ਚੀਨੑੇ ॥** | ਉਹਨਾਂ ਨੂੰ ਹੀ ਗੁਰਾਂ ਦੀ ਅਰਾਧਨਾ ਕਰਨ ਨਾਲ ਆਪਣੇ ਹਿਰਦੇ ਵਿਚ ਹੀ ਪ੍ਰਭੂ ਦੇ ਚਰਣ ਦਿੱਸ ਪਏ ਹਨ। |
| **ਤਾ ਤੇ ਕਰਤੈ ਅਸਥਿਰੁ ਕੀਨੑੇ ॥੧॥ ਰਹਾਉ ॥** | ਜਿਸ ਦੀ ਬਦੌਲਤ ਕਰਣ ਕਰਾਵਣਹਾਰ ਪ੍ਰਮਾਤਮਾ ਨੇ ਉਨ੍ਹਾਂ ਸੰਤਾਂ ਮਹਾਤਮਾਂ ਦੇ ਮਨ ਅਡੋਲ ਕਰ ਦਿੱਤੇ ਹਨ ॥੧॥ਰਹਾਉ॥ |
| **ਗੁਣ ਗਾਵਤ ਅਚੁਤ ਅਬਿਨਾਸੀ ॥** | ਅਡਿੱਗ ਅਰ ਅਨਾਸ ਕਰਤਾਪੁਰਖੁ ਦੇ ਗੁਣ ਗਾਇਨ ਕਰਣ ਕਰਕੇ- |

| | |
|---|---|
| **ਤਾ ਤੇ ਕਾਟੀ ਜਮ ਕੀ ਫਾਸੀ ॥੨॥** | ਜਮਾਂ ਦੀ ਫਾਹੀ ਕੱਟੀ ਜਾਂਦੀ ਹੈ॥੨॥ |
| **ਕਰਿ ਕਿਰਪਾ ਲੀਨੇ ਲੜਿ ਲਾਏ ॥** | ਜਿਸ ਉਪਰ ਵਾਹਿਗੁਰੂ ਦੀ ਕ੍ਰਿਪਾਲਤਾ ਹੁੰਦੀ ਹੈ ਉਸ ਨੂੰ ਆਪਣੇ ਪੱਲੇ ਪਾ ਲੈਂਦਾ ਹੈ ਭਾਵ ਉਸ ਨੂੰ ਅਪਣਾਅ ਲੈਂਦਾ ਹੈ। |
| **ਸਦਾ ਅਨਦੁ ਨਾਨਕ ਗੁਣ ਗਾਏ ॥੩॥੩੦॥੩੬॥** | ਉਹ ਵਾਹਿਗੁਰੂ ਦੇ ਗੁਣ ਗਾਇਨ ਕਰਕੇ ਹਮੇਸ਼ਾਂ ਆਤਮਕ ਆਨੰਦ ਮਾਣਦੇ ਹਨ॥੩॥੩੦॥੩੬॥ |

*ਸਬਦੁ ਸੁਰਤਿ :* ***"ਗੁਰੁ ਧਿਆਇ ਹਰਿ ਚਰਨ ਮਨਿ ਚੀਨ੍ਹੇ॥"*** ਭਾਵ ਗੁਰਾਂ ਦੀ ਕਿਰਪਾ ਨਾਲ ਪਰੀਪੂਰਨ ਪ੍ਰਮਾਤਮਾ ਦੀ ਜਾਣਕਾਰੀ ਹੋ ਗਈ। ਕਿਉਂਕਿ, ***"ਮਨੁ ਅੰਧੁਲਾ ਅੰਧੁਲੀ ਮਤਿ ਲਾਗੈ ॥ ਗੁਰ ਕਰਣੀ ਬਿਨੁ ਭਰਮੁ ਨ ਭਾਗੈ ॥"*** (ਬਸੰਤੁ ਮ: ੧, ਅੰ: ੧੧੯੦) ਅਗਿਆਨਤਾ ਕਾਰਣ ਜੋ ਜੀਵ-ਬ੍ਰਹਮ ਵਿਚ ਭਰਮ ਪਿਆ ਹੋਇਆ ਹੈ ਉਹ ਗੁਰਾਂ ਦੀ ਕਿਰਪਾ ਨਾਲ ਹੀ ਦੂਰ ਹੁੰਦਾ ਹੈ।

***Kirtan is expressive of the state of perfect equilibrium, achieved in the awareness of the divine core of our being. Established in this clear frame of reference, we cannot but create harmonious patterns around us. Refuge in Gurbani sustains it all.***

## ਸੂਹੀ ਮਹਲਾ ੫ ॥

**ਅੰਮ੍ਰਿਤ ਬਚਨ ਸਾਧ ਕੀ ਬਾਣੀ ॥ ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਬਖਾਨੀ ॥੧॥ ਰਹਾਉ ॥ ਕਲੀ ਕਾਲ ਕੇ ਮਿਟੇ ਕਲੇਸਾ ॥ ਏਕੋ ਨਾਮੁ ਮਨ ਮਹਿ ਪਰਵੇਸਾ ॥੧॥ ਸਾਧੂ ਧੂਰਿ ਮੁਖਿ ਮਸਤਕਿ ਲਾਈ ॥ ਨਾਨਕ ਉਧਰੇ ਹਰਿ ਗੁਰ ਸਰਣਾਈ ॥੨॥੩੧॥੩੭॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੪*

*ਸ਼ਬਦਾਰਥ :* ਅੰਮ੍ਰਿਤ ਬਚਨ = ਅਮਰ ਕਰ ਦੇਣ ਵਾਲੇ ਵਾਕ। ਬਾਣੀ = ਬਚਨ। ਰਸਨ = ਜਿਹਬਾ। ਬਖਾਨੀ = ਉਚਾਰਦੀ। ਕਲੀ ਕਾਲ = ਕਲਪਣਾ ਕਲੇਸ਼ਾਂ ਦਾ ਸਮਾਂ। ਪਰਵੇਸਾ = ਵਾਸਾ। ਮੁਖਿ ਮਸਤਕਿ = ਮੂੰਹ ਚਿਹਰੇ ਅਤੇ ਮੱਥੇ ਉਪਰ।

*ਸਾਰ ਭਾਵ :* ਸੰਤਾਂ ਦੀ ਬਾਣੀ ਅਮਰ ਕਰਣਹਾਰੀ ਹੁੰਦੀ ਹੈ।

| ਮੂਲ | ਅਰਥ |
|---|---|
| **ਅੰਮ੍ਰਿਤ ਬਚਨ ਸਾਧ ਕੀ ਬਾਣੀ ॥** | ਹੇ ਜੀਵ! ਸਾਧਨਾ ਸੰਪੰਨ ਗੁਰਾਂ ਦੀ ਉਚਾਰਣ ਕੀਤੀ ਹੋਈ ਬਾਣੀ ਅੰਮ੍ਰਿਤ ਰੂਪ ਹੈ ਭਾਵ ਅਮਰ ਕਰਣ ਯੋਗ ਹੈ। |
| **ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ ਰਸਨ ਬਖਾਨੀ ॥੧॥ ਰਹਾਉ ॥** | ਜੋ ਕੋਈ ਭੀ ਇਸ ਦਾ ਜਾਪ ਕਰੇਗਾ ਉਸ ਦੀ ਮੁਕਤੀ ਹੋ ਜਾਵੇਗੀ, ਸੋ ਓਸ ਹਰੀ ਪ੍ਰਭੂ ਦਾ ਨਾਮੁ ਨਿਤਾਪ੍ਰਤੀ ਰਸਨਾ ਦ੍ਵਾਰਾ ਉਚਾਰਣ ਕਰੋ ॥੧॥ਰਹਾਉ॥ |
| **ਕਲੀ ਕਾਲ ਕੇ ਮਿਟੇ ਕਲੇਸਾ ॥** | ਉਸ ਦੇ ਕਲਪਣਾ ਕਲੇਸ਼ਾਂ ਵਾਲੇ ਸਭ ਸਮੇਂ ਮਿਟ ਜਾਂਦੇ ਹਨ। |
| **ਏਕੋ ਨਾਮੁ ਮਨ ਮਹਿ ਪਰਵੇਸਾ ॥੧॥** | ਜਿਸ ਦੇ ਹਿਰਦੇ ਵਿਚ ਇਕ ਸਤਿਨਾਮੁ ਦਾ ਵਾਸਾ ਹੈ॥੧॥ |
| **ਸਾਧੂ ਧੂਰਿ ਮੁਖਿ ਮਸਤਕਿ ਲਾਈ ॥** | ਐਸੇ ਸੰਤ ਗੁਰਾਂ ਦੇ ਚਰਨਾਂ ਦੀ ਧੂੜੀ ਜਿਸ ਨੇ ਚਿਹਰੇ ਅਤੇ ਮੱਥੇ ਉਪਰ ਲਾਈ ਹੈ ਭਾਵ ਗੁਰਸ਼ਬਦ ਦਾ ਜਾਪ ਅਰ ਧਯਾਨ ਕੀਤਾ ਹੈ। |

**ਨਾਨਕ ਉਧਰੇ ਹਰਿ ਗੁਰ ਸਰਣਾਈ ॥੨॥੩੧॥੩੭॥**

ਉਹ ਗੁਰਾਂ ਦੀ ਸਰਣ ਵਿਚ ਆਏ ਹੋਏ, ਸੰਸਾਰ ਸਾਗਰ ਤੋਂ ਪਾਰ ਹੋ ਗਏ ਹਨ॥੨॥੩੧॥੩੭॥

***ਸਬਦੁ ਸੁਰਤਿ :*** ***"ਅੰਮ੍ਰਿਤ ਬਚਨ ਸਾਧ ਕੀ ਬਾਣੀ ॥"*** ਭਾਵ ਸਾਧਨਾ ਸੰਪੰਨ ਸੰਤਾਂ, ਭਗਤਾਂ, ਗੁਰੂਆਂ ਦੀ ਉਚਾਰਨ ਕੀਤੀ ਹੋਈ ਬਾਣੀ ਅਮਰ ਕਰ ਦੇਣ ਵਾਲੀ ਅਰਥਾਤ ਮੁਕਤੀ ਦਾਤਾ ਹੈ। ***"ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥"*** (ਮਾਝ ਮ: ੩, ਅੰ: ੧੧੯) ਪਰੰਤੂ ਇਹ ਸਤਿਗੁਰਾਂ ਦੀ ਕਿਰਪਾ ਨਾਲ ਹੀ ਹਿਰਦੇ ਵਿਚ ਵੱਸਦੀ ਹੈ। ਸਤਿਗੁਰਾਂ ਦੇ ਗੁਰਸ਼ਬਦ ਨੂੰ ਸਿਮਰਣ ਅਤੇ ਮਨਨ ਕਰਨਾ ਹੀ ਸਤਿਗੁਰਾਂ ਦੇ ਚਰਨਾਂ ਦੀ ਧੂੜੀ ਨੂੰ ਮੁੱਖ ਅਤੇ ਮੱਥੇ ਤੇ ਲਗਾਉਣਾ ਹੈ।

***Gurbani is the elixir because it brings alive to us the Truth, by making us vibrate with its energy. Gurbani expresses the essence, by being located in essence. For a gursikh, Gurbani is the object of veneration because Gurbani, as the subject, incarnates the sacred.***

## ਸੂਹੀ ਮਹਲਾ ੫ ਘਰੁ ੩ ॥

ਗੋਬਿੰਦਾ ਗੁਣ ਗਾਉ ਦਇਆਲਾ॥ ਦਰਸਨੁ ਦੇਹੁ ਪੂਰਨ ਕਿਰਪਾਲਾ॥ ਰਹਾਉ ॥ ਕਰਿ ਕਿਰਪਾ ਤੁਮ ਹੀ ਪ੍ਰਤਿਪਾਲਾ ॥ ਜੀਉ ਪਿੰਡੁ ਸਭੁ ਤੁਮਰਾ ਮਾਲਾ ॥੧॥ ਅੰਮ੍ਰਿਤ ਨਾਮੁ ਚਲੈ ਜਪਿ ਨਾਲਾ ॥ ਨਾਨਕ ਜਾਚੈ ਸੰਤ ਰਵਾਲਾ ॥੨॥੩੨॥੩੮॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੪*

*ਸ਼ਬਦਾਰਥ :* ਗਾਉ = ਗਾਇਨ ਕਰਦਾ ਰਹਾਂ। ਪ੍ਰਤਿਪਾਲਾ = ਪਾਲਣਾ ਕਰਣ ਵਾਲੇ ਵਾਹਿਗੁਰੂ। ਮਾਲਾ = ਦੌਲਤ। ਨਾਲਾ = ਨਾਲ ਜਾਣ ਵਾਲਾ। ਜਾਚੈ = ਮੰਗਦਾ। ਰਵਾਲਾ = ਧੂੜੀ।

*ਸਾਰ ਭਾਵ :* ਨਾਮੁ ਸਿਮਰਣ ਹੀ ਸੱਚਾ ਸਾਥੀ ਹੈ।

| ਮੂਲ | ਅਰਥ |
|---|---|
| ਗੋਬਿੰਦਾ ਗੁਣ ਗਾਉ ਦਇਆਲਾ॥ | ਓਸ ਦਇਆਲੂ ਗੋਬਿੰਦ ਦੇ ਗੁਣ ਗਾਇਨ ਕਰਦਾ ਰਹਾਂ। |
| ਦਰਸਨੁ ਦੇਹੁ ਪੂਰਨ ਕਿਰਪਾਲਾ॥ ਰਹਾਉ ॥ | ਹੇ ਪੂਰਨ ਕ੍ਰਿਪਾਲੂ ਵਾਹਿਗੁਰੂ! ਮੈਨੂੰ ਆਪਣਾ ਦਰਸ਼ਨ ਬਖ਼ਸ਼ੋ ॥ ਰਹਾਉ॥ |
| ਕਰਿ ਕਿਰਪਾ ਤੁਮ ਹੀ ਪ੍ਰਤਿਪਾਲਾ ॥ | ਹੇ ਪ੍ਰਤਿਪਾਲਣਾ ਕਰਣ ਵਾਲੇ ਦਾਤਾਰ! ਮੇਰੇ ਉਤੇ ਕਿਰਪਾ ਕਰੋ। |
| ਜੀਉ ਪਿੰਡੁ ਸਭੁ ਤੁਮਰਾ ਮਾਲਾ ॥੧॥ | ਮੇਰਾ ਇਹ ਜੀਵਨ ਤੇ ਸਰੀਰ ਸਭ ਤੇਰੀ ਹੀ ਦੌਲਤ ਹੈ॥੧॥ |
| ਅੰਮ੍ਰਿਤ ਨਾਮੁ ਚਲੈ ਜਪਿ ਨਾਲਾ॥ | ਅਮਰ ਕਰਣ ਵਾਲਾ ਤੇਰਾ ਨਾਮੁ ਜਾਪ ਹੀ ਨਾਲ ਚੱਲਣ ਵਾਲਾ ਸਾਥੀ ਹੈ। |
| ਨਾਨਕ ਜਾਚੈ ਸੰਤ ਰਵਾਲਾ ॥੨॥੩੨॥੩੮॥ | ਮੈਂ ਤਾਂ ਤੇਰਿਆਂ ਸੰਤਾਂ ਦੀ ਚਰਨ ਧੂੜ ਮੰਗਦਾ ਹਾਂ॥੨॥੩੨॥੩੮॥ |

***ਸਬਦੁ ਸੁਰਤਿ :*** ***"ਅੰਮ੍ਰਿਤ ਨਾਮੁ ਚਲੈ ਜਪਿ ਨਾਲਾ॥"*** ਅਰਥਾਤ ਅੰਤ ਸਮੇਂ ਜੀਵ ਦੇ ਨਾਲ ਜਾਣ ਵਾਲਾ ਅਮਰ ਸਾਥੀ ਵਾਹਿਗੁਰੂ ਦਾ ਨਾਮੁ ਸਿਮਰਣ ਹੀ ਹੈ। ***"ਮਨ ਮੇਰੇ ਹਰਿ ਜੀਉ ਸਦਾ ਸਮਾਲਿ ॥ ਅੰਤ ਕਾਲਿ ਤੇਰਾ ਬੇਲੀ ਹੋਵੈ ਸਦਾ ਨਿਬਹੈ ਤੇਰੈ ਨਾਲਿ ॥"*** (ਸੋਰਠਿ ਮ: ੩, ਅੰ: ੬੦੧) ਹੇ ਜੀਵ! ਵਾਹਿਗੁਰੂ ਨਾਮੁ ਦੀ ਸੰਭਾਲ ਕਰ, ਜੋ ਤੇਰੇ ਅੰਤ ਸਮੇਂ ਤਕ ਸਾਥ ਨਿਬਾਹੇਗਾ। ***"ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥"*** (ਆਸਾ ਮ: ੫, ਅੰ: ੩੭੮) ਹੋਰ ਸੰਸਾਰਕ ਧੰਦੇ ਤੇਰੇ ਕਿਸੇ ਕੰਮ ਨਹੀਂ ਆਉਣੇ। ਸਤਿਸੰਗਤ ਵਿਚ ਹਾਜ਼ਰੀ ਭਰ ਕੇ ਕੇਵਲ ਵਾਹਿਗੁਰੂ ਨਾਮੁ ਦਾ ਸਿਮਰਣ ਕਰ।

***Satnaam Waheguru awakens us to the essence that withers not. All objects of sense or sight last only for a while. Essence, however, knows no ending, even when our objective physical selves waste away or get consumed in time. Submission to Gurbani brings home this realization.***

## ਸੂਹੀ ਮਹਲਾ ੫ ॥

ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥ ਆਪੇ ਥੰਮੈ ਸਚਾ ਸੋਈ ॥੧॥ ਹਰਿ ਹਰਿ ਨਾਮੁ ਮੇਰਾ ਆਧਾਰੁ ॥ ਕਰਣ ਕਾਰਣ ਸਮਰਥੁ ਅਪਾਰੁ ॥੧॥ਰਹਾਉ॥ ਸਭ ਰੋਗ ਮਿਟਾਵੇ ਨਵਾ ਨਿਰੋਆ ॥ ਨਾਨਕ ਰਖਾ ਆਪੇ ਹੋਆ ॥੨॥੩੩॥੩੯॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੪*

*ਸ਼ਬਦਾਰਥ :* ਅਵਰੁ = ਹੋਰ ਕੋਈ। ਥੰਮੈ = ਥੰਮਦਾ, ਸੰਭਾਲਦਾ, ਆਸਰਾ ਦਿੰਦਾ। ਆਧਾਰੁ = ਆਸਰਾ। ਮਿਟਾਵੇ = ਹਟਾਉਂਦਾ। ਨਵਾ ਨਿਰੋਆ = ਰਾਜ਼ੀ ਬਾਜ਼ੀ, ਤੰਦਰੁਸਤ। ਰਖਾ = ਰੱਖਣਹਾਰ।

*ਸਾਰ ਭਾਵ :* ਸਿਮਰਣ ਜੀਵਨ ਦਾ ਥੰਮ ਹੈ।

| ਮੂਲ | ਅਰਥ |
|---|---|
| ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥ | ਓਸ ਅਕਾਲ ਪੁਰਖੁ ਤੋਂ ਬਿਨਾ ਹੋਰ ਦੂਸਰਾ ਕੋਈ ਨਹੀਂ। |
| ਆਪੇ ਥੰਮੈ ਸਚਾ ਸੋਈ ॥੧॥ | ਓਹ ਸੱਚਾ ਪ੍ਰਮਾਤਮਾ ਆਪ ਹੀ ਸਭ ਨੂੰ ਧੰਮਦਾ ਭਾਵ ਸੰਭਾਲਦਾ ਹੈ ॥੧॥ |
| ਹਰਿ ਹਰਿ ਨਾਮੁ ਮੇਰਾ ਆਧਾਰੁ ॥ | ਹਰੀ ਪ੍ਰਭੂ ਦਾ ਨਾਮੁ ਹੀ ਮੇਰਾ ਆਸਰਾ ਰੂਪ ਹੈ। |
| ਕਰਣ ਕਾਰਣ ਸਮਰਥੁ ਅਪਾਰੁ ॥੧॥ ਰਹਾਉ॥ | ਓਹ ਕਰਣ ਕਰਾਵਣਹਾਰ ਕਰਤਾਰ ਅਪਰੰਪਾਰ ਤੇ ਸਰਬ ਕਲਾ ਸਮਰੱਥ ਹੈ ॥੧॥ਰਹਾਉ॥ |
| ਸਭ ਰੋਗ ਮਿਟਾਵੇ ਨਵਾ ਨਿਰੋਆ ॥ | ਆਪਣੇ ਸੇਵਕਾਂ ਭਗਤਾਂ ਦੇ ਸਭ ਰੋਗ ਸੋਗ ਦੂਰ ਕਰਕੇ ਰਾਜ਼ੀ ਬਾਜ਼ੀ ਕਰ ਦਿੰਦਾ ਹੈ। |
| ਨਾਨਕ ਰਖਾ ਆਪੇ ਹੋਆ ॥੨॥੩੩॥੩੯॥ | ਓਹ ਵਾਹਿਗੁਰੂ ਆਪਣੇ ਸੇਵਕਾਂ ਨੂੰ ਆਪ ਰੱਖਣਹਾਰ ਹੁੰਦਾ ਹੈ॥੨॥੩੩॥੩੯॥ |

***ਸਬਦੁ ਸੁਰਤਿ : "ਆਪੇ ਥੰਮੈ ਸਚਾ ਸੋਈ ॥"*** ਅਰਥਾਤ ਓਹ ਵਾਹਿਗੁਰੂ ਆਪਣੇ ਸੇਵਕਾਂ ਨੂੰ ਸੰਭਾਲਦਾ ਹੈ। ***"ਜਿਉ ਮੰਦਰ ਕਉ ਥਾਮੈ ਥੰਮਨੁ ॥ ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥"*** (ਗਉੜੀ ਮ: ੫, ਅੰ: ੨੮੨) ਜਿਵੇਂ ਮੰਦਰ ਦੀ ਛੱਤ ਨੂੰ ਹੇਠਲਾ ਥੰਮਾਂ ਸੰਭਾਲਦਾ ਹੈ ਤਿਵੇਂ ਗੁਰਾਂ ਦਾ ਉਪਦੇਸ਼ ਮਨੁੱਖ ਦੇ ਡਾਵਾਂਡੋਲ ਹੋ ਰਹੇ ਮਨ ਨੂੰ ਆਸਰਾ ਦੇ ਕੇ ਅਡੋਲ ਕਰ ਦਿੰਦਾ ਹੈ।

*There is none other than the One*
*Who supports and stabilizes all.*
*Omnipotent and Omniscient*
*Sustains us in every way.*
*Rejuvenated in ever new forms*
*Revelations of the Healer work our weal.*

## ਸੂਹੀ ਮਹਲਾ ੫ ॥

**ਦਰਸਨ ਕਉ ਲੋਚੈ ਸਭੁ ਕੋਈ ॥ ਪੂਰੈ ਭਾਗਿ ਪਰਾਪਤਿ ਹੋਈ ॥ ਰਹਾਉ ॥ ਸਿਆਮ ਸੁੰਦਰ ਤਜਿ ਨੀਦ ਕਿਉ ਆਈ ॥ ਮਹਾ ਮੋਹਨੀ ਦੂਤਾ ਲਾਈ ॥੧॥ ਪ੍ਰੇਮ ਬਿਛੋਹਾ ਕਰਤ ਕਸਾਈ ॥ ਨਿਰਦੈ ਜੰਤੁ ਤਿਸੁ ਦਇਆ ਨ ਪਾਈ ॥੨॥ ਅਨਿਕ ਜਨਮ ਬੀਤੀਅਨ ਭਰਮਾਈ ॥ ਘਰਿ ਵਾਸੁ ਨ ਦੇਵੈ ਦੁਤਰ ਮਾਈ ॥੩॥ ਦਿਨੁ ਰੈਨਿ ਅਪਨਾ ਕੀਆ ਪਾਈ ॥ ਕਿਸੁ ਦੋਸੁ ਨ ਦੀਜੈ ਕਿਰਤੁ ਭਵਾਈ ॥੪॥ ਸੁਣਿ ਸਾਜਨ ਸੰਤ ਜਨ ਭਾਈ ॥ ਚਰਣ ਸਰਣ ਨਾਨਕ ਗਤਿ ਪਾਈ ॥੫॥੩੪॥੪੦॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੪-੪੫*

*ਸ਼ਬਦਾਰਥ:* ਲੋਚੈ = ਚਾਹੁੰਦੇ। ਸਿਆਮ ਸੁੰਦਰ = ਸਾਂਵਲੇ, ਸੁੰਦਰ ਸਰੂਪ ਕ੍ਰਿਸ਼ਨ ਰੂਪ ਪ੍ਰਮਾਤਮਾ। ਤਜਿ = ਛੱਡ ਕੇ, ਭੁੱਲ ਕੇ, ਵਿਸਾਰ ਕੇ। ਨੀਦ = ਅਵੇਸਲਾਪਣ। ਮਹਾ ਮੋਹਨੀ = ਸਭ ਨੂੰ ਮੋਹ ਲੈਣ ਵਾਲੀ ਮਾਇਆ। ਦੂਤਾ = ਵਿਸ਼ੇ ਵਿਕਾਰ ਰੂਪੀ ਦੂਤਣੀਆਂ। ਬਿਛੋਹਾ = ਵਿਛੋੜਾ। ਕਸਾਈ = ਬੇਰਹਿਮ, ਕਠੋਰ। ਦੁਤਰ = ਕਠਨ। ਮਾਈ = ਮਾਇਆ। ਕਿਰਤੁ = ਕੀਤੇ ਕਰਮ। ਭਵਾਈ = ਭਟਕਨਾ।

*ਸਾਰ ਭਾਵ:* ਮਾਇਆ ਸਭ ਨੂੰ ਮੋਹ ਲੈਣ ਵਾਲੀ ਹੈ।

| ਮੂਲ | ਅਰਥ |
|---|---|
| **ਦਰਸਨ ਕਉ ਲੋਚੈ ਸਭੁ ਕੋਈ ॥** | ਪ੍ਰਮਾਤਮਾ ਦੇ ਦਰਸ਼ਨ ਕਰਣ ਦੀ ਹਰੇਕ ਨੂੰ ਤਾਂਘ ਹੈ, ਚਾਹਨਾ ਹੈ। |
| **ਪੂਰੈ ਭਾਗਿ ਪਰਾਪਤਿ ਹੋਈ ॥ ਰਹਾਉ ॥** | ਪ੍ਰੰਤੂ ਜੇ ਪੂਰਨ ਭਾਗ ਹੋਣ ਤਾਂ ਹੀ ਦਰਸ਼ਨ ਪ੍ਰਾਪਤ ਹੁੰਦੇ ਹਨ॥ ਰਹਾਉ॥ |
| **ਸਿਆਮ ਸੁੰਦਰ ਤਜਿ ਨੀਦ ਕਿਉ ਆਈ ॥** | ਸਾਂਵਲੇ ਸੁੰਦਰ ਸਰੂਪ ਪ੍ਰਭੂ ਨੂੰ ਭੁੱਲ ਕੇ ਮੈਨੂੰ ਅਵੇਸਲੇਪਣ ਵਿਚ ਨੀਂਦਰ ਕਿਸ ਤਰ੍ਹਾਂ ਆ ਗਈ ? |
| **ਮਹਾ ਮੋਹਨੀ ਦੂਤਾ ਲਾਈ ॥੧॥** | ਸਭ ਨੂੰ ਮੋਹ ਲੈਣ ਵਾਲੀ ਮਾਇਆ ਨੇ ਆਪਣੀਆਂ ਵਾਸਨਾ ਦੀਆਂ ਦੂਤਣੀਆਂ ਮੇਰੇ ਪਿੱਛੇ ਲਾ ਦਿੱਤੀਆਂ ਹਨ॥੧॥ |

| | |
|---|---|
| **ਪ੍ਰੇਮ ਬਿਛੋਹਾ ਕਰਤ ਕਸਾਈ ॥** | ਮੈਨੂੰ ਵਾਹਿਗੁਰੂ ਪ੍ਰੇਮ ਦਾ ਵਿਛੋੜਾ ਕਸਾਈਆਂ ਵਾਂਗ ਹੀ ਦੁਖੀ ਕਰ ਰਿਹਾ ਹੈ। |
| **ਨਿਰਦੈ ਜੰਤੁ ਤਿਸੁ ਦਇਆ ਨ ਪਾਈ ॥੨॥** | ਇਸ ਬੇਰਹਿਮ ਵਿਛੋੜੇ ਰੂਪ ਕਸਾਈ ਨੂੰ ਕੁਝ ਰਹਿਮ ਨਹੀਂ ਆਉਂਦਾ ॥੨॥ |
| **ਅਨਿਕ ਜਨਮ ਬੀਤੀਅਨ ਭਰਮਾਈ ॥** | ਇਸਦੇ ਭਰਮਾਉਣ ਕਰਕੇ ਮੇਰੇ ਕਈ ਜਨਮ ਗੁਜ਼ਰ ਗਏ ਹਨ। |
| **ਘਰਿ ਵਾਸੁ ਨ ਦੇਵੈ ਦੁਤਰ ਮਾਈ ॥੩॥** | ਇਹ ਕਠੋਰ ਕਸਾਈ ਰੂਪ ਮਾਇਆਵੀ ਵਾਸਨਾਵਾਂ ਮੈਨੂੰ ਸਰੂਪ ਘਰ ਵਿਚ ਸਥਿਰ ਹੋਣ ਹੀ ਨਹੀਂ ਦਿੰਦੀਆਂ ॥੩॥ |
| **ਦਿਨੁ ਰੈਨਿ ਅਪਨਾ ਕੀਆ ਪਾਈ ॥** | ਦਿਨ ਰਾਤ ਕੀਤੇ ਕਰਮਾਂ ਦਾ ਫਲ ਮੈਂ ਆਪ ਭੋਗ ਰਿਹਾ ਹਾਂ। |
| **ਕਿਸੁ ਦੋਸੁ ਨ ਦੀਜੈ ਕਿਰਤੁ ਭਵਾਈ ॥੪॥** | ਕਿਸੇ ਨੂੰ ਦੋਸ਼ ਕਾਹਨੂੰ ਦੇਣਾ ਹੈ, ਇਹ ਤਾਂ ਮੇਰੇ ਕਰਮ ਹੀ ਭਟਕਾ ਰਹੇ ਹਨ ॥੪॥ |
| **ਸੁਣਿ ਸਾਜਨ ਸੰਤ ਜਨ ਭਾਈ ॥** | ਹੇ ਮੇਰੇ ਸੱਜਣ ਪਿਆਰੇ ਸ਼ਾਂਤ ਸਰੂਪ ਭਾਈ ਜਨੋਂ! ਇਹ ਗੱਲ ਸੁਣ ਲਓ ਕਿਉਂਕਿ- |
| **ਚਰਣ ਸਰਣ ਨਾਨਕ ਗਤਿ ਪਾਈ ॥੫॥੩੪॥੪੦॥** | ਅਕਾਲ ਪੁਰਖੁ ਦੇ ਚਰਣਾਂ ਦੀ ਸ਼ਰਣ ਵਿਚ ਆਉਣ ਨਾਲ ਹੀ ਮੁਕਤੀ ਪ੍ਰਾਪਤ ਹੋਵੇਗੀ ॥੫॥੩੪॥੪੦॥ |

***ਸਬਦੁ ਸੁਰਤਿ :*** ***"ਪ੍ਰੇਮ ਬਿਛੋਹਾ ਕਰਤ ਕਸਾਈ॥"*** ਅਰਥਾਤ ਪ੍ਰਭੂ ਪ੍ਰਮਾਤਮਾ ਦੇ ਪ੍ਰੇਮ ਤੋਂ ਜੋ ਵਿਛੋੜਾ ਪੈ ਗਿਆ ਹੈ ਇਹ ਕਸਾਈਆਂ ਵਾਂਗ ਦੁਖੀ ਕਰ ਰਿਹਾ ਹੈ, ***"ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ ॥"*** (ਮਾਰੂ ਮ: ੧, ਅੰ: ੯੯੩) ਇਸ ਪ੍ਰੇਮ ਦੇ ਤੀਰਾਂ ਦੀ ਦਰਦ ਦੀ ਦ੍ਵਾਈ ਵੈਦ ਕੀ ਜਾਣੇ। ਮਾਇਆ ਦੀਆਂ ਵਾਸਨਾਵਾਂ ਰੂਪ ਦੂਤਣੀਆਂ ਐਸੀਆਂ ਕਠੋਰ ਤੇ ਬੇਰਹਿਮ ਹਨ ਜੋ ਜ਼ਰਾ ਭਰ ਭੀ ਰਹਿਮ ਨਹੀਂ ਕਰਦੀਆਂ ਅਰ ***"ਸਾਵਲ ਸੁੰਦਰ ਰਾਮਈਆ ॥ ਮੇਰਾ ਮਨੁ ਲਾਗਾ ਤੋਹਿ ॥"*** (ਗਉੜੀ ਕਬੀਰ ਅੰ: ੩੩੫) ਮੇਰਾ ਮਨ ਜੋ ਪ੍ਰਮਾਤਮਾ ਵੱਲ ਲੱਗਣਾ ਚਾਹੁੰਦਾ ਹੈ ਉਸ ਨੂੰ ਓਸ ਪਾਸੇ ਜਾਣ ਹੀ ਨਹੀਂ ਦਿੰਦੀਆਂ। ਪਰ ਇਹ ਮੇਰੇ ਆਪਣੇ ਹੀ ਕਰਮਾਂ ਦਾ ਫਲ ਹੈ ਜੋ ਮੈਂ ਜਨਮਾਂ ਜਨਮਾਂ ਤੋਂ ਭਟਕ ਰਿਹਾ ਹਾਂ। ਜੇ ਸਤਿਗੁਰਾਂ ਦੀ ਕਿਰਪਾ ਹੋ ਜਾਵੇ ਤਾਂ, ਭਟਕਣਾ ਮਿਟ ਜਾਵੇ ਅਰ ਸਰੂਪ ਘਰ ਵਿਚ ਟਿਕਾਉ ਹੋ ਜਾਵੇ।

> *Yearn as we may for divine bliss, we escape responsibility by blaming the delusions of material reality. We end up doing nothing to be worthy through self discipline.*

ਰਾਗੁ ਸੂਹੀ ਮਹਲਾ ੫ ਘਰੁ ੪ ੴ ਸਤਿਗੁਰ ਪ੍ਰਸਾਦਿ ॥
ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥ ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥੧॥ ਰਹਾਉ ॥ ਅਨਦੁ ਗਰੀਬੀ ਸਾਧਸੰਗਿ ਜਿਤੁ ਪ੍ਰਭ ਚਿਤਿ ਆਏ ॥ ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ ॥੧॥ ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ ॥ ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥੨॥ ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ ॥ ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ ॥੩॥ ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ ਆਪਿ ਕਰੇ ਕਰਾਏ ॥ ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ ॥੪॥੧॥੪੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੫*

*ਸ਼ਬਦਾਰਥ :* ਭਲੀ = ਚੰਗੀ। ਸੁਹਾਵੀ = ਸ਼ੋਭਨੀਕ। ਛਾਪਰੀ = ਝੌਪੜੀ, ਝੁੱਗੀ, ਛੱਪਰੀ। ਧਉਲਹਰ = ਧੌਲਰ, ਮਹੱਲ। ਬਡਪਨਾ = ਵਡੱਪਨ, ਵਡਿਆਈ। ਪੀਸਨੁ = ਚੱਕੀ। ਪੀਸਿ = ਪੀਹ ਕੇ। ਓਢਿ = ਪਹਿਨ ਕੇ, ਪਾ ਕੇ। ਕਾਮਰੀ = ਕੰਬਲ। ਤ੍ਰਿਪਤਾਏ = ਰੱਜ, ਸ਼ਾਂਤੀ, ਤ੍ਰਿਪਤੀ। ਨਗਨ = ਬਸਤਰਹੀਨ, ਨੰਗਿਆਂ। ਰੰਗਿ = ਪ੍ਰੇਮ। ਪਾਟ ਪਟੰਬਰ = ਰੇਸ਼ਮੀ ਕਪੜੇ, ਦੁਸ਼ਾਲੇ। ਬਿਰਥਿਆ = ਵਾਧੂ, ਫ਼ਜ਼ੂਲ, ਨਿਕੰਮੇ। ਲੋਭਾਏ = ਲੋਭੀ, ਰੀਝਣਾ।

*ਸਾਰ ਭਾਵ :* ਨਾਮੁ ਦੀ ਮਹਿਮਾ।

| ਮੂਲ | ਅਰਥ |
|---|---|
| ਭਲੀ ਸੁਹਾਵੀ ਛਾਪਰੀ<br>ਜਾ ਮਹਿ ਗੁਨ ਗਾਏ ॥ | ਉਹ ਛੱਪੜੀ, ਝੌਂਪੜੀ ਬੜੀ ਚੰਗੀ ਸ਼ੋਭਨੀਕ ਹੈ, ਜਿਸ ਵਿਚ ਪ੍ਰਮਾਤਮਾ ਦੇ ਗੁਣਾਂ ਦਾ ਗਾਇਨ ਹੁੰਦਾ ਹੈ। |
| ਕਿਤ ਹੀ ਕਾਮਿ ਨ ਧਉਲਹਰ<br>ਜਿਤੁ ਹਰਿ ਬਿਸਰਾਏ ॥੧॥ ਰਹਾਉ ॥ | ਉਹ ਦੁਹਾਸ਼ਮੇ ਤਿਹਾਸ਼ਮੇ ਧਉਲਰ ਭਾਵ ਮਹੱਲ ਕਿਸੇ ਕੰਮ ਦੇ ਨਹੀਂ ਜਿਥੇ ਪ੍ਰਮਾਤਮਾ ਦਾ ਨਾਮੁ ਭੁੱਲਿਆ ਹੋਇਆ ਹੈ॥੧॥ਰਹਾਉ॥ |
| ਅਨਦੁ ਗਰੀਬੀ ਸਾਧਸੰਗਿ<br>ਜਿਤੁ ਪ੍ਰਭ ਚਿਤਿ ਆਏ ॥ | ਜਿਥੇ ਸੰਤਾਂ ਦੇ ਸੰਗ ਰਹਿਣ ਨਾਲ ਪ੍ਰਭੂ ਦੀ ਯਾਦ ਆਉਂਦੀ ਰਹਿੰਦੀ ਹੈ, ਉਸ ਥਾਂ ਦੀ ਗਰੀਬੀ ਭੀ ਆਨੰਦ ਦਾਇਕ ਹੈ। |

| | |
|---|---|
| **ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ ॥੧॥** | ਉਹ ਵਡੱਪਣ ਤਥਾ ਅਮੀਰੀ ਸੜ ਜਾਵੇ ਜਿਸ ਕਰਕੇ ਮਾਇਆ ਨਾਲ ਲਿਪਟਣ ਹੋ ਜਾਵੇ, ਮਾਇਆ ਦਾ ਜਾਲ ਪਸਰ ਜਾਵੇ॥੧॥ |
| **ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ ॥** | ਚੱਕੀ ਪੀਸ ਕੇ ਕੰਬਲੀ ਪਾ ਕੇ ਭੀ ਖ਼ੁਸ਼ੀ ਹੈ ਜੇ ਮਨ ਨੂੰ ਸੰਤੋਖ ਪ੍ਰਾਪਤ ਹੋਵੇ, ਭਾਵ ਜੇ ਮਨ ਪ੍ਰਸੰਨ ਹੋਵੇ ਤਾਂ ਸਾਦਾ ਖਾਣ ਪਹਿਨਣ ਭੀ ਸੁਖ ਰੂਪ ਹੈ। |
| **ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ ॥੨॥** | ਇਹੋ ਜਿਹਾ ਰਾਜ ਭਾਗ ਕਿਸੇ ਭੀ ਕੰਮ ਦਾ ਨਹੀਂ ਜਿਸ ਕਰਕੇ ਮਨ ਨੂੰ ਸੰਤੋਖ ਨ ਹੋਵੇ॥੨॥ |
| **ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ ॥** | ਜੋ ਓਅੰਕਾਰ ਦੇ ਪਿਆਰ ਵਿਚ ਨੰਗੇ ਭੀ ਫਿਰਦੇ ਹੋਣ, ਉਹ ਸਭ ਥਾਂ ਉਤੇ ਸਤਿਕਾਰ ਹੀ ਪ੍ਰਾਪਤ ਕਰਦੇ ਹਨ। |
| **ਪਾਟ ਪਟੰਬਰ ਬਿਰਥਿਆ ਜਿਹ ਰਚਿ ਲੋਭਾਏ ॥੩॥** | ਪਰ ਰੇਸ਼ਮੀ ਕਪੜੇ ਦੁਸ਼ਾਲੇ ਆਦਿ ਸਭ ਨਿਕੰਮੇ ਹਨ ਜਿਨ੍ਹਾਂ ਨਾਲ ਮਨ ਨੂੰ ਲੋਭ ਰਿਝਾ ਲਵੇ॥੩॥ |
| **ਸਭੁ ਕਿਛੁ ਤੁਮ੍ਹਰੈ ਹਾਥਿ ਪ੍ਰਭ ਆਪਿ ਕਰੇ ਕਰਾਏ ॥** | ਪ੍ਰੰਤੂ ਇਹ ਅਵਸਥਾ ਓਸੇ ਪ੍ਰਭੂ ਦੇ ਹੱਥ ਵਿਚ ਹੈ, ਜੋ ਚਾਹੇ ਬਣਾ ਦਿੰਦਾ ਹੈ। |
| **ਸਾਸਿ ਸਾਸਿ ਸਿਮਰਤ ਰਹਾ ਨਾਨਕ ਦਾਨੁ ਪਾਏ ॥੪॥੧॥੪੧॥** | ਮੈਂ ਦਾਸ ਤਾਂ ਵਾਹਿਗੁਰੂ ਨਾਮੁ ਸ੍ਵਾਸ ਸ੍ਵਾਸ ਸਿਮਰਦਾ ਰਹਾਂ, ਇਹ ਦਾਨ ਪ੍ਰਾਪਤ ਕਰਨਾ ਚਾਹੁੰਦਾ ਹਾਂ॥੪॥੧॥੪੧॥ |

*ਸਬਦੁ ਸੁਰਤਿ :* ***"ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ॥"*** ਅਰਥਾਤ ਓਹ ਕੁੱਲੀ, ਛੱਪਰੀ, ਝੁੱਗੀ ਬਹੁਤ ਸੁੰਦਰ ਹੈ ਜਿਥੇ ਬੈਠ ਕੇ ਸਤਿਸੰਗੀ ਕਥਾ ਕੀਰਤਨ ਅਤੇ ਵਾਹਿਗੁਰੂ ਦੇ ਗੁਣ ਗਾਇਨ ਕਰਦੇ ਹਨ ਅਰ ਕਿਰਤ ਕਮਾਈ ਦੇ ਪ੍ਰਸਾਦੇ ਛਕਦੇ ਅਤੇ ਸਾਧਾਰਣ ਪਹਿਰਾਵਾ ਪਹਿਨ ਕੇ ਆਪਣੇ ਆਪ ਨੂੰ ਕਰਤੇ ਦੇ ਨਾਮੁ ਰੰਗ ਵਿਚ ਸਿਮਰਣ ਨਾਲ ਰੰਗ ਕੇ ਪਰਮਾਨੰਦ ਵਿਚ ਵਿਚਰਦੇ ਹਨ। ***"ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥ ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥"*** (ਮਾਝ ਮ: ੫, ਅੰ: ੧੦੫) ਉਹ ਰਾਜ ਭਾਗ ਜਿਸ ਵਿਚ ਵਾਹਿਗੁਰੂ ਨਾਮੁ ਦਾ ਸਿਮਰਣ ਨਹੀਂ ਹੁੰਦਾ, ਕੌਡੀ ਦੇ ਕੰਮ ਦਾ ਨਹੀਂ, ਨਿਰਾ ਉਜਾੜ ਹੀ ਹੈ।

> *Contentment is a state of mind. Abundance of material is but an empty vaunt. A living awareness of universal values alone lends authenticity.*

## ਸੂਹੀ ਮਹਲਾ ੫ ॥

**ਹਰਿ ਕਾ ਸੰਤੁ ਪਰਾਨ ਧਨ ਤਿਸ ਕਾ ਪਨਿਹਾਰਾ ॥ ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ ॥੧॥ ਰਹਾਉ॥ ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥ ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ ॥੧॥ ਮਿਸਟ ਬਚਨ ਬੇਨਤੀ ਕਰਉ ਦੀਨ ਕੀ ਨਿਆਈ ॥ ਤਜਿ ਅਭਿਮਾਨੁ ਸਰਣੀ ਪਰਉ ਹਰਿ ਗੁਣ ਨਿਧਿ ਪਾਈ ॥੨॥ ਅਵਲੋਕਨ ਪੁਨਹ ਪੁਨਹ ਕਰਉ ਜਨ ਕਾ ਦਰਸਾਰੁ ॥ ਅੰਮ੍ਰਿਤ ਬਚਨ ਮਨ ਮਹਿ ਸਿੰਚਉ ਬੰਦਉ ਬਾਰ ਬਾਰ ॥੩॥ ਚਿਤਵਉ ਮਨਿ ਆਸਾ ਕਰਉ ਜਨ ਕਾ ਸੰਗੁ ਮਾਗਉ ॥ ਨਾਨਕ ਕਉ ਪ੍ਰਭ ਦਇਆ ਕਰਿ ਦਾਸ ਚਰਣੀ ਲਾਗਉ ॥੪॥੨॥੪੨॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੫*

*ਸ਼ਬਦਾਰਥ :* ਪਨਿਹਾਰਾ = ਪਾਣੀ ਭਰਨ ਵਾਲਾ। ਬੀਜਨਾ = ਪੱਖਾ। ਢੁਲਾਵਉ = ਝੁਲਾਉਂਦਾ ਹਾਂ। ਨਿਹਾਰਉ = ਦਰਸ਼ਨ ਕਰਾਂਗਾ। ਮਿਸਟ = ਮਿੱਠੇ। ਨਿਆਈ = ਵਾਂਗੂ। ਅਵਲੋਕਨ = ਦਰਸ਼ਨ। ਪੁਨਹ ਪੁਨਹ = ਘੜੀ ਮੁੜੀ, ਬਾਰੰਬਾਰ। ਦਰਸਾਰੁ = ਦਰਸ਼ਨ। ਬੰਦਉ = ਨਮਸਕਾਰ ਕਰਨਾ। ਚਿਤਵਉ = ਯਾਦ ਕਰਦਾ ਹਾਂ।

*ਸਾਰ ਭਾਵ :* ਸੰਤ ਸੇਵਾ ਦੀ ਚਾਹਨਾ।

| ਮੂਲ | ਅਰਥ |
|---|---|
| **ਹਰਿ ਕਾ ਸੰਤੁ ਪਰਾਨ ਧਨ ਤਿਸ ਕਾ ਪਨਿਹਾਰਾ ॥** | ਜਿਨ੍ਹਾਂ ਮਹਾਤਮਾਂ ਨੇ ਤਨ ਮਨ ਧਨ ਹਰੀ ਪ੍ਰਭੂ ਦੇ ਸਮਰਪਣ ਕੀਤਾ ਹੋਇਆ ਹੈ, ਮੈਂ ਉਹਨਾਂ ਦਾ ਪਾਣੀ ਭਰਨ ਵਾਲਾ ਸੇਵਕ ਹਾਂ, ਭਾਵ ਹਰ ਸਮੇਂ ਦਾ ਨੌਕਰ ਹਾਂ। |
| **ਭਾਈ ਮੀਤ ਸੁਤ ਸਗਲ ਤੇ ਜੀਅ ਹੂੰ ਤੇ ਪਿਆਰਾ ॥੧॥ ਰਹਾਉ॥** | ਉਹ ਮੈਨੂੰ ਸਾਰੇ ਭਾਈਆਂ, ਮਿੱਤਰਾਂ, ਪੁੱਤਰਾਂ ਅਤੇ ਪ੍ਰਾਣਾਂ ਤੋਂ ਭੀ ਪਿਆਰੇ ਹਨ ॥੧॥ਰਹਾਉ॥ |
| **ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ ॥** | ਮੈਂ ਉਹਨਾਂ ਵਾਸਤੇ ਆਪਣੇ ਕੇਸਾਂ ਦਾ ਪੱਖਾ ਬਣਾ ਕੇ ਉਹਨਾਂ ਸੰਤਾਂ ਉਪਰ ਚੰਉਰ ਝੁਲਾਉਂਦਾ ਹਾਂ ਭਾਵ ਉਹਨਾਂ ਦੇ ਹੁਕਮ ਦੀ ਹਜ਼ੂਰੀ ਵਿਚ ਹੀ ਰਹਿੰਦਾ ਹਾਂ। |

| | |
|---|---|
| **ਸੀਸੁ ਨਿਹਾਰਉ ਚਰਣ ਤਲਿ ਧੂਰਿ ਮੁਖਿ ਲਾਵਉ ॥੧॥** | ਮੈਂ ਉਹਨਾਂ ਅੱਗੇ ਸੀਸ ਨੀਵਾਂ ਕਰ ਕੇ ਉਹਨਾਂ ਦੇ ਦਰਸ਼ਨ ਕਰਾਂਗਾ ਅਤੇ ਚਰਣਾਂ ਦੇ ਥੱਲੇ ਦੀ ਚਰਣ ਧੂੜ ਆਪਣੇ ਮੂੰਹ ਮੱਥੇ ਲਾਵਾਂਗਾ। ਭਾਵ ਨਿਮਰਤਾ ਸਹਿਤ ਗੁਰਸ਼ਬਦ ਨੂੰ ਜੀਵਨ ਵਿਚ ਧਾਰਨ ਕਰਾਂਗਾ ॥੧॥ |
| **ਮਿਸਟ ਬਚਨ ਬੇਨਤੀ ਕਰਉ ਦੀਨ ਕੀ ਨਿਆਈ ॥** | ਗਰੀਬਾਂ ਅਨਾਥਾਂ ਵਾਂਗੂ ਬੜੇ ਮਿੱਠੇ ਸਤਿਕਾਰਤ ਬੋਲਾਂ ਨਾਲ ਬੇਨਤੀ ਕਰਾਂਗਾ। |
| **ਤਜਿ ਅਭਿਮਾਨੁ ਸਰਣੀ ਪਰਉ ਹਰਿ ਗੁਣ ਨਿਧਿ ਪਾਈ ॥੨॥** | ਆਪਣਾ ਅਹੰ ਛੱਡ ਕੇ ਉਹਨਾਂ ਦੀ ਸ਼ਰਣ ਵਿਚ ਪੈ ਕੇ ਹਰੀ ਦਾ ਨਾਮੁ ਸਿਮਰਣ, ਜੋ ਗੁਣਾਂ ਦਾ ਖ਼ਜ਼ਾਨਾ ਹੈ, ਓਸ ਨੂੰ ਪ੍ਰਾਪਤ ਕਰਾਂਗਾ॥੨॥ |
| **ਅਵਲੋਕਨ ਪੁਨਹ ਪੁਨਹ ਕਰਉ ਜਨ ਕਾ ਦਰਸਾਰੁ ॥** | ਮੈਂ ਉਹਨਾਂ ਭਗਤ ਜਨਾਂ ਦੇ ਦਰਸ਼ਨ ਘੜੀ ਘੜੀ ਕਰਦਾ ਰਹਾਂ। |
| **ਅੰਮ੍ਰਿਤ ਬਚਨ ਮਨ ਮਹਿ ਸਿੰਚਉ ਬੰਦਉ ਬਾਰ ਬਾਰ ॥੩॥** | ਉਹਨਾਂ ਦੇ ਅੰਮ੍ਰਿਤ ਰੂਪ ਬਚਨਾਂ ਦੇ ਜਲ ਨੂੰ ਮਨ ਵਿਚ ਸਿੰਜਦਾ ਰਹਾਂਗਾ ਅਰਥਾਤ ਧਾਰਦਾ ਰਹਾਂਗਾ ਅਰ ਮੁੜ ਮੁੜ ਨਮਸਕਾਰਾਂ ਕਰਾਂਗਾ ॥੩॥ |
| **ਚਿਤਵਉ ਮਨਿ ਆਸਾ ਕਰਉ ਜਨ ਕਾ ਸੰਗੁ ਮਾਗਉ ॥** | ਮੈਂ ਉਹਨਾਂ ਸੰਤਾਂ ਨੂੰ ਯਾਦ ਕਰਦਾ ਹਾਂ, ਮਨ ਵਿਚ ਆਸ ਰੱਖੀ ਹੋਈ ਹੈ ਅਰ ਇਹ ਮੰਗਦਾ ਹਾਂ ਕਿ ਐਸੇ ਸੰਤ ਜਨਾਂ ਦਾ ਮਿਲਾਪ ਹੋ ਜਾਵੇ। |
| **ਨਾਨਕ ਕਉ ਪ੍ਰਭ ਦਇਆ ਕਰਿ ਦਾਸ ਚਰਣੀ ਲਾਗਉ ॥੪॥੨॥੪੨॥** | ਹੇ ਪ੍ਰਭੂ ! ਦਾਸ ਉਤੇ ਕਿਰਪਾ ਕਰੋ ਕਿ ਮੈਂ ਉਹਨਾਂ ਦੇ ਚਰਣਾਂ ਨਾਲ ਲੱਗਾ ਰਹਾਂ ॥੪॥੨॥੪੨॥ |

*ਸਬਦੁ ਸੁਰਤਿ :* ***"ਹਰਿ ਕਾ ਸੰਤੁ ਪਰਾਨ ਧਨ"*** ਅਰਥਾਤ ਜਿਨ੍ਹਾਂ ਮਹਾਂ ਪੁਰਸ਼ਾਂ ਨੇ ਆਪਣਾ ਤਨ ਮਨ ਧਨ ਪ੍ਰਭੂ ਪਰਾਇਣ ਕਰ ਦਿੱਤਾ ਹੈ ਮੈਂ ਉਹਨਾਂ ਦਾ ਗੁਲਾਮ ਹਾਂ, ਉਹਨਾਂ ਦੇ ਚਰਣਾਂ ਦੀ ਧੂੜ ਹਾਂ, ਉਨ੍ਹਾਂ ਦੇ ਚਰਣਾਂ ਸੰਗ ਪ੍ਰੀਤੀ ਲਾਈ ਰੱਖਦਾ ਹਾਂ। ***"ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥"*** (ਵਡਹੰਸੁ ਮਃ ੧, ਅੰ: ੫੫੮) ਉਹਨਾਂ ਦੇ ਸਤਿਕਾਰ ਵਿਚ ਸਿਰ ਤਕ ਵੀ ਵਾਰਨ ਨੂੰ ਤਿਆਰ ਹਾਂ ਅਰ ਨਿਰ ਅਭਿਮਾਨ ਹੋ ਕੇ ਅੱਠੇ ਪਹਿਰ ਸੇਵਾ ਵਿਚ ਤਤਪਰ ਰਹਾਂਗਾ। ਹੇ ਵਾਹਿਗੁਰੂ ! ਐਸੇ ਸੰਤ ਜਨਾਂ ਨਾਲ ਮੇਰਾ ਮੇਲ ਕਰਵਾਓ।

*Spiritual values require tender nurturing. Ever so gentle, humble and loving we need to be, in what we say and do.*

## ਸੂਹੀ ਮਹਲਾ ੫ ॥

ਜਿਨਿ ਮੋਹੇ ਬ੍ਰਹਮੰਡ ਖੰਡ ਤਾਹੂ ਮਹਿ ਪਾਉ ॥ ਰਾਖਿ ਲੇਹੁ ਇਹੁ ਬਿਖਈ ਜੀਉ ਦੇਹੁ ਅਪੁਨਾ ਨਾਉ ॥੧॥ ਰਹਾਉ ॥ ਜਾ ਤੇ ਨਾਹੀ ਕੋ ਸੁਖੀ ਤਾ ਕੈ ਪਾਛੈ ਜਾਉ ॥ ਛੋਡਿ ਜਾਹਿ ਜੋ ਸਗਲ ਕਉ ਫਿਰਿ ਫਿਰਿ ਲਪਟਾਉ ॥੧॥ ਕਰਹੁ ਕ੍ਰਿਪਾ ਕਰੁਣਾਪਤੇ ਤੇਰੇ ਹਰਿ ਗੁਣ ਗਾਉ ॥ ਨਾਨਕ ਕੀ ਪ੍ਰਭ ਬੇਨਤੀ ਸਾਧ ਸੰਗਿ ਸਮਾਉ ॥੨॥੩॥੪੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੫*

**ਸ਼ਬਦਾਰਥ:** ਮੋਹੇ = ਮੋਹ ਲਏ, ਮੋਹ ਮਮਤਾ ਵਿਚ ਫਸਾ ਲਏ। ਬ੍ਰਹਮੰਡ ਖੰਡ = ਸਾਰਾ ਸੰਸਾਰ, ਸੁਰਗ, ਮਰਤ ਪਇਆਲ। ਪਾਉ = ਪਿਆ ਹੋਇਆ। ਬਿਖਈ = ਵਿਸ਼ਈ, ਵਿਕਾਰੀ। ਪਾਛੈ = ਪਿੱਛੇ ਪਿੱਛੇ। ਜਾਉ = ਜਾਂਦਾ ਹਾਂ। ਲਪਟਾਉ = ਲੰਪਟ, ਫਸਿਆ, ਗ੍ਰਸਿਆ। ਕਰੁਣਾਪਤੇ = ਕ੍ਰਿਪਾਲੂ ਵਾਹਿਗੁਰੂ।

*ਸਾਰ ਭਾਵ:* ਪ੍ਰਬਲ ਮਾਇਆ ਤੋਂ ਬਚਾਅ ਲਓ।

| ਮੂਲ | ਅਰਥ |
|---|---|
| ਜਿਨਿ ਮੋਹੇ ਬ੍ਰਹਮੰਡ ਖੰਡ ਤਾਹੂ ਮਹਿ ਪਾਉ ॥ | ਜਿਸ ਮਾਇਆ ਮੋਹਣੀ ਨੇ ਸਾਰੇ ਖੰਡ ਬ੍ਰਹਮੰਡ ਮੋਹੇ ਹੋਏ ਹਨ, ਭੀ ਉਸੇ ਵਿਚ ਫਸਿਆ ਪਿਆ ਹਾਂ। |
| ਰਾਖਿ ਲੇਹੁ ਇਹੁ ਬਿਖਈ ਜੀਉ ਦੇਹੁ ਅਪੁਨਾ ਨਾਉ ॥੧॥ ਰਹਾਉ ॥ | ਹੇ ਵਾਹਿਗੁਰੂ! ਮੈਂ ਵਿਸ਼ਈ ਜੀਵ ਨੂੰ ਆਪਣਾ ਨਾਮੁ ਸਿਮਰਣ ਬਖ਼ਸ਼ ਕੇ ਇਸ ਮਾਇਆ ਮੋਹ ਤੋਂ ਬਚਾਅ ਲਓ ॥੧॥ਰਹਾਉ॥ |
| ਜਾ ਤੇ ਨਾਹੀ ਕੋ ਸੁਖੀ ਤਾ ਕੈ ਪਾਛੈ ਜਾਉ ॥ | ਜਿਸ ਮਾਇਆ ਨੂੰ ਪਾ ਕੇ ਕੋਈ ਸੁਖੀ ਨਹੀਂ ਹੁੰਦਾ, ਮੈਂ ਉਸ ਪਿੱਛੇ ਪਿੱਛੇ ਲੱਗਾ ਫਿਰਦਾ ਹਾਂ। |
| ਛੋਡਿ ਜਾਹਿ ਜੋ ਸਗਲ ਕਉ ਫਿਰਿ ਫਿਰਿ ਲਪਟਾਉ ॥੧॥ | ਜਿਹੜੀ ਮਾਇਆ ਸਾਰੇ ਸੰਸਾਰ ਨੂੰ ਛੱਡ ਜਾਂਦੀ ਹੈ, ਮੈਂ ਉਸ ਮੁੜ ਮੁੜ ਕੇ ਚੰਬੜਦਾ ਫਿਰਦਾ ਹਾਂ ॥੧॥ |

| | |
|---|---|
| **ਕਰਹੁ ਕ੍ਰਿਪਾ ਕਰੁਣਾਪਤੇ ਤੇਰੇ ਹਰਿ ਗੁਣ ਗਾਉ ॥** | ਹੇ ਕ੍ਰਿਪਾਲੂ ਵਾਹਿਗੁਰੂ ! ਮੇਰੇ ਉਤੇ ਕਿਰਪਾ ਕਰੋ ਕਿ ਮੈਂ ਤੁਹਾਡੇ ਗੀਤ ਗਾਉਂਦਾ ਰਹਾਂ ਭਾਵ ਸਿਮਰਣ ਕਰਦਾ ਰਹਾਂ। |
| **ਨਾਨਕ ਕੀ ਪ੍ਰਭ ਬੇਨਤੀ ਸਾਧ ਸੰਗਿ ਸਮਾਉ ॥੨॥੩॥੪੩॥** | ਹੇ ਪ੍ਰਭੂ ! ਮੇਰੀ ਇਹ ਬੇਨਤੀ ਹੈ ਕਿ ਮੈਨੂੰ ਸਤਿਸੰਗਤ ਵਿਚ ਮੇਲ ਦਿਓ ॥੨॥੩॥੪੩॥ |

***ਸਬਦੁ ਸੁਰਤਿ :*** ***"ਜਿਨਿ ਮੋਹੇ ਬ੍ਰਹਮੰਡ ਖੰਡ"*** ਅਰਥਾਤ ਜਿਸ ਮਹਾ ਮੋਹਣੀ ਮਾਇਆ ਨੇ ਸਾਰੀ ਸ੍ਰਿਸ਼ਟੀ ਆਪਣੇ ਵੱਸ ਕੀਤੀ ਹੋਈ ਹੈ। ***"ਇਨਿ੍ ਮਾਇਆ ਜਗਦੀਸ ਗੁਸਾਈ ਤੁਮ੍ਰੇ ਚਰਨ ਬਿਸਾਰੇ ॥ ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ ॥"*** (ਬਿਲਾਵਲੁ ਕਬੀਰ ਅੰ: ੮੫੭) ਇਸ ਮਾਇਆ ਨੇ ਨਾਮੁ ਸਿਮਰਣ ਕਰਣਾ ਭੀ ਵਿਸਾਰ ਦਿੱਤਾ ਹੈ। ਇਹ ਅਲਪੱਗ ਜੀਵ ਵਿਚਾਰਾ ਕੀ ਕਰੇ। ਹੇ ਵਾਹਿਗੁਰੂ ! ਤੁਸੀਂ ਆਪ ਹੀ ਕਿਰਪਾ ਕਰੋ, ***"ਇਸ ਮਾਇਆ ਕਉ ਦ੍ਰਿੜੁ ਕਰਿ ਰਾਖਹੁ ਬਾਂਧੇ ਆਪ ਬਚੰਨੀ ॥"*** (ਅੰ: ੮੫੭) ਇਸ ਮਾਇਆ ਮਮਤਾ ਤੋਂ ਖਹਿੜਾ ਛੁਡਾਓ। ਤੁਹਾਡੇ ਹੁਕਮ ਨਾਲ ਹੀ ਇਹ ਮਾਇਆ ਬੱਝ ਸਕਦੀ ਹੈ, ਹੋਰ ਕੋਈ ਉਪਾਉ ਨਹੀਂ।

*Material fascination can neither be satiated nor eliminated in life. We can, however, contain and direct our fascinations in a responsible manner. Our sense of responsibility functions only when we learn to view things in broader perspective. Naam-simran widens our horizons, enabling us to view/judge/evaluate, whatever we do or wish to do, in relation to values, which liberate us from temporal pressures. We can be deluded at the level not merely of diversified matter but also at the level of unifying mind. Gurshabad lifts us above the dichotomy between ideas and acts, by the transcended vocabulary used to communicate the Truth.*

## ਰਾਗੁ ਸੂਹੀ ਮਹਲਾ ੫ ਘਰੁ ੫ ਪੜਤਾਲ

## ੴ ਸਤਿਗੁਰ ਪ੍ਰਸਾਦਿ ॥

ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ ॥ ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ ॥੧॥ ਰਹਾਉ॥ ਨਿਰਗੁਨ ਹਰੀਆ ਸਰਗੁਨ ਧਰੀਆ ਅਨਿਕ ਕੋਠਰੀਆ ਭਿੰਨ ਭਿੰਨ ਭਿੰਨ ਭਿਨ ਕਰੀਆ ॥ ਵਿਚਿ ਮਨ ਕੋਟਵਰੀਆ ॥ ਨਿਜ ਮੰਦਰਿ ਪਿਰੀਆ ॥ ਤਹਾ ਆਨਦ ਕਰੀਆ ॥ ਨਹ ਮਰੀਆ ਨਹ ਜਰੀਆ ॥੧॥ ਕਿਰਤਨਿ ਜੁਰੀਆ ਬਹੁ ਬਿਧਿ ਫਿਰੀਆ ਪਰ ਕਉ ਹਿਰੀਆ ॥ ਬਿਖਨਾ ਘਿਰੀਆ ॥ ਅਬ ਸਾਧੂ ਸੰਗਿ ਪਰੀਆ ॥ ਹਰਿ ਦੁਆਰੈ ਖਰੀਆ ॥ ਦਰਸਨੁ ਕਰੀਆ ॥ ਨਾਨਕ ਗੁਰ ਮਿਰੀਆ ॥ ਬਹੁਰਿ ਨ ਫਿਰੀਆ ॥੨॥੧॥੪੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੬*

**ਸ਼ਬਦਾਰਥ:** ਗੁਰੀਆ = ਵੱਡੀ। ਲੇਖੈ = ਲੇਖੇ ਵਿਚ, ਗਿਣਤੀ ਵਿਚ। ਕੁਰੀਆ = ਪਗਡੰਡੀ, ਕਿਨਾਰਾ। ਨਿਰਗੁਨ = ਤ੍ਰਿਗੁਣਾਤੀਤ, ਸੁੰਨ ਸਰੂਪ ਪ੍ਰਭੂ, ਜਿਸ ਵਿਚ ਰਜੋ ਤਮੋ ਸਤੋ ਮਾਇਆਵੀ ਤਿੰਨ ਗੁਣ ਨਾ ਹੋਣ ਅਰਥਾਤ ਨਿਰਅੰਜਨ, ਮਾਇਆ ਰਹਿਤ, ਵਾਹਿਗੁਰੂ। ਸਰਗੁਨ = ਤ੍ਰਿਗੁਣਾਤਮਕ ਬ੍ਰਹਮ ਸਰੂਪ ਅਰਥਾਤ ਮਾਇਆ ਦੇ ਰਜ ਤਮ ਸਤ ਗੁਣਾਂ ਸਹਿਤ। ਕੋਠਰੀਆ = ਜੂਨਾਂ ਰੂਪੀ ਕੋਠੜੀਆਂ, ਅੰਡਜ ਜੇਰਜ ਸਵੇਤਜ ਉਤਭੁਜ। ਭਿੰਨ ਭਿੰਨ = ਵੱਖ ਵੱਖ। ਕੋਟਵਰੀਆ = ਮੁਖੀ। ਨਿਜ ਮੰਦਰਿ = ਨਿਜ ਸਰੂਪ। ਪਿਰੀਆ = ਪਿਆਰਾ। ਜਰੀਆ = ਬੁਢੇਪਾ। ਕਿਰਤਨਿ = ਕੀਤੀ ਹੋਈ ਸੰਸਾਰਕ ਰਚਨਾ ਨਾਲ। ਜੁਰੀਆ = ਜੁੜ ਗਿਆ। ਫਿਰੀਆ = ਹੇਰ ਫੇਰ। ਹਿਰੀਆ = ਚੁਰਾਉਂਦਾ। ਬਿਖਨਾ = ਵਿਸ਼ੇ ਵਿਕਾਰਾਂ ਵਿਚ। ਘਿਰੀਆ = ਘੇਰਿਆ, ਫਸਿਆ। ਖਰੀਆ = ਖੜੋਵੇ। ਬਹੁਰਿ = ਮੁੜ ਕੇ। ਨ ਫਿਰੀਆ = ਜੂਨਾਂ ਵਿਚ ਨਹੀਂ ਫਿਰੇਗਾ।

*ਸਾਰ ਭਾਵ:* ਨਿਰਗੁਣ ਸਰਗੁਣ ਇਕੋ ਰੂਪ ਹਨ।

| ਮੂਲ | ਅਰਥ |
|---|---|
| **ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ ॥** | ਪ੍ਰੀਤਾਂ ਵਿਚੋਂ ਜੋ ਵੱਡੀ ਪ੍ਰੀਤੀ ਹੈ ਉਹ ਮਨ ਨੂੰ ਮੋਹਣ ਵਾਲੇ ਪ੍ਰਮਾਤਮਾ ਪਿਆਰੇ ਦੀ ਹੀ ਹੈ। |

| | |
|---|---|
| ਜਪਿ ਮਨ ਗੋਬਿੰਦ ਏਕੈ<br>ਅਵਰੁ ਨਹੀ ਕੋ ਲੇਖੈ | ਹੇ ਮਨ! ਇਕ ਵਾਹਿਗੁਰੂ ਦਾ ਜਾਪ ਕਰ<br>ਹੋਰ ਸਾਧਨ ਕਿਸੇ ਲੇਖੇ ਵਿਚ ਨਹੀਂ ਪੈਣੇ |
| ਸੰਤ ਲਾਗੁ ਮਨਹਿ ਛਾਡੁ<br>ਦੁਬਿਧਾ ਕੀ ਕੁਰੀਆ ॥੧॥ ਰਹਾਉ॥ | ਸੰਤਾਂ ਦੇ ਚਰਨਾਂ ਨਾਲ ਲੱਗ ਅਤੇ ਮਨ ਵਿਚੋਂ ਦੁਬਿਧਾ ਦੀ ਪਗਡੰਡੀ<br>ਛੱਡ ਅਰਥਾਤ ਦੁਚਿੱਤੀ ਦਾ ਰਸਤਾ ਤਿਆਗ ॥੧॥ਰਹਾਉ॥ |
| ਨਿਰਗੁਨ ਹਰੀਆ<br>ਸਰਗੁਨ ਧਰੀਆ<br>ਅਨਿਕ ਕੋਠਰੀਆ<br>ਭਿੰਨ ਭਿੰਨ ਭਿੰਨ ਭਿਨ ਕਰੀਆ ॥ | ਮਾਇਆ ਨਿਬਲ ਪ੍ਰਮਾਤਮਾ<br>ਓਹੋ ਹੀ ਮਾਇਆ ਸੰਬਲ ਪ੍ਰਮਾਤਮਾ ਹੋ ਕੇ<br>ਅਨੇਕਾਂ ਥਾਵਾਂ ਵਿਚ ਅਤੇ<br>ਅਲੱਗ ਅਲੱਗ ਜੂਨੀਆਂ ਵਿਚ ਆਇਆ ਹੈ। |
| ਵਿਚਿ ਮਨ ਕੋਟਵਰੀਆ ॥ | ਇਨ੍ਹਾਂ ਵਿਚ ਮਨ ਨੂੰ ਮੁਖੀ ਬਣਾਇਆ ਹੈ। |
| ਨਿਜ ਮੰਦਰਿ ਪਿਰੀਆ ॥ | ਆਪ ਉਸ ਮਨ ਮੰਦਰ ਵਿਚ ਵੱਸ ਕੇ |
| ਤਹਾ ਆਨਦ ਕਰੀਆ ॥ | ਉਥੇ ਆਪਣੇ ਆਨੰਦ ਸਰੂਪ ਵਿਚ ਸਥਿਤ ਹੈ। |
| ਨਹ ਮਰੀਆ ਨਹ ਜਰੀਆ ॥੧॥ | ਅਰ ਨਾ ਕਦੇ ਮਰਦਾ ਹੈ ਨਾ ਕਦੇ ਬੁੱਢਾ ਹੁੰਦਾ ਹੈ ॥੧॥ |
| ਕਿਰਤਨਿ ਜੁਰੀਆ<br>ਬਹੁ ਬਿਧਿ ਫਿਰੀਆ<br>ਪਰ ਕਉ ਹਿਰੀਆ ॥ | ਇਹ ਜੀਵ ਕੀਤੀ ਹੋਈ ਰਚਨਾ ਵਿਚ ਜੁੜਿਆ ਹੈ ਤੇ<br>ਕਈ ਪ੍ਰਕਾਰ ਦੇ ਗੇੜ ਖਾਂਦਾ ਹੈ<br>ਪਰਾਏ ਧਨ ਮਾਲ ਨੂੰ ਚੁਰਾਉਂਦਾ ਹੈ। |
| ਬਿਖਨਾ ਘਿਰੀਆ ॥ | ਵਿਸ਼ੇ ਵਿਕਾਰਾਂ ਵਿਚ ਘਿਰਿਆ ਪਿਆ ਹੈ। |
| ਅਬ ਸਾਧੂ ਸੰਗਿ ਪਰੀਆ ॥ | ਹੁਣ ਜੋ ਸਤਿ ਸੰਗਤ ਵਿਚ ਆ ਜਾਵੇ। |
| ਹਰਿ ਦੁਆਰੈ ਖਰੀਆ ॥ | ਭਾਵ ਪ੍ਰਮਾਤਮਾ ਦੇ ਦਰ ਉਤੇ ਆ ਖੜੋਵੇ। |
| ਦਰਸਨੁ ਕਰੀਆ ॥ | ਤੇ ਪ੍ਰਭੂ ਦਾ ਦਰਸ਼ਨ ਪ੍ਰਾਪਤ ਕਰਣ ਲਈ |
| ਨਾਨਕ ਗੁਰ ਮਿਰੀਆ ॥ | ਆਪਣੇ ਗੁਰਾਂ ਨੂੰ ਮਿਲੇ। |
| ਬਹੁਰਿ ਨ ਫਿਰੀਆ ॥੨॥੧॥੪੪॥ | ਫੇਰ ਜਨਮ ਮਰਣ ਵਿਚ ਨਹੀਂ ਫਿਰੇਗਾ ॥੨॥੧॥੪੪॥ |

*ਸਬਦੁ ਸੁਰਤਿ :* ***"ਨਿਰਗੁਨ ਹਰੀਆ ਸਰਗੁਨ ਧਰੀਆ"*** ਅਰਥਾਤ ***"ਨਿਰਗੁਣੁ ਸਰਗੁਣੁ ਆਪੇ ਸੋਈ ॥ ਤਤੁ ਪਛਾਣੈ ਸੋ ਪੰਡਿਤੁ ਹੋਈ ॥"*** (ਮਾਝ ਮ: ੩, ਅੰ: ੧੨੮) ਓਹ ਪਰੀਪੂਰਨ ਪ੍ਰਮਾਤਮਾ ਨਿਰਗੁਣ ਤੇ ਸਰਗੁਣ ਆਪ ਹੀ ਹੈ। ਇਸ ਭੇਤ ਨੂੰ ਜਿਹੜਾ ਜਾਣ ਜਾਵੇ ਓਹੀਓ ਹੀ ਵਿਦਵਾਨ ਸਮਝਿਆ ਜਾਵੇਗਾ। ***"ਅਦ੍ਰਿਸਟੋ ਕਰਤਾ ਦ੍ਰਿਸਟੋ ਕਰਤਾ ॥ ਓਪਤਿ ਕਰਤਾ ਪਰਲਉ ਕਰਤਾ ॥ ਬਿਆਪਤ ਕਰਤਾ ਅਲਿਪਤੋ ਕਰਤਾ ॥"*** (ਗੋਂਡ ਮ: ੫, ਅੰ: ੮੬੨) ਤਥਾ ***"ਨਿਰਗੁਨ ਕਰਤਾ ਸਰਗੁਨ ਕਰਤਾ ॥ ਗੁਰ ਪ੍ਰਸਾਦਿ ਨਾਨਕ ਸਮ ਦ੍ਰਿਸਟਾ ॥"*** (ਅੰ: ੮੬੨) ਨਿਰਗੁਣ ਤੇ ਸਰਗੁਣ ਸਰੂਪ ਵਿਚ ਇਕੋ ਹੀ ਮਹਾਨ ਜੋਤੀ ਹੈ ਜੋ ਦਿਸਦੀ ਹੋਈ ਭੀ ਅਦਿੱਸ ਹੈ। ਉਤਪਤੀ ਅਰ ਪ੍ਰਲਯ ਕਰਕੇ ਭੀ ਅਕਰਤਾ ਹੈ। ਸਰਬ ਵਿਚ ਵਿਆਪਕ ਹੁੰਦਿਆਂ ਭੀ ਅਲੇਪ ਹੈ। ਇਸ ਸੂਖਮ ਤੋਂ ਸੂਖਮ ਭੇਤ ਨੂੰ ਗੁਰਾਂ ਦੀ ਕਿਰਪਾ ਦੁਆਰਾ ਹੀ ਜਾਣਿਆ ਜਾਂਦਾ ਹੈ।

*Attach thyself to the unifying Whole*
*In love for the One*
*Manifested in every mole.*
*Doubt not thyself*
*In the choice you make*
*Of One nameless and beyond shape.*
*Accessible experientially*
*In myriad forms,*
*Ever rejuvenated*
*In the flux of time*
*Ever new yet ever the same.*
*We grow in our insight*
*Beholding One in all diversity*
*Seeking to throb*
*With the rhythms of Gurshabad,*
*Our Eternal Abode.*

## ਸੂਹੀ ਮਹਲਾ ੫ ॥

**ਰਾਸਿ ਮੰਡਲੁ ਕੀਨੋ ਆਖਾਰਾ ॥ ਸਗਲੋ ਸਾਜਿ ਰਖਿਓ ਪਾਸਾਰਾ ॥੧॥ ਰਹਾਉ॥ ਬਹੁ ਬਿਧਿ ਰੂਪ ਰੰਗ ਆਪਾਰਾ ॥ ਪੇਖੈ ਖੁਸੀ ਭੋਗ ਨਹੀ ਹਾਰਾ ॥ ਸਭਿ ਰਸ ਲੈਤ ਬਸਤ ਨਿਰਾਰਾ ॥੧॥ ਬਰਨੁ ਚਿਹਨੁ ਨਾਹੀ ਮੁਖੁ ਨ ਮਾਸਾਰਾ ॥ ਕਹਨੁ ਨ ਜਾਈ ਖੇਲੁ ਤੁਹਾਰਾ ॥ ਨਾਨਕ ਰੇਣ ਸੰਤ ਚਰਨਾਰਾ ॥੨॥੨॥੪੫॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੬*

***ਸ਼ਬਦਾਰਥ:*** ਰਾਸਿ ਮੰਡਲੁ = ਰਾਸ ਲੀਲਾ ਪਾਉਣ ਲਈ ਮੰਡਲ ਬਨਾਉਣਾ। ਆਖਾਰਾ = ਖੇਲ ਤਮਾਸ਼ੇ ਦੀ ਥਾਂ। ਸਾਜਿ = ਬਣਾ ਕੇ। ਪਾਸਾਰਾ = ਫੈਲਾਉ, ਪ੍ਰਪੰਚ। ਬਸਤ = ਵੱਸਦਾ ਹੋਇਆ ਭੀ। ਨਿਰਾਰਾ = ਅਲੱਗ ਥਲੱਗ, ਵੱਖਰਾ। ਬਰਨੁ = ਰੰਗ। ਚਿਹਨੁ = ਚਿੰਨ੍ਹ, ਨਿਸ਼ਾਨ। ਮੁਖੁ = ਮੂੰਹ ਮੱਥਾ। ਮਾਸਾਰਾ = ਦਾਹੜੀ।

***ਸਾਰ ਭਾਵ:*** ਵਾਹਿਗੁਰੂ ਦਾ ਰੰਗ ਰੂਪ ਚਿੰਨ੍ਹ ਚੱਕ੍ਰ ਕੋਈ ਨਹੀਂ।

| ਮੂਲ | ਅਰਥ |
|---|---|
| **ਰਾਸਿ ਮੰਡਲੁ ਕੀਨੋ ਆਖਾਰਾ ॥** | ਹੇ ਵਾਹਿਗੁਰੂ! ਤੁਸੀਂ ਆਪ ਹੀ ਸੰਸਾਰ ਰੂਪ ਰਾਸ ਮੰਡਲ ਦਾ ਅਖਾੜਾ ਰਚਿਆ ਹੈ। |
| **ਸਗਲੋ ਸਾਜਿ ਰਖਿਓ ਪਾਸਾਰਾ ॥੧॥ ਰਹਾਉ॥** | ਸਾਰਾ ਪਸਾਰਾ ਆਪ ਹੀ ਸਾਜਿਆ ਤੇ ਸੰਭਾਲਿਆ ਹੋਇਆ ਹੈ ॥੧॥ਰਹਾਉ॥ |
| **ਬਹੁ ਬਿਧਿ ਰੂਪ ਰੰਗ ਆਪਾਰਾ ॥** | ਕਈ ਤਰ੍ਹਾਂ ਦੇ ਰੂਪ ਸਰੂਪ ਬਣਾਏ ਹਨ। |
| **ਪੇਖੈ ਖੁਸੀ ਭੋਗ ਨਹੀ ਹਾਰਾ ॥** | ਇਸ ਨੂੰ ਦੇਖਦਾ, ਪ੍ਰਸੰਨ ਹੁੰਦਾ ਤੇ ਮਾਣਦਾ ਹੋਇਆ ਥੱਕਦਾ ਹੀ ਨਹੀਂ। |
| **ਸਭਿ ਰਸ ਲੈਤ ਬਸਤ ਨਿਰਾਰਾ ॥੧॥** | ਸਭ ਪ੍ਰਕਾਰ ਦੇ ਰਸ ਭੁੰਚਦਾ ਹੋਇਆ, ਫੇਰ ਆਪ ਇਸ ਵਿਚ ਵੱਸਦਾ ਹੋਇਆ ਭੀ ਇਸ ਤੋਂ ਵੱਖਰਾ ਹੀ ਹੈ ॥੧॥ |

**ਬਰਨੁ ਚਿਹਨੁ ਨਾਹੀ ਮੁਖੁ ਨ ਮਾਸਾਰਾ ॥** ਨਾ ਕੋਈ ਰੰਗ ਹੈ, ਨਾ ਕੋਈ ਚਿੰਨ੍ਹ ਚੱਕ੍ਰ ਹੈ ਨਾ ਹੀ ਮੂੰਹ ਮੱਥਾ ਤੇ ਨਾ ਹੀ ਕੋਈ ਦਾਹੜੀ ਹੈ।

**ਕਹਨੁ ਨ ਜਾਈ ਖੇਲੁ ਤੁਹਾਰਾ ॥** ਹੇ ਵਾਹਿਗੁਰੂ ! ਤੇਰਾ ਇਹ ਅਸਚਰਜ ਖੇਲ ਤਮਾਸ਼ਾ ਕਥਨ ਹੀ ਨਹੀਂ ਹੋ ਸਕਦਾ।

**ਨਾਨਕ ਰੇਣ ਸੰਤ ਚਰਨਾਰਾ ॥੨॥੨॥੪੫॥** ਮੈਂ ਤਾਂ ਸੰਤਾਂ ਦੇ ਚਰਨਾਂ ਦੀ ਧੂੜ ਹੀ ਮੰਗਦਾ ਹਾਂ ॥੨॥੨॥੪੫॥

*ਸਬਦੁ ਸੁਰਤਿ :* ***"ਬਰਨੁ ਚਿਹਨੁ ਨਾਹੀ ਮੁਖੁ ਨ ਮਾਸਾਰਾ ॥"*** ਅਰਥਾਤ ਓਸ ਨਿਰਗੁਣ ਬ੍ਰਹਮ ਦਾ ਨਾ ਕੋਈ ਰੂਪ ਹੈ ਨਾ ਕੋਈ ਨਿਸ਼ਾਨ ਹੈ, ਨਾ ਹੀ ਓਸ ਦਾ ਕੋਈ ਮੂੰਹ ਮੱਥਾ ਹੈ ਤੇ ਨਾ ਹੀ ਬਿਨਾ ਦਾਹੜੀ ਤੋਂ ਅਰ ਨਾ ਹੀ ਦਾਹੜੀ ਵਾਲਾ ਹੈ। ***"ਸਭੇ ਰੰਗੀ ਰੂਪੀ ਤੂੰਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥"*** (ਆਸਾ ਮ: ੧, ਅੰ: ੩੫੫) ਸਭ ਤਰ੍ਹਾਂ ਦੇ ਰੰਗਾਂ ਤੇ ਰੂਪਾਂ ਵਿਚ ਬਿਰਾਜਮਾਨ ਹੁੰਦਾ ਹੋਇਆ ਅਲੇਪ ਤੇ ਨਿਆਰਾ ਹੈ।

*Lacking in no shape*
*Though shape specific It has none;*
*Neither here nor there,*
*Yet everywhere.*
*Ever still*
*Ever uncongealed*
*Ever savouring*
*Ever aloof,*
*Such is Divinity*
*Proven in the word of Gurus.*

## ਸੂਹੀ ਮਹਲਾ ੫ ॥

**ਤਉ ਮੈ ਆਇਆ ਸਰਨੀ ਆਇਆ ॥ ਭਰੋਸੈ ਆਇਆ ਕਿਰਪਾ ਆਇਆ ॥ ਜਿਉ ਭਾਵੈ ਤਿਉ ਰਾਖਹੁ ਸੁਆਮੀ ਮਾਰਗੁ ਗੁਰਹਿ ਪਠਾਇਆ ॥੧॥ ਰਹਾਉ ॥ ਮਹਾ ਦੁਤਰੁ ਮਾਇਆ ॥ ਜੈਸੇ ਪਵਨੁ ਝੁਲਾਇਆ ॥੧॥ ਸੁਨਿ ਸੁਨਿ ਹੀ ਡਰਾਇਆ ॥ ਕਰਰੋ ਧ੍ਰਮਰਾਇਆ ॥੨॥ ਗ੍ਰਿਹ ਅੰਧ ਕੂਪਾਇਆ ॥ ਪਾਵਕੁ ਸਗਰਾਇਆ ॥੩॥ ਗਹੀ ਓਟ ਸਾਧਾਇਆ ॥ ਨਾਨਕ ਹਰਿ ਧਿਆਇਆ ॥ ਅਬ ਮੈ ਪੂਰਾ ਪਾਇਆ ॥੪॥੩॥੪੯॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੯*

***ਸ਼ਬਦਾਰਥ:*** ਭਰੋਸੈ = ਯਕੀਨਨ, ਪ੍ਰਪੱਕ ਹੋ ਕੇ। ਕਿਰਪਾ = ਕ੍ਰਿਪਾ ਦੀ ਪ੍ਰਾਪਤੀ ਲਈ। ਭਾਵੈ = ਚੰਗਾ ਲੱਗੇ। ਮਾਰਗੁ = ਰਸਤਾ, ਪ੍ਰਾਪਤੀ ਦਾ। ਦੁਤਰੁ = ਭਿਆਨਕ, ਕਠਨ। ਝੁਲਾਇਆ = ਝੋਲਾ, ਹੁਲਾਰਾ। ਹੀ = ਹਿਰਦਾ। ਕਰਰੋ = ਸਖ਼ਤ। ਅੰਧ = ਅੰਨ੍ਹੇ, ਸੁੱਕਾ ਹੋਇਆ। ਕੂਪਾਇਆ = ਖੂਹ। ਪਾਵਕੁ = ਅੱਗ। ਸਗਰਾਇਆ = ਸਾਗਰ, ਸਮੁੰਦਰ। ਓਟ = ਸ਼ਰਨ। ਸਾਧਾਇਆ = ਸੰਤਾਂ ਦੀ। ਪੂਰਾ = ਪੂਰਨ ਗੁਰੂ।

***ਸਾਰ ਭਾਵ:*** ਸੰਤ ਹੀ ਮਾਰਗ ਦਰਸ਼ਾਉਂਦੇ ਹਨ।

| ਮੂਲ | ਅਰਥ |
|---|---|
| **ਤਉ ਮੈ ਆਇਆ ਸਰਨੀ ਆਇਆ ॥** | ਮੈਂ ਹਉਮੈ ਤਿਆਗ ਕੇ ਆਇਆ ਹਾਂ, ਸ਼ਰਨ ਵਿਚ ਆ ਗਿਆ ਹਾਂ। |
| **ਭਰੋਸੈ ਆਇਆ ਕਿਰਪਾ ਆਇਆ ॥** | ਪ੍ਰਪੱਕਤਾ ਨਾਲ ਆਇਆ ਹਾਂ, ਕਿਰਪਾ ਪ੍ਰਾਪਤੀ ਲਈ ਆਇਆ ਹਾਂ। |
| **ਜਿਉ ਭਾਵੈ ਤਿਉ ਰਾਖਹੁ ਸੁਆਮੀ ਮਾਰਗੁ ਗੁਰਹਿ ਪਠਾਇਆ ॥੧॥ ਰਹਾਉ ॥** | ਹੇ ਮਾਲਕ ਵਾਹਿਗੁਰੂ! ਤੇਰੀ ਪ੍ਰਾਪਤੀ ਦਾ ਏਹੋ ਰਸਤਾ ਗੁਰਾਂ ਨੇ ਦਸਿਆ ਹੈ, ਹੁਣ ਜਿਵੇਂ ਤੈਨੂੰ ਚੰਗਾ ਲੱਗੇ ਉਵੇਂ ਹੀ ਰੱਖ ਲੈ ॥੧॥ਰਹਾਉ॥ |
| **ਮਹਾ ਦੁਤਰੁ ਮਾਇਆ ॥** | ਮਾਇਆ ਬੜੀ ਭਿਆਨਕ ਹੈ। |

| | |
|---|---|
| **ਜੈਸੇ ਪਵਨੁ ਝੁਲਾਇਆ ॥੧॥** | ਪਵਨ ਦੇ ਝੋਲੇ ਵਾਂਗ ਫੁਰਤੀਲੀ ਹੈ ॥੧॥ |
| **ਸੁਨਿ ਸੁਨਿ ਹੀ ਡਰਾਇਆ ॥** | ਇਹ ਸੁਣ ਸੁਣ ਕੇ ਮਨ ਡਰ ਰਿਹਾ ਹੈ ਕਿ |
| **ਕਰਰੋ ਧ੍ਰਮਰਾਇਆ ॥੨॥** | ਧਰਮਰਾਜ ਬੜਾ ਕਠੋਰ ਹੈ ॥੨॥ |
| **ਗ੍ਰਿਹ ਅੰਧ ਕੂਪਾਇਆ ॥** | ਸੰਸਾਰ ਘਰ ਤਾਂ ਅੰਨ੍ਹੇ ਖੂਹ ਵਰਗਾ ਹੈ। |
| **ਪਾਵਕੁ ਸਗਰਾਇਆ ॥੩॥** | ਮਾਨੋਂ ਅੱਗ ਦਾ ਸਮੁੰਦਰ ਹੈ ॥੩॥ |
| **ਗਹੀ ਓਟ ਸਾਧਾਇਆ ॥** | ਸੰਤਾਂ ਦਾ ਆਸਰਾ ਲੈ ਕੇ |
| **ਨਾਨਕ ਹਰਿ ਧਿਆਇਆ ॥** | ਹਰੀ ਦਾ ਸਿਮਰਣ ਕੀਤਾ ਹੈ। |
| **ਅਬ ਮੈ ਪੂਰਾ ਪਾਇਆ ॥੪॥੩॥੪੬॥** | ਹੁਣ ਮੈਂ ਪੂਰਾ ਗੁਰੂ ਪਾ ਲਿਆ ਹੈ ॥੪॥੩॥੪੬॥ |

*ਸਬਦੁ ਸੁਰਤਿ :* ***"ਗਹੀ ਓਟ ਸਾਧਾਇਆ ॥"*** ਅਰਥਾਤ ਸੰਤਾਂ, ਭਗਤਾਂ, ਗੁਰਾਂ ਦਾ ਆਸਰਾ ਲਿਆ ਹੈ। ਇਹ ਮਹਾ ਪੁਰਖ ਨਾਮੁ ਦਾਨ ਦਾ ਉਪਦੇਸ਼ ਦੇ ਕੇ ਮੁਕਤ ਪਦ ਪ੍ਰਾਪਤੀ ਦਾ ਮਾਰਗ ਦੱਸਦੇ ਹਨ। ***"ਭੂਲੇ ਕਉ ਗੁਰਿ ਮਾਰਗਿ ਪਾਇਆ ॥ ਅਵਰ ਤਿਆਗਿ ਹਰਿ ਭਗਤੀ ਲਾਇਆ ॥"*** (ਗੋਂਡ ਮ: ੫, ਅੰ: ੮੬੪) ਹੋਰ ਫੋਕਟ ਕਰਮਾਂ ਧਰਮਾਂ ਦਾ ਤਿਆਗ ਕਰਵਾ ਕੇ ਵਾਹਿਗੁਰੂ ਭਗਤੀ ਵਿਚ ਪ੍ਰਪੱਕਤਾ ਕਰ ਦਿੰਦੇ ਹਨ।

*Haunted by fears,*
*Of life ephemeral,*
*Of conceit recurrent,*
*Of greed overwhelming,*
*Of anger emasculating,*
*Of death and after-death.*
*Seeking refuge in Gurbani,*
*We live again in fullness,*
*Never known before.*

## ਰਾਗੁ ਸੂਹੀ ਮਹਲਾ ੫ ਘਰੁ ੬

## ੴ ਸਤਿਗੁਰ ਪ੍ਰਸਾਦਿ ॥

ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ ॥ ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ ॥੧॥ ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ ॥੧॥ ਰਹਾਉ ॥ ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ ॥ ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ ॥੨॥ ਤੇਰਾ ਰੂਪੁ ਅਗੰਮੁ ਹੈ ਅਨੂਪੁ ਤੇਰਾ ਦਰਸਾਰਾ ॥ ਹਉ ਕੁਰਬਾਣੀ ਤੇਰਿਆ ਸੇਵਕਾ ਜਿਨ੍ ਹਰਿ ਨਾਮੁ ਪਿਆਰਾ ॥੩॥ ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥ ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥੪॥ ॥੧॥੪੭॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੬-੪੭*

**ਸ਼ਬਦਾਰਥ :** ਸਤਿਗੁਰ = ਪ੍ਰਮਾਤਮਾ। ਤੁਠਾ = ਪ੍ਰਸੰਨ। ਤਾਪੁ = ਕਲਹ ਕਲੇਸ਼, ਤਾਪ ਸੰਤਾਪ। ਟੇਕ = ਓਟ, ਆਸਰਾ। ਓਟ = ਆਸਰਾ, ਸਹਾਰਾ। ਸਾਮਗਰੀ = ਪ੍ਰਪੰਚ ਸ੍ਰਿਸ਼ਟੀ। ਅਗੰਮੁ = ਗੰਮਤਾ ਤੋਂ ਪਰ੍ਹੇ। ਅਨੂਪੁ = ਅਸਚਰਜ। ਦਰਸਾਰਾ = ਦਰਸ਼ਨ।

*ਸਾਰ ਭਾਵ :* ਸਭ ਕੁਝ ਸੱਚੇ ਦਾ ਸਰੂਪ ਹੈ।

| ਮੂਲ | ਅਰਥ |
|---|---|
| ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ ॥ | ਮੇਰੀ ਸਤਿਗੁਰਾਂ ਅੱਗੇ ਇਹ ਪ੍ਰਾਰਥਨਾ ਹੈ ਕਿ ਮੈਨੂੰ ਦਾਸ ਨੂੰ ਨਾਮੁ ਦੀ ਬਖ਼ਸ਼ਸ਼ ਕਰੋ ਜੋ ਮੇਰਾ ਆਸਰਾ ਰੂਪ ਹੈ। |
| ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ ॥੧॥ | ਜਿਸ ਉਪਰ ਸੱਚਾ ਪਾਤਿਸ਼ਾਹ ਪ੍ਰਸੰਨ ਹੋ ਜਾਂਦਾ ਹੈ ਉਸ ਦੇ ਸੰਸਾਰਕ ਤਾਪ ਸਰਾਪ ਸਭ ਨਸ਼ਟ ਹੋ ਜਾਂਦੇ ਹਨ॥੧॥ |
| ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ ॥੧॥ ਰਹਾਉ ॥ | ਓਹ ਸੱਚ ਸਰੂਪ ਕਰਤਾ ਪੁਰਖੁ ਹੀ ਭਗਤਾਂ ਦਾ ਆਸਰਾ ਹੈ ਤੇ ਸੰਤਾਂ ਨੇ ਓਸ ਸਿਰਜਣਹਾਰ ਦੀ ਹੀ ਓਟ ਲਈ ਹੈ॥੧॥ਰਹਾਉ॥ |

| | |
|---|---|
| **ਸਚੁ ਤੇਰੀ ਸਾਮਗਰੀ<br>ਸਚੁ ਤੇਰਾ ਦਰਬਾਰਾ ॥** | ਓਸ ਸੱਚੇ ਦੀ ਇਹ ਸਮੱਗਰੀ ਭਾਵ ਸ੍ਰਿਸ਼ਟੀ ਭੀ ਸੱਚੀ ਹੀ ਹੈ, ਓਸ ਦਾ ਦਰਬਾਰ ਭੀ ਸੱਚਾ ਹੀ ਹੈ। |
| **ਸਚੁ ਤੇਰੇ ਖਾਜੀਨਿਆ<br>ਸਚੁ ਤੇਰਾ ਪਾਸਾਰਾ ॥੨॥** | ਓਸ ਦੇ ਭੰਡਾਰ ਭੀ ਸੱਚੇ ਹੀ ਹਨ ਅਤੇ ਇਹ ਸਾਰਾ ਪਸਾਰਾ ਭੀ ਸੱਚ ਸਰੂਪ ਹੀ ਹੈ ॥੨॥ |
| **ਤੇਰਾ ਰੂਪੁ ਅਗੰਮੁ ਹੈ<br>ਅਨੂਪੁ ਤੇਰਾ ਦਰਸਾਰਾ ॥** | ਹੇ ਸੱਚੇ ਪਾਤਿਸ਼ਾਹ! ਤੇਰਾ ਸੱਚ ਸਰੂਪ ਗੰਮਤਾ ਤੋਂ ਰਹਿਤ ਹੈ। ਤੇਰੇ ਦਰਸ਼ਨ ਭੀ ਅਸਚਰਜ ਰੂਪ ਹਨ। |
| **ਹਉ ਕੁਰਬਾਣੀ ਤੇਰਿਆ ਸੇਵਕਾ<br>ਜਿਨ੍ ਹਰਿ ਨਾਮੁ ਪਿਆਰਾ ॥੩॥** | ਮੈਂ ਤੁਹਾਡੇ ਉਨ੍ਹਾਂ ਸੇਵਕਾਂ ਤੋਂ ਵਾਰਨੇ ਜਾਂਦਾ ਹਾਂ ਜਿਨ੍ਹਾਂ ਨੂੰ ਤੁਹਾਡੇ ਹਰੀ ਨਾਮੁ ਨਾਲ ਪਿਆਰ ਹੈ ॥੩॥ |
| **ਸਭੇ ਇਛਾ ਪੂਰੀਆ<br>ਜਾ ਪਾਇਆ ਅਗਮ ਅਪਾਰਾ ॥** | ਜਦੋਂ ਅਗੰਮ, ਅਪਾਰ, ਅਕਾਲ ਪੁਰਖੁ ਪ੍ਰਾਪਤ ਹੋ ਜਾਵੇ ਤਦੋਂ ਸਾਰੀਆਂ ਇੱਛਾਵਾਂ ਪੂਰਨ ਹੋ ਜਾਂਦੀਆਂ ਹਨ। |
| **ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ<br>ਤੇਰਿਆ ਚਰਣਾ ਕਉ ਬਲਿਹਾਰਾ ॥<br>॥੪॥੧॥੪੭॥** | ਜਿਨ੍ਹਾਂ ਨੂੰ ਪਾਰਬ੍ਰਹਮ ਵਾਹਿਗੁਰੂ ਗੁਰੂ ਨਾਨਕ ਦਾ ਮਿਲਾਪ ਹੋਇਆ ਹੈ ਮੈਂ ਉਹਨਾਂ ਦੇ ਚਰਨਾਂ ਤੋਂ ਵਾਰੀਆਂ ਸਦਕੇ ਜਾਂਦਾ ਹਾਂ ॥੪॥੧॥੪੭॥ |

*ਸਬਦੁ ਸੁਰਤਿ :* ***"ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ ॥"*** ਅਰਥਾਤ ਹੇ ਸੱਚੇ ਪਾਤਿਸ਼ਾਹ! ਇਹ ਸਤਿਸੰਗਤ ਦਰਬਾਰ ਆਦਿ ਸਥਾਨ ਤਥਾ ਹੋਰ ਸੰਸਾਰਕ ਪਸਾਰਿਆਂ ਵਿਚ ਤੂੰ ਹੀ ਸੱਚ ਸਰੂਪ ਵਿਆਪਕ ਹੈਂ। ***"ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥"*** (ਆਸਾ ਮ: ੨, ਅੰ: ੪੬੩) ਅਰਥਾਤ ਇਹ ਸਾਰਾ ਸੰਸਾਰ ਸੱਚੇ ਦੀ ਹੀ ਰਚਨਾ ਹੈ ਅਰ ਇਸ ਵਿਚ ਓਸ ਸੱਚੇ ਪਾਤਿਸ਼ਾਹ ਦਾ ਹੀ ਵਾਸਾ ਹੈ। ਰਚਨਾ ਨੂੰ ਸੱਚੀ ਸਮਝ ਕੇ ਇਸ ਵਿਚ ਉਲਝ ਨਹੀਂ ਜਾਣਾ ਚਾਹੀਦਾ। ਰਚਨਾ ਦੇ ਵਿਚ ਸੱਚੇ ਪਾਤਿਸ਼ਾਹ ਦੇ ਵਾਸੇ ਨੂੰ ਜਾਨਣ ਅਰ ਓਸ ਨਾਲ ਜੁੜਨ ਦੀ ਲੋੜ ਹੈ, ਜਿਸਦਾ ਮਾਰਗ, ਸਤਿਨਾਮੁ ਸਿਮਰਣ ਹੀ ਹੈ।

*Thine is the support for devotees*
*In Thou they always seek refuge.*
*I pray for help Divine*
*That liberates from all care.*
*Whom Truth inspires,*
*Becomes Truth entire.*

## ਰਾਗੁ ਸੂਹੀ ਮਹਲਾ ੫ ਘਰੁ ੭

## ੴ ਸਤਿਗੁਰ ਪ੍ਰਸਾਦਿ ॥

ਤੇਰਾ ਭਾਣਾ ਤੂਹੈ ਮਨਾਇਹਿ ਜਿਸ ਨੋ ਹੋਹਿ ਦਇਆਲਾ ॥ ਸਾਈ ਭਗਤਿ ਜੋ ਤੁਧੁ ਭਾਵੈ ਤੂੰ ਸਰਬ ਜੀਆ ਪ੍ਰਤਿਪਾਲਾ ॥੧॥ ਮੇਰੇ ਰਾਮ ਰਾਇ ਸੰਤਾ ਟੇਕ ਤੁਮ੍ਾਰੀ ॥ ਜੋ ਤੁਧੁ ਭਾਵੈ ਸੋ ਪਰਵਾਣੁ ਮਨਿ ਤਨਿ ਤੂਹੈ ਅਧਾਰੀ ॥੧॥ ਰਹਾਉ ॥ ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ ਮਨਸਾ ਪੂਰਣਹਾਰਾ ॥ ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ ਤੂੰ ਭਗਤਨ ਕਾ ਪਿਆਰਾ ॥੨॥ ਤੂ ਅਥਾਹੁ ਅਪਾਰੁ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ ॥ ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖਦਾਤੇ ॥੩॥ ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ ਜੇ ਸੁਆਮੀ ਤੁਧੁ ਭਾਵਾ ॥ ਨਾਮੁ ਤੇਰਾ ਸੁਖੁ ਨਾਨਕੁ ਮਾਗੈ ਸਾਹਿਬ ਤੁਠੈ ਪਾਵਾ ॥੪॥੧॥੪੮॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੭*

***ਸ਼ਬਦਾਰਥ :*** ਭਾਣਾ = ਹੁਕਮ। ਪਰਵਾਣੁ = ਮਨਜ਼ੂਰ। ਮਨਸਾ = ਇੱਛਾਵਾਂ। ਪ੍ਰਾਣਪਤਿ ਪ੍ਰੀਤਮ = ਪ੍ਰਾਣਾਂ ਤੋਂ ਪਿਆਰੇ ਸੱਜਣ। ਭਾਤੇ = ਭਾਂਤ ਦਾ, ਤੇਰੇ ਵਰਗਾ। ਰੈਣਿ = ਰਾਤ। ਸਾਸਿ ਸਾਸਿ = ਹਰੇਕ ਸੁਆਸ ਦੇ ਆਉਣ ਜਾਣ ਤਕ ਭੀ। ਭਾਵਾ = ਭਾਅ ਜਾਵੇ, ਜਚ ਜਾਵੇ। ਤੁਠੈ = ਪ੍ਰਸੰਨ, ਖ਼ੁਸ਼।

***ਸਾਰ ਭਾਵ :*** ਹੇ ਸੱਚੇ ਪਾਤਿਸ਼ਾਹ! ਭਾਣਾ ਮੰਨਣ ਦਾ ਬਲ ਬਖ਼ਸ਼।

| ਮੂਲ | ਅਰਥ |
|---|---|
| ਤੇਰਾ ਭਾਣਾ ਤੂਹੈ ਮਨਾਇਹਿ ਜਿਸ ਨੋ ਹੋਹਿ ਦਇਆਲਾ ॥ | ਹੇ ਦੀਨ ਦਯਾਲ! ਜਿਸ ਉਪਰ ਤੂੰ ਪ੍ਰਸੰਨ ਹੁੰਦਾ ਹੈਂ ਉਸੇ ਪਾਸੋਂ ਹੀ ਆਪਣਾ ਭਾਣਾ ਮਨਵਾਉਂਦਾ ਹੈਂ। |
| ਸਾਈ ਭਗਤਿ ਜੋ ਤੁਧੁ ਭਾਵੈ ਤੂੰ ਸਰਬ ਜੀਆ ਪ੍ਰਤਿਪਾਲਾ ॥੧॥ | ਓਹੋ ਹੀ ਭਗਤੀ ਪ੍ਰਵਾਨ ਹੈ ਜੋ ਤੈਨੂੰ ਭਾਅ ਜਾਵੇ ਭਾਵ ਪਸੰਦ ਆ ਜਾਵੇ। ਤੂੰ ਹੀ ਸਭ ਜੀਆਂ ਦੀ ਪਾਲਣਾ ਕਰਨ ਵਾਲਾ ਹੈਂ॥੧॥ |

| | |
|---|---|
| **ਮੇਰੇ ਰਾਮ ਰਾਇ ਸੰਤਾ ਟੇਕ ਤੁਮ੍ਾਰੀ ॥ ਜੋ ਤੁਧੁ ਭਾਵੈ ਸੋ ਪਰਵਾਣੁ ਮਨਿ ਤਨਿ ਤੂਹੈ ਅਧਾਰੀ ॥੧॥ ਰਹਾਉ ॥** | ਹੇ ਰਾਮ ਰਾਜੇ! ਸੰਤਾਂ ਨੂੰ ਤਾਂ ਤੇਰਾ ਹੀ ਆਸਰਾ ਹੈ, ਜੋ ਤੈਨੂੰ ਚੰਗਾ ਲੱਗੇ ਉਹੋ ਹੀ ਮਨਜ਼ੂਰ ਹੈ। ਤੂੰ ਹੀ ਮਨ ਅਰ ਤਨ ਭਾਵ ਜੀਵਨ ਦਾ ਆਧਾਰ ਰੂਪ ਹੈਂ॥੧॥ਰਹਾਉ॥ |
| **ਤੂੰ ਦਇਆਲੁ ਕ੍ਰਿਪਾਲੁ ਕ੍ਰਿਪਾ ਨਿਧਿ ਮਨਸਾ ਪੂਰਣਹਾਰਾ ॥** | ਤੂੰ ਹੀ ਦਇਆ ਕਰਣ ਵਾਲਾ ਦਇਆਲੂ, ਕਿਰਪਾ ਦਾ ਭੰਡਾਰ ਅਰ ਸਭ ਇੱਛਾਵਾਂ ਪੂਰੀਆਂ ਕਰਣਹਾਰ ਹੈਂ। |
| **ਭਗਤ ਤੇਰੇ ਸਭਿ ਪ੍ਰਾਣਪਤਿ ਪ੍ਰੀਤਮ ਤੂੰ ਭਗਤਨ ਕਾ ਪਿਆਰਾ ॥੨॥** | ਸਾਰੇ ਭਗਤ ਜਨ ਤੈਨੂੰ ਹੀ ਪ੍ਰਾਣਾਂ ਤੋਂ ਪਿਆਰਾ ਸੱਜਣ ਜਾਣਦੇ ਹਨ ਅਰ ਤੂੰ ਭੀ ਭਗਤਾਂ ਨਾਲ ਪਿਆਰ ਕਰਣ ਵਾਲਾ ਹੈਂ॥੨॥ |
| **ਤੂ ਅਥਾਹੁ ਅਪਾਰੁ ਅਤਿ ਊਚਾ ਕੋਈ ਅਵਰੁ ਨ ਤੇਰੀ ਭਾਤੇ ॥** | ਤੂੰ ਬੇਅੰਤ, ਅਪਰੰਪਾਰ, ਬਹੁਤ ਵੱਡਾ ਹੈਂ, ਤੇਰੇ ਵਰਗਾ ਕੋਈ ਹੋਰ ਨਹੀਂ। |
| **ਇਹ ਅਰਦਾਸਿ ਹਮਾਰੀ ਸੁਆਮੀ ਵਿਸਰੁ ਨਾਹੀ ਸੁਖਦਾਤੇ ॥੩॥** | ਹੇ ਮੇਰੇ ਮਾਲਕ! ਹੇ ਸੁਖਾਂ ਦੇ ਦਾਤੇ! ਮੇਰੀ ਇਹੋ ਹੀ ਪ੍ਰਾਰਥਨਾ ਹੈ ਕਿ ਤੂੰ ਕਦੇ ਭੀ ਵਿੱਸਰ ਨਾ ਜਾਵੀਂ॥੩॥ |
| **ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ ਜੇ ਸੁਆਮੀ ਤੁਧੁ ਭਾਵਾ ॥** | ਹੇ ਮਾਲਕ! ਜੇ ਤੈਨੂੰ ਭਾਅ ਜਾਵਾਂ ਤਾਂ ਰਾਤ ਦਿਨ ਹਰੇਕ ਸ੍ਵਾਸ ਨਾਲ ਤੇਰੇ ਗੁਣ ਗਾਇਨ ਕਰਦਾ ਰਹਾਂ। |
| **ਨਾਮੁ ਤੇਰਾ ਸੁਖੁ ਨਾਨਕੁ ਮਾਗੈ ਸਾਹਿਬ ਤੁਠੈ ਪਾਵਾ ॥੪॥੧॥੪੮॥** | ਹੇ ਸੱਚੇ ਸਾਹਿਬ! ਜੇ ਤੂੰ ਮੇਰੇ ਉਤੇ ਪ੍ਰਸੰਨ ਹੋ ਜਾਵੇਂ ਤਾਂ ਮੈਂ ਤੇਰੇ ਪਾਸੋਂ ਸੁਖਾਂ ਦਾ ਸਰੂਪ ਜੋ ਨਾਮੁ ਹੈ, ਓਹ ਮੰਗਦਾ ਹਾਂ॥੪॥੧॥੪੮॥ |

*ਸਬਦੁ ਸੁਰਤਿ :* ***"ਤੇਰਾ ਭਾਣਾ ਤੂਹੈ ਮਨਾਇਹਿ ਜਿਸ ਨੋ ਹੋਹਿ ਦਇਆਲਾ॥"*** ਅਰਥਾਤ ਓਹ ਵਾਹਿਗੁਰੂ ਜਿਸ ਉਪਰ ਆਪ ਦਇਆ ਦ੍ਰਿਸ਼ਟੀ ਕਰਦਾ ਹੈ ਉਸ ਨੂੰ ਹੀ ਆਪਣਾ ਭਾਣਾ ਮੰਨਣ ਦੀ ਸਮਰੱਥਾ ਬਖ਼ਸ਼ਦਾ ਹੈ ਕਿਉਂਕਿ ***"ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ॥"*** (ਸੂਹੀ ਮ: ੪, ਅੰ: ੭੩੬) ਅਸਾਂ ਜੀਵਾਂ ਵਿਚ ਕੋਈ ਐਸੀ ਸਮਰੱਥਾ ਨਹੀਂ ਜੋ ਅਸੀਂ ਕੁਝ ਆਪ ਕਰ ਸਕੀਏ ਭਾਵ ਆਪ ਦ੍ਰਿੜ੍ਹਤਾ ਨਾਲ ਭਾਣਾ ਮੰਨ ਲਈਏ। ਇਹ ਭੀ ਓਸੇ ਦੀ ਕਿਰਪਾ ਨਾਲ ਹੀ ਸ਼ਕਤੀ ਪ੍ਰਾਪਤ ਹੁੰਦੀ ਹੈ ਕਿ ***"ਤੇਰਾ ਕੀਆ ਮੀਠਾ ਲਾਗੈ ॥"*** (ਆਸਾ ਮ: ੫, ਪੰਨਾ ੩੯੪) ਅਡੋਲ ਅਵਸਥਾ ਬਣ ਜਾਵੇ। ਸੇਵਕ ਤਾਂ ਹਰ ਸਮੇਂ ਇਹ ਹੀ ਪ੍ਰਾਰਥਨਾ ਕਰਦੇ ਹਨ ਕਿ ਹੇ ਵਾਹਿਗੁਰੂ! ***"ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥"*** (ਗਉੜੀ ਮ: ੫, ਅੰ: ੨੫੬) ਆਪਣੀ ਕਿਰਪਾ ਦਾ ਹੱਥ ਰੱਖ ਕੇ ਭਾਣਾ ਮੰਨਣ ਦਾ ਬਲ ਪ੍ਰਦਾਨ ਕਰੋ।

***Not helplessly piteous, we surrender to Thy way,***
***Dignified but humble, is the mode to pray.***

## ਸੂਹੀ ਮਹਲਾ ੫ ॥

ਵਿਸਰਹਿ ਨਾਹੀ ਜਿਤੁ ਤੂ ਕਬਹੂ ਸੋ ਥਾਨੁ ਤੇਰਾ ਕੇਹਾ ॥ ਆਠ ਪਹਰ ਜਿਤੁ ਤੁਧੁ ਧਿਆਈ ਨਿਰਮਲ ਹੋਵੈ ਦੇਹਾ ॥੧॥ ਮੇਰੇ ਰਾਮ ਹਉ ਸੋ ਥਾਨੁ ਭਾਲਣ ਆਇਆ ॥ ਖੋਜਤ ਖੋਜਤ ਭਇਆ ਸਾਧਸੰਗੁ ਤਿਨ੍ ਸਰਣਾਈ ਪਾਇਆ ॥੧॥ ਰਹਾਉ ॥ ਬੇਦ ਪੜੇ ਪੜਿ ਬ੍ਰਹਮੇ ਹਾਰੇ ਇਕੁ ਤਿਲੁ ਨਹੀ ਕੀਮਤਿ ਪਾਈ ॥ ਸਾਧਿਕ ਸਿਧ ਫਿਰਹਿ ਬਿਲਲਾਤੇ ਤੇ ਭੀ ਮੋਹੇ ਮਾਈ ॥੨॥ ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ ॥ ਤਿਨ੍ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ ॥੩॥ ਸਹਜ ਸੂਖ ਆਨੰਦ ਨਾਮ ਰਸ ਹਰਿ ਸੰਤੀ ਮੰਗਲੁ ਗਾਇਆ ॥ ਸਫਲ ਦਰਸਨੁ ਭੇਟਿਓ ਗੁਰ ਨਾਨਕ ਤਾ ਮਨਿ ਤਨਿ ਹਰਿ ਹਰਿ ਧਿਆਇਆ ॥੪॥੨॥੪੯॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੭*

***ਸ਼ਬਦਾਰਥ:*** ਥਾਨੁ = ਅਸਥਾਨ। ਦੇਹਾ = ਤਨ ਮਨ। ਭਾਲਣ = ਲੱਭਣ, ਢੂੰਡਣ। ਤਿਲੁ = ਤਿਲ ਮਾਤਰ, ਥੋੜ੍ਹੀ ਜਿਹੀ। ਮਾਈ = ਮਾਇਆ। ਦਸ ਅਉਤਾਰ = ਵਿਸ਼ਨੂੰ ਜੀ ਦੇ ਮੁਖੀ ਦਸ ਅਵਤਾਰ, ੧. ਵਾਰਾਹ, ੨. ਨਰਸਿੰਘ, ੩. ਮੱਛ, ੪. ਕੱਛ, ੫. ਬੁਧ, ੬. ਪਰਸ ਰਾਮ, ੭. ਕਲਕੀ, ੮. ਬਾਵਨ, ੯. ਸ੍ਰੀ ਰਾਮ ਚੰਦਰ, ੧੦. ਸ੍ਰੀ ਕ੍ਰਿਸ਼ਨ। ਰਾਜੇ = ਮੁਖੀ, ਪ੍ਰਸਿੱਧ। ਮਹਾਦੇਵ = ਸ਼ਿਵ ਜੀ। ਅਉਧੂਤਾ = ਪੂਰਨ ਤਿਆਗੀ। ਸਹਜ ਸੂਖ = ਸੁਤੇ ਸਿਧ, ਸਹਿਜੇ ਹੀ, ਬਿਨਾ ਕਿਸੇ ਕਠਨ ਘਾਲਣਾ ਦੇ। ਸਫਲ ਦਰਸਨੁ = ਅਮੋਘ ਦਰਸ਼ਨ, ਜਿਸ ਦੇ ਦਰਸ਼ਨ ਸਫਲਤਾ ਬਖ਼ਸ਼ਣਹਾਰ ਹੋਣ।

***ਸਾਰ ਭਾਵ:*** ਵਾਹਿਗੁਰੂ ਪ੍ਰਾਪਤੀ ਦਾ ਰਾਹ ਸਤਿਸੰਗਤ ਵਿਚ ਰਲ, ਸਿਮਰਣ ਕੀਰਤਨ ਹੀ ਹੈ।

| ਮੂਲ | ਅਰਥ |
|---|---|
| **ਵਿਸਰਹਿ ਨਾਹੀ ਜਿਤੁ ਤੂ ਕਬਹੂ ਸੋ ਥਾਨੁ ਤੇਰਾ ਕੇਹਾ ॥** | ਹੇ ਵਾਹਿਗੁਰੂ! ਐਸਾ ਅਸਥਾਨ ਕਿਹੜਾ ਹੈ ਜਿਥੇ ਬੈਠ ਕੇ ਤੇਰਾ ਨਾਮੁ ਕਦੇ ਭੀ ਨਾ ਭੁੱਲੇ। |

ਆਠ ਪਹਰ ਜਿਤੁ ਤੁਧੁ ਧਿਆਈ
ਨਿਰਮਲ ਹੋਵੈ ਦੇਹਾ ॥੧॥

ਜਿਥੇ ਹਰ ਸਮੇਂ ਤੇਰੀ ਅਰਾਧਨਾ ਹੁੰਦੀ ਹੋਵੇ ਜਿਸ ਕਰਕੇ ਮਨ ਤਨ ਸਵੱਛ ਹੋ ਜਾਵੇ॥੧॥

ਮੇਰੇ ਰਾਮ ਹਉ ਸੋ ਥਾਨੁ
ਭਾਲਣ ਆਇਆ॥
ਖੋਜਤ ਖੋਜਤ ਭਇਆ ਸਾਧਸੰਗੁ
ਤਿਨ੍ ਸਰਣਾਈ ਪਾਇਆ॥੧॥
ਰਹਾਉ॥

ਹੇ ਰੋਮ ਰੋਮ 'ਚ ਰਮੇ ਵਾਹਿਗੁਰੂ! ਮੈਂ ਤਾਂ ਓਹ ਅਸਥਾਨ ਲੱਭਣ ਲਈ ਆਇਆ ਹਾਂ।
ਲੱਭਦਿਆਂ ਲੱਭਦਿਆਂ ਜਦੋਂ ਸੰਤਾਂ ਦੀ ਸੰਗਤ ਪ੍ਰਾਪਤ ਹੋਈ ਤਾਂ ਉਹਨਾਂ ਦੀ ਸਰਣੀ ਪੈ ਗਿਆ ਭਾਵ ਸਤਿਸੰਗਤ ਸਥਾਨ ਲੱਭ ਲਿਆ॥੧॥ ਰਹਾਉ॥

ਬੇਦ ਪੜੇ ਪੜਿ ਬ੍ਰਹਮੇ ਹਾਰੇ
ਇਕੁ ਤਿਲੁ ਨਹੀ ਕੀਮਤਿ ਪਾਈ॥

ਬ੍ਰਹਮਾ ਭੀ ਚਾਰੇ ਵੇਦ ਪੜ੍ਹ ਪੜ੍ਹ ਕੇ ਥੱਕ ਗਿਆ ਹੈ ਪਰ ਉਹ ਤੇਰੀ ਤਿਲ ਮਾਤਰ ਭੀ ਸੂਝ ਬੂਝ ਨਹੀਂ ਪਾ ਸਕਿਆ।

ਸਾਧਿਕ ਸਿਧ ਫਿਰਹਿ ਬਿਲਲਾਤੇ
ਤੇ ਭੀ ਮੋਹੇ ਮਾਈ ॥੨॥

ਜਪ ਤਪ ਆਦਿ ਸਾਧਨਾ ਕਰਣ ਵਾਲੇ ਅਤੇ ਸਿੱਧ ਭੀ ਤਰਲੇ ਹੀ ਮਾਰਦੇ ਰਹੇ ਪਰ ਉਹ ਭੀ ਮਾਇਆ ਨੇ ਮੋਹ ਲਏ॥੨॥

ਦਸ ਅਉਤਾਰ ਰਾਜੇ ਹੋਇ ਵਰਤੇ
ਮਹਾਦੇਵ ਅਉਧੂਤਾ ॥

ਵਿਸ਼ਨੂੰ ਜੀ ਦੇ ਦਸ ਅਵਤਾਰ ਜੋ ਮੁਖੀ ਹੋਏ ਹਨ ਅਤੇ ਸ਼ਿਵ ਜੀ ਜੋ ਮਹਾਨ ਤਿਆਗੀ ਹੈ,

ਤਿਨ੍ ਭੀ ਅੰਤੁ ਨ ਪਾਇਓ ਤੇਰਾ
ਲਾਇ ਥਕੇ ਬਿਭੂਤਾ ॥੩॥

ਉਹ ਭੀ ਅੰਤ ਨਾ ਪਾ ਸਕੇ। ਜੋ ਬੜੀਆਂ ਬਿਭੂਤੀਆਂ ਰਮਾ ਕੇ ਅਤੇ ਸਮਾਧੀਆਂ ਲਾ ਕੇ ਥੱਕ ਗਏ ਹਨ ਪਰ ਤੇਰਾ ਪਾਰਾਵਾਰ ਨਹੀਂ ਪਾ ਸਕੇ॥੩॥

ਸਹਜ ਸੂਖ ਆਨੰਦ ਨਾਮ ਰਸ
ਹਰਿ ਸੰਤੀ ਮੰਗਲੁ ਗਾਇਆ॥

ਪਰ ਸੰਤਾਂ ਦੀ ਸੰਗਤ ਵਿਚ ਬੈਠ ਕੇ ਆਨੰਦ ਮੰਗਲ ਸਹਿਜ ਸੁਖ ਰੂਪ ਪ੍ਰਮਾਤਮਾ ਦੇ ਗੁਣ ਗਾਇਨ ਕਰਕੇ ਸੁਤੇ ਸਿੱਧ ਹੀ ਆਨੰਦ ਰਸ ਪ੍ਰਾਪਤ ਹੋ ਗਿਆ।

ਸਫਲ ਦਰਸਨੁ ਭੇਟਿਓ ਗੁਰ ਨਾਨਕ
ਤਾ ਮਨਿ ਤਨਿ ਹਰਿ ਹਰਿ ਧਿਆਇਆ
॥੪॥੨॥੪੯॥

ਸਤਿਗੁਰ ਨਾਨਕ ਜੀ ਦੇ ਅਮੋਘ ਦਰਸ਼ਨ ਪ੍ਰਾਪਤ ਹੋ ਗਏ ਤੇ ਤਨੋ ਮਨੋ ਹਰੀ ਪ੍ਰਭੂ, ਵਾਹਿਗੁਰੂ ਵਾਹਿਗੁਰੂ ਦਾ ਸਿਮਰਣ ਹੋਣ ਲੱਗਾ॥ ੪॥੨॥੪੯॥

*ਸਬਦੁ ਸੁਰਤਿ :* ***"ਖੋਜਤ ਖੋਜਤ ਭਇਆ ਸਾਧਸੰਗੁ"*** ਅਰਥਾਤ ਪਾਰਬ੍ਰਹਮ ਦੀ ਖੋਜ ਕਰਦਿਆਂ ਕਰਦਿਆਂ ਜਦ ਕਈ ਸਾਧਨ ਕੀਤੇ, ਤਪੱਸਿਆਵਾਂ ਸਾਧੀਆਂ, ਬਿਭੂਤੀਆਂ ਰਮਾਈਆਂ, ਵੇਦਾਂ ਸ਼ਾਸਤ੍ਰਾਂ ਦਾ ਅਧਿਐਨ ਕੀਤਾ ਪਰ ਪਾਰਬ੍ਰਹਮ ਅਕਾਲ ਪੁਰਖੁ ਦੇ ਦਰਸ਼ਨ ਤੋਂ ਵਾਂਝਿਆਂ ਹੀ ਰਹਿਣਾ ਪਿਆ, ਪਰੰਤੂ ਜਦੋਂ ਸਤਿਸੰਗੀਆਂ

ਦਾ ਮਿਲਾਪ ਹੋਇਆ ਤਦ ਇਹ ਸੂਝ ਆਈ ਕਿ ਓਸ ਪਾਰਬ੍ਰਹਮ ਪਰੀਪੂਰਨ ਪ੍ਰਮੇਸ਼੍ਵਰ ਦੇ ਦਰਸ਼ਨ ਤਾਂ ਸਤਿਸੰਗਤ ਵਿਚ ਚਿਤਬ੍ਰਿਤੀ ਇਕਾਗਰ ਕਰਕੇ ਨਾਮੁ ਸਿਮਰਣ ਅਰ ਵਾਹਿਗੁਰੂ ਗੁਣ ਗਾਇਨ ਅਰ ਕੀਰਤਨ ਵਿਚ ਸਹਿਜ ਸੁਭਾਅ ਹੀ ਪ੍ਰਾਪਤ ਹੋ ਜਾਂਦੇ ਹਨ। ***"ਜਪ ਤਪ ਸੰਜਮ ਕਰਮ ਨ ਜਾਨਾ ਨਾਮੁ ਜਪੀ ਪ੍ਰਭ ਤੇਰਾ ॥ ਗੁਰੁ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ ॥"*** (ਰਾਮਕਲੀ ਮ: ੧, ਅੰ: ੯੭੯) ਜਿਸ ਪ੍ਰਮਾਤਮਾ ਨੂੰ ਬੇਅੰਤ ਕਰਮਾਂ ਧਰਮਾਂ ਨਾਲ ਭੀ ਜਾਣਿਆਂ ਨਹੀਂ ਜਾਂਦਾ ਓਹ ਪਰਮੇਸਰ ਸਰੂਪ ਗੁਰੂ ਦੀ ਕਿਰਪਾ ਨਾਲ ਨਾਮੁ ਸਿਮਰਣ ਕਰਣ ਪਰ ਹੀ ਪ੍ਰਾਪਤ ਹੋ ਜਾਂਦਾ ਹੈ।

*How and where are Thou to be found?*
*Deep within,*
*Revealed in Sat-sangat.*
*The Glory of the Master,*
*Shimmers in every pore of our being.*
*The space within made sacred with*
*Naam simran.*

## ਸੂਹੀ ਮਹਲਾ ੫ ॥

ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥ ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥੧॥ ਸੰਤਹੁ ਸਾਗਰੁ ਪਾਰਿ ਉਤਰੀਐ ॥ ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ ॥੧॥ ਰਹਾਉ ॥ ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ ॥ ਸਾਧਸੰਗਿ ਜੋ ਹਰਿ ਗੁਣ ਗਾਵੈ ਸੋ ਨਿਰਮਲੁ ਕਰਿ ਲੀਜੈ ॥੨॥ ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ ॥ ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥੩॥ ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥ ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥੪॥੩॥੫੦॥ *ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੭-੪੮*

*ਸ਼ਬਦਾਰਥ :* ਜਾਗਾਤੀ = ਮਸੂਲਚੀਆ। ਲੂਟੈ = ਖੋਹ ਲੈਂਦਾ। ਨਿਰਬਾਣ = ਨਿਰਇੱਛਤ। ਕੀਰਤਨੁ = ਜਸ ਗਾਯਨ। ਗੁਰ ਪਰਸਾਦੀ = ਗੁਰਾਂ ਦੀ ਕਿਰਪਾ ਨਾਲ। ਕੋਟਿ = ਕਰੋੜਾਂ, ਬੇਅੰਤ। ਮਜਨ = ਸ਼ੁਭ ਮਹੂਰਤਾਂ ਸਮੇਂ। ਕਲਿ = ਕਲਪਣਾ। ਭਰੀਜੈ = ਭਰ ਦਿੰਦੇ, ਬਹੁਤ। ਪੜਿਆ = ਪੜ੍ਹ ਛੱਡਣ ਨਾਲ। ਅਖਰੁ = ਨਾਸ ਨਾ ਹੋਣ ਵਾਲਾ, ਅ-ਖਰ। ਸਾਝਾ = ਇਕੋ ਜਿਹਾ। ਮਾਝਾ = ਵਿਚ।

*ਸਾਰ ਭਾਵ :* ਨਿਰਬਾਣ ਕੀਰਤਨ ਹੀ ਸਹਾਇਕ ਹੈ।

| ਮੂਲ | ਅਰਥ |
|---|---|
| ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥ | ਲੋਕ ਦਿਖਾਵੇ ਲਈ ਜੋ ਕਰਮ ਧਰਮ ਕੀਤੇ ਜਾਂਦੇ ਹਨ ਉਹ ਸਭ ਪ੍ਰਪੰਚ ਰੂਪ ਹਨ, ਉਨ੍ਹਾਂ ਨੂੰ ਤਾਂ ਮਸੂਲਚੀ ਜਮ ਹੀ ਲੁੱਟ ਲੈਂਦਾ ਹੈ। |
| ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥੧॥ | ਓਸ ਕਰਨਹਾਰ ਦਾ ਨਿਰ ਇੱਛਤ ਕੀਤਾ ਹੋਇਆ ਨਿਮਖ ਮਾਤ੍ਰ ਕੀਰਤਨ ਸੰਸਾਰ ਦੇ ਬੰਧਨਾਂ ਤੋਂ ਛੁਟਕਾਰਾ ਪਾ ਦਿੰਦਾ ਹੈ॥੧॥ |
| ਸੰਤਹੁ ਸਾਗਰੁ ਪਾਰਿ ਉਤਰੀਐ ॥ ਜੇ ਕੋ ਬਚਨੁ ਕਮਾਵੈ ਸੰਤਨ ਕਾ ਸੋ ਗੁਰ ਪਰਸਾਦੀ ਤਰੀਐ ॥੧॥ ਰਹਾਉ ॥ | ਹੇ ਜਨੋ! ਜਿਹੜਾ ਕੋਈ ਭੀ ਸੰਤਾਂ ਦਾ ਉਪਦੇਸ਼ ਧਾਰਨ ਕਰੇਗਾ ਉਹ ਗੁਰਾਂ ਦੀ ਕਿਰਪਾ ਕਾਰਣ ਭਵ ਸਾਗਰ ਤੋਂ ਪਾਰ ਉਤਰ ਜਾਵੇਗਾ॥੧॥ ਰਹਾਉ॥ |
| ਕੋਟਿ ਤੀਰਥ ਮਜਨ ਇਸਨਾਨਾ ਇਸੁ ਕਲਿ ਮਹਿ ਮੈਲੁ ਭਰੀਜੈ ॥ | ਬੇਅੰਤ ਤੀਰਥਾਂ ਉਪਰ ਪੁਰਬਾਂ ਦੇ ਸਮੇਂ ਕੀਤੇ ਇਸ਼ਨਾਨ ਹਉਮੈ ਹੰਕਾਰ ਕਾਰਣ ਕਲਪਣਾ ਦੀ ਮੈਲ ਨਾਲ ਹੀ ਭਰ ਦਿੰਦੇ ਹਨ ਭਾਵ ਹੰਕਾਰ ਨਾਲ ਮਨ ਮੈਲਾ ਹੋ ਜਾਂਦਾ ਹੈ। |

| | |
|---|---|
| **ਸਾਧਸੰਗਿ ਜੋ ਹਰਿ ਗੁਣ ਗਾਵੈ<br>ਸੋ ਨਿਰਮਲੁ ਕਰਿ ਲੀਜੈ ॥੨॥** | ਪਰ ਜੇ ਸਤਿਸੰਗਤ ਵਿਚ ਬੈਠ ਕੇ ਪ੍ਰਭੂ ਦੇ ਗੁਣ ਗਾਇਨ ਕਰੇ ਤਾਂ ਇਹ ਮੈਲਾ ਮਨ ਨਿਰਮਲ ਹੋ ਜਾਂਦਾ ਹੈ॥੨॥ |
| **ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ<br>ਇਨ੍ ਪੜਿਆ ਮੁਕਤਿ ਨ ਹੋਈ ॥** | ਵੇਦਾਂ, ਕਤੇਬਾਂ, ਸਿਮ੍ਰਤੀਆਂ ਅਤੇ ਸ਼ਾਸ਼ਤ੍ਰਾਂ ਆਦਿ ਦੇ ਪਾਠ ਕਰ ਲੈਣ ਨਾਲ ਮੁਕਤੀ ਨਹੀਂ ਹੁੰਦੀ ਭਾਵ ਕੇਵਲ ਪੜ੍ਹ ਛੱਡਣ ਨਾਲ ਕੋਈ ਲਾਭ ਨਹੀਂ ਹੁੰਦਾ। |
| **ਏਕੁ ਅਖਰੁ ਜੋ ਗੁਰਮੁਖਿ ਜਾਪੈ<br>ਤਿਸ ਕੀ ਨਿਰਮਲ ਸੋਈ ॥੩॥** | ਜੋ ਇਕ ਅੱਖਰ 'ੴ' ਜੋ ਅਨਾਸ ਹੈ ਓਸ ਵਾਹਿਗੁਰੂ ਦਾ ਜਾਪ ਕਰਦਾ ਹੈ ਉਸ ਦਾ ਮਨ ਨਿਰਮਲ ਹੋ ਜਾਂਦਾ ਹੈ॥੩॥ |
| **ਖਤ੍ਰੀ ਬ੍ਰਾਹਮਣ ਸੂਦ ਵੈਸ<br>ਉਪਦੇਸੁ ਚਹੁ ਵਰਨਾ ਕਉ ਸਾਝਾ ॥** | ਸਤਿਸੰਗਤ ਵਿਚ ਖਤ੍ਰੀ ਬ੍ਰਾਹਮਣ ਵੈਸ਼ਯ ਸ਼ੂਦ੍ਰ ਚਾਰੇ ਵਰਨਾਂ ਨੂੰ ਸਾਂਝਾ ਉਪਦੇਸ਼ ਪ੍ਰਾਪਤ ਹੁੰਦਾ ਹੈ, ਭਾਵ ਕਿਸੇ ਜਾਤ ਨਾਲ ਵਿਤਕਰਾ ਨਹੀਂ ਹੁੰਦਾ। |
| **ਗੁਰਮੁਖਿ ਨਾਮੁ ਜਪੈ<br>ਉਧਰੈ ਸੋ ਕਲਿ ਮਹਿ<br>ਘਟਿ ਘਟਿ ਨਾਨਕ ਮਾਝਾ<br>॥੪॥੩॥੫੦॥** | ਘਟਾਂ ਘਟਾਂ ਵਿਚ ਜੋ ਵਿਆਪਕ ਵਾਹਿਗੁਰੂ ਹੈ, ਜੋ ਗੁਰਮੁਖ ਓਸ ਦਾ ਨਾਮੁ ਸਿਮਰਣ ਕਰਦਾ ਹੈ, ਕਲੀਕਾਲ ਵਿਚ ਉਸ ਦਾ ਉਧਾਰ ਹੋ ਜਾਂਦਾ ਹੈ॥੪॥੩॥੫੦॥ |

*ਸਬਦੁ ਸੁਰਤਿ :* ***"ਕਰਮ ਧਰਮ ਪਾਖੰਡ ਜੋ ਦੀਸਹਿ"*** ਅਰਥਾਤ ਪਖੰਡ ਵਾਸਤੇ ਲੋਕ ਦਿਖਾਵੇ ਲਈ ਜੋ ਭੀ ਕਰਮ ਧਰਮ, ਦਾਨ, ਪੁੰਨ, ਇਸ਼ਨਾਨ ਆਦਿ ਕੀਤੇ ਜਾਂਦੇ ਹਨ ਉਹ ਤਾਂ ਜਮ ਮਾਰਗ ਵਿਚ ਹੀ ਲੁੱਟ ਲਏ ਜਾਂਦੇ ਹਨ ਕਿਉਂਕਿ ***"ਜਹ ਮਹਾ ਭਇਆਨ ਤਪਤਿ ਬਹੁ ਘਾਮ ॥"*** ਅਤੇ ***"ਜਹਾ ਤ੍ਰਿਖਾ ਮਨ ਤੁਝੁ ਆਕਰਖੈ॥"*** (ਗਉੜੀ ਸੁਖਮਨੀ ਮ: ੫, ਅੰ: ੨੬੪) ਜਿੱਥੇ ਅਤਿ ਗਰਮੀ ਤੋਂ ਬਚਣ ਲਈ ਛਾਂ ਦੀ ਲੋੜ ਪੈਂਦੀ ਹੈ, ਤਥਾ ਅਤਿ ਤ੍ਰਿਖਾ ਤੋਂ ਬਚਣ ਲਈ ਪਾਣੀ ਦੀ ਤੜਪ ਹੁੰਦੀ ਹੈ, ਉਸ ਦੇ ਬਚਾਉ ਲਈ ਇਹ ਕਰਮ ਧਰਮ ਵੱਟੇ ਵਿਚ ਦਿੱਤੇ ਜਾਂਦੇ ਹਨ, ਪਰ ਇਕ ਵਾਹਿਗੁਰੂ ਦਾ ਕੀਤਾ ਹੋਇਆ ਨਿਰਬਾਣ ਕੀਰਤਨ ਹੀ ਐਸਾ ਹੈ ਜੋ ਹਰ ਸਮੇਂ ਵਿਚ ਸਹਾਇਕ ਹੁੰਦਾ ਹੈ। ***"ਸਗਲੇ ਕਰਮ ਧਰਮ ਸੁਚਿ ਸੰਜਮ ਜਪ ਤਪ ਤੀਰਥ ਸਬਦਿ ਵਸੇ॥"*** (ਪ੍ਰਭਾਤੀ ਮ: ੧, ਅੰ: ੧੩੩੨) ਜਿਸ ਦੇ ਹਿਰਦੇ ਵਿਚ ਗੁਰ ਉਪਦੇਸ਼ ਵੱਸ ਗਿਆ ਹੈ ਉਸਨੇ ਸਾਰੇ ਕਰਮ, ਧਰਮ, ਜਪ, ਤਪ, ਸੰਜਮ ਤੇ ਤੀਰਥ ਇਸ਼ਨਾਨ ਕਰ ਲਏ ਹਨ।

*Grateful acknowledgement, of Grace Divine,*
*In kirtan unattached, in Jap of the One,*
*Brings the merit, of scriptures all,*
*Ever so great, to all and one,*
*Caste or class, matter not.*

## ਸੂਹੀ ਮਹਲਾ ੫ ॥

ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ ॥ ਤਿਨ੍ ਕੀ ਸੋਭਾ ਸਭਨੀ ਥਾਈ ਜਿਨ੍ ਪ੍ਰਭ ਕੇ ਚਰਣ ਪਰਾਤੇ ॥੧॥ ਮੇਰੇ ਰਾਮ ਹਰਿ ਸੰਤਾ ਜੇਵਡੁ ਨ ਕੋਈ ॥ ਭਗਤਾ ਬਣਿ ਆਈ ਪ੍ਰਭ ਅਪਨੇ ਸਿਉ ਜਲਿ ਥਲਿ ਮਹੀਅਲਿ ਸੋਈ ॥੧॥ ਰਹਾਉ ॥ ਕੋਟਿ ਅਪ੍ਰਾਧੀ ਸੰਤਸੰਗਿ ਉਧਰੈ ਜਮੁ ਤਾ ਕੈ ਨੇੜਿ ਨ ਆਵੈ ॥ ਜਨਮ ਜਨਮ ਕਾ ਬਿਛੁੜਿਆ ਹੋਵੈ ਤਿਨ੍ ਹਰਿ ਸਿਉ ਆਣਿ ਮਿਲਾਵੈ ॥੨॥ ਮਾਇਆ ਮੋਹ ਭਰਮੁ ਭਉ ਕਾਟੈ ਸੰਤ ਸਰਣਿ ਜੋ ਆਵੈ ॥ ਜੇਹਾ ਮਨੋਰਥੁ ਕਰਿ ਆਰਾਧੇ ਸੋ ਸੰਤਨ ਤੇ ਪਾਵੈ ॥੩॥ ਜਨ ਕੀ ਮਹਿਮਾ ਕੇਤਕ ਬਰਨਉ ਜੋ ਪ੍ਰਭ ਅਪਨੇ ਭਾਣੇ ॥ ਕਹੁ ਨਾਨਕ ਜਿਨ ਸਤਿਗੁਰੁ ਭੇਟਿਆ ਸੇ ਸਭ ਤੇ ਭਏ ਨਿਕਾਣੇ ॥੪॥੪॥੫੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੮*

*ਸ਼ਬਦਾਰਥ :* ਕਰੈ = ਹੁਕਮ ਕਰੇ। ਰਾਤੇ = ਰੰਗੇ ਗਏ। ਪਰਾਤੇ = ਪਰੁੱਚੇ, ਪ੍ਰੋਤੇ ਗਏ। ਕੋਟਿ = ਕਰੋੜਾਂ। ਅਪ੍ਰਾਧੀ = ਪਾਪੀ। ਮਨੋਰਥੁ = ਇੱਛਾ। ਭੇਟਿਆ = ਮਿਲਿਆ। ਨਿਕਾਣੇ = ਨਿਕੋਡੇ, ਪਰਾਈ ਆਣ ਤੋਂ ਪਰ੍ਹੇ, ਮੁਥਾਜੀ ਤੋਂ ਦੂਰ।

*ਸਾਰ ਭਾਵ :* ਪ੍ਰਭੂ ਪਰਾਇਣ ਪ੍ਰਾਣੀ ਸੰਸਾਰਕ ਕਨੌਡ ਤੋਂ ਬਚ ਜਾਂਦੇ ਹਨ।

| ਮੂਲ | ਅਰਥ |
|---|---|
| **ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ ॥** | ਜਿਹੜੇ ਸੰਤ ਜਨ ਰਾਮ ਦੇ ਨਾਮੁ ਨਾਲ ਰੰਗੇ ਹੋਏ ਹਨ ਉਹ ਪ੍ਰਭੂ ਦੇ ਹਰ ਕੀਤੇ ਹੁਕਮ ਨੂੰ ਮੰਨਦੇ ਹਨ, ਭਾਵ ਰਜ਼ਾ ਵਿਚ ਰਾਜ਼ੀ ਹਨ। |
| **ਤਿਨ੍ ਕੀ ਸੋਭਾ ਸਭਨੀ ਥਾਈ ਜਿਨ੍ ਪ੍ਰਭ ਕੇ ਚਰਣ ਪਰਾਤੇ ॥੧॥** | ਉਨ੍ਹਾਂ ਭਗਤਾਂ ਦੀ ਸਾਰੇ ਪਾਸੇ ਵਡਿਆਈ ਹੁੰਦੀ ਹੈ, ਜੋ ਪ੍ਰਭੂ ਦੇ ਚਰਣਾਂ ਵਿਚ ਪਹੁੰਚ ਗਏ ਹਨ ਅਰਥਾਤ ਪ੍ਰੋਤੇ ਗਏ ਹਨ॥੧॥ |

**ਮੇਰੇ ਰਾਮ ਹਰਿ ਸੰਤਾ ਜੇਵਡੁ ਨ ਕੋਈ ॥ ਭਗਤਾ ਬਣਿ ਆਈ ਪ੍ਰਭ ਅਪਨੇ ਸਿਉ ਜਲਿ ਥਲਿ ਮਹੀਅਲਿ ਸੋਈ ॥੧॥ ਰਹਾਉ ॥**

ਹੇ ਮੇਰਿਆ ਮਨਾਂ ! ਪ੍ਰਭੂ ਦੇ ਭਗਤਾਂ ਵਰਗਾ ਹੋਰ ਕੋਈ ਹੈ ਹੀ ਨਹੀਂ ਕਿਉਂਕਿ ਭਗਤਾਂ ਦੀ ਓਸ ਪ੍ਰਮਾਤਮਾ ਨਾਲ ਪ੍ਰੀਤੀ ਬਣ ਆਈ ਹੈ, ਜੋ ਹਰੇਕ ਥਾਂ, ਜਲ, ਥਲ, ਪ੍ਰਿਥਵੀ, ਆਕਾਸ਼ ਵਿਚ ਪਰੀਪੂਰਨ ਹੈ॥੧॥ ਰਹਾਉ॥

**ਕੋਟਿ ਅਪ੍ਰਾਧੀ ਸੰਤਸੰਗਿ ਉਧਰੈ ਜਮੁ ਤਾ ਕੈ ਨੇੜਿ ਨ ਆਵੈ ॥**

ਕ੍ਰੋੜਾਂ ਪਾਪ ਕਰਮੀ ਸੰਤਾਂ ਦੀ ਸੰਗਤ ਕਰਣ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਉਤਰ ਗਏ ਹਨ, ਉਨ੍ਹਾਂ ਦੇ ਨੇੜੇ ਜਮ ਭੀ ਨਹੀਂ ਆਉਂਦਾ।

**ਜਨਮ ਜਨਮ ਕਾ ਬਿਛੁੜਿਆ ਹੋਵੈ ਤਿਨ੍ ਹਰਿ ਸਿਉ ਆਨਿ ਮਿਲਾਵੈ ॥੨॥**

ਜੋ ਜਨਮਾਂ ਜਨਮਾਂਤਰਾਂ ਤੋਂ ਵਿਛੁੜਿਆ ਹੋਇਆ ਭੀ ਹੁੰਦਾ ਹੈ, ਸੰਤ ਮਹਾਤਮਾਂ ਉਹਨਾਂ ਦਾ ਪ੍ਰਭੂ ਨਾਲ ਮਿਲਾਪ ਕਰਵਾ ਦਿੰਦੇ ਹਨ॥੨॥

**ਮਾਇਆ ਮੋਹ ਭਰਮੁ ਭਉ ਕਾਟੈ ਸੰਤ ਸਰਣਿ ਜੋ ਆਵੈ॥**

ਜਿਹੜਾ ਸੰਤਾਂ ਦੀ ਸ਼ਰਣ ਵਿਚ ਆ ਜਾਂਦਾ ਹੈ ਉਸ ਦਾ ਮਾਇਆ ਦਾ ਮੋਹ ਤੇ ਦ੍ਵੈਤ ਦਾ ਭਰਮ ਅਰ ਮਰਣ ਦਾ ਡਰ ਦੂਰ ਹੋ ਜਾਂਦਾ ਹੈ।

**ਜੇਹਾ ਮਨੋਰਥੁ ਕਰਿ ਆਰਾਧੇ ਸੋ ਸੰਤਨ ਤੇ ਪਾਵੈ ॥੩॥**

ਜਿਸ ਮਨੋਕਾਮਨਾ ਨਾਲ ਸੰਤਾਂ ਪਾਸ ਅਰਾਧਨਾ ਕਰਦਾ ਹੈ ਉਹ ਉਹਨਾਂ ਪਾਸੋਂ ਪ੍ਰਾਪਤ ਹੋ ਜਾਂਦੀ ਹੈ॥੩॥

**ਜਨ ਕੀ ਮਹਿਮਾ ਕੇਤਕ ਬਰਨਉ ਜੋ ਪ੍ਰਭ ਅਪਨੇ ਭਾਣੇ ॥**

ਉਹਨਾਂ ਸੰਤ ਜਨਾਂ ਦੀ ਕਿਤਨੀ ਕੁ ਉਸਤਤੀ ਆਖੀਏ ਜੋ ਆਪਣੇ ਪ੍ਰਮਾਤਮਾ ਨੂੰ ਚੰਗੇ ਲੱਗ ਗਏ ਹਨ।

**ਕਹੁ ਨਾਨਕ ਜਿਨ ਸਤਿਗੁਰੁ ਭੇਟਿਆ ਸੇ ਸਭ ਤੇ ਭਏ ਨਿਕਾਣੇ ॥੪॥੪॥੫੧॥**

ਜਿਹਨਾਂ ਨੇ ਐਸੇ ਸੱਚੇ ਗੁਰਾਂ ਦੀ ਸੰਗਤ ਕਰ ਲਈ ਹੈ, ਉਹ ਸਾਰੇ ਸੰਸਾਰ ਦੀ ਕਨੌਂਡ ਭਾਵ ਮੁਥਾਜੀ ਤੋਂ ਬੇਪ੍ਰਵਾਹ ਹੋ ਗਏ ਹਨ॥੪॥੪॥੫੧॥

***ਸਬਦੁ ਸੁਰਤਿ : "ਸੇ ਸਭ ਤੇ ਭਏ ਨਿਕਾਣੇ ॥"*** ਅਰਥਾਤ ਉਹ ਭਗਤ ਜਨ ਸਭ ਤੋਂ ਬੇਪ੍ਰਵਾਹ ਹੋ ਗਏ, ਜੋ ਇਕ ਵਾਹਿਗੁਰੂ ਦੇ ਪਰਾਇਣ ਹੋ ਜਾਂਦੇ ਹਨ, ਉਹ ਫੇਰ ਸੰਸਾਰ ਦੇ ਮੁਹਤਾਜ ਨਹੀਂ ਰਹਿੰਦੇ। ***"ਕਾਣਿ ਕਢਨ ਤੇ ਛੂਟਿ ਪਰੀ ॥"*** (ਆਸਾ ਮ: ੫, ਅੰ: ੩੮੪) ਉਹਨਾਂ ਨੂੰ ਫੇਰ ਕਿਸੇ ਦੀ ਖ਼ੁਸ਼ਾਮਦ ਕਰਣ ਦੀ ਲੋੜ ਨਹੀਂ ਕਿਉਂਕਿ ***"ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ॥"*** (ਮਲਾਰ ਮ: ੫, ਅੰ: ੧੨੬੬) ਜਿਸ ਦਾ ਸਹਾਇਕ ਵਾਹਿਗੁਰੂ ਹੋਵੇ, ਉਸ ਨੂੰ ਕਿਸੇ ਦੀ ਕੀ ਪ੍ਰਵਾਹ ਹੈ।

*Carefree,*
*Not careless,*
*Is the way of the devotee,*
*Ensconced in One and One only.*

## ਸੂਹੀ ਮਹਲਾ ੫ ॥

ਮਹਾ ਅਗਨਿ ਤੇ ਤੁਧੁ ਹਾਥ ਦੇ ਰਾਖੇ ਪਏ ਤੇਰੀ ਸਰਣਾਈ ॥ ਤੇਰਾ ਮਾਣੁ ਤਾਣੁ ਰਿਦ ਅੰਤਰਿ ਹੋਰ ਦੂਜੀ ਆਸ ਚੁਕਾਈ ॥੧॥ ਮੇਰੇ ਰਾਮ ਰਾਇ ਤੁਧੁ ਚਿਤਿ ਆਇਐ ਉਬਰੇ ॥ ਤੇਰੀ ਟੇਕ ਭਰਵਾਸਾ ਤੁਮ੍ਰਰਾ ਜਪਿ ਨਾਮੁ ਤੁਮ੍ਰਾਰਾ ਉਧਰੇ ॥੧॥ ਰਹਾਉ ॥ ਅੰਧ ਕੂਪ ਤੇ ਕਾਢਿ ਲੀਏ ਤੁਮ੍ ਆਪਿ ਭਏ ਕਿਰਪਾਲਾ ॥ ਸਾਰਿ ਸਮ੍ਾਲਿ ਸਰਬ ਸੁਖ ਦੀਏ ਆਪਿ ਕਰੇ ਪ੍ਰਤਿਪਾਲਾ ॥੨॥ ਆਪਣੀ ਨਦਰਿ ਕਰੇ ਪਰਮੇਸਰੁ ਬੰਧਨ ਕਾਟਿ ਛਡਾਏ ॥ ਆਪਣੀ ਭਗਤਿ ਪ੍ਰਭਿ ਆਪਿ ਕਰਾਈ ਆਪੇ ਸੇਵਾ ਲਾਏ ॥੩॥ ਭਰਮੁ ਗਇਆ ਭੈ ਮੋਹ ਬਿਨਾਸੇ ਮਿਟਿਆ ਸਗਲ ਵਿਸੂਰਾ ॥ ਨਾਨਕ ਦਇਆ ਕਰੀ ਸੁਖਦਾਤੈ ਭੇਟਿਆ ਸਤਿਗੁਰੁ ਪੂਰਾ ॥੪॥੫॥੫੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੮*

*ਸ਼ਬਦਾਰਥ :* ਮਹਾ ਅਗਨਿ = ਮੋਹ ਮਾਇਆ ਦੀ ਭਿਆਨਕ ਅੱਗ। ਹਾਥ = ਆਸਰਾ। ਮਾਣੁ ਤਾਣੁ = ਤਾਕਤ, ਆਸਰਾ। ਉਬਰੇ = ਬਚੇ। ਭਰਵਾਸਾ = ਭਰੋਸਾ, ਯਕੀਨ, ਵਿਸ਼ਵਾਸ਼। ਅੰਧ ਕੂਪ = ਅੰਨ੍ਹਾ ਖੂਹ, ਮਾਇਆ ਮਮਤਾ। ਸਾਰਿ = ਖ਼ਬਰ ਸੁਰਤ। ਨਦਰਿ = ਕ੍ਰਿਪਾ ਦ੍ਰਿਸ਼ਟੀ। ਬਿਨਾਸੇ = ਬਿਨਸ ਗਏ, ਮਰ ਖਪ ਗਏ। ਵਿਸੂਰਾ = ਝੋਰਾ, ਚਿੰਤਾ, ਫ਼ਿਕਰ।

*ਸਾਰ ਭਾਵ :* ਵਾਹਿਗੁਰੂ ਦਾ ਆਸਰਾ।

| ਮੂਲ | ਅਰਥ |
|---|---|
| ਮਹਾ ਅਗਨਿ ਤੇ ਤੁਧੁ ਹਾਥ ਦੇ ਰਾਖੇ ਪਏ ਤੇਰੀ ਸਰਣਾਈ ॥ | ਹੇ ਵਾਹਿਗੁਰੂ! ਜੋ ਤੇਰੀ ਸ਼ਰਣ ਵਿਚ ਆਏ ਹਨ, ਉਹਨਾਂ ਨੂੰ ਮਾਇਆ ਅਰ ਮੋਹ ਜੋ ਮਹਾਨ ਅੱਗ ਰੂਪ ਹੈ, ਉਸ ਤੋਂ ਆਸਰਾ ਦੇ ਕੇ ਆਪ ਬਚਾਅ ਲੈਂਦਾ ਹੈਂ। |
| ਤੇਰਾ ਮਾਣੁ ਤਾਣੁ ਰਿਦ ਅੰਤਰਿ ਹੋਰ ਦੂਜੀ ਆਸ ਚੁਕਾਈ ॥੧॥ | ਉਹਨਾਂ ਨੇ ਹੋਰ ਆਸਰਾ ਛੱਡ ਕੇ ਇਕ ਤੇਰੀ ਹੀ ਤਾਕਤ ਤੇ ਆਸਰਾ ਹਿਰਦੇ ਵਿਚ ਤੱਕ ਲਿਆ ਹੈ॥੧॥ |

| | |
|---|---|
| ਮੇਰੇ ਰਾਮ ਰਾਇ<br>ਤੁਧੁ ਚਿਤਿ ਆਇਐ ਉਬਰੇ ॥<br>ਤੇਰੀ ਟੇਕ ਭਰਵਾਸਾ ਤੁਮ੍ਰਾ<br>ਜਪਿ ਨਾਮੁ ਤੁਮ੍ਰਾ ਉਧਰੇ ॥੧॥ਰਹਾਉ॥ | ਹੇ ਪ੍ਰਕਾਸ਼ਕ ਪ੍ਰਭੂ ! ਜਿਨ੍ਹਾਂ ਦੇ ਹਿਰਦੇ ਵਿਚ ਤੂੰ ਆ ਗਿਆ ਹੈਂ ਉਹ ਸੰਸਾਰ ਅੱਗ ਤੋਂ ਬਚ ਗਏ ਹਨ, ਉਹਨਾਂ ਨੂੰ ਤੇਰਾ ਹੀ ਆਸਰਾ, ਤੇਰਾ ਹੀ ਭਰੋਸਾ ਹੈ ਅਰ ਉਹ ਤੇਰਾ ਨਾਮੁ ਸਿਮਰਣ ਕਰਕੇ ਪਾਰ ਉਤਰ ਗਏ ਹਨ ॥੧॥ਰਹਾਉ॥ |
| ਅੰਧ ਕੂਪ ਤੇ ਕਾਢਿ ਲੀਏ ਤੁਮ੍<br>ਆਪਿ ਭਏ ਕਿਰਪਾਲਾ ॥ | ਤੂੰ ਹੀ ਕਿਰਪਾ ਕਰਕੇ ਮਾਇਆ ਮੋਹ ਦੇ ਅੰਨ੍ਹੇ ਖੂਹ ਵਿਚੋਂ ਕੱਢ ਲਿਆ ਹੈ। |
| ਸਾਰਿ ਸਮ੍ਾਲਿ ਸਰਬ ਸੁਖ ਦੀਏ<br>ਆਪਿ ਕਰੇ ਪ੍ਰਤਿਪਾਲਾ ॥੨॥ | ਤੂੰ ਹੀ ਉਨ੍ਹਾਂ ਦੀ ਖ਼ਬਰ ਸੁਰਤ ਰੱਖ ਕੇ ਸਾਰੇ ਸੁਖ ਦਿੱਤੇ ਹਨ ਅਰ ਆਪ ਹਰ ਤਰ੍ਹਾਂ ਦੀ ਪਾਲਨਾ ਪੋਖਣਾ, ਸਾਂਭ ਸੰਭਾਲ ਕਰਦਾ ਹੈਂ ॥੨॥ |
| ਆਪਣੀ ਨਦਰਿ ਕਰੇ ਪਰਮੇਸਰੁ<br>ਬੰਧਨ ਕਾਟਿ ਛਡਾਏ ॥ | ਤੂੰ ਆਪਣੀ ਕਿਰਪਾ ਦੀ ਨਜ਼ਰ ਕਰਕੇ ਉਹਨਾਂ ਸੰਤਾਂ, ਭਗਤਾਂ, ਸੇਵਕਾਂ ਦੇ ਬੰਧਨ ਕੱਟ ਕੇ ਛੁਟਕਾਰਾ ਕਰ ਦਿੱਤਾ ਹੈ। |
| ਆਪਣੀ ਭਗਤਿ ਪ੍ਰਭਿ ਆਪਿ ਕਰਾਈ<br>ਆਪੇ ਸੇਵਾ ਲਾਏ ॥੩॥ | ਹੇ ਪ੍ਰਭੂ ! ਆਪਣੀ ਭਗਤੀ ਭੀ ਤੂੰ ਆਪ ਹੀ ਕਰਵਾਉਂਦਾ ਹੈਂ ਅਤੇ ਆਪ ਹੀ ਸੇਵਾ ਵਿਚ ਤਤਪਰ ਕਰਦਾ ਹੈਂ ॥੩॥ |
| ਭਰਮੁ ਗਇਆ ਭੈ ਮੋਹ ਬਿਨਾਸੇ<br>ਮਿਟਿਆ ਸਗਲ ਵਿਸੂਰਾ ॥ | ਇਨ੍ਹਾਂ ਸੰਤਾਂ ਭਗਤਾਂ ਦੇ ਸਾਰੇ ਭਰਮ ਭੁਲੇਖੇ ਡਰ ਅਤੇ ਮੋਹ ਮਮਤਾ ਨਾਸ ਹੋ ਗਏ ਹਨ ਅਤੇ ਝੋਰੇ ਖ਼ਤਮ ਹੋ ਗਏ ਹਨ। |
| ਨਾਨਕ ਦਇਆ ਕਰੀ ਸੁਖਦਾਤੈ<br>ਭੇਟਿਆ ਸਤਿਗੁਰੁ ਪੂਰਾ ॥੪॥੫॥੫੨॥ | ਹੇ ਦਾਤਾਰ ਵਾਹਿਗੁਰੂ ! ਤੂੰ ਹੀ ਕਿਰਪਾ ਕੀਤੀ ਹੈ ਜਿਸ ਕਰਕੇ ਪੂਰਨ ਗੁਰਾਂ ਦਾ ਮਿਲਾਪ ਹੋ ਗਿਆ ਹੈ ॥੪॥੫॥੫੨॥ |

***ਸਬਦੁ ਸੁਰਤਿ : "ਆਪਣੀ ਭਗਤਿ ਪ੍ਰਭਿ ਆਪਿ ਕਰਾਈ"*** ਅਰਥਾਤ ਓਹ ਪਰੀਪੂਰਨ ਪ੍ਰਮਾਤਮਾ ਆਪਣੀ ਇੱਛਾ ਨਾਲ ਹੀ ਆਪਣੀ ਭਗਤੀ ਕਰਣ ਵਿਚ ਲਾ ਲੈਂਦਾ ਹੈ, ਆਪਣੇ ਵੱਸ ਦੀ ਕੋਈ ਗੱਲ ਨਹੀਂ। ***"ਜਿਸ ਨੋ ਨਦਰਿ ਕਰਹਿ ਤੂੰ ਅਪਣੀ ਸੋ ਗੁਰਮੁਖਿ ਕਰੇ ਵੀਚਾਰੁ ਜੀਉ ॥"*** (ਆਸਾ ਮ: ੪, ਅੰ: ੪੪੮) ਜਿਸ ਉਪਰ ਵਾਹਿਗੁਰੂ ਦੀ ਕਿਰਪਾ ਹੁੰਦੀ ਹੈ ਉਹੀਓ ਹੀ ਗੁਰਮੁਖ, ਭਗਤੀ ਦੀ ਵੀਚਾਰ ਕਰਦਾ ਹੈ।

*Absolute faith,*
*In the One Absolute,*
*Redeems one,*
*Absolutely.*

## ਸੂਹੀ ਮਹਲਾ ੫ ॥

ਜਬ ਕਛੁ ਨ ਸੀਓ ਤਬ ਕਿਆ ਕਰਤਾ ਕਵਨ ਕਰਮ ਕਰਿ ਆਇਆ ॥ ਅਪਨਾ ਖੇਲੁ ਆਪਿ ਕਰਿ ਦੇਖੈ ਠਾਕੁਰਿ ਰਚਨੁ ਰਚਾਇਆ ॥੧॥ ਮੇਰੇ ਰਾਮ ਰਾਇ ਮੁਝ ਤੇ ਕਛੂ ਨ ਹੋਈ ॥ ਆਪੇ ਕਰਤਾ ਆਪਿ ਕਰਾਏ ਸਰਬ ਨਿਰੰਤਰਿ ਸੋਈ ॥੧॥ ਰਹਾਉ ॥ ਗਣਤੀ ਗਣੀ ਨ ਛੂਟੈ ਕਤਹੂ ਕਾਚੀ ਦੇਹ ਇਆਣੀ ॥ ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ ਤੇਰੀ ਬਖਸ ਨਿਰਾਲੀ ॥੨॥ ਜੀਅ ਜੰਤ ਸਭ ਤੇਰੇ ਕੀਤੇ ਘਟਿ ਘਟਿ ਤੁਹੀ ਧਿਆਈਐ ॥ ਤੇਰੀ ਗਤਿ ਮਿਤਿ ਤੂਹੈ ਜਾਣਹਿ ਕੁਦਰਤਿ ਕੀਮ ਨ ਪਾਈਐ ॥੩॥ ਨਿਰਗੁਣੁ ਮੁਗਧੁ ਅਜਾਣੁ ਅਗਿਆਨੀ ਕਰਮ ਧਰਮ ਨਹੀ ਜਾਣਾ ॥ ਦਇਆ ਕਰਹੁ ਨਾਨਕੁ ਗੁਣ ਗਾਵੈ ਮਿਠਾ ਲਗੈ ਤੇਰਾ ਭਾਣਾ ॥੪॥੬॥੫੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੮*

*ਸ਼ਬਦਾਰਥ :* ਕਛੁ = ਕੁਝ ਭੀ। ਨਿਰੰਤਰਿ = ਇਕ ਰਸ, ਲਗਾਤਾਰ। ਗਣਤੀ = ਹਿਸਾਬ ਕਰਣ ਨਾਲ। ਕਤਹੂ = ਕਦੇ ਭੀ। ਕਾਚੀ = ਕੱਚੀ। ਇਆਣੀ = ਅਨਜਾਣ, ਨਿਆਣਾ। ਨਿਰਾਲੀ = ਵੱਖਰੇ ਢੰਗ ਦੀ। ਗਤਿ ਮਿਤਿ = ਮਰਯਾਦਾ। ਕੀਮ = ਕੀਮਤ। ਨਿਰਗੁਣੁ = ਗੁਣਹੀਨ। ਮੁਗਧੁ = ਮਹਾਂ ਮੂਰਖ। ਅਗਿਆਨੀ = ਗਿਆਨਹੀਨ, ਬੇਸਮਝ। ਭਾਣਾ = ਹੁਕਮ, ਰਜ਼ਾ, ਆਗਿਆ।

*ਸਾਰ ਭਾਵ :* ਕਰਣਹਾਰ ਕਰਤਾਰ ਆਪ ਹੀ ਆਪ ਹੈ।

| ਮੂਲ | ਅਰਥ |
|---|---|
| ਜਬ ਕਛੁ ਨ ਸੀਓ ਤਬ ਕਿਆ ਕਰਤਾ ਕਵਨ ਕਰਮ ਕਰਿ ਆਇਆ ॥ | ਹੇ ਜੀਵ! ਜਦੋਂ ਤੂੰ ਗਰਭਾਸ਼ਯ ਵਿਚ ਕੁਝ ਭੀ ਨਹੀਂ ਸੀ, ਕੇਵਲ ਰਕਤ ਬੂੰਦ ਦਾ ਮੇਲ ਹੀ ਸੀ, ਉਦੋਂ ਤੂੰ ਆਪਣੀ ਹੋਂਦ ਲਈ ਕੀ ਕਰ ਰਿਹਾ ਸੈਂ ਅਰ ਐਸਾ ਕਿਹੜਾ ਕੰਮ ਕੀਤਾ ਸੀ ਕਿ ਤੂੰ ਉਸ ਸਥਾਨ ਤੋਂ ਬਾਹਰ ਆ ਗਿਆ ਸੀ? |
| ਅਪਨਾ ਖੇਲੁ ਆਪਿ ਕਰਿ ਦੇਖੈ ਠਾਕੁਰਿ ਰਚਨੁ ਰਚਾਇਆ ॥੧॥ | ਓਹ ਮਾਲਕ ਵਾਹਿਗੁਰੂ ਆਪਣਾ ਖੇਲ ਤਮਾਸ਼ਾ ਆਪ ਹੀ ਕਰ ਕਰ ਦੇਖਦਾ ਹੈ ਤੇ ਰਚਨਾ ਰਚਦਾ ਹੈ ॥੧॥ |
| ਮੇਰੇ ਰਾਮ ਰਾਇ ਮੁਝ ਤੇ ਕਛੂ ਨ ਹੋਈ ॥ ਆਪੇ ਕਰਤਾ ਆਪਿ ਕਰਾਏ ਸਰਬ ਨਿਰੰਤਰਿ ਸੋਈ ॥੧॥ ਰਹਾਉ ॥ | ਹੇ ਮੇਰੇ ਪ੍ਰਕਾਸ਼ ਰੂਪ ਪ੍ਰਭੂ! ਮੇਰੇ ਪਾਸੋਂ ਤਾਂ ਕੁਝ ਭੀ ਨਹੀਂ ਹੋ ਸਕਦਾ। ਤੂੰ ਹੀ, ਜੋ ਸਰਬ ਵਿਆਪਕ ਕਰਤਾ ਪੁਰਖੁ ਹੈਂ, ਆਪਣੇ ਕਾਰਜ ਆਪ ਹੀ ਕਰਦਾ ਹੈਂ ॥੧॥ਰਹਾਉ॥ |

| | |
|---|---|
| **ਗਣਤੀ ਗਣੀ ਨ ਛੂਟੈ ਕਤਹੂ**<br>**ਕਾਚੀ ਦੇਹ ਇਆਣੀ ॥** | ਮੈਂ ਅਨਜਾਣ ਜੀਵ ਦੀ ਇਹ ਦੇਹ ਤਾਂ ਕੱਚੇ ਘੜੇ ਵਰਗੀ ਹੈ, ਜੇ ਇਸ ਦੇ ਕਰਮਾਂ ਦੀ ਗਿਣਤੀ ਗਿਣਨ ਲੱਗੋਗੇ ਤਾਂ ਇਹ ਕਿਸੇ ਪ੍ਰਕਾਰ ਭੀ ਛੁਟਕਾਰਾ ਨਹੀਂ ਪਾ ਸਕਦਾ। |
| **ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ**<br>**ਤੇਰੀ ਬਖਸ ਨਿਰਾਲੀ ॥੨॥** | ਹੇ ਕਰਣਹਾਰ ਬਖ਼ਸ਼ੰਦ ਵਾਹਿਗੁਰੂ! ਤੁਸੀਂ ਹੀ ਕਿਰਪਾ ਕਰੋ। ਤੁਹਾਡੀ ਬਖ਼ਸ਼ਸ਼ ਭੀ ਨਿਰਾਲੇ ਢੰਗ ਦੀ ਹੈ॥੨॥ |
| **ਜੀਅ ਜੰਤ ਸਭ ਤੇਰੇ ਕੀਤੇ**<br>**ਘਟਿ ਘਟਿ ਤੁਹੀ ਧਿਆਈਐ ॥** | ਇਹ ਜੀਵ ਜੰਤੂ ਸਭ ਤੇਰੇ ਹੀ ਕੀਤੇ ਹੋਏ ਹਨ ਅਰ ਹਰੇਕ ਹਿਰਦਾ ਤੇਰਾ ਹੀ ਧਿਆਨ ਧਰ ਰਿਹਾ ਹੈ। |
| **ਤੇਰੀ ਗਤਿ ਮਿਤਿ ਤੂਹੈ ਜਾਣਹਿ**<br>**ਕੁਦਰਤਿ ਕੀਮ ਨ ਪਾਈਐ ॥੩॥** | ਤੇਰੀ ਮਰਯਾਦਾ ਤੂੰ ਹੀ ਜਾਣਦਾ ਹੈਂ। ਤੇਰੀ ਕੁਦਰਤ ਦਾ ਕੋਈ ਮੁੱਲ ਨਹੀਂ ਪਾਇਆ ਜਾ ਸਕਦਾ ਕਿ ਤੂੰ ਕੇਹੋ ਜਿਹਾ ਹੈਂ॥੩॥ |
| **ਨਿਰਗੁਣੁ ਮੁਗਧੁ ਅਜਾਣੁ ਅਗਿਆਨੀ**<br>**ਕਰਮ ਧਰਮ ਨਹੀ ਜਾਣਾ ॥** | ਮੈਂ ਗੁਣਹੀਨ, ਮੋਹ ਬੰਧਨਾ 'ਚ ਜਕੜਿਆ ਮੂਰਖ, ਅਨਜਾਣ ਤੇ ਸੂਝ ਬੂਝ ਤੋਂ ਹੀਣਾ ਹਾਂ। ਮੈਂ ਕਰਮਾਂ ਧਰਮਾਂ ਨੂੰ ਜਾਣਦਾ ਤਕ ਨਹੀਂ। |
| **ਦਇਆ ਕਰਹੁ ਨਾਨਕੁ ਗੁਣ ਗਾਵੈ**<br>**ਮਿਠਾ ਲਗੈ ਤੇਰਾ ਭਾਣਾ ॥੪॥੬॥੫੩॥** | ਹੇ ਵਾਹਿਗੁਰੂ! ਮੇਰੇ ਉਤੇ ਕਿਰਪਾ ਕਰੋ ਕਿ ਮੈਂ ਤੇਰੇ ਗੁਣ ਗਾਇਨ ਕਰਦਾ ਰਹਾਂ ਅਰ ਤੇਰੇ ਭਾਣੇ ਨੂੰ ਮਿੱਠਾ ਕਰਕੇ ਮੰਨਾਂ॥੪॥੬॥੫੩॥ |

***ਸਬਦੁ ਸੁਰਤਿ : "ਮਿਠਾ ਲਗੈ ਤੇਰਾ ਭਾਣਾ॥"*** ਅਰਥਾਤ ਹੇ ਪਰੀਪੂਰਨ ਵਾਹਿਗੁਰੂ! ਇਹ ਬਖ਼ਸ਼ਸ਼ ਕਰ ਕਿ ਤੇਰੇ ਹੁਕਮ ਮੰਨਣ ਵਿਚ ਮੈਂ ਕੋਈ ਅਵਗਿਆ ਨਾ ਕਰਾਂ। ***"ਆਪਣੇ ਭਾਣੇ ਵਿਚਿ ਸਦਾ ਰਖੁ ਸੁਆਮੀ ਹਰਿ ਨਾਮੋ ਦੇਹਿ ਵਡਿਆਈ ॥"*** (ਪ੍ਰਭਾਤੀ ਮ: ੩, ਅੰ: ੧੩੩੩) ਇੰਜ ਵਡਿਆਈ ਦੀ ਬਖ਼ਸ਼ਸ਼ ਕਰ ਕਿ ਤੇਰੇ ਭਾਣੇ ਨੂੰ ਮਿੱਠਾ ਕਰਕੇ ਮੰਨਾਂ, ਸਿਰ ਮੱਥੇ ਤੇ ਹਸੂੰ ਹਸੂੰ ਸਵੀਕਾਰ ਕਰਦਾ, ਮੰਨਦਾ ਰਹਾਂ, ਸਦਾ ਤੇਰੇ ਹੁਕਮ ਵਿਚ, ਰਜ਼ਾ ਵਿਚ ਰਾਜ਼ੀ ਰਹਾਂ।

*The benevolence of the Absolute,*
*Awakens one to the joy of living*
*In what is given*
*And what is taken,*
*By order Divine.*

## ਸੂਹੀ ਮਹਲਾ ੫ ॥

ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥ ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥੧॥ ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥ ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥ ੧॥ ਰਹਾਉ ॥ ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥ ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥ ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥ ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ ॥੩॥ ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥ ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ ॥੪॥੭॥੫੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੮-੪੯*

*ਸ਼ਬਦਾਰਥ :* ਭਾਗਠੜੇ = ਵੱਡੇ ਭਾਗ। ਗਣੀ = ਜਾਣੇ ਜਾਂਦੇ। ਢੁਲਾਵਾ = ਝੱਲਾਂ। ਜੀਅ ਦਾਨੁ = ਜੀਵਨ ਰੂਪੀ ਭਗਤੀ। ਅਮਰੁ = ਹੁਕਮ। ਰਾਤੇ = ਰਚੇ ਮਿਚੇ ਹੋਏ। ਤਿਨਿ = ਤਿਸ ਨੂੰ। ਪੀਸਣੁ = ਚੱਕੀ ਪੀਹ ਕੇ।

*ਸਾਰ ਭਾਵ :* ਸੰਤ ਸੇਵਾ ਦੀ ਮਹੱਤਤਾ

| ਮੂਲ | ਅਰਥ |
|---|---|
| ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥ | ਉਹ ਪ੍ਰਭੂ ਦੇ ਭਗਤ ਬੜੇ ਭਾਗਾਂ ਵਾਲੇ ਹਨ ਜਿਨ੍ਹਾਂ ਦੇ ਹਿਰਦੇ ਰੂਪ ਘਰ ਵਿਚ ਪ੍ਰਭੂ ਦੇ ਨਾਮੁ ਦਾ ਧਨ ਹੈ। |
| ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥੧॥ | ਉਹਨਾਂ ਦਾ ਸੰਸਾਰ ਵਿਚ ਆਉਣਾ ਪ੍ਰਵਾਨਿਆ ਗਿਆ ਹੈ। ਉਨ੍ਹਾਂ ਦੇ ਸਰਬ ਕਾਰਜ ਸਫਲਤਾ ਭਰਪੂਰ ਹਨ॥੧॥ |
| ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ ॥ ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥੧॥ ਰਹਾਉ ॥ | ਹੇ ਵਾਹਿਗੁਰੂ ! ਮੈਂ ਉਨ੍ਹਾਂ ਹਰੀ ਦੇ ਜਨਾਂ ਤੋਂ ਘੋਲੀਆਂ ਵਾਰਨੇ ਜਾਂਦਾ ਹਾਂ। ਮੈਂ ਉਹਨਾਂ ਵਾਸਤੇ ਕੇਸਾਂ ਦਾ ਪੱਖਾ ਬਣਾ ਕੇ ਚੰਵਰ ਝੁਲਾਵਾਂਗਾ ਅਤੇ ਚਰਨਾਂ ਦੀ ਧੂੜੀ ਮਸਤਕ ਉਪਰ ਲਾਵਾਂਗਾ ਭਾਵ ਸੇਵਾ ਅਰ ਸਿਮਰਣ ਵਿਚ ਰਹਾਂਗਾ॥੧॥ਰਹਾਉ॥ |

| | |
|---|---|
| **ਜਨਮ ਮਰਣ ਦੁਹਹੂ ਮਹਿ ਨਾਹੀ**<br>**ਜਨ ਪਰਉਪਕਾਰੀ ਆਏ ॥** | ਐਸੇ ਮਹਾਤਮਾ ਜਨ ਜੰਮਣ ਮਰਣ ਦੋਹਾਂ ਤੋਂ ਰਹਿਤ ਹਨ, ਉਹ ਤਾਂ ਦੂਸਰਿਆਂ ਉਪਰ ਕਿਰਪਾ ਕਰਣ ਲਈ ਆਉਂਦੇ ਹਨ। |
| **ਜੀਅ ਦਾਨੁ ਦੇ ਭਗਤੀ ਲਾਇਨਿ**<br>**ਹਰਿ ਸਿਉ ਲੈਨਿ ਮਿਲਾਏ ॥੨॥** | ਜੀਵਨ ਦੀ ਦਾਤ ਰੂਪ ਜੋ ਭਗਤੀ ਹੈ ਉਸ ਦਾ ਉਪਦੇਸ਼ ਦੇ ਕੇ ਉਸ ਪਾਸੇ ਲਾਉਂਦੇ ਹਨ ਜਿਸ ਕਰਕੇ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ ॥੨॥ |
| **ਸਚਾ ਅਮਰੁ ਸਚੀ ਪਾਤਿਸਾਹੀ**<br>**ਸਚੇ ਸੇਤੀ ਰਾਤੇ ॥** | ਐਸੇ ਸੰਤ ਜਨਾਂ ਦਾ ਹੁਕਮ ਭੀ ਸੱਚੇ ਦਾ ਹੀ ਹੈ। ਉਹਨਾਂ ਦੀ ਪਾਤਿਸਾਹੀ ਭੀ ਸੱਚੇ ਦੀ ਹੀ ਹੈ ਕਿਉਂਕਿ ਉਹ ਸੱਚੇ ਨਾਲ ਰਚੇ ਮਿਚੇ ਹੋਏ ਹਨ। |
| **ਸਚਾ ਸੁਖੁ ਸਚੀ ਵਡਿਆਈ**<br>**ਜਿਸ ਕੇ ਸੇ ਤਿਨਿ ਜਾਤੇ ॥੩॥** | ਉਹਨਾਂ ਨੂੰ ਸਹਿਜ ਸੁਖ ਰੂਪ ਵਾਹਿਗੁਰੂ ਪ੍ਰਾਪਤ ਹੈ ਅਰ ਉਨ੍ਹਾਂ ਦੀ ਸ਼ੋਭਾ ਭੀ ਸੱਚ ਸਰੂਪ ਹੀ ਹੈ। ਉਹ ਜਿਸ ਦੇ ਸਾਜੇ ਹੋਏ ਹਨ, ਓਸ ਨੂੰ ਜਾਣਦੇ ਹਨ ॥੩॥ |
| **ਪਖਾ ਫੇਰੀ ਪਾਣੀ ਢੋਵਾ**<br>**ਹਰਿ ਜਨ ਕੈ ਪੀਸਣੁ ਪੀਸਿ ਕਮਾਵਾ ॥** | ਐਸੇ ਹਰੀ ਭਗਤਾਂ ਨੂੰ ਪੱਖਾ ਝੱਲਾਂ, ਪਾਣੀ ਢੋਅ ਲਿਆਵਾਂ ਅਰ ਚੱਕੀ ਵਿਚ ਦਾਣੇ ਪੀਹ ਕੇ ਸੇਵਾ ਕਮਾਵਾਂ। |
| **ਨਾਨਕ ਕੀ ਪ੍ਰਭ ਪਾਸਿ ਬੇਨੰਤੀ**<br>**ਤੇਰੇ ਜਨ ਦੇਖਣੁ ਪਾਵਾ ॥੪॥੭॥੫੪॥** | ਹੇ ਪ੍ਰਭੂ! ਤੇਰੇ ਚਰਣਾਂ ਵਿਚ ਮੇਰੀ ਇਹ ਬੇਨਤੀ ਹੈ ਕਿ ਤੇਰੇ ਐਸੇ ਸੰਤਾਂ ਭਗਤਾਂ ਦੇ ਦਰਸ਼ਨ ਕਰਦਾ ਰਹਾਂ ॥੪॥੭॥੫੪॥ |

***ਸਬਦੁ ਸੁਰਤਿ :*** ***"ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥"*** ਭਾਵ ਅਰਥ ਇਹ ਕਿ ਸੰਸਾਰ ਸਮੁੰਦਰ ਵਿਚ ਗੋਤੇ ਖਾ ਰਹੇ ਜੀਵਾਂ ਦੇ ਉਧਾਰ ਵਾਸਤੇ ਮਾਨੁੱਖ ਰੂਪ ਵਿਚ ਆਪ ਸੱਚਾ ਪਾਤਿਸ਼ਾਹ ਆਉਂਦਾ ਹੈ ਤੇ ਉਹਨਾਂ ਨੂੰ ਸੂਝ ਬੂਝ ਪ੍ਰਦਾਨ ਕਰਕੇ ਸਿੱਧੇ ਮਾਰਗ ਵਿਚ ਪਾਉਂਦਾ ਹੈ ਯਥਾ ***"ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥"*** (ਸਵਈਏ ਮ: ੩, ਅੰ: ੧੩੯੫)

*Blessed are they,*
*Who adopt the timeless values*
*Of Akaal Purakh,*
*In their deeds of service,*
*In the way they pray.*

## ਸੂਹੀ ਮਹਲਾ ੫ ॥

**ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈਹਾਰਾ ॥ ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ ॥੧॥ ਮੇਰੇ ਰਾਮ ਰਾਇ ਜਿਉ ਰਾਖਹਿ ਤਿਉ ਰਹੀਐ ॥ ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ ॥੧॥ ਰਹਾਉ ॥ ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ ॥ ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥੨॥ ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ ॥ ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ ॥੩॥ ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ ॥ ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ ॥੪॥੮॥੫੫॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੯*

*ਸ਼ਬਦਾਰਥ :* ਤੁਧੁ ਭਾਵੈ = ਤੇਰੀ ਇੱਛਾ ਹੋਵੇ। ਮੁਕਤਿ = ਜੀਵ ਬ੍ਰਹਮ ਦੀ ਅਭੇਦਤਾ। ਭੁਗਤਿ = ਸੰਸਾਰਕ ਸੁਖ ਭੋਗ। ਜੁਗਤਿ = ਜੀਵਨ ਜਾਚ। ਨਿਹਾਲਾ = ਪ੍ਰਸੰਨ। ਦੁਆਰੈ = ਮੁਕਤੀ ਦਾ ਦਰਵਾਜ਼ਾ ਸਤਿਸੰਗਤ।

*ਸਾਰ ਭਾਵ :* ਜਿਥੇ ਸਿਮਰਣ ਕੀਰਤਨ ਹੋਵੇ ਓਹੀ ਸਥਾਨ ਧੰਨ ਧੰਨ ਹੈ।

| ਮੂਲ | ਅਰਥ |
|---|---|
| **ਪਾਰਬ੍ਰਹਮ ਪਰਮੇਸਰ ਸਤਿਗੁਰ ਆਪੇ ਕਰਣੈਹਾਰਾ ॥** | ਹੇ ਪਰਮ ਬ੍ਰਹਮ, ਪਰਮ ਈਸ਼ੁਰ ਸਤਿਗੁਰੂ! ਤੂੰ ਆਪ ਹੀ ਸੰਸਾਰ ਰਚਨਾ ਕਰਣ ਵਾਲਾ ਹੈਂ। |
| **ਚਰਣ ਧੂੜਿ ਤੇਰੀ ਸੇਵਕੁ ਮਾਗੈ ਤੇਰੇ ਦਰਸਨ ਕਉ ਬਲਿਹਾਰਾ ॥੧॥** | ਮੈਂ ਤੇਰੇ ਸੇਵਕਾਂ ਦੇ ਚਰਨਾਂ ਦੀ ਧੂੜੀ ਮੰਗਦਾ ਹਾਂ ਅਤੇ ਤੇਰੇ ਸੰਤਾਂ ਦੇ ਦਰਸ਼ਨਾਂ ਤੋਂ ਵਾਰੀਆਂ ਘੋਲੀਆਂ ਜਾਂਦਾ ਹਾਂ ॥੧॥ |
| **ਮੇਰੇ ਰਾਮ ਰਾਇ ਜਿਉ ਰਾਖਹਿ ਤਿਉ ਰਹੀਐ ॥** | ਹੇ ਮੇਰੇ ਪ੍ਰਕਾਸ਼ਕ ਰੂਪ ਰਾਮ ਜੀ! ਜਿਵੇਂ ਆਪ ਨੂੰ ਚੰਗਾ ਲੱਗਦਾ ਹੈ ਮੈਂ ਉਸੇ ਰੰਗ ਵਿਚ ਰਹਿੰਦਾ ਹਾਂ। |
| **ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ ॥੧॥ ਰਹਾਉ ॥** | ਜੇ ਤੈਨੂੰ ਭਾਅ ਜਾਵਾਂ ਤਾਂ ਨਾਮੁ ਜਪਾਵਣ ਦੀ ਕਿਰਪਾ ਕਰ ਜਿਸ ਕਰਕੇ ਤੇਰੀ ਬਖ਼ਸ਼ਸ਼ ਦਾ ਸੁਖ ਪ੍ਰਾਪਤ ਹੋਵੇ ॥੧॥ਰਹਾਉ॥ |

| | |
|---|---|
| **ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ ਜਿਸੁ ਤੂੰ ਆਪਿ ਕਰਾਇਹਿ ॥** | ਵਾਹਿਗੁਰੂ ਵਿਚ ਅਭੇਦ ਪਦ, ਸੰਸਾਰਕ ਭੋਗ ਅਰ ਜੀਵਨ ਜਾਚ ਤੇਰੀ ਸੇਵਾ ਵਿਚੋਂ ਹੀ ਪ੍ਰਾਪਤ ਹੁੰਦੇ ਹਨ, ਪਰ ਜਿਸ ਪਾਸੋਂ ਹੇ ਵਾਹਿਗੁਰੂ! ਆਪ ਕਰਾਵੇਂ ਉਹ ਹੀ ਕਰਦਾ ਹੈ। |
| **ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥੨॥** | ਜਿਸ ਥਾਂ ਹੇ ਵਾਹਿਗੁਰੂ ! ਤੇਰਾ ਕੀਰਤਨ ਹੁੰਦਾ ਹੈ ਓਹ ਸਥਾਨ ਹੀ ਸੱਚਖੰਡ ਹੈ ਤੇ ਤੂੰ ਹੀ ਓਸ ਵਿਚ ਸ਼ਰਧਾ ਲਾਉਣ ਵਾਲਾ ਹੈਂ ॥੨॥ |
| **ਸਿਮਰਿ ਸਿਮਰਿ ਸਿਮਰਿ ਨਾਮੁ ਜੀਵਾ ਤਨੁ ਮਨੁ ਹੋਇ ਨਿਹਾਲਾ ॥** | ਮਨ ਬਾਣੀ ਸਰੀਰ ਦੁਆਰਾ ਤੇਰਾ ਨਾਮੁ ਸਿਮਰਣ ਕਰਕੇ ਹੀ ਤਨ ਮਨ ਪ੍ਰਸੰਨ ਹੁੰਦਾ ਅਰ ਜੀਵਨ ਪ੍ਰਾਪਤ ਹੁੰਦਾ ਹੈ। |
| **ਚਰਣ ਕਮਲ ਤੇਰੇ ਧੋਇ ਧੋਇ ਪੀਵਾ ਮੇਰੇ ਸਤਿਗੁਰ ਦੀਨ ਦਇਆਲਾ ॥੩॥** | ਮੈਂ ਗਰੀਬ ਉਪਰ ਦਇਆ ਕਰਣ ਵਾਲੇ ਮੇਰੇ ਸਤਿਗੁਰੂ ! ਤੇਰੇ ਚਰਣ ਕਮਲਾਂ ਨੂੰ ਧੋ ਧੋ ਕੇ ਪੀਂਵਦਾ ਰਹਾਂ ॥੩॥ |
| **ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ ॥** | ਮੈਂ ਉਸ ਸੁਭਾਗੇ ਸਮੇਂ ਤੋਂ ਵਾਰੀਆਂ ਜਾਂਦਾ ਹਾਂ ਜਦੋਂ ਤੇਰੇ ਸਤਿਸੰਗ ਦੇ ਦੁਆਰ ਵਿਚ ਆਇਆ ਹਾਂ। |
| **ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ ॥੪॥੮॥੫੫॥** | ਹੇ ਵਾਹਿਗੁਰੂ ! ਜਦੋਂ ਤੁਸੀਂ ਕਿਰਪਾ ਕਰਦੇ ਹੋ ਤਦੋਂ ਪੂਰਨ ਗੁਰਾਂ ਦੀ ਪ੍ਰਾਪਤੀ ਹੋ ਜਾਂਦੀ ਹੈ ॥੪॥੮॥੫੫॥ |

*ਸਬਦੁ ਸੁਰਤਿ :* ***"ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ ॥"*** ਅਰਥਾਤ ਮੈਂ ਉਸ ਭਾਗਸ਼ਾਲੀ ਦਿਨ ਘੜੀ ਪਲ ਤੋਂ ਘੋਲੀਆਂ ਵਾਰਨੇ ਜਾਂਦਾ ਹਾਂ, ਜਿਸ ਸੁਭਾਗ ਸਮੇਂ ਮੁਕਤੀ ਦਾ ਦੁਆਰਾ ਜੋ ਸਤਿਸੰਗ ਹੈ, ਉਸ ਵਿਚ ਮੇਰਾ ਆਉਣਾ ਹੋ ਗਿਆ ਹੈ। ***"ਬਿਨੁ ਭਾਗਾ ਸਤਸੰਗੁ ਨ ਪਾਈਐ ਕਰਮਿ ਮਿਲੈ ਹਰਿ ਨਾਮੁ ਹਰੀ ॥"*** (ਬਸੰਤੁ ਹਿੰਡੋਲ ਮ: ੧, ੧੧੭੨) ਭਾਗਾਂ ਤੋਂ ਬਿਨਾ ਸਤਿਸੰਗਤ ਦੀ ਪ੍ਰਾਪਤੀ ਨਹੀਂ ਹੁੰਦੀ ਅਰ ਹਰੀ ਨਾਮੁ ਦਾ ਜਾਪ ਨਹੀਂ ਹੋ ਸਕਦਾ। ***"ਵਡਭਾਗੀ ਵਡਭਾਗੀ ਸਤਸੰਗਤਿ ਪਾਈ ਰਾਮ ॥"*** (ਆਸਾ ਮ: ੫, ਅੰ: ੪੫੩) ਵੱਡੇ ਭਾਗਾਂ ਵਾਲਿਆਂ ਨੂੰ ਹੀ ਸਤਿਸੰਗਤ ਕਰਨ ਦਾ ਅਵਸਰ ਪ੍ਰਾਪਤ ਹੁੰਦਾ ਹੈ।

*Faith in the Divine*
*Is divinely inspired.*
*Heaven dwells*
*Where devotees sing*
*In the bliss of union-thine.*

## ਸੂਹੀ ਮਹਲਾ ੫ ॥

ਤੁਧੁ ਚਿਤਿ ਆਏ ਮਹਾ ਅਨੰਦਾ ਜਿਸੁ ਵਿਸਰਹਿ ਸੋ ਮਰਿ ਜਾਏ ॥ ਦਇਆਲੁ ਹੋਵਹਿ ਜਿਸੁ ਊਪਰਿ ਕਰਤੇ ਸੋ ਤੁਧੁ ਸਦਾ ਧਿਆਏ ॥੧॥ ਮੇਰੇ ਸਾਹਿਬ ਤੂੰ ਮੈ ਮਾਣੁ ਨਿਮਾਣੀ ॥ ਅਰਦਾਸਿ ਕਰੀ ਪ੍ਰਭ ਅਪਨੇ ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ ॥੧॥ ਰਹਾਉ ॥ ਚਰਣ ਧੂੜਿ ਤੇਰੇ ਜਨ ਕੀ ਹੋਵਾ ਤੇਰੇ ਦਰਸਨ ਕਉ ਬਲਿ ਜਾਈ ॥ ਅੰਮ੍ਰਿਤ ਬਚਨ ਰਿਦੈ ਉਰਿ ਧਾਰੀ ਤਉ ਕਿਰਪਾ ਤੇ ਸੰਗੁ ਪਾਈ ॥੨॥ ਅੰਤਰ ਕੀ ਗਤਿ ਤੁਧੁ ਪਹਿ ਸਾਰੀ ਤੁਧੁ ਜੇਵਡੁ ਅਵਰੁ ਨ ਕੋਈ ॥ ਜਿਸ ਨੋ ਲਾਇ ਲੈਹਿ ਸੋ ਲਾਗੈ ਭਗਤੁ ਤੁਹਾਰਾ ਸੋਈ ॥੩॥ ਦੁਇ ਕਰ ਜੋੜਿ ਮਾਗਉ ਇਕੁ ਦਾਨਾ ਸਾਹਿਬਿ ਤੁਠੈ ਪਾਵਾ ॥ ਸਾਸਿ ਸਾਸਿ ਨਾਨਕੁ ਆਰਾਧੇ ਆਠ ਪਹਰ ਗੁਣ ਗਾਵਾ ॥੪॥੯॥੫੬॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੯*

*ਸ਼ਬਦਾਰਥ :* ਚਿਤਿ = ਚੇਤੇ, ਯਾਦ। ਮਹਾ = ਬਹੁਤ, ਘਣਾ। ਵਿਸਰਹਿ = ਭੁੱਲੇ। ਨਿਮਾਣੀ = ਮਾਣ ਵਿਹੂਣੀ। ਅੰਮ੍ਰਿਤ = ਮੌਤ ਰਹਿਤ, ਅਮਰ, ਸੱਚੇ। ਉਰਿ = ਹਿਰਦੇ ਵਿਚ। ਗਤਿ = ਹਾਲਤ, ਦਸ਼ਾ। ਤੁਹਾਰਾ = ਤੁਹਾਡਾ। ਤੁਠੈ = ਪ੍ਰਸੰਨ।

*ਸਾਰ ਭਾਵ :* ਨਾਮੁ ਦੀ ਬਖ਼ਸ਼ਸ਼ ਕਰੋ।

| ਮੂਲ | ਅਰਥ |
|---|---|
| ਤੁਧੁ ਚਿਤਿ ਆਏ ਮਹਾ ਅਨੰਦਾ ਜਿਸੁ ਵਿਸਰਹਿ ਸੋ ਮਰਿ ਜਾਏ ॥ | ਹੇ ਵਾਹਿਗੁਰੂ ! ਤੇਰੀ ਯਾਦ ਵਿਚ ਬੜਾ ਹੀ ਆਨੰਦ ਪ੍ਰਾਪਤ ਹੁੰਦਾ ਹੈ ਪਰ ਜਦੋਂ ਤੂੰ ਭੁੱਲ ਜਾਂਦਾ ਹੈਂ ਤਾਂ ਮਰ ਜਾਈਦਾ ਹੈ। |
| ਦਇਆਲੁ ਹੋਵਹਿ ਜਿਸੁ ਊਪਰਿ ਕਰਤੇ ਸੋ ਤੁਧੁ ਸਦਾ ਧਿਆਏ ॥੧॥ | ਹੇ ਕਰਣਹਾਰ ਕਰਤਾਰ ! ਜਿਸ ਉਪਰ ਤੇਰੀ ਕਿਰਪਾ ਹੁੰਦੀ ਹੈ ਉਹੀ ਉਹੀ ਸਦ ਸਦੀਵ ਤੈਨੂੰ ਯਾਦ ਰੱਖ ਸਕਦਾ ਹੈ ॥੧॥ |
| ਮੇਰੇ ਸਾਹਿਬ ਤੂੰ ਮੈ ਮਾਣੁ ਨਿਮਾਣੀ ॥ ਅਰਦਾਸਿ ਕਰੀ ਪ੍ਰਭ ਅਪਨੇ ਆਗੈ ਸੁਣਿ ਸੁਣਿ ਜੀਵਾ ਤੇਰੀ ਬਾਣੀ ॥੧॥ਰਹਾਉ ॥ | ਹੇ ਮੇਰੇ ਮਾਲਕ ! ਮੈਂ ਨਿਮਾਣੇ ਦਾ ਤੂੰ ਹੀ ਮਾਣ ਹੈਂ, ਮੈਂ ਤੇਰੇ ਅੱਗੇ ਪ੍ਰਾਰਥਨਾ ਕਰਦਾ ਹਾਂ ਕਿ ਸਦਾ ਹੀ ਤੇਰੀ ਬਾਣੀ ਸੁਣਦਾ ਰਹਾਂ। ਜਿਸ ਕਰਕੇ ਮੈਨੂੰ ਜੀਵਨ ਆਧਾਰ ਮਿਲਦਾ ਰਹੇ ॥੧॥ਰਹਾਉ॥ |

| | |
|---|---|
| **ਚਰਣ ਧੂੜਿ ਤੇਰੇ ਜਨ ਕੀ ਹੋਵਾ<br>ਤੇਰੇ ਦਰਸਨ ਕਉ ਬਲਿ ਜਾਈ ॥** | ਤੇਰੇ ਦਾਸਾਂ ਦੇ ਚਰਨਾਂ ਦੀ ਧੂੜੀ ਹੋਵਾਂ ਅਰ ਤੇਰੇ ਦਰਸ਼ਨਾਂ ਤੋਂ ਵਾਰਨੇ ਜਾਵਾਂ। |
| **ਅੰਮ੍ਰਿਤ ਬਚਨ ਰਿਦੈ ਉਰਿ ਧਾਰੀ<br>ਤਉ ਕਿਰਪਾ ਤੇ ਸੰਗੁ ਪਾਈ ॥੨॥** | ਅਮਰ ਕਰਣ ਵਾਲੇ ਨਾਮੁ ਨੂੰ ਹਿਰਦੇ ਵਿਚ ਧਾਰਨ ਕਰਾਂ ਤੇ ਤੇਰੀ ਕਿਰਪਾ ਹੋ ਜਾਵੇ ਤਦ ਸਤਿਸੰਗਤ ਦੀ ਪ੍ਰਾਪਤੀ ਹੋਵੇ ॥੨॥ |
| **ਅੰਤਰ ਕੀ ਗਤਿ ਤੁਧੁ ਪਹਿ ਸਾਰੀ<br>ਤੁਧੁ ਜੇਵਡੁ ਅਵਰੁ ਨ ਕੋਈ ॥** | ਮੈਂ ਆਪਣੇ ਮਨ ਦੇ ਅੰਦਰਲੀ ਸਾਰੀ ਹਾਲਤ ਤੇਰੇ ਪਾਸ ਪ੍ਰਗਟ ਕਰ ਦਿੱਤੀ ਹੈ ਕਿਉਂਕਿ ਤੇਰੇ ਜਿੱਡਾ ਵੱਡਾ ਹੋਰ ਕੋਈ ਦਾਤਾ ਨਹੀਂ। |
| **ਜਿਸ ਨੋ ਲਾਇ ਲੈਹਿ ਸੋ ਲਾਗੈ<br>ਭਗਤੁ ਤੁਹਾਰਾ ਸੋਈ ॥੩॥** | ਜਿਸ ਨੂੰ ਤੂੰ ਆਪਣੇ ਸਿਮਰਣ ਵਿਚ ਲਾਉਂਦਾ ਹੈਂ, ਉਹੀਓ ਹੀ ਲੱਗਦਾ ਹੈ ਅਤੇ ਉਹੀਓ ਹੀ ਤੇਰਾ ਸੱਚਾ ਭਗਤ ਹੁੰਦਾ ਹੈ ॥੩॥ |
| **ਦੁਇ ਕਰ ਜੋੜਿ ਮਾਗਉ ਇਕੁ ਦਾਨਾ<br>ਸਾਹਿਬਿ ਤੁਠੈ ਪਾਵਾ ॥** | ਹੇ ਮਾਲਕ! ਮੈਂ ਦੋਨੋਂ ਹੱਥ ਜੋੜ ਕੇ ਇਹ ਦਾਨ ਮੰਗਦਾ ਹਾਂ ਜੇ ਤੁਠਾ ਹੈਂ ਭਾਵ ਪ੍ਰਸੰਨ ਹੋਇਆ ਹੈਂ ਤਾਂ ਕਿਰਪਾ ਕਰਕੇ ਇਹ ਬਖ਼ਸ਼ਸ਼ ਕਰ। |
| **ਸਾਸਿ ਸਾਸਿ ਨਾਨਕੁ ਆਰਾਧੇ<br>ਆਠ ਪਹਰ ਗੁਣ ਗਾਵਾ ॥<br>॥੪॥੯॥੫੬॥** | ਅੱਠੇ ਪਹਿਰ ਸ੍ਵਾਸ ਸ੍ਵਾਸ ਨਾਲ ਨਾਮੁ ਸਿਮਰਣ ਕਰਾਂ ਅਰ ਵਾਹਿਗੁਰੂ ਦੇ ਗੁਣ ਗਾਇਨ ਕਰਦਾ ਰਹਾਂ ॥੪॥੯॥੫੬॥ |

***ਸਬਦੁ ਸੁਰਤਿ :*** ***"ਦੁਇ ਕਰ ਜੋੜਿ ਮਾਗਉ ਇਕੁ ਦਾਨਾ ਸਾਹਿਬਿ ਤੁਠੈ ਪਾਵਾ ॥"*** ਹੇ ਵਾਹਿਗੁਰੂ! ਜੇ ਮੇਰੇ ਉਤੇ ਪ੍ਰਸੰਨ ਹੋਏ ਹੋ ਤਾਂ ਮੈਂ ਇਹ ਦਾਨ ਮੰਗਦਾ ਹਾਂ ਕਿ ***"ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥ ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥"*** (ਸੂਹੀ ਮ: ੫, ਅੰ: ੭੬੧) ਮੈਨੂੰ ਹੋਰ ਕੋਈ ਦੂਸਰਾ ਪਾਸਾ ਨ ਦਿਖਾਲ ਅਰ ਇਹ ਦਾਨ ਬਖ਼ਸ਼ੋ ਕਿ ਮੈਂ ਵਾਹਿਗੁਰੂ ਨਾਮੁ ਨੂੰ ਹਰ ਸਮੇਂ ਯਾਦ ਰੱਖਾਂ ਕਿਉਂਕਿ ***"ਆਖਾ ਜੀਵਾ ਵਿਸਰੈ ਮਰਿ ਜਾਉ ॥"*** (ਆਸਾ ਮ: ੧, ਅੰ: ੩੪੯) ਤੇਰਾ ਨਾਮੁ ਆਖ ਆਖ ਕੇ ਅਰਥਾਤ ਸਿਮਰਣ ਕਰਣ ਕਰਕੇ ਹੀ ਜਿਊਂਦਾ ਰਹਿ ਸਕਦਾ ਹਾਂ ਜੇ ਵਿਸਰ ਜਾਵੇ ਤਾਂ ਮੇਰੀ ਆਤਮਕ ਮੌਤ ਹੋ ਜਾਂਦੀ ਹੈ।

*Guru is my only help.*
*From the word of the Guru*
*Cometh the light,*
*To live in truth*
*And act aright.*

## ਸੂਹੀ ਮਹਲਾ ੫ ॥

**ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥ ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ ॥੧॥ ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ ॥ ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥੧॥ ਰਹਾਉ ॥ ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ ਕਾ ਜਨਮ ਮਰਣ ਦੁਖੁ ਨਾਸਾ ॥ ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥੨॥ ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ ॥ ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ ॥੩॥ ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥ ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥੪॥੧੦॥੫੭॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੪੯-੫੦*

*ਸ਼ਬਦਾਰਥ :* ਸਿਰ ਊਪਰਿ = ਸਹਾਇਕ, ਰਾਖਾ, ਕ੍ਰਿਪਾ ਦਾ ਹੱਥ। ਮਦਿ = ਮਸਤੀ। ਮਾਤਾ = ਮਸਤ। ਭਉ = ਡਰ। ਨੇਰੇ = ਨੇੜੇ। ਰਾਤੇ = ਰੰਗੇ। ਦਿਲਾਸਾ = ਭਰੋਸਾ, ਯਕੀਨ, ਤਸੱਲੀ। ਸੁਖ ਫਲ = ਆਤਮਕ ਸ਼ਾਂਤੀ। ਭਰਵਾਸੈ = ਭਰੋਸੇ। ਪੰਚ ਦੁਸਟ = ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪੀ ਪੰਜ ਦੁਸ਼ਟ। ਸਾਧਹਿ = ਸਾਧਦੇ, ਵੱਸ ਕਰਦੇ, ਅਧੀਨ ਕਰਦੇ। ਸਾਰ = ਗਤਿ ਮਤਿ। ਕਲ = ਕਲਪਣਾ ਵਾਲੇ ਸਮੇਂ।

*ਸਾਰ ਭਾਵ :* 'ਸਭ ਤੇ ਵਡਾ ਸਤਿਗੁਰੁ ਨਾਨਕੁ'

| ਮੂਲ | ਅਰਥ |
|---|---|
| **ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ ॥** | ਹੇ ਮਾਲਕ ਵਾਹਿਗੁਰੂ ! ਲੌਕਿਕ ਅਵਸਥਾ ਵਿਚ ਵੀ ਜਿਸ ਦੇ ਸਿਰ ਉਤੇ ਤੇਰਾ ਕਿਰਪਾ ਭਰਿਆ ਹੱਥ ਹੋਵੇ ਉਹ ਫੇਰ ਕਿਹੜਾ ਦੁੱਖ ਪਾਵੇਗਾ, ਭਾਵ ਉਸ ਨੂੰ ਕੋਈ ਦੁੱਖ ਨਹੀਂ ਰਹਿੰਦਾ। |
| **ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ ॥੧॥** | ਉਹ ਤਾਂ ਮਾਇਆ ਦੀ ਮਸਤੀ ਵਿਚ ਹੀ ਮੱਤਿਆ ਰਹਿੰਦਾ ਹੈ, ਉਹ ਬਾਣੀ ਵਿਚ ਨਿੰਮ੍ਰਤਾ ਮਿਠਾਸ ਦਾ ਢੰਗ ਭੀ ਨਹੀਂ ਜਾਣਦਾ, ਕਿਉਂਕਿ ਉਸ ਨੂੰ ਮਰਣਾ ਤਾਂ ਚੇਤੇ ਨਹੀਂ॥੧॥ |

**ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ ॥ ਤੇਰੇ ਸੇਵਕ ਕਉ ਭਉ ਕਿਛੁ ਨਾਹੀ ਜਮੁ ਨਹੀ ਆਵੈ ਨੇਰੇ ॥੧॥ ਰਹਾਉ ॥**

ਇਸੇ ਤਰ੍ਹਾਂ ਹੇ ਪ੍ਰਕਾਸ਼ ਸੁਰੂਪ ਰਾਮ ਜੀ ! ਸੰਤ ਤੇਰੇ ਆਸਰੇ ਹਨ ਅਰ ਤੂੰ ਭੀ ਸੰਤਾਂ ਦਾ ਸਹਾਇਕ ਹੈਂ। ਤੇਰੇ ਸੱਚੇ ਸੇਵਕ ਨੂੰ ਕੋਈ ਵੀ ਡਰ ਖ਼ਤਰਾ ਨਹੀਂ, ਅਰ ਉਸ ਦੇ ਨੇੜੇ ਤਾਂ ਜਮਦੂਤ ਭੀ ਨਹੀਂ ਆਉਂਦੇ ॥੧॥ ਰਹਾਉ॥

**ਜੋ ਤੇਰੈ ਰੰਗਿ ਰਾਤੇ ਸੁਆਮੀ ਤਿਨ੍ ਕਾ ਜਨਮ ਮਰਣ ਦੁਖੁ ਨਾਸਾ ॥**

ਹੇ ਮਾਲਕ ! ਜੋ ਤੇਰੇ ਪ੍ਰੇਮ ਰੰਗ ਵਿਚ ਰੰਗੇ ਹੋਏ ਹਨ ਉਹਨਾਂ ਦਾ ਜੰਮਣ ਮਰਣ ਰੂਪ ਦੁੱਖ ਦੂਰ ਹੋ ਗਿਆ ਹੈ।

**ਤੇਰੀ ਬਖਸ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥੨॥**

ਤੇਰੀ ਨਿਰਭੈਤਾ ਦੀ ਦਿੱਤੀ ਹੋਈ ਬਖ਼ਸ਼ਸ਼ ਕੋਈ ਮਿਟਾਅ ਨਹੀਂ ਸਕਦਾ, ਕਿਉਂਕਿ ਪੂਰਨ ਗੁਰਾਂ ਨੇ ਤਸੱਲੀ ਦਿੱਤੀ ਹੋਈ ਹੈ ਅਰਥਾਤ ਭਰੋਸਾ ਬੰਧਾਇਆ ਹੋਇਆ ਹੈ ॥੨॥

**ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ ॥**

ਇਹ ਸੰਤ ਜਨ ਤੇਰਾ ਨਾਮੁ ਜਪ ਕੇ ਸੁਖਾਂ ਦਾ ਫਲ, ਜੋ ਆਤਮਕ ਸ਼ਾਂਤੀ ਹੈ, ਉਸ ਨੂੰ ਪ੍ਰਾਪਤ ਕਰਦੇ ਹੋਏ ਅੱਠੇ ਪਹਿਰ ਤੇਰਾ ਸਿਮਰਣ ਕਰਦੇ ਰਹਿੰਦੇ ਹਨ।

**ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ ॥੩॥**

ਤੇਰੇ ਉਪਰ ਪੂਰਨ ਭਰੋਸਾ ਰੱਖ ਕੇ ਤੇਰੀ ਸ਼ਰਣ ਵਿਚ ਪਏ ਰਹਿੰਦੇ ਹਨ ਅਰ ਪੰਜ ਵਿਕਾਰ ਜੋ ਮਹਾਂ ਦੁਸ਼ਟ ਹਨ, ਉਨ੍ਹਾਂ ਨੂੰ ਸਾਧਦੇ ਭਾਵ ਕਾਬੂ ਕਰਦੇ ਰਹਿੰਦੇ ਹਨ ॥੩॥

**ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥**

ਹੇ ਵਾਹਿਗੁਰੂ ! ਮੈਂ ਤਾਂ ਹੋਰ ਕਿਸੇ ਪ੍ਰਕਾਰ ਦਾ ਗਿਆਨ ਧਿਆਨ ਤੇ ਕਰਮ ਧਰਮ ਨਹੀਂ ਜਾਣਦਾ ਅਰ ਨਾ ਹੀ ਤੇਰੀ ਕੁਝ ਗਤਿ ਮਿਤਿ ਜਾਣਦਾ ਹਾਂ।

**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥੪॥੧੦॥੫੭॥**

ਤੂੰ ਹੀ ਹੇ ਗੁਰੂ ਨਾਨਕ ! ਮੇਰਾ ਸਭ ਤੋਂ ਵੱਡਾ ਸਤਿਗੁਰੂ ਹੈਂ ਜਿਸ ਨੇ ਕਲਪਣਾ ਵਾਲੇ ਸਮੇਂ ਵਿਚ ਮੇਰੀ ਇੱਜ਼ਤ ਰੱਖ ਲਈ ਹੈ ॥੪॥੧੦॥੫੭॥

***ਸਬਦੁ ਸੁਰਤਿ :*** ***"ਜਿਸ ਕੇ ਸਿਰ ਊਪਰਿ ਤੂੰ ਸੁਆਮੀ"*** ਅਰਥਾਤ ਸੰਸਾਰਕ ਲੋਕ ਵਿਵਹਾਰ ਵਿਚ ਭੀ ਜਿਸ ਦੀ ਪਿੱਠ ਪਿੱਛੇ ਮਾਲਕ ਦਾ ਹੱਥ ਹੁੰਦਾ ਹੈ ਉਸ ਨੂੰ ਕਿਸੇ ਪ੍ਰਕਾਰ ਦਾ ਕੋਈ ਡਰ ਨਹੀਂ ਰਹਿੰਦਾ। ਇਸੇ ਤਰ੍ਹਾਂ ***"ਸਿਰ ਊਪਰਿ ਆਪਿ ਗੁਰੂ ਰਖਵਾਰਾ ॥"*** (ਬਿਲਾਵਲੁ ਮ: ੫, ਅੰ: ੮੦੧) ਜਿਸ ਦੇ ਸਿਰ ਉਪਰ ਆਪ ਗੁਰਾਂ ਦਾ ਰਾਖੀ ਕਰਣ ਵਾਲਾ ਹੱਥ ਹੋਵੇ ਉਸ ਨੂੰ ਕਿਸੇ ਪ੍ਰਕਾਰ ਦਾ ਦੁੱਖ, ਦਰਦ, ਡਰ, ਜਮਡੰਡ ਆਦਿ ਦਾ

ਕੋਈ ਖ਼ੌਫ਼ ਨਹੀਂ ਰਹਿੰਦਾ, ਪਰ ਸਤਿਗੁਰਾਂ ਦਾ ਸਿਰ ਉਪਰ ਹੱਥ ਕਿਵੇਂ ਹੋਵੇ? ਇਸ ਹੱਥ ਦੀ ਪ੍ਰਾਪਤੀ ਲਈ, ***"ਐਸਾ ਕੋ ਵਡਭਾਗੀ ਆਇਆ ॥ ਆਠ ਪਹਰ ਜਿਨਿ ਖਸਮੁ ਧਿਆਇਆ ॥"*** (ਮਾਰੂ ਸੋਲਹੇ ਮ: ੫, ਅੰ: ੧੦੭੭) ਐਸਾ ਕੋਈ ਹੀ ਵੱਡੇ ਭਾਗਾਂ ਵਾਲਾ ਹੈ, ਜੋ ਹਰ ਸਮੇਂ ਵਾਹਿਗੁਰੂ ਨਾਮੁ ਸਿਮਰਦਾ ਹੈ ਤੇ ਕਿਰਪਾ ਦਾ ਹੱਥ ਪ੍ਰਾਪਤ ਕਰਦਾ ਹੈ। ਸਭ ਤੋਂ ਸ੍ਰੇਸ਼ਠ ਸਤਿਗੁਰੂ ਗੁਰੂ ਨਾਨਕ ਦੇਵ ਜੀ ਹੀ ਹਨ ਜੋ ਆਪ ਹੀ ਪੈਜ ਰੱਖਣ ਵਾਲੇ ਸਦਾ ਸਹਾਇਕ, ਦਾਤਾਰ ਵਾਹਿਗੁਰੂ ਹਨ। ***"ਸਭ ਤੇ ਵਡਾ ਸਤਿਗੁਰੁ ਨਾਨਕੁ"***

*Emancipatory is the belief*
*In the benevolence of Divine Order.*
*Haunting fears are shed*
*In faith,*
*That redeems us.*
*Terror and despair*
*No more make us*
*Live a life*
*That is ever so dead.*
*Doubts and questionings of ignorance*
*Are fled in hope*
*By light spread*
*In the 'colour' of benedictions —*
*The Living Red.*

## ਸੂਹੀ ਮਹਲਾ ੫ ॥

ਸਗਲ ਤਿਆਗਿ ਗੁਰ ਸਰਣੀ ਆਇਆ ਰਾਖਹੁ ਰਾਖਨਹਾਰੇ ॥ ਜਿਤੁ ਤੂ ਲਾਵਹਿ ਤਿਤੁ ਹਮ ਲਾਗਹ ਕਿਆ ਏਹਿ ਜੰਤ ਵਿਚਾਰੇ ॥੧॥ ਮੇਰੇ ਰਾਮ ਜੀ ਤੂੰ ਪ੍ਰਭ ਅੰਤਰਜਾਮੀ ॥ ਕਰਿ ਕਿਰਪਾ ਗੁਰਦੇਵ ਦਇਆਲਾ ਗੁਣ ਗਾਵਾ ਨਿਤ ਸੁਆਮੀ ॥੧॥ ਰਹਾਉ ॥ ਆਠ ਪਹਰ ਪ੍ਰਭੁ ਅਪਨਾ ਧਿਆਈਐ ਗੁਰ ਪ੍ਰਸਾਦਿ ਭਉ ਤਰੀਐ ॥ ਆਪੁ ਤਿਆਗਿ ਹੋਈਐ ਸਭ ਰੇਣਾ ਜੀਵਤਿਆ ਇਉ ਮਰੀਐ ॥੨॥ ਸਫਲ ਜਨਮੁ ਤਿਸ ਕਾ ਜਗ ਭੀਤਰਿ ਸਾਧਸੰਗਿ ਨਾਉ ਜਾਪੇ ॥ ਸਗਲ ਮਨੋਰਥ ਤਿਸ ਕੇ ਪੂਰਨ ਜਿਸੁ ਦਇਆ ਕਰੇ ਪ੍ਰਭੁ ਆਪੇ ॥੩॥ ਦੀਨ ਦਇਆਲ ਕ੍ਰਿਪਾਲ ਪ੍ਰਭ ਅਸ਼ੁੀ ਤੇਰੀ ਸਰਣਿ ਦਇਆਲਾ ॥ ਕਰਿ ਕਿਰਪਾ ਅਪਨਾ ਨਾਮੁ ਦੀਜੈ ਨਾਨਕ ਸਾਧ ਰਵਾਲਾ ॥੪॥੧੧॥੫੮॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੫੦*

*ਸ਼ਬਦਾਰਥ:* ਸਗਲ = ਸਭ ਸੰਬੰਧੀਆਂ ਨੂੰ। ਤਿਆਗਿ = ਛੱਡ ਕੇ। ਭਉ = ਭਯਦਾਇਕ ਸੰਸਾਰ ਸਮੁੰਦਰ। ਰੇਣਾ = ਧੂੜੀ। ਜੀਵਤਿਆ = ਜੀਵਤ ਭਾਵ ਤੋਂ ਅਰਥਾਤ ਹੰਕਾਰੀ ਆਤਮਾ ਤੋਂ। ਭੀਤਰਿ = ਵਿਚ। ਮਨੋਰਥ = ਮਨ ਇੱਛਤ ਪਦਾਰਥ। ਰਵਾਲਾ = ਧੂੜੀ, ਸੰਤ ਰੇਣ ਭਾਵ ਚਰਣ ਰਜ।

*ਸਾਰ ਭਾਵ:* ਸਤਿਗੁਰਾਂ ਦੀ ਸ਼ਰਣੀ ਆਓ।

| ਮੂਲ | ਅਰਥ |
|---|---|
| **ਸਗਲ ਤਿਆਗਿ ਗੁਰ ਸਰਣੀ ਆਇਆ ਰਾਖਹੁ ਰਾਖਨਹਾਰੇ ॥** | ਹੇ ਰੱਖਣਹਾਰ ਸਤਿਗੁਰੋ ! ਮੈਂ ਸਭ ਸੱਜਣ ਮਿੱਤਰ, ਕੁਟੰਬ ਛੱਡ ਕੇ ਤੁਹਾਡੀ ਸ਼ਰਨ ਵਿਚ ਆ ਗਿਆ ਹਾਂ ਹੁਣ ਮੈਨੂੰ ਸ਼ਰਣ ਵਿਚ ਰੱਖ ਲਓ। |
| **ਜਿਤੁ ਤੂ ਲਾਵਹਿ ਤਿਤੁ ਹਮ ਲਾਗਹ ਕਿਆ ਏਹਿ ਜੰਤ ਵਿਚਾਰੇ ॥੧॥** | ਜਿਧਰ ਤੁਸੀਂ ਲਾਵੋਗੇ ਉਧਰ ਹੀ ਮੈਂ ਲੱਗਾਂਗਾ, ਭਲਾ ਮੈਂ ਵਿਚਾਰਾ ਜੀਵ ਕੀ ਹਾਂ ॥੧॥ |
| **ਮੇਰੇ ਰਾਮ ਜੀ ਤੂੰ ਪ੍ਰਭ ਅੰਤਰਜਾਮੀ ॥ ਕਰਿ ਕਿਰਪਾ ਗੁਰਦੇਵ ਦਇਆਲਾ ਗੁਣ ਗਾਵਾ ਨਿਤ ਸੁਆਮੀ ॥੧॥ਰਹਾਉ ॥** | ਹੇ ਰੋਮ ਰੋਮ ਵਿਚ ਰਮੇ ਮੇਰੇ ਵਾਹਿਗੁਰੂ ! ਤੁਸੀਂ ਅੰਦਰ ਦੀ ਜਾਨਣ ਵਾਲੇ ਹੋ। ਹੇ ਕਿਰਪਾਲੂ ਗੁਰੂਦੇਵ ! ਕਿਰਪਾ ਕਰੋ, ਮੈਂ ਹਰ ਸਮੇਂ ਮਾਲਕ ਵਾਹਿਗੁਰੂ ਦੇ ਗੁਣ ਗਾਇਨ ਕਰਦਾ ਰਹਾਂ ॥੧॥ਰਹਾਉ॥ |
| **ਆਠ ਪਹਰ ਪ੍ਰਭੁ ਅਪਨਾ ਧਿਆਈਐ ਗੁਰ ਪ੍ਰਸਾਦਿ ਭਉ ਤਰੀਐ ॥** | ਆਪਣੇ ਗੁਰਾਂ ਦੀ ਕਿਰਪਾ ਦ੍ਵਾਰਾ ਅੱਠੇ ਪਹਿਰ ਪ੍ਰਮਾਤਮਾ ਦਾ ਨਾਮੁ ਸਿਮਰਣ ਕਰਕੇ ਭਯਦਾਇਕ ਸੰਸਾਰ ਤੋਂ ਪਾਰ ਉਤਾਰਾ ਹੁੰਦਾ ਹੈ। |

**ਆਪੁ ਤਿਆਗਿ ਹੋਈਐ ਸਭ ਰੇਣਾ ਜੀਵਤਿਆ ਇਉ ਮਰੀਐ ॥੨॥**

ਹੰਕਾਰ ਨੂੰ ਛੱਡ ਕੇ ਸਭ ਦੇ ਚਰਣਾਂ ਦੀ ਧੂੜ ਹੋਣਾ ਹੀ ਜੀਵਤ ਭਾਵ ਤੋਂ ਮਰਣਾ ਹੈ॥੨॥

**ਸਫਲ ਜਨਮੁ ਤਿਸ ਕਾ ਜਗ ਭੀਤਰਿ ਸਾਧਸੰਗਿ ਨਾਉ ਜਾਪੇ ॥**

ਸੰਸਾਰ ਵਿਚ ਉਸੇ ਦਾ ਹੀ ਆਉਣਾ ਸਫਲ ਹੁੰਦਾ ਹੈ ਜੋ ਸਤਿਸੰਗਤ ਵਿਚ ਜਾ ਕੇ ਵਾਹਿਗੁਰੂ ਨਾਮੁ ਦਾ ਜਾਪ ਕਰਦਾ ਹੈ।

**ਸਗਲ ਮਨੋਰਥ ਤਿਸ ਕੇ ਪੂਰਨ ਜਿਸੁ ਦਇਆ ਕਰੇ ਪ੍ਰਭੁ ਆਪੇ ॥੩॥**

ਉਸ ਉਤੇ ਆਪ ਪ੍ਰਮਾਤਮਾ ਕਿਰਪਾ ਕਰਦਾ ਹੈ ਤੇ ਉਸ ਦੇ ਸਭ ਮਨੋਰਥ ਪੂਰੇ ਹੋ ਜਾਂਦੇ ਹਨ॥੩॥

**ਦੀਨ ਦਇਆਲ ਕ੍ਰਿਪਾਲ ਪ੍ਰਭ ਸੁਆਮੀ ਤੇਰੀ ਸਰਣਿ ਦਇਆਲਾ ॥**

ਹੇ ਦੀਨਾਂ ਉਪਰ ਦਇਆ ਕਰਣ ਵਾਲੇ ਕ੍ਰਿਪਾਲੂ ਪ੍ਰਮਾਤਮਾ! ਹੇ ਮਾਲਕ! ਮੇਰੇ ਉਤੇ ਕਿਰਪਾ ਕਰ, ਮੈਂ ਤੇਰੀ ਸ਼ਰਨੀ ਆਇਆ ਹਾਂ।

**ਕਰਿ ਕਿਰਪਾ ਅਪਨਾ ਨਾਮੁ ਦੀਜੈ ਨਾਨਕ ਸਾਧ ਰਵਾਲਾ ॥੪॥੧੧॥੫੮॥**

ਕਿਰਪਾ ਕਰਕੇ ਆਪਣੇ ਨਾਮੁ ਦੀ ਬਖ਼ਸ਼ਸ਼ ਕਰੋ ਤਾਕਿ ਮੈਂ ਸੰਤਾਂ ਦੇ ਚਰਨਾਂ ਦੀ ਧੂੜੀ ਬਣਿਆ ਰਹਾਂ॥੪॥੧੧॥੫੮॥

*ਸਬਦੁ ਸੁਰਤਿ :* ***"ਜਿਤੁ ਤੂ ਲਾਵਹਿ ਤਿਤੁ ਹਮ ਲਾਗਹ"*** ਭਾਵ ਹੇ ਵਾਹਿਗੁਰੂ! ਤੁਸੀਂ ਜਿਸ ਪਾਸੇ ਲਾਓਗੇ ਉਸੇ ਪਾਸੇ ਹੀ ਲੱਗਾਂਗਾ, ਮੈਂ ਵਿਚਾਰਾ ਆਪਣੀ ਕੋਈ ਸਮਰੱਥਾ ਨਹੀਂ ਰੱਖਦਾ। ***"ਜੋ ਤੂੰ ਕਰਾਵਹਿ ਸੋ ਕਰੀ ਪਿਆਰੇ ਅਵਰੁ ਕਿਛੁ ਕਰਣੁ ਨ ਜਾਇ॥"*** (ਆਸਾ ਮ: ੫, ਅੰ: ੪੩੨) ਜੋ ਹੁਕਮ ਕਰੋਗੇ ਉਹੀਓ ਹੀ ਕਰਾਂਗਾ। ਮੈਨੂੰ ਆਪਣੀ ਸ਼ਰਨ ਵਿਚ ਰੱਖ ਲਓ। ਇਸ ਤਰ੍ਹਾਂ ਹੰਗਤਾ ਮਮਤਾ ਤਿਆਗ ਕੇ ਨਿੰਮ੍ਰ ਭਾਵ ਨਾਲ ਸਤਿਗੁਰਾਂ ਦੀ ਸ਼ਰਨ ਵਿਚ ਜਾਣ ਵਾਲਾ ਗੁਰਮੁਖ ਹੀ ਜੀਵਨ ਪਦਵੀ ਪ੍ਰਾਪਤ ਕਰ ਸਕਦਾ ਹੈ। ਸੱਚੇ ਦੀ ਦਰਗਾਹ ਵਿਚ ***"ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥ ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ ਫਿਰਿ ਆਵਹਿ॥"*** (ਮਾਰੂ ਮ: ੩, ਅੰ: ੧੦੮੯) ਵੇਦ ਸ਼ਾਸਤ੍ਰ ਕਥਨ ਕਰ ਰਹੇ ਹਨ ਕਿ ਅਹੰਕਾਰੀ ਬੇ-ਗਤੇ ਹੀ ਜੰਮਦੇ ਮਰਦੇ ਰਹਿੰਦੇ ਹਨ, ਕੁਝ ਪ੍ਰਾਪਤੀ ਨਹੀਂ ਕਰ ਸਕਦੇ।

*Faith, that the Absolute Knower knows all, frees us from egotistic snares. This freedom is renunciation in true sense of the term. Immunity from temptations brings us truly awake – immune to the calls of materiality. Dead thus, but being truly alive, is the goal given by Gurbani for the gurmukhs to pursue.*

## ਰਾਗੁ ਸੂਹੀ ਅਸਟਪਦੀਆ ਮਹਲਾ ੧ ਘਰੁ ੧

### ੴ ਸਤਿਗੁਰ ਪ੍ਰਸਾਦਿ ॥

ਸਭਿ ਅਵਗਣ ਮੈ ਗੁਣੁ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥੧॥ ਨਾ ਮੈ ਰੂਪੁ ਨ ਬੰਕੇ ਨੈਣਾ ॥ ਨਾ ਕੁਲ ਢੰਗੁ ਨ ਮੀਠੇ ਬੈਣਾ ॥੧॥ ਰਹਾਉ ॥ ਸਹਜਿ ਸੀਗਾਰ ਕਾਮਣਿ ਕਰਿ ਆਵੈ ॥ ਤਾ ਸੋਹਾਗਣਿ ਜਾ ਕੰਤੈ ਭਾਵੈ ॥੨॥ ਨਾ ਤਿਸੁ ਰੂਪੁ ਨ ਰੇਖਿਆ ਕਾਈ ॥ ਅੰਤਿ ਨ ਸਾਹਿਬੁ ਸਿਮਰਿਆ ਜਾਈ ॥੩॥ ਸੁਰਤਿ ਮਤਿ ਨਾਹੀ ਚਤੁਰਾਈ ॥ ਕਰਿ ਕਿਰਪਾ ਪ੍ਰਭ ਲਾਵਹੁ ਪਾਈ ॥੪॥ ਖਰੀ ਸਿਆਣੀ ਕੰਤ ਨ ਭਾਣੀ ॥ ਮਾਇਆ ਲਾਗੀ ਭਰਮਿ ਭੁਲਾਣੀ ॥੫॥ ਹਉਮੈ ਜਾਈ ਤਾ ਕੰਤ ਸਮਾਈ ॥ ਤਉ ਕਾਮਣਿ ਪਿਆਰੇ ਨਵ ਨਿਧਿ ਪਾਈ ॥੬॥ ਅਨਿਕ ਜਨਮ ਬਿਛੁਰਤ ਦੁਖੁ ਪਾਇਆ ॥ ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ ॥੭॥ ਭਣਤਿ ਨਾਨਕੁ ਸਹੁ ਹੈ ਭੀ ਹੋਸੀ ॥ ਜੈ ਭਾਵੈ ਪਿਆਰਾ ਤੈ ਰਾਵੇਸੀ ॥੮॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੫੦*

**ਸ਼ਬਦਾਰਥ:** ਕੰਤ = ਪਤੀ ਪ੍ਰਮੇਸ਼ੁਰ। ਮਿਲਾਵਾ = ਮਿਲਾਪ। ਰੂਪੁ = ਸ਼ੁੱਧ ਮਨ ਰੂਪੀ ਸੁੰਦਰਤਾ। ਬੰਕੇ ਨੈਣਾ = ਸ਼ਾਸ਼ਤ੍ਰ ਬੋਧ ਰੂਪੀ ਸੁੰਦਰ ਅੱਖਾਂ। ਕੁਲ = ਸਤਿਸੰਗਤ ਰੂਪੀ ਸ੍ਰੇਸ਼ਟ ਕੁਲ। ਢੰਗੁ = ਕਰਮਾਂ ਧਰਮਾਂ ਰੂਪੀ ਸੁਚੱਜੇ ਤਰੀਕੇ। ਮੀਠੇ = ਪਵਿੱਤ੍ਰਤਾ ਦੀ ਮਿਠਾਸ। ਬੈਣਾ = ਬਚਨ, ਬੋਲਣ ਦੀ ਰੀਤਿ। ਸਹਜਿ ਸੀਗਾਰ = ਗੁਣਾਂ ਦੇ ਸ਼ਿੰਗਾਰ। ਅੰਤਿ = ਆਦਿ ਅੰਤ। ਖਰੀ = ਬਹੁਤ ਹੀ ਚੰਗੀ। ਕਾਮਣਿ = ਇਸਤ੍ਰੀ। ਨਵ ਨਿਧਿ = ਨਉ ਨਿਧੀਆਂ ਰੂਪੀ ਪਤੀ, ਧਨ ਦੌਲਤ ਦਾ ਖ਼ਜ਼ਾਨਾ, ਵਾਹਿਗੁਰੂ।

*ਸਾਰ ਭਾਵ:* ਸੱਚੇ ਸਾਹਿਬ ਦੀ ਪ੍ਰਾਪਤੀ ਦਾ ਰਾਹ, ਗੁਰਮਤ ਹੀ ਹੈ।

| ਮੂਲ | ਅਰਥ |
|---|---|
| **ਸਭਿ ਅਵਗਣ ਮੈ ਗੁਣੁ ਨਹੀ ਕੋਈ ॥** | ਹੇ ਸਖੀਏ! ਮੇਰੇ ਵਿਚ ਤਾਂ ਸਾਰੇ ਅਉਗਣ ਹੀ ਹਨ, ਗੁਣ ਤਾਂ ਕੋਈ ਵੀ ਨਹੀਂ। |

| | |
|---|---|
| ਕਿਉ ਕਰਿ ਕੰਤ ਮਿਲਾਵਾ ਹੋਈ ॥੧॥ | ਮੇਰਾ ਪਤੀ ਪ੍ਰਮੇਸ਼ਰ ਨਾਲ ਮਿਲਾਪ ਕਿਵੇਂ ਹੋਵੇਗਾ ॥੧॥ |
| ਨਾ ਮੈ ਰੂਪੁ ਨ ਬੰਕੇ ਨੈਣਾ ॥ | ਨਾ ਹੀ ਮੈਂ ਸ਼ੁੱਧ ਮਨ ਵਾਲੀ ਰੂਪਵੰਤੀ ਹਾਂ, ਨਾ ਹੀ ਸਾਸ਼ਤ੍ ਦੀਆਂ ਸੁੰਦਰ ਅੱਖਾਂ ਹਨ। |
| ਨਾ ਕੁਲ ਢੰਗੁ ਨ ਮੀਠੇ ਬੈਣਾ ॥੧॥ ਰਹਾਉ ॥ | ਨਾ ਹੀ ਮੈਂ ਸਤਿਸੰਗਣ ਰੂਪ ਉੱਚੀ ਕੁਲ ਦੀ ਹਾਂ, ਨਾ ਹੀ ਕ ਧਰਮਾਂ ਦੇ ਸੁਚੱਜੇ ਢੰਗ ਵਾਲੀ ਹਾਂ ਅਰ ਨਾ ਹੀ ਵਾਣੀ ਵਿਚ ਪਵਿੱ ਦੀ ਮਿਠਾਸ ਹੈ ॥੧॥ਰਹਾਉ॥ |
| ਸਹਜਿ ਸੀਗਾਰ ਕਾਮਣਿ ਕਰਿ ਆਵੈ ॥ | ਸਖੀ ਉਤਰ ਦਿੰਦੀ ਹੈ ਜਿਹੜੀ ਇਸਤ੍ਰੀ ਸਰਲਤਾ, ਸੰਜੀਦ ਸਵੱਛਤਾ ਤੇ ਸਾਧਾਰਣਤਾ ਦੇ ਸ਼ਿੰਗਾਰ ਕਰਦੀ ਹੈ। |
| ਤਾ ਸੋਹਾਗਣਿ ਜਾ ਕੰਤੈ ਭਾਵੈ ॥੨॥ | ਤਦੋਂ ਉਹ ਪਤੀ ਨੂੰ ਚੰਗੀ ਲੱਗਦੀ ਹੈ ਤਾਂ ਉਹ ਸੁਹਾਗਵੰਤ ਜਾਂਦੀ ਹੈ ॥੨॥ |
| ਨਾ ਤਿਸੁ ਰੂਪੁ ਨ ਰੇਖਿਆ ਕਾਈ ॥ | ਓਸ ਪਤੀ ਪ੍ਰਮੇਸ਼ਰ ਦਾ ਨਾ ਕੋਈ ਰੂਪ ਹੈ ਨਾ ਕੋਈ ਨਿਸ਼ਾਂ ਭਾਵ ਅਰੂਪ ਅਨੂਪ ਹੈ। |
| ਅੰਤਿ ਨ ਸਾਹਿਬੁ ਸਿਮਰਿਆ ਜਾਈ ॥੩॥ | ਓਸ ਸੱਚੇ ਸਾਹਿਬ ਦਾ ਕੋਈ ਆਦਿ ਅੰਤ ਭੀ ਨਹੀਂ ਵਿਚਾਰਿ ਜਾਂਦਾ ॥੩॥ |
| ਸੁਰਤਿ ਮਤਿ ਨਾਹੀ ਚਤੁਰਾਈ ॥ | ਓਸ ਦੀ ਪ੍ਰਾਪਤੀ ਵਾਸਤੇ ਕਿਸੇ ਪ੍ਰਕਾਰ ਦੀ ਸੋਚ, ਸਿਆਣਪ, ਚਤੁਰਾਈ ਕੰਮ ਨਹੀਂ ਆਉਂਦੀ। |
| ਕਰਿ ਕਿਰਪਾ ਪ੍ਰਭ ਲਾਵਹੁ ਪਾਈ ॥੪॥ | ਜੇ ਓਹ ਕਿਰਪਾ ਕਰੇ ਤਾਂ ਆਪਣੇ ਚਰਨਾਂ ਵਿਚ ਸ਼ਰਨ ਦੇ ਹੈ ॥੪॥ |
| ਖਰੀ ਸਿਆਣੀ ਕੰਤ ਨ ਭਾਣੀ ॥ | ਉਂਵ ਭਾਵੇਂ ਕੋਈ ਇਸਤ੍ਰੀ ਬੜੀ ਚਤੁਰ ਚਾਲਾਕ ਹੋਵੇ ਪਰ ਜੇ ਨੂੰ ਚੰਗੀ ਨਾ ਲੱਗੇ, |
| ਮਾਇਆ ਲਾਗੀ ਭਰਮਿ ਭੁਲਾਣੀ ॥੫॥ | ਅਰ ਮਾਇਆ ਦੇ ਭਰਮ ਵਿਚ ਹੀ ਭੁੱਲੀ ਰਹੇ, ਉਹ ਪਤੀ ਨੂੰ ਨਹੀਂ ਸਕਦੀ ॥੫॥ |

| | |
|---|---|
| **ਹਉਮੈ ਜਾਈ ਤਾ ਕੰਤ ਸਮਾਈ ॥** | ਜੇ ਹੰਕਾਰ ਦਾ ਤਿਆਗ ਕਰੇ ਤਾਂ ਹੀ ਪਤੀ ਦੇ ਅੰਗਾਂ ਵਿਚ ਸਮਾਅ ਸਕਦੀ ਹੈ। |
| **ਤਉ ਕਾਮਣਿ ਪਿਆਰੇ ਨਵ ਨਿਧਿ ਪਾਈ ॥੬॥** | ਤਦ ਇਸ ਗੁਣ ਕਰਕੇ ਹੀ ਉਹ ਕਾਮਨੀ ਨਉ ਨਿਧੀਆਂ ਦੇ ਰੂਪ ਪਿਆਰੇ ਪਤੀ ਨੂੰ ਪਾ ਲਵੇਗੀ ॥੬॥ |
| **ਅਨਿਕ ਜਨਮ ਬਿਛੁਰਤ ਦੁਖੁ ਪਾਇਆ॥** | ਅਨੇਕਾਂ ਜਨਮ ਪਤੀ ਤੋਂ ਵਿਛੁੜੇ ਰਹਿਣ ਕਰਕੇ ਦੁੱਖ ਪਾਉਂਦੀ ਰਹੀ। ਸੋ ਬੇਨਤੀ ਕਰੇ ਕਿ - |
| **ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ ॥੭॥** | ਹੇ ਪਿਆਰੇ ਪਤੀ ! ਹੁਣ ਮੇਰਾ ਹੱਥ ਫੜ ਲਵੋ ਭਾਵ ਆਪਣੀ ਬਣਾ ਲਵੋ ॥੭॥ |
| **ਭਣਤਿ ਨਾਨਕੁ ਸਹੁ ਹੈ ਭੀ ਹੋਸੀ ॥** | ਗੁਰੂ ਨਾਨਕ ਜੀ ਦਾ ਬਚਨ ਹੈ, ਹੇ ਗੁਰਮੁਖੋ ! ਓਹ ਤ੍ਰਿਕਾਲ ਅਬੱਧ ਅਕਾਲ ਪੁਰਖੁ ਤਿੰਨੋ ਕਾਲ ਹੀ ਮੌਜੂਦ ਹੈ। |
| **ਜੈ ਭਾਵੈ ਪਿਆਰਾ ਤੈ ਰਾਵੇਸੀ ॥੮॥੧॥** | ਜੋ ਓਸ ਪਿਆਰੇ ਨੂੰ ਭਾਅ ਜਾਵੇਗੀ ਉਸ ਨੂੰ ਹੀ ਓਹ ਮਾਣੇਗਾ ਭਾਵ ਅਭੇਦ ਕਰ ਲਵੇਗਾ ॥੮॥੧॥ |

*ਸਬਦੁ ਸੁਰਤਿ :* ***"ਸਹਜਿ ਸੀਗਾਰ ਕਾਮਣਿ ਕਰਿ ਆਵੈ ॥"*** ਅਰਥਾਤ ਪਤੀ ਨੂੰ ਪ੍ਰਾਪਤ ਕਰਣ ਲਈ ਫੋਕੇ ਸ਼ਿੰਗਾਰਾਂ ਦਾ ਸਹਾਰਾ ਛੱਡ ਕੇ ਜੋ ਸਰਲਤਾ, ਸੁਵੱਛਤਾ, ਨਿੰਮ੍ਰਤਾ ਆਦਿ ਗੁਣਾਂ ਭਰਪੂਰ ਹੁੰਦੀ ਹੈ, ਉਹੋ ਹੀ ਪਤੀ ਨੂੰ ਚੰਗੀ ਲੱਗਦੀ ਹੈ। ***"ਅਉਗਣਿਆਰੀ ਕੰਤ ਨ ਭਾਵੈ ॥ ਮਨ ਕੀ ਜੂਠੀ ਜੂਠੁ ਕਮਾਵੈ ॥"*** (ਮਾਰੂ ਮ: ੩, ਅੰ: ੧੦੪੭) ਜੋ ਇਸਤ੍ਰੀ ਮਨ ਦੀ ਜੂਠੀ ਹੈ ਭਾਵ ਪਵਿੱਤ੍ਰ ਨਹੀਂ, ਉਹ ਪਤੀ ਨੂੰ ਚੰਗੀ ਨਹੀਂ ਲੱਗਦੀ ਭਾਵੇਂ ***"ਸੀਗਾਰੁ ਕਰੇ ਪਿਰ ਖਸਮ ਨ ਭਾਵੈ ॥"*** (ਅੰ: ੧੦੪੭) ਉਹ ਕਿਤਨੇ ਭੀ ਸ਼ਿੰਗਾਰ ਕਰਦੀ ਰਹੇ ਪਰ ਮਾਲਕ ਨੂੰ ਭਾਉਂਦੀ ਨਹੀਂ। ***"ਗੁਣਵੰਤੀ ਸਦਾ ਪਿਰੁ ਰਾਵੈ ਸਤਿਗੁਰਿ ਮੇਲਿ ਮਿਲਾਈ ਹੇ ॥"*** (ਅੰ: ੧੦੪੭) ਗੁਣਾਂ ਭਰਪੂਰ ਜੋ ਜੀਵ ਇਸਤ੍ਰੀ ਹੈ, ਸਤਿਗੁਰੂ ਉਸ ਦਾ ਹੀ ਵਾਹਿਗੁਰੂ ਨਾਲ ਮਿਲਾਪ ਕਰਾਉਂਦੇ ਹਨ। ਅਕਾਲ ਪੁਰਖੁ ਦੀ ਪ੍ਰਾਪਤੀ ਲਈ ***"ਸਚੁ ਸੀਗਾਰੁ ਭਉ ਅੰਜਨੁ ਪਾਇਆ ॥ ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ॥"*** (ਸੂਹੀ ਮ: ੫, ਅੰ: ੭੩੭) ਪਤੀਬ੍ਰਤ ਧਰਮ, ਸੱਚ ਵਕਤਾ, ਡਰ, ਨਿਰਮਾਣਤਾ ਤੇ ਮਿੱਠੇ ਬਚਨ ਕਰਕੇ ਹੀ ***"ਨਵ ਰੰਗ ਲਾਲੁ ਸੇਜ ਰਾਵਣ ਆਇਆ ॥"*** (ਅੰ: ੭੩੭) ਹਿਰਦੇ ਰੂਪੀ ਆਸਨ ਪਰ ਸੱਚਾ ਸਾਹਿਬ ਬਿਰਾਜਮਾਨ ਹੁੰਦਾ ਹੈ।

*Not accumulating traits or creating shapes,*
*But being simple and spontaneous*
*Is how a selfless self lives and prays.*

# ਸੂਹੀ ਮਹਲਾ ੧ ਘਰੁ ੬

## ੧ਓ ਸਤਿਗੁਰ ਪ੍ਰਸਾਦਿ ॥

ਕਚਾ ਰੰਗੁ ਕਸੁੰਭ ਕਾ ਥੋੜੜਿਆ ਦਿਨ ਚਾਰਿ ਜੀਉ ॥ ਵਿਣੁ ਨਾਵੈ ਭ੍ਰਮਿ ਭੁਲੀਆ ਠਗਿ ਮੁਠੀ ਕੂੜਿਆਰਿ ਜੀਉ ॥ ਸਚੇ ਸੇਤੀ ਰਤਿਆ ਜਨਮੁ ਨ ਦੂਜੀ ਵਾਰ ਜੀਉ ॥੧॥ ਰੰਗੇ ਕਾ ਕਿਆ ਰੰਗੀਐ ਜੋ ਰਤੇ ਰੰਗੁ ਲਾਇ ਜੀਉ ॥ ਰੰਗਣ ਵਾਲਾ ਸੇਵੀਐ ਸਚੇ ਸਿਉ ਚਿਤੁ ਲਾਇ ਜੀਉ ॥੧॥ ਰਹਾਉ॥ ਚਾਰੇ ਕੁੰਡਾ ਜੇ ਭਵਹਿ ਬਿਨੁ ਭਾਗਾ ਧਨੁ ਨਾਹਿ ਜੀਉ ॥ ਅਵਗਣਿ ਮੁਠੀ ਜੇ ਫਿਰਹਿ ਬਧਿਕ ਥਾਇ ਨ ਪਾਹਿ ਜੀਉ॥ ਗੁਰਿ ਰਾਖੇ ਸੇ ਉਬਰੇ ਸਬਦਿ ਰਤੇ ਮਨ ਮਾਹਿ ਜੀਉ ॥੨॥ ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥ ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥ ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥੩॥ ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ ॥ ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ ॥ ਸੁਖ ਦੁਖ ਦਾਤਾ ਮਨਿ ਵਸੈ ਤਿਤੁ ਤਨਿ ਕੈਸੀ ਭੁਖ ਜੀਉ ॥੪॥ ਬਾਕੀ ਵਾਲਾ ਤਲਬੀਐ ਸਿਰਿ ਮਾਰੇ ਜੰਦਾਰੁ ਜੀਉ ॥ ਲੇਖਾ ਮੰਗੈ ਦੇਵਣਾ ਪੁਛੈ ਕਰਿ ਬੀਚਾਰੁ ਜੀਉ ॥ ਸਚੇ ਕੀ ਲਿਵ ਉਬਰੈ ਬਖਸੇ ਬਖਸਣਹਾਰੁ ਜੀਉ ॥੫॥ ਅਨ ਕੋ ਕੀਜੈ ਮਿਤੜਾ ਖਾਕੁ ਰਲੈ ਮਰਿ ਜਾਇ ਜੀਉ॥ ਬਹੁ ਰੰਗ ਦੇਖਿ ਭੁਲਾਇਆ ਭੁਲਿ ਭੁਲਿ ਆਵੈ ਜਾਇ ਜੀਉ ॥ ਨਦਰਿ ਪ੍ਰਭੂ ਤੇ ਛੁਟੀਐ ਨਦਰੀ ਮੇਲਿ ਮਿਲਾਇ ਜੀਉ ॥੬॥ ਗਾਫਲ ਗਿਆਨ ਵਿਹੂਣਿਆ ਗੁਰ ਬਿਨੁ ਗਿਆਨੁ ਨ ਭਾਲਿ ਜੀਉ ॥ ਖਿੰਚੋਤਾਣਿ ਵਿਗੁਚੀਐ ਬੁਰਾ ਭਲਾ ਦੁਇ ਨਾਲਿ ਜੀਉ ॥ ਬਿਨੁ ਸਬਦੈ ਭੈ ਰਤਿਆ ਸਭ ਜੋਹੀ ਜਮਕਾਲਿ ਜੀਉ ॥੭॥ ਜਿਨਿ ਕਰਿ ਕਾਰਣੁ ਧਾਰਿਆ ਸਭਸੈ ਦੇਇ ਆਧਾਰੁ ਜੀਉ ॥ ਸੋ ਕਿਉ ਮਨਹੁ ਵਿਸਾਰੀਐ ਸਦਾ ਸਦਾ ਦਾਤਾਰੁ ਜੀਉ ॥ ਨਾਨਕ ਨਾਮੁ ਨ ਵੀਸਰੈ ਨਿਧਾਰਾ ਆਧਾਰੁ ਜੀਉ ॥੮॥੧॥੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੫੧*

***ਸ਼ਬਦਾਰਥ:*** ਕਸੁੰਭ = ਕਸੁੰਭੇ ਦੇ ਫੁੱਲ ਦਾ ਰੰਗ ਕੱਚਾ ਹੁੰਦਾ ਹੈ, ਇਹ ਅੱਗ ਦੀ ਸ਼ਿਖਾ ਵਰਗਾ ਫੁੱਲ ਹੁੰਦਾ ਹੈ, ਇਸ ਦੇ ਫੁੱਲ ਦੀਆਂ ਕੇਸਰ ਵਰਗੀਆਂ ਤੁਰੀਆਂ ਹੁੰਦੀਆਂ ਹਨ, ਲਾਲ ਰੰਗ ਬੜਾ ਭੜਕੀਲਾ ਹੁੰਦਾ ਹੈ, ਧੁੱਪ ਅਤੇ ਪਾਣੀ ਲੱਗਣ ਨਾਲ ਫਿੱਕਾ ਪੈ ਜਾਂਦਾ ਹੈ। ਦਿਨ ਚਾਰਿ = ਥੋੜ੍ਹਾ ਸਮਾਂ। ਮੁਠੀ = ਲੁੱਟੀ ਗਈ। ਰੰਗਣ ਵਾਲਾ = ਉਪਦੇਸ਼ ਦਾਤਾ ਗੁਰੂ। ਸੇਵੀਐ = ਅਰਾਧਨਾ ਕਰੀਏ। ਚਾਰੇ ਕੁੰਡਾ = ਚਾਰ ਕੁੰਟ, ਚਾਰ ਦਿਸ਼ਾਵਾਂ ਪੂਰਬ, ਪੱਛਮ, ਉੱਤਰ, ਦੱਖਣ। ਬਧਿਕ = ਸ਼ਿਕਾਰੀ। ਦੂਜੈ = ਦ੍ਵੈਤ ਭਾਵ। ਮੂਲੁ = ਮੂਲ ਤੱਤ, ਮਾਨੁੱਖਾ ਜਨਮ। ਢੋਰ = ਹਲ ਜੋਤਣ ਯੋਗ ਪਸ਼ੂ। ਬਾਕੀ = ਭੁਗਤਾਣ ਨਾ ਹੋਈ ਵਸਤੂ, ਰਕਮ। ਤਲਬੀਐ = ਸੱਦਾ, ਹੁਕਮ। ਜੰਦਾਰੁ = ਜਲਾਦ, ਚੋਟਾਂ। ਅਨ = ਹੋਰ ਕਿਸੇ ਨੂੰ। ਖਾਕੁ = ਮਿੱਟੀ। ਗਾਫਲ = ਬੇ ਪ੍ਵਾਹ, ਭੁੱਲੜ। ਵਿਹੂਣਿਆ = ਗਿਆਨਹੀਨ, ਸੱਖਣਾ। ਖਿੰਚੋਤਾਣਿ = ਧੂਹ ਘੜੀਸ, ਦੁਪਾਸੀ, ਖਿੱਚਾ ਖਿੱਚ। ਵਿਗੁਚੀਐ = ਖ਼ਰਾਬ। ਜੋਹੀ = ਦੇਖਦਾ। ਕਾਰਣੁ = ਸੰਸਾਰ। ਧਾਰਿਆ = ਸਾਜਿਆ।

*ਸਾਰ ਭਾਵ:* ਸੱਚੇ ਸਾਹਿਬ ਨਾਲ ਸੱਚਾ ਪ੍ਰੇਮ ਕਰੋ।

| ਮੂਲ | ਅਰਥ |
|---|---|
| ਕਚਾ ਰੰਗੁ ਕਸੁੰਭ ਕਾ<br>ਥੋੜੜਿਆ ਦਿਨ ਚਾਰਿ ਜੀਉ ॥ | ਹੇ ਸੱਜਣ ਜਨ! ਇਹ ਸੰਸਾਰਕ ਸੁਖਾਂ ਦਾ ਜੋ ਆਨੰਦ ਹੈ, ਇਹ ਤਾਂ ਕਸੁੰਭੇ ਦੇ ਫੁੱਲ ਵਰਗਾ ਕੱਚਾ ਰੰਗ ਹੈ ਭਾਵ ਚਾਰ ਦਿਨਾਂ ਦਾ ਮੇਲਾ ਹੈ। |
| ਵਿਣੁ ਨਾਵੈ ਭ੍ਰਮਿ ਭੁਲੀਆ<br>ਠਗਿ ਮੁਠੀ ਕੂੜਿਆਰਿ ਜੀਉ ॥ | ਵਾਹਿਗੁਰੂ ਨਾਮੁ ਨੂੰ ਭੁੱਲ ਕੇ ਇਨ੍ਹਾਂ ਰੰਗਾਂ ਵਿਚ ਠੱਗਿਆ ਲੁੱਟਿਆ ਗਿਆ ਹੈਂ ਜੋ ਬਿਲਕੁਲ ਹੀ ਝੂਠੇ ਹਨ। |
| ਸਚੇ ਸੇਤੀ ਰਤਿਆ<br>ਜਨਮੁ ਨ ਦੂਜੀ ਵਾਰ ਜੀਉ ॥੧॥ | ਜੋ ਸੱਚੇ ਨਾਮੁ ਰੰਗ ਵਿਚ ਰੰਗਿਆ ਗਿਆ ਹੈ ਉਹ ਫਿਰ ਦੂਜੀ ਵੇਰਾਂ ਜਨਮ ਮਰਣ ਵਿਚ ਨਹੀਂ ਆਉਂਦਾ ॥੧॥ |
| ਰੰਗੇ ਕਾ ਕਿਆ ਰੰਗੀਐ<br>ਜੋ ਰਤੇ ਰੰਗੁ ਲਾਇ ਜੀਉ ॥ | ਜਿਹੜੇ ਸੰਤ ਜਨ ਸੱਚੇ ਪਾਤਿਸ਼ਾਹ ਦੇ ਰੰਗ ਵਿਚ ਰੰਗੇ ਗਏ ਹਨ, ਉਹਨਾਂ ਨੂੰ ਹੋਰ ਕਿਸੇ ਕਰਮਾਂ ਧਰਮਾਂ ਦੇ ਰੰਗ ਵਿਚ ਰੰਗਣ ਦੀ ਲੋੜ ਨਹੀਂ ਰਹਿੰਦੀ। |
| ਰੰਗਣ ਵਾਲਾ ਸੇਵੀਐ<br>ਸਚੇ ਸਿਉ ਚਿਤੁ ਲਾਇ ਜੀਉ<br>॥੧॥ ਰਹਾਉ॥ | ਉਹ ਤਾਂ ਰੰਗਣ ਵਾਲੇ ਗੁਰੂ ਦੀ ਹੀ ਅਰਾਧਨਾ ਕਰਦੇ ਹਨ, ਜਿਸ ਨੇ ਸੱਚੇ ਨਾਮੁ ਵਿਚ ਲਿਵ ਲਵਾਈ ਹੈ ॥੧॥ਰਹਾਉ॥ |
| ਚਾਰੇ ਕੁੰਡਾ ਜੇ ਭਵਹਿ<br>ਬਿਨੁ ਭਾਗਾ ਧਨੁ ਨਾਹਿ ਜੀਉ ॥ | ਐ ਭਾਈ! ਭਾਵੇਂ ਚਾਰੋਂ ਦਿਸ਼ਾਵਾਂ ਭੀ ਗਾਹ ਮਾਰੀਏ, ਪਰ ਜੇ ਭਾਗਾਂ ਵਿਚ ਧਨ ਨਹੀਂ ਤਾਂ ਉਹ ਮਿਲ ਨਹੀਂ ਸਕਦਾ। |

ਅਵਗਣਿ ਮੁਠੀ ਜੇ ਫਿਰਹਿ
ਬਧਿਕ ਥਾਇ ਨ ਪਾਹਿ ਜੀਉ ॥

ਇਸੇ ਤਰ੍ਹਾਂ ਜੇ ਅਵਗੁਣਾਂ ਦਾ ਲੁੱਟਿਆ ਪੁਟਿਆ ਜੀਵ ਸ਼ਿਕਾਰੀ ਵਾਂਗ ਉਪਰਲੇ ਮਨੋਂ ਨੀਵਾਂ ਹੋ ਕੇ ਫਿਰਦਾ ਹੈ, ਤਾਂ ਭੀ ਸੱਚ ਸਰੂਪ ਰੂਪੀ ਟਿਕਾਣਾ ਨਹੀਂ ਪਾ ਸਕਦਾ।

ਗੁਰਿ ਰਾਖੇ ਸੇ ਉਬਰੇ
ਸਬਦਿ ਰਤੇ ਮਨ ਮਾਹਿ ਜੀਉ ॥੨॥

ਜਿਹੜੇ ਗੁਰ ਉਪਦੇਸ਼ ਵਿਚ ਮਨ ਚਿਤ ਦੁਆਰਾ ਦ੍ਰਿੜ੍ਹ ਹੋਏ ਹਨ ਉਹੋ ਹੀ ਗੁਰਾਂ ਦੀ ਕਿਰਪਾ ਨਾਲ ਉਬਾਰੇ ਗਏ ਭਾਵ ਨਿਸਤਾਰ ਹੋਏ ਹਨ॥੨॥

ਚਿਟੇ ਜਿਨ ਕੇ ਕਪੜੇ
ਮੈਲੇ ਚਿਤ ਕਠੋਰ ਜੀਉ ॥

ਬਗਲੇ ਭਗਤਾਂ ਵਾਂਗ ਜੋ ਉਪਰੋਂ ਤਾਂ ਬੜੇ ਚਿਟ ਕੱਪੜੀਏ ਹਨ ਪਰ ਅੰਦਰੋਂ ਪੱਥਰ ਵਰਗੇ ਕਠੋਰ ਤੇ ਕਪਟੀ ਹਿਰਦੇ ਹੁੰਦੇ ਹਨ।

ਤਿਨ ਮੁਖਿ ਨਾਮੁ ਨ ਊਪਜੈ
ਦੂਜੈ ਵਿਆਪੇ ਚੋਰ ਜੀਉ ॥

ਉਹਨਾਂ ਦੇ ਮਨ ਵਿਚ ਦੂਈ ਦ੍ਵੈਤ ਦੇ ਚੋਰ ਵੱਸਦੇ ਹਨ ਅਰ ਵਾਹਿਗੁਰੂ ਨਾਮੁ ਉਹਨਾਂ ਦੇ ਮੂੰਹੋਂ ਨਿਕਲਦਾ ਹੀ ਨਹੀਂ।

ਮੂਲੁ ਨ ਬੂਝਹਿ ਆਪਣਾ
ਸੇ ਪਸੂਆ ਸੇ ਢੋਰ ਜੀਉ ॥੩॥

ਉਹਨਾਂ ਨੇ ਆਪਣੇ ਮਨੁੱਖਾ ਜਨਮ ਨੂੰ ਤਾਂ ਮੂਲੋਂ ਹੀ ਜਾਣਿਆ ਨਹੀਂ। ਇਹ ਮੂਰਖ ਤਾਂ ਪਸ਼ੂਆਂ ਵਾਂਗ ਹੀ ਹਨ॥੩॥

ਨਿਤ ਨਿਤ ਖੁਸੀਆ ਮਨੁ ਕਰੇ
ਨਿਤ ਨਿਤ ਮੰਗੈ ਸੁਖ ਜੀਉ ॥

ਇਹ ਮਨ ਤਾਂ ਹਰ ਰੋਜ਼ ਨਿਤ ਨਵੀਆਂ ਖ਼ੁਸ਼ੀਆਂ ਅਤੇ ਸੁਖ ਭੋਗ ਹੀ ਮੰਗਦਾ ਹੈ।

ਕਰਤਾ ਚਿਤਿ ਨ ਆਵਈ
ਫਿਰਿ ਫਿਰਿ ਲਗਹਿ ਦੁਖ ਜੀਉ ॥

ਪਰ ਇਸ ਨੂੰ ਕਰਣਹਾਰ ਤਾਂ ਕਦੇ ਚੇਤੇ ਹੀ ਨਹੀਂ ਆਉਂਦਾ, ਜਿਸ ਕਾਰਣ ਘੜੀ ਮੁੜੀ ਦੁੱਖਾਂ ਵਿਚ ਹੀ ਦੁਖੀ ਹੋਇਆ ਰਹਿੰਦਾ ਹੈ।

ਸੁਖ ਦੁਖ ਦਾਤਾ ਮਨਿ ਵਸੈ
ਤਿਤੁ ਤਨਿ ਕੈਸੀ ਭੁਖ ਜੀਉ ॥੪॥

ਜਿਸ ਦੇ ਮਨ ਵਿਚ ਸੁਖਾਂ ਦੁੱਖਾਂ ਦੇ ਦੇਣ ਵਾਲਾ ਆਪ ਦਾਤਾ ਵੱਸ ਜਾਵੇ ਭਲਾ ਫੇਰ ਉਸ ਦੇ ਸਰੀਰ ਨੂੰ ਭੁੱਖ ਕਿਸ ਗੱਲ ਦੀ ਰਹਿ ਜਾਂਦੀ ਹੈ॥੪॥

ਬਾਕੀ ਵਾਲਾ ਤਲਬੀਐ
ਸਿਰਿ ਮਾਰੇ ਜੰਦਾਰੁ ਜੀਉ ॥

ਜਿਨ੍ਹਾਂ ਵਲ ਕਰਮ ਫਲਾਂ ਦਾ ਬਾਕੀ ਭੁਗਤਾਣ ਰਹਿੰਦਾ ਹੈ ਉਹਨਾਂ ਨੂੰ ਸੱਦਾ ਪਵੇਗਾ ਅਰ ਜਮ ਜਲਾਦ ਉਹਨਾਂ ਦੇ ਸਿਰ ਤੇ ਚੋਟਾਂ ਕਰੇਗਾ।

ਲੇਖਾ ਮੰਗੈ ਦੇਵਣਾ
ਪੁਛੈ ਕਰਿ ਬੀਚਾਰੁ ਜੀਉ ॥

ਜਮਰਾਜ ਸੋਚ ਵਿਚਾਰ ਕਰਕੇ ਹਿਸਾਬ ਮੰਗੇਗਾ ਤੇ ਉਸਨੂੰ ਲੇਖਾ ਦੇਣਾ ਪਵੇਗਾ।

ਸਚੇ ਕੀ ਲਿਵ ਉਬਰੈ
ਬਖਸੇ ਬਖਸਣਹਾਰੁ ਜੀਉ ॥੫॥

ਪਰ ਜਿਸ ਦੀ ਸੱਚੇ ਪਾਤਿਸ਼ਾਹ ਨਾਲ ਬਿਰਤੀ ਜੁੜੀ ਹੋਵੇਗੀ ਉਸ ਨੂੰ ਬਖ਼ਸ਼ੰਦ ਦਾਤਾਰ ਬਖ਼ਸ਼ ਦੇਵੇਗਾ ਤੇ ਉਹ ਬਚ ਜਾਵੇਗਾ॥੫॥

| | |
|---|---|
| ਅਨ ਕੋ ਕੀਜੈ ਮਿਤੜਾ<br>ਖਾਕੁ ਰਲੈ ਮਰਿ ਜਾਇ ਜੀਉ ॥ | ਵਾਹਿਗੁਰੂ ਤੋਂ ਬਿਨਾ ਜੋ ਹੋਰ ਕਿਸੇ ਨੂੰ ਮਿੱਤਰ ਬਣੌਂਦੇ ਹਨ ਉਹ ਮਿੱਤਰ ਤਾਂ ਮਰ ਕੇ ਮਿੱਟੀ ਨਾਲ ਰਚ ਜਾਂਦੇ ਹਨ। |
| ਬਹੁ ਰੰਗ ਦੇਖਿ ਭੁਲਾਇਆ<br>ਭੁਲਿ ਭੁਲਿ ਆਵੈ ਜਾਇ ਜੀਉ ॥ | ਇਹ ਭੁੱਲੜ ਜੀਵ ਬਹੁਤ ਮਾਇਆਵੀ ਰੰਗ ਤਮਾਸ਼ੇ ਦੇਖ ਕੇ ਆਪਣੇ ਆਪ ਨੂੰ ਭੁੱਲ ਗਿਆ ਹੈ ਜਿਸ ਕਰਕੇ ਭੁਲ ਭੁਲਈਆਂ ਵਿਚ ਹੀ ਆਉਂਦਾ ਜਾਂਦਾ ਜੰਮਦਾ ਮਰਦਾ ਰਹਿੰਦਾ ਹੈ। |
| ਨਦਰਿ ਪ੍ਰਭੂ ਤੇ ਛੁਟੀਐ<br>ਨਦਰੀ ਮੇਲਿ ਮਿਲਾਇ ਜੀਉ ॥੬॥ | ਪਰ ਜੇ ਪ੍ਰਮਾਤਮਾ ਕਿਰਪਾ ਕਰਕੇ ਗੁਰਾਂ ਨਾਲ ਮਿਲਾਪ ਕਰਵਾ ਦੇਵੇ ਤਾਂ ਇਸ ਦਾ ਆਵਾਗੌਣ ਤੋਂ ਛੁਟਕਾਰਾ ਹੋ ਜਾਂਦਾ ਹੈ॥੬॥ |
| ਗਾਫਲ ਗਿਆਨ ਵਿਹੂਣਿਆ<br>ਗੁਰ ਬਿਨੁ ਗਿਆਨੁ ਨ ਭਾਲਿ ਜੀਉ ॥ | ਐ ਗਾਫਲ ਬੰਦੇ! ਤੂੰ ਗਿਆਨ ਤੋਂ ਸਖਣਾ ਹੈਂ। ਗੁਰਾਂ ਤੋਂ ਬਿਨਾ ਹੋਰ ਕਿਸੇ ਪਾਸੋਂ ਮੁਕਤੀ ਦਾ ਸਾਧਨ ਗਿਆਨ, ਨਾ ਲੱਭਦਾ ਫਿਰ। |
| ਖਿੰਚੋਤਾਣਿ ਵਿਗੁਚੀਐ<br>ਬੁਰਾ ਭਲਾ ਦੁਇ ਨਾਲਿ ਜੀਉ ॥ | ਏਧਰ ਓਧਰ ਭਟਕਣਾ ਦੀ ਖਿੱਚੋਤਾਣ ਵਿਚ ਖ਼ਰਾਬ ਹੀ ਹੋਈਦਾ ਹੈ ਕਿਉਂਕਿ ਚੰਗੇ ਮੰਦੇ ਸੰਸਕਾਰ ਤੇਰੇ ਨਾਲ ਹੀ ਲਿਖੇ ਹੁੰਦੇ ਹਨ। |
| ਬਿਨੁ ਸਬਦੈ ਭੈ ਰਤਿਆ<br>ਸਭ ਜੋਹੀ ਜਮਕਾਲਿ ਜੀਉ ॥੭॥ | ਗੁਰ ਸਬਦ ਵਿਹੂਣੀ ਦੁਨੀਆਂ ਡਰ ਵਿਚ ਹੀ ਰਹਿੰਦੀ ਹੈ ਤੇ ਉਸ ਨੂੰ ਜਮਦੂਤ ਭੀ ਦੇਖਦੇ ਰਹਿੰਦੇ ਹਨ॥੭॥ |
| ਜਿਨਿ ਕਰਿ ਕਾਰਣੁ ਧਾਰਿਆ<br>ਸਭਸੈ ਦੇਇ ਆਧਾਰੁ ਜੀਉ ॥ | ਜਿਸ ਕਰਣਹਾਰ ਕਰਤਾਰ ਨੇ ਇਹ ਸੰਸਾਰ ਪੈਦਾ ਕੀਤਾ ਹੈ ਓਹੀਓ ਹੀ ਸਭ ਨੂੰ ਆਧਾਰ ਭਾਵ ਖਾਣ ਪਾਣ ਪਹਿਰਾਣ ਦਿੰਦਾ ਹੈ। |
| ਸੋ ਕਿਉ ਮਨਹੁ ਵਿਸਾਰੀਐ<br>ਸਦਾ ਸਦਾ ਦਾਤਾਰੁ ਜੀਉ ॥ | ਐਸੇ ਸਦੀਵੀ ਦਾਤੇ ਨੂੰ ਮਨ ਵਿਚੋਂ ਕਿਉਂ ਭੁਲਾਇਆ ਜਾਵੇ ? |
| ਨਾਨਕ ਨਾਮੁ ਨ ਵੀਸਰੈ<br>ਨਿਧਾਰਾ ਆਧਾਰੁ ਜੀਉ ॥੮॥੧॥੨॥ | ਐਸੇ ਦਾਤਾਰ ਦਾ ਨਾਮੁ ਜੋ ਨਿਆਸਰਿਆਂ ਦਾ ਆਸਰਾ ਰੂਪ ਹੈ ਓਸ ਨੂੰ ਕਦੇ ਭੀ ਨਾ ਵਿਸਾਰੀਏ॥੮॥੧॥੨॥ |

*ਸਬਦੁ ਸੁਰਤਿ :* ***"ਬਾਕੀ ਵਾਲਾ ਤਲਬੀਐ"*** ਅਰਥਾਤ ਜਿਨ੍ਹਾਂ ਨੇ ਮਾਨੁੱਖਾ ਜਨਮ ਧਾਰ ਕੇ ਆਪਣੇ ਪਿਛਲੇ ਪਾਪ ਕਰਮਾਂ ਦੇ ਧੋਣੇ ਨਹੀਂ ਧੋਤੇ ਭਾਵ ਸ਼ੁਭ ਕਰਮਾਂ ਦੀ ਪੂੰਜੀ ਜਮਾਂ ਨਹੀਂ ਕੀਤੀ, ਉਹਨਾਂ ਨੂੰ ***"ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥ ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥ ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥ ਅਜਰਾਈਲੁ ਫਰੇਸਤਾ ਹੋਸੀ ਆਇ ਤਈ ॥ ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥"*** (ਰਾਮਕਲੀ ਮ: ੧, ਅੰ: ੯੫੩) ਦਰਗਾਹ ਵਿਚ ਲੇਖਾ ਪੁੱਛਿਆ ਜਾਵੇਗਾ ਅਰ ਬਾਕੀ ਦੇ ਭੁਗਤਾਣ ਬਦਲੇ

ਮੁੜ ਕੇ ਚਉਰਾਸੀਹ ਲੱਖ ਦੇ ਗੇੜ ਵਿਚ ਭਟਕਣਾ ਪਵੇਗਾ। ਪਰੰਤੂ ਜਿਨ੍ਹਾਂ ਗੁਰਮੁਖਾਂ ਨੇ ਗੁਰੂ ਜੀ ਦੀ ਸੰਗਤ ਕਰਕੇ ਪਾਪਾਂ ਤੋਂ ਛੁਟਕਾਰਾ ਪਾ ਲਿਆ ਹੋਵੇਗਾ ਉਹਨਾਂ ਦੇ ਲੇਖੇ ਜੋਖੇ ਵਾਲੇ ***"ਧਰਮ ਰਾਇ ਕੇ ਕਾਗਰ ਫਾਟੇ ॥"*** (ਪ੍ਰਭਾਤੀ ਮ: ੫, ਅੰ: ੧੩੪੯) ਸਾਰੇ ਕਾਗਜ਼ ਪੱਤ੍ਰ ਪਾੜ ਦਿੱਤੇ ਜਾਣਗੇ।

*The term 'Suhi' connotes a state of being deeply drenched, immersed, saturated or steeped. Absolute involvement at all levels – physical, emotional, intellectual, spiritual, or total engagement with whatever we are getting related to, is best illustrated by the way 'blood' circulates in our bodies. The colour (red) of blood has, in all cultures, been identified with intensity. Intensity is, thus, a Life value. In the spiritual discourse of Gurbani, the colour 'red' is also suggestive of Intensity. It stands amplified in terms of integrity, honesty and truth of being.*

*In the worldly parlance, 'red' is associated with violent passions, aggressive and destructive at times, seldom sustained over long periods, hence ever evanescent, ever skimming the surface. Even the carnal passion is, at times, imaged in red colour. Red, as a colour, is more pervasive, recurrent, and equally a more quickly fading experience in our existence. At the level of essence, red colour signifies loving surrender without any constraints of existence.*

*To be seized of the 'redness' in red means to go beyond its external, temporal uses. The spiritual quest, to be truly fruitful, also requires this approach. Neither external nor passing or time serving; neither violent nor aggressive or destructive – it is this connotative value of 'red' that Gurbani in Raag Suhi evokes. Suhi defines the true hue of our spiritual pursuits. Adopting outward symbols, perfecting external practices, is like dyeing oneself in the passing shades of the red colour. This is ever so frustrating, though fascinating for a while.*

*The Divine is infinite and timeless, but ineffable. To describe what always defies all description, 'red'— in its qualitative terms suggesting "the all comprehensive", "the all pervasive", "vibrant to the core" – becomes almost a synonym for the perfect state of bliss that the word of the Guru (Gurbani) awakens in a gursikh.*

## ਸੂਹੀ ਮਹਲਾ ੧ ਕਾਫੀ ਘਰੁ ੧੦

### ੴ ਸਤਿਗੁਰ ਪ੍ਰਸਾਦਿ ॥

ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ ॥ ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ ॥੧॥ ਚਲੈ ਜਨਮੁ ਸਵਾਰਿ ਵਖਰੁ ਸਚੁ ਲੈ ॥ ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ ॥੧॥ ਰਹਾਉ ॥ ਮਨਿ ਤਨਿ ਸਚੁ ਸਲਾਹਿ ਸਾਚੇ ਮਨਿ ਭਾਇਆ ॥ ਲਾਲਿ ਰਤਾ ਮਨੁ ਮਾਨਿਆ ਗੁਰੁ ਪੂਰਾ ਪਾਇਆ ॥੨॥ ਹਉ ਜੀਵਾ ਗੁਣ ਸਾਰਿ ਅੰਤਰਿ ਤੂ ਵਸੈ ॥ ਤੂੰ ਵਸਹਿ ਮਨ ਮਾਹਿ ਸਹਜੇ ਰਸਿ ਰਸੈ ॥੩॥ ਮੂਰਖ ਮਨ ਸਮਝਾਇ ਆਖਉ ਕੇਤੜਾ ॥ ਗੁਰਮੁਖਿ ਹਰਿ ਗੁਣ ਗਾਇ ਰੰਗਿ ਰੰਗੇਤੜਾ ॥੪॥ ਨਿਤ ਨਿਤ ਰਿਦੈ ਸਮਾਲਿ ਪ੍ਰੀਤਮੁ ਆਪਣਾ ॥ ਜੇ ਚਲਹਿ ਗੁਣ ਨਾਲਿ ਨਾਹੀ ਦੁਖੁ ਸੰਤਾਪਣਾ ॥੫॥ ਮਨਮੁਖ ਭਰਮਿ ਭੁਲਾਣਾ ਨਾ ਤਿਸੁ ਰੰਗੁ ਹੈ ॥ ਮਰਸੀ ਹੋਇ ਵਿਡਾਣਾ ਮਨਿ ਤਨਿ ਭੰਗੁ ਹੈ ॥੬॥ ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ ॥ ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ ॥੭॥ ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ॥ ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥੮॥੧॥੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੫੧-੫੨*

**ਸ਼ਬਦਾਰਥ:** ਦੁਲੰਭੁ = ਦੁਰਲੱਭ, ਜਿਸ ਦੀ ਪ੍ਰਾਪਤੀ ਕਠਨ ਹੋਵੇ। ਚੁਲੰਭੁ = ਗੂਹੜਾ, ਪੱਕਾ ਰੰਗ। ਵਖਰੁ = ਸੌਦਾ ਸੂਤ। ਭੈ = ਡਰ, ਖ਼ੌਫ਼। ਲਾਲਿ = ਪਿਆਰੇ। ਰੰਗੇਤੜਾ = ਰੰਗਿਆ ਜਾਵੇਗਾ। ਗੁਣ = ਦੈਵੀ ਗੁਣ, ਸ਼ੁਭ ਗੁਣ। ਸੰਤਾਪਣਾ = ਸੰਤਾਪ, ਕਸ਼ਟ। ਵਿਡਾਣਾ = ਬਹੁਤ ਹੈਰਾਨ। ਭੰਗੁ = ਭੰਗਣਾ, ਵਿਘਨ। ਲਾਹਾ = ਲਾਭ, ਨਫ਼ਾ। ਨਿਰਬਾਣੁ = ਨਿਰਇੱਛਤ, ਇਕ ਰਸ। ਗਾਵਸੀ = ਗਾਉਂਦਾ ਰਹਾਂ।

*ਸਾਰ ਭਾਵ:* ਮਾਨਸ ਜਨਮ ਅਮੋਲਕ ਹੈ, ਇਸ ਨੂੰ ਸੰਵਾਰ ਲਵੋ।

| ਮੂਲ | ਅਰਥ |
| --- | --- |
| **ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ ॥** | ਇਹ ਦੁਰਲੱਭ ਮਾਨੁੱਖਾ ਜਨਮ ਸ਼ੁਭ ਕਰਮਾਂ ਵਾਲੇ ਗੁਰਮੁਖਾਂ ਨੂੰ ਹੀ ਪ੍ਰਾਪਤ ਹੁੰਦਾ ਹੈ। |

| | |
|---|---|
| ਮਨੁ ਤਨੁ ਹੋਇ ਚੁਲੰਭੁ<br>ਜੇ ਸਤਿਗੁਰ ਭਾਇਆ ॥੧॥ | ਜੇ ਉਹ ਗੁਰਮੁਖ ਸਤਿਗੁਰਾਂ ਨੂੰ ਚੰਗਾ ਲੱਗ ਜਾਵੇ ਤਾਂ ਉਸ ਦਾ ਮਨ ਤਨ ਵਾਹਿਗੁਰੂ ਦੇ ਗੂਹੜੇ ਰੰਗ ਵਿਚ ਰੰਗਿਆ ਜਾਂਦਾ ਹੈ॥੧॥ |
| ਚਲੈ ਜਨਮੁ ਸਵਾਰਿ<br>ਵਖਰੁ ਸਚੁ ਲੈ ॥ | ਉਹ ਹੀ ਸੱਚੇ ਨਾਮੁ ਦਾ ਸੌਦਾ ਸੂਤ ਲੈ ਕੇ ਆਪਣਾ ਜਨਮ ਸੰਵਾਰ ਕੇ ਇਸ ਸੰਸਾਰ ਤੋਂ ਚਲਦਾ ਬਣਦਾ ਹੈ ਅਤੇ- |
| ਪਤਿ ਪਾਏ ਦਰਬਾਰਿ<br>ਸਤਿਗੁਰ ਸਬਦਿ ਭੈ ॥੧॥ ਰਹਾਉ ॥ | ਸਤਿਗੁਰਾਂ ਦੇ ਉਪਦੇਸ਼ ਦੁਆਰਾ ਵਾਹਿਗੁਰੂ ਦੇ ਡਰ ਭਉ ਵਿਚ ਰਹਿੰਦਾ ਹੋਇਆ ਸੱਚੀ ਦਰਗਾਹ ਵਿਚ ਆਦਰ ਮਾਣ ਪਾਉਂਦਾ ਹੈ॥੧॥ਰਹਾਉ॥ |
| ਮਨਿ ਤਨਿ ਸਚੁ ਸਲਾਹਿ<br>ਸਾਚੇ ਮਨਿ ਭਾਇਆ ॥ | ਉਸੇ ਗੁਰਮੁਖ ਨੇ ਇਕ ਮਨ ਚਿੱਤ ਦੁਆਰਾ ਸੱਚੇ ਦੀ ਸ਼ਲਾਘਾ ਕੀਤੀ ਹੈ ਅਰ ਉਹੀਓ ਹੀ ਸੱਚੇ ਪਾਤਿਸ਼ਾਹ ਨੂੰ ਭਾਇਆ ਹੈ। |
| ਲਾਲਿ ਰਤਾ ਮਨੁ ਮਾਨਿਆ<br>ਗੁਰੁ ਪੂਰਾ ਪਾਇਆ ॥੨॥ | ਜਿਸ ਦਾ ਪੂਰੇ ਗੁਰਾਂ ਉਤੇ ਮਨ ਪਤੀਜ ਗਿਆ ਹੈ ਉਹ ਹੀ ਪਿਆਰੇ ਵਾਹਿਗੁਰੂ ਨਾਲ ਰਚ ਮਿੱਚ ਜਾਂਦਾ ਹੈ॥੨॥ |
| ਹਉ ਜੀਵਾ ਗੁਣ ਸਾਰਿ<br>ਅੰਤਰਿ ਤੂ ਵਸੈ ॥ | ਹੇ ਵਾਹਿਗੁਰੂ! ਮੈਂ ਤੇਰੇ ਗੁਣਾਂ ਨੂੰ ਸਮਝਦਾ ਚਿਤਵਦਾ ਰਹਿੰਦਾ ਹਾਂ ਤੂੰ ਮੇਰੇ ਮਨ ਵਿਚ ਵੱਸਦਾ ਰਹੁ। |
| ਤੂੰ ਵਸਹਿ ਮਨ ਮਾਹਿ<br>ਸਹਜੇ ਰਸਿ ਰਸੈ ॥੩॥ | ਜੇ ਤੂੰ ਵੱਸਦਾ ਰਹੇਂ ਭਾਵ ਯਾਦ ਰਹੇਂ ਤਾਂ ਸਹਿਜ ਰਸ ਵਿਚ ਮੈਂ ਪਰਚਿਆ ਰਹਾਂਗਾ॥੩॥ |
| ਮੂਰਖ ਮਨ ਸਮਝਾਇ<br>ਆਖਉ ਕੇਤੜਾ ॥ | ਇਸ ਮੂਰਖ ਮਨ ਨੂੰ ਸਮਝਾਉਣ ਲਈ ਮੈਂ ਕਿੰਨਾ ਕੁ ਆਖੀ ਜਾਵਾਂ ਕਿ- |
| ਗੁਰਮੁਖਿ ਹਰਿ ਗੁਣ ਗਾਇ<br>ਰੰਗਿ ਰੰਗੇਤੜਾ ॥੪॥ | ਹਰੀ ਪ੍ਰਭੂ ਦੇ ਗੁਣ ਗਾਇਨ ਕਰ ਜਿਸ ਕਰਕੇ ਤੂੰ ਓਸਦੇ ਰੰਗ ਵਿਚ ਰੰਗ ਕੇ ਗੁਰਮੁਖ ਬਣ ਜਾਵੇਂਗਾ॥੪॥ |
| ਨਿਤ ਨਿਤ ਰਿਦੈ ਸਮਾਲਿ<br>ਪ੍ਰੀਤਮੁ ਆਪਣਾ ॥ | ਆਪਣੇ ਪਿਆਰੇ ਨੂੰ ਨਿਤਾ ਪ੍ਰਤੀ, ਹਰ ਸਮੇਂ ਹਿਰਦੇ ਵਿਚ ਸੰਭਾਲ ਭਾਵ ਯਾਦ ਰੱਖ। |
| ਜੇ ਚਲਹਿ ਗੁਣ ਨਾਲਿ<br>ਨਾਹੀ ਦੁਖੁ ਸੰਤਾਪਣਾ ॥੫॥ | ਜੇ ਸ਼ੁਭ ਗੁਣਾਂ ਸਹਿਤ ਅੱਗੇ ਦਰਗਾਹ ਵਿਚ ਚਲੇਂਗਾ ਤਾਂ ਕੋਈ ਦੁੱਖ ਸੰਤਾਪ ਨਹੀਂ ਹੋਵੇਗਾ॥੫॥ |

| | |
|---|---|
| **ਮਨਮੁਖ ਭਰਮਿ ਭੁਲਾਣਾ ਨਾ ਤਿਸੁ ਰੰਗੁ ਹੈ ॥** | ਮਨ ਨੂੰ ਅੱਗੇ ਰੱਖਣ ਵਾਲਾ ਮਨਮੁਖੀਆ ਮਾਇਆ ਦੇ ਭਰਮਾਂ ਵਿਚ ਹੀ ਭੁੱਲਾ ਪਿਆ ਹੈ, ਜਿਸ ਕਰਕੇ ਇਸ ਨੂੰ ਵਾਹਿਗੁਰੂ ਦਾ ਪ੍ਰੇਮ ਰੰਗ ਚੜ੍ਹਦਾ ਹੀ ਨਹੀਂ। |
| **ਮਰਸੀ ਹੋਇ ਵਿਡਾਣਾ ਮਨਿ ਤਨਿ ਭੰਗੁ ਹੈ ॥੬॥** | ਉਸ ਦੇ ਤਨ ਮਨ ਵਿਚ ਵਾਹਿਗੁਰੂ ਮਿਲਾਪ ਦੀ ਭੰਗਣਾ ਪੈ ਚੁੱਕੀ ਹੈ, ਇਸ ਕਰਕੇ ਬਹੁਤ ਦੁਖੀ ਹੋ ਕੇ ਮਰੇਗਾ ॥੬॥ |
| **ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ ॥** | ਜਿਹੜਾ ਗੁਰੂ ਦੇ ਹੁਕਮ ਅਨੁਸਾਰ ਕੰਮ ਕਾਰ ਕਰਦਾ ਹੈ ਉਹ ਹੀ ਲਾਭ ਪ੍ਰਾਪਤ ਕਰਕੇ ਸ੍ਵਰੂਪ ਘਰ ਵਿਚ ਆਉਂਦਾ ਹੈ। |
| **ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ ॥੭॥** | ਉਹ ਨਿਰਇੱਛਤ ਹੋ ਕੇ ਇਕ ਰਸ ਗੁਰਾਂ ਦੀ ਬਾਣੀ ਪੜ੍ਹਦਾ ਹੈ ਤੇ ਗੁਰਾਂ ਦੇ ਸ਼ਬਦਾਂ ਨੂੰ ਸਮਝਦਾ ਭਾਵ ਪ੍ਰਪੱਕ ਕਰਦਾ ਹੈ ॥੭॥ |
| **ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ ॥** | ਹੇ ਵਾਹਿਗੁਰੂ! ਜੇ ਤੈਨੂੰ ਚੰਗੀ ਲੱਗੇ ਤਾਂ ਮੇਰੀ ਇਕ ਇਹ ਬੇਨਤੀ ਹੈ ਕਿ- |
| **ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ ॥੮॥੧॥੩॥** | ਮੈਨੂੰ ਆਪਣੇ ਨਾਮੁ ਵਿਚ ਵਾਸਾ ਦੇਹ ਤਾਕਿ ਹੇ ਹਰੀ! ਮੈਂ ਤੇਰੇ ਗੁਣ ਗਾਂਵਦਾ ਰਹਾਂ ॥੮॥੧॥੩॥ |

*ਸਬਦੁ ਸੁਰਤਿ :* ***"ਮੂਰਖ ਮਨ ਸਮਝਾਇ ਆਖਉ ਕੇਤੜਾ॥"*** ਅਰਥਾਤ ਇਸ ਮੂਰਖ ਮਨ ਨੂੰ ਕੀ ਆਖ ਕੇ ਸਮਝਾਵਾਂ ਕਿ ਤੂੰ ਕਿਹੜੇ ਰੰਗ ਰਸ ਵਿਚ ਪਰਚ ਕੇ ਵਾਹਿਗੁਰੂ ਨਾਮੁ ਵਿਸਾਰ ਛੱਡਿਆ ਹੈ। ***"ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ ॥ ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ ਜਾਨੁ ॥ ਸਾਧੂ ਸਤਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ ॥"*** (ਸਿਰੀਰਾਗੁ ਮ: ੧, ਅੰ: ੨੧) ਲੋਭ ਲਾਲਚ ਵਿਚ ਲੱਗ ਕੇ ਗੁਰਾਂ ਦੇ ਉਪਦੇਸ਼ ਨੂੰ ਸੁਣਦਾ ਹੀ ਨਹੀਂ ਅਤੇ ਖੋਟੇ ਕੰਮਾਂ ਵਿਚ ਹੀ ਆਉਂਦਾ ਜਾਂਦਾ ਹੈਂ, ਸਤਿਸੰਗਤ ਕਰਦਾ ਹੀ ਨਹੀਂ। ਜੇ ਸਤਿਸੰਗਤ ਵਿਚ ਬੈਠ ਕੇ ਵਾਹਿਗੁਰੂ ਨਾਮੁ ਸਿਮਰਣ ਕਰੇਂ ਤਾਂ ਤੇ ਤੇਰਾ ਮਨੁੱਖਾ ਜਨਮ ਜੋ ਦੁਰਲਭ ਹੈ ਉਹ ਵਾਹਿਗੁਰੂ ਰੰਗ ਵਿਚ ਗੂਹੜਾ ਰੰਗਿਆ ਜਾਵੇਗਾ ਅਰ ਸਾਰੇ ਦੁੱਖ ਸੰਤਾਪ ਦੂਰ ਹੋ ਜਾਣਗੇ।

n

*Subjected and habituated to ulterior pursuits, which are ever so fragmented, one finds it impossible to relate to the ideals of Gurbani, which are ever so comprehensive. To break out of this shackle, the only course available is to pray, and to read/ sing Gurbani in a disciplined way.*

## ਸੂਹੀ ਮਹਲਾ ੧ ॥

ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ ॥ ਤਿਉ ਸਾਕਤੁ ਜੋਨੀ ਪਾਇ ਭਵੈ ਭਵਾਈਐ ॥੧॥ ਬਿਨੁ ਬੂਝੇ ਸਭੁ ਦੁਖੁ ਦੁਖੁ ਕਮਾਵਣਾ॥ ਹਉਮੈ ਆਵੈ ਜਾਇ ਭਰਮਿ ਭੁਲਾਵਣਾ ॥੧॥ ਰਹਾਉ ॥ ਤੂੰ ਗੁਰਮੁਖਿ ਰਖਣਹਾਰੁ ਹਰਿ ਨਾਮੁ ਧਿਆਈਐ ॥ ਮੇਲਹਿ ਤੁਝਹਿ ਰਜਾਇ ਸਬਦੁ ਕਮਾਈਐ ॥੨॥ ਤੂੰ ਕਰਿ ਕਰਿ ਵੇਖਹਿ ਆਪਿ ਦੇਹਿ ਸੁ ਪਾਈਐ ॥ ਤੂ ਦੇਖਹਿ ਥਾਪਿ ਉਥਾਪਿ ਦਰਿ ਬੀਨਾਈਐ ॥੩॥ ਦੇਹੀ ਹੋਵਗਿ ਖਾਕੁ ਪਵਣੁ ਉਡਾਈਐ ॥ ਇਹੁ ਕਿਥੈ ਘਰੁ ਅਉਤਾਕੁ ਮਹਲੁ ਨ ਪਾਈਐ ॥੪॥ ਦਿਹੁ ਦੀਵੀ ਅੰਧ ਘੋਰੁ ਘਬੁ ਮੁਹਾਈਐ ॥ ਗਰਬਿ ਮੁਸੈ ਘਰੁ ਚੋਰੁ ਕਿਸੁ ਰੂਆਈਐ ॥੫॥ ਗੁਰਮੁਖਿ ਚੋਰੁ ਨ ਲਾਗਿ ਹਰਿ ਨਾਮਿ ਜਗਾਈਐ ॥ ਸਬਦਿ ਨਿਵਾਰੀ ਆਗਿ ਜੋਤਿ ਦੀਪਾਈਐ ॥੬॥ ਲਾਲੁ ਰਤਨੁ ਹਰਿ ਨਾਮੁ ਗੁਰਿ ਸੁਰਤਿ ਬੁਝਾਈਐ ॥ ਸਦਾ ਰਹੈ ਨਿਹਕਾਮੁ ਜੇ ਗੁਰਮਤਿ ਪਾਈਐ ॥੭॥ ਰਾਤਿ ਦਿਹੈ ਹਰਿ ਨਾਉ ਮੰਨਿ ਵਸਾਈਐ ॥ ਨਾਨਕ ਮੇਲਿ ਮਿਲਾਇ ਜੇ ਤੁਧੁ ਭਾਈਐ ॥੮॥੨॥੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੫੨*

*ਸ਼ਬਦਾਰਥ :* ਆਰਣਿ = ਭੱਠੀ। ਸਾਕਤੁ = ਮਾਇਆ ਦਾ ਪ੍ਰੇਮੀ। ਰਜਾਇ = ਇੱਛਾ ਨਾਲ। ਥਾਪਿ = ਥਾਪਨਾ ਕਰਕੇ, ਬਣਾ ਕੇ। ਉਥਾਪਿ = ਪੁੱਟ ਕੇ, ਉਲਟ ਪੁਲਟ ਕਰਕੇ। ਦਰਿ ਬੀਨਾਈਐ = ਦੂਰ ਦ੍ਰਿਸ਼ਟੀ, ਧਿਆਨ ਨਾਲ। ਖਾਕੁ = ਮਿੱਟੀ। ਅਉਤਾਕੁ = ਬੈਠਕ, ਵੱਡਾ ਕਮਰਾ। ਦਿਹੁ ਦੀਵੀ = ਦਿਨ ਦੀਵੀਂ। ਘਬੁ = ਘਰ। ਮੁਹਾਈਐ = ਲੁੱਟਿਆ। ਗਰਬਿ = ਹੰਕਾਰ। ਮੁਸੈ = ਲੁੱਟਦਾ। ਰੂਆਈਐ = ਰੋਣਾ ਰੋਵੇ। ਨਿਵਾਰੀ = ਬੁਝਾਅ ਦਿੱਤੀ। ਆਗਿ = ਤ੍ਰਿਸ਼ਨਾ ਦੀ ਅੱਗ। ਜੋਤਿ = ਜੋਤੀ, ਗਿਆਨ ਦਾ ਪ੍ਰਕਾਸ਼। ਸੁਰਤਿ = ਸੋਝੀ, ਅਕਲ। ਬੁਝਾਈਐ = ਸਮਝਾਈ। ਨਿਹਕਾਮੁ = ਕਾਮਨਾ, ਇੱਛਾ ਤੋਂ ਬਗੈਰ। ਦਿਹੈ = ਦਿਨ।

*ਸਾਰ ਭਾਵ :* ਮਾਇਆ ਦੇ ਹੰਕਾਰੀ ਖ਼ੁਆਰ ਹੁੰਦੇ ਹਨ।

| ਮੂਲ | ਅਰਥ |
|---|---|
| **ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ ॥** | ਜਿਸ ਤਰ੍ਹਾਂ ਭੱਠੀ ਵਿਚ ਲੋਹਾ ਪਾ ਕੇ ਉਸ ਨੂੰ ਗਾਲ ਕੇ ਫੇਰ ਘੜਿਆ ਜਾਂਦਾ ਹੈ। |

| | |
|---|---|
| ਤਿਉ ਸਾਕਤੁ ਜੋਨੀ ਪਾਇ ਭਵੈ ਭਵਾਈਐ ॥੧॥ | ਇਸੇ ਤਰ੍ਹਾਂ ਮਾਇਆ ਦੇ ਹੰਕਾਰੀਆਂ ਨੂੰ ਸੁਧਾਰਣ ਲਈ ਜੂਨਾਂ ਦੀ ਭੱਠੀ ਵਿਚ ਪਾ ਕੇ ਚਉਸਰਾਸੀਹ ਦੇ ਗੇੜ ਵਿਚ ਭੁਵਾਇਆ ਜਾਂਦਾ ਹੈ ॥੧॥ |
| ਬਿਨੁ ਬੂਝੇ ਸਭੁ ਦੁਖੁ ਦੁਖੁ ਕਮਾਵਣਾ॥ | ਪਰ ਇਹ ਸਾਕਤ, ਵਾਹਿਗੁਰੂ ਨਾਮੁ ਮਹਿਮਾ ਨੂੰ ਨਾ ਜਾਣਕੇ ਦੁੱਖ ਰੂਪ ਕਰਮ ਕਰਦਾ ਅਰ ਦੁੱਖ ਹੀ ਕਮਾਉਂਦਾ ਹੈ। |
| ਹਉਮੈ ਆਵੈ ਜਾਇ ਭਰਮਿ ਭੁਲਾਵਣਾ ॥੧॥ ਰਹਾਉ ॥ | ਹੰਕਾਰਿਆ ਹੋਇਆ ਮੁੜ ਮੁੜ ਜੰਮਦਾ ਮਰਦਾ ਹੈ ਅਤੇ ਭਰਮਾਂ ਵਿਚ ਹੀ ਭੁੱਲਾ ਰਹਿੰਦਾ ਹੈ ॥੧॥ਰਹਾਉ॥ |
| ਤੂੰ ਗੁਰਮੁਖਿ ਰਖਣਹਾਰੁ ਹਰਿ ਨਾਮੁ ਧਿਆਈਐ ॥ | ਹੇ ਪ੍ਰਭੂ ! ਤੂੰ ਹੀ ਗੁਰਮੁਖਾਂ ਦਾ ਰਖਵਾਲਾ ਬਣਕੇ ਨਾਮੁ ਸਿਮਰਣ ਕਰਵਾਉਂਦਾ ਹੈਂ। |
| ਮੇਲਹਿ ਤੁਝਹਿ ਰਜਾਇ ਸਬਦੁ ਕਮਾਈਐ ॥੨॥ | ਤੂੰ ਆਪਣੀ ਇੱਛਾ ਅਨੁਸਾਰ ਹੀ ਸਿਮਰਣ ਦੀ ਘਾਲਣਾ ਕਮਾਈ ਕਰਾ ਕੇ ਆਪਣੇ ਨਾਲ ਮੇਲ ਲੈਂਦਾ ਹੈਂ ॥੨॥ |
| ਤੂੰ ਕਰਿ ਕਰਿ ਵੇਖਹਿ ਆਪਿ ਦੇਹਿ ਸੁ ਪਾਈਐ ॥ | ਤੂੰ ਆਪ ਹੀ ਸਾਰੇ ਕੌਤਕ ਕਰ ਕਰ ਕੇ ਦੇਖਦਾ ਹੈਂ ਅਰ ਜਿਸ ਨੂੰ ਸੁਮਤਿ ਦੇਂਦਾ ਹੈਂ ਉਹੋ ਹੀ ਪਾਉਂਦਾ ਹੈ। |
| ਤੂ ਦੇਖਹਿ ਥਾਪਿ ਉਥਾਪਿ ਦਰਿ ਬੀਨਾਈਐ ॥੩॥ | ਤੂੰ ਆਪ ਹੀ ਥਾਪਣਾ ਥਾਪਦਾ ਤੇ ਫੇਰ ਉਲਟ ਪੁਲਟ ਕਰ ਦਿੰਦਾ ਹੈਂ ਅਰ ਉਸ ਨੂੰ ਆਪ ਹੀ ਦੂਰ ਦ੍ਰਿਸ਼ਟੀ ਭਾਵ ਧਿਆਨ ਨਾਲ ਦੇਖਦਾ ਹੈਂ ॥੩॥ |
| ਦੇਹੀ ਹੋਵਗਿ ਖਾਕੁ ਪਵਣੁ ਉਡਾਈਐ ॥ | ਇਹ ਮਾਨਸ ਦੇਹੀਂ ਤਾਂ ਸੜ ਕੇ ਸੁਆਹ ਹੋ ਜਾਂਦੀ ਹੈ ਅਰ ਸ੍ਵਾਸਾਂ ਨੂੰ ਪਵਨ ਉਡਾ ਲੈ ਜਾਂਦੀ ਹੈ। |
| ਇਹੁ ਕਿਥੈ ਘਰੁ ਅਉਤਾਕੁ ਮਹਲੁ ਨ ਪਾਈਐ ॥੪॥ | ਉਸ ਵੇਲੇ ਤਾਂ ਇਸ ਨੂੰ ਘਰ ਦੀ ਬੈਠਕ ਵਿਚ ਬੈਠਣਾ ਨਹੀਂ ਮਿਲਦਾ ਅਤੇ ਮਹਲ ਮਾੜੀਆਂ ਏਥੇ ਹੀ ਰਹਿ ਜਾਂਦੀਆਂ ਹਨ ॥੪॥ |
| ਦਿਹੁ ਦੀਵੀ ਅੰਧ ਘੋਰੁ ਘਬੁ ਮੁਹਾਈਐ ॥ | ਦੋ ਦੀਵਿਆਂ ਦੇ ਹੁੰਦਿਆਂ ਸੁੰਦਿਆਂ ਅਰਥਾਤ ਦਿਨ ਦੀਵੀਂ ਹਨੇਰ ਘੁੱਪ ਘੇਰ ਹੋ ਜਾਂਦਾ ਹੈ ਅਰ ਆਪਣਾ ਘਰ ਲੁੱਟਿਆ ਪੁੱਟਿਆ ਜਾਂਦਾ ਹੈ। |
| ਗਰਬਿ ਮੁਸੈ ਘਰੁ ਚੋਰੁ ਕਿਸੁ ਰੂਆਈਐ ॥੫॥ | ਇਸ ਦੇ ਅੰਦਰਲਾ ਜੋ ਹੰਕਾਰ ਚੋਰ ਹੈ ਉਸੇ ਕਰਕੇ ਹੀ ਇਸ ਦੇ ਘਰ ਨੂੰ ਲੁੱਟ ਪੈ ਜਾਂਦੀ ਹੈ ਅਤੇ ਹੰਕਾਰੀ ਹੋਣ ਕਰਕੇ ਹੀ ਕਿਸੇ ਪਾਸ ਰੋਣਾ ਰੋ ਹੀ ਨਹੀਂ ਸਕਦਾ ॥੫॥ |
| ਗੁਰਮੁਖਿ ਚੋਰੁ ਨ ਲਾਗਿ ਹਰਿ ਨਾਮਿ ਜਗਾਈਐ ॥ | ਗੁਰਮੁਖ ਜਨਾਂ ਨੂੰ ਹੰਕਾਰ ਵਾਲਾ ਚੋਰ ਲੱਗਦਾ ਹੀ ਨਹੀਂ ਕਿਉਂਕਿ ਉਹਨਾਂ ਨੂੰ ਹਰੀ ਦੇ ਨਾਮੁ ਸਿਮਰਣ ਨੇ ਸੁਚੇਤ ਕਰ ਦਿੱਤਾ ਹੈ। |

| | |
|---|---|
| **ਸਬਦਿ ਨਿਵਾਰੀ ਆਗਿ ਜੋਤਿ ਦੀਪਾਈਐ ॥੬॥** | ਗੁਰੂ ਗਿਆਨ ਨੇ ਉਹਨਾਂ ਦੀ ਤ੍ਰਿਸ਼ਨਾਲੂ ਅੱਗ ਬੁਝਾ ਦਿੱਤੀ ਹੈ ਅਰ ਗਿਆਨ ਦੀ ਜੋਤੀ ਜਗਾ ਦਿੱਤੀ ਹੈ ॥੬॥ |
| **ਲਾਲੁ ਰਤਨੁ ਹਰਿ ਨਾਮੁ ਗੁਰਿ ਸੁਰਤਿ ਬੁਝਾਈਐ ॥** | ਉਨ੍ਹਾਂ ਦੇ ਹਿਰਦੇ ਖ਼ਜ਼ਾਨੇ ਵਿਚ ਹਰੀ ਨਾਮੁ ਦੇ ਲਾਲ ਰਤਨ ਭਰਪੂਰ ਹਨ, ਇਹ ਅਕਲ ਗੁਰਾਂ ਨੇ ਸਮਝਾਈ ਹੈ। |
| **ਸਦਾ ਰਹੈ ਨਿਹਕਾਮੁ ਜੇ ਗੁਰਮਤਿ ਪਾਈਐ ॥੭॥** | ਇਸ ਸੂਝ ਬੂਝ ਨੂੰ ਪਾ ਕੇ ਹੁਣ ਮਨ ਸਦਾ ਹੀ ਨਿਰਇੱਛਤ ਰਹਿੰਦਾ ਹੈ, ਕੋਈ ਲੋਭ ਲਾਲਚ ਨਹੀਂ ਕਰਦਾ ॥੭॥ |
| **ਰਾਤਿ ਦਿਹੈ ਹਰਿ ਨਾਉ ਮੰਨਿ ਵਸਾਈਐ ॥** | ਇਸ ਨਿਰਇੱਛਤਾ ਕਰਕੇ ਹੀ ਪ੍ਰਭੂ ਦਾ ਨਾਮੁ ਸਿਮਰਣ ਦਿਨ ਰਾਤ ਹਿਰਦੇ ਵਿਚ ਵੱਸਿਆ ਰਹਿੰਦਾ ਹੈ। |
| **ਨਾਨਕ ਮੇਲਿ ਮਿਲਾਇ ਜੇ ਤੁਧੁ ਭਾਈਐ ॥੮॥੨॥੪॥** | ਹੇ ਵਾਹਿਗੁਰੂ ! ਜੇ ਤੈਨੂੰ ਭਾ ਜਾਈਏ ਤਾਂ ਤੂੰ ਆਪਣੇ ਨਾਲ ਮੇਲ ਮਿਲਾਪ ਕਰ ਲੈ ॥੮॥੨॥੪॥ |

*ਸਬਦੁ ਸੁਰਤਿ :* ***"ਜਿਉ ਆਰਣਿ ਲੋਹਾ ਪਾਇ ਭੰਨਿ ਘੜਾਈਐ॥"*** ਅਰਥਾਤ ਜਿਵੇਂ ਲੋਹਾਰ ਲੋਹੇ ਨੂੰ ਭੱਠੀ ਵਿਚ ਤਪਾ ਕੇ ਫੇਰ ਕੁਝ ਹੋਰ ਸੁਚੱਜੀ ਘਾੜਤ ਘੜਦਾ ਹੈ, ਇਸੇ ਤਰ੍ਹਾਂ ਮਾਇਆ ਦੇ ਹੰਕਾਰੀਆਂ ਦਾ ਹੰਕਾਰ ਨਵਿਰਤ ਕਰਣ ਲਈ ਇਸ ਹੰਕਾਰੀ ਜੀਵ ਨੂੰ ਚਉਰਾਸੀਹ ਲੱਖ ਜੂਨਾਂ ਵਿਚ ਤਪਣ ਲਈ ਪਾਇਆ ਜਾਂਦਾ ਹੈ ਤਾਕਿ ਇਸ ਦੀ ਹੰਕਾਰੀ ਆਕੜ ਰੂਪ ਮੈਲ ਦੂਰ ਹੋ ਜਾਵੇ ਤੇ ਨਿੰਮ੍ਰਤਾ ਆ ਜਾਏ ਪਰ ਇਹ ***"ਮਾਇਆ ਮੋਹਿ ਕੜੇ ਕੜਿ ਪਚਿਆ ॥"*** (ਭੈਰਉ ਮ: ੫, ਅੰ: ੧੧੪੦) ਮਾਇਆ ਦੇ ਮਜ਼ਬੂਤ ਕੜਿਆਂ ਵਿਚ ਜਕੜਿਆ ਹੋਇਆ ਖ਼ਰਾਬ ਹੀ ਹੁੰਦਾ ਰਹਿੰਦਾ ਹੈ। ਇਸ ਨੂੰ ਸੁਧਾਰਣ ਲਈ ਇਕ ਵੇਰ ਫੇਰ ਮਾਨਸ ਜਨਮ ਦਿੱਤਾ ਜਾਂਦਾ ਹੈ ਪਰ ਇਹ ਇਸ ਅਮੋਲਕ ਸਮੇਂ ਨੂੰ ਵੀ ਹੱਥੋਂ ਗੁਵਾ ਲੈਂਦਾ ਹੈ ਜਿਸ ਕਾਰਣ ***"ਅਨਿਕ ਜਨਮ ਭ੍ਰਮੇ ਜੋਨਿ ਮਾਹਿ ॥ ਹਰਿ ਸਿਮਰਨ ਬਿਨੁ ਨਰਕਿ ਪਾਹਿ ॥"*** (ਬਸੰਤੁ ਮ: ੫, ਅੰ: ੧੧੯੨) ਅਨੇਕਾਂ ਅਨੇਕਾਂ ਜੂਨਾਂ ਵਿਚ ਭ੍ਰਮਦਾ ਭਟਕਦਾ ਫਿਰਦਾ ਰਹਿੰਦਾ ਹੈ। ਅਰ ***"ਅਉਸਰੁ ਅਪਨਾ ਬੂਝੈ ਨ ਇਆਨਾ ॥ ਮਾਇਆ ਮੋਹ ਰੰਗਿ ਲਪਟਾਨਾ ॥"*** (ਸੂਹੀ ਮ: ੫, ਅੰ: ੭੩੯) ਇਸ ਅਮੋਲਕ ਮਨੁੱਖਾ ਜਨਮ ਦੀ ਕੋਈ ਕਦਰ ਹੀ ਨਹੀਂ ਕਰਦਾ ਅਤੇ ਮਾਇਆ ਮਮਤਾ ਵਿਚ ਹੀ ਉਰਝਿਆ ਰਹਿੰਦਾ ਹੈ।

> *Gurbani gradually awakens the truth of our being. The rhythms of our life become steady; we learn to 'be' without trying to 'become'. Hence, we are not tossed around by joys and sorrows that come and go.*

## ਸੂਹੀ ਮਹਲਾ ੧ ॥

ਮਨਹੁ ਨ ਨਾਮੁ ਵਿਸਾਰਿ ਅਹਿਨਿਸਿ ਧਿਆਈਐ ॥ ਜਿਉ ਰਾਖਹਿ ਕਿਰਪਾ ਧਾਰਿ ਤਿਵੈ ਸੁਖੁ ਪਾਈਐ ॥੧॥ ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ ॥ ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ ॥੧॥ ਰਹਾਉ ॥ ਜਹ ਦੇਖਉ ਤਹ ਨਾਲਿ ਗੁਰਿ ਦੇਖਾਲਿਆ ॥ ਅੰਤਰਿ ਬਾਹਰਿ ਭਾਲਿ ਸਬਦਿ ਨਿਹਾਲਿਆ ॥੨॥ ਸੇਵੀ ਸਤਿਗੁਰ ਭਾਇ ਨਾਮੁ ਨਿਰੰਜਨਾ ॥ ਤੁਧੁ ਭਾਵੈ ਤਿਵੈ ਰਜਾਇ ਭਰਮੁ ਭਉ ਭੰਜਨਾ ॥੩॥ ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ ॥ ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ ॥੪॥ ਹਉ ਨਾਹੀ ਤੂ ਹੋਵਹਿ ਤੁਧ ਹੀ ਸਾਜਿਆ ॥ ਆਪੇ ਥਾਪਿ ਉਥਾਪਿ ਸਬਦਿ ਨਿਵਾਜਿਆ ॥੫॥ ਦੇਹੀ ਭਸਮ ਰੁਲਾਇ ਨ ਜਾਪੀ ਕਹ ਗਇਆ ॥ ਆਪੇ ਰਹਿਆ ਸਮਾਇ ਸੋ ਵਿਸਮਾਦੁ ਭਇਆ ॥੬॥ ਤੂੰ ਨਾਹੀ ਪ੍ਰਭ ਦੂਰਿ ਜਾਣਹਿ ਸਭ ਤੂ ਹੈ ॥ ਗੁਰਮੁਖਿ ਵੇਖਿ ਹਦੂਰਿ ਅੰਤਰਿ ਭੀ ਤੂ ਹੈ ॥੭॥ ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ ॥ ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ ॥੮॥੩॥੫॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੫੨-੫੩*

***ਸ਼ਬਦਾਰਥ :*** ਵਿਸਾਰਿ = ਭੁੱਲਣ। ਅੰਧੁਲੇ = ਅੰਨ੍ਹੇ। ਲਕੁਟੀ ਟੋਹਣੀ = ਲੱਕੜ ਦੀ ਛੋਟੀ ਜਿਤਨੀ ਟੋਹ ਟੋਹ ਕੇ ਚੱਲਣ ਵਾਲੀ ਸੋਟੀ। ਮੋਹਣੀ = ਮਨ ਮੋਹਣ ਵਾਲੀਆਂ। ਭਾਲਿ = ਲੱਭ ਰਿਹਾ। ਭਾਇ = ਕਿਰਪਾ। ਨਿਰੰਜਨਾ = ਅੰਜਨ ਰਹਿਤ, ਵਾਹਿਗੁਰੂ। ਰਜਾਇ = ਜੋ ਤੈਨੂੰ ਚੰਗਾ ਲੱਗੇ। ਭੰਜਨਾ = ਨਿਵਾਰਣਹਾਰ। ਜਨਮਤ = ਜੰਮਦਿਆਂ ਹੀ। ਪਰਵਾਣੁ = ਸਫਲ, ਪੂਰਨ। ਥਾਪਿ = ਬਣਾ ਕੇ। ਉਥਾਪਿ = ਢਾਹ ਕੇ। ਵਿਸਮਾਦੁ = ਅਸਚਰਜ। ਹਦੂਰਿ = ਹਾਜ਼ਰ ਨਾਜ਼ਰ।

***ਸਾਰ ਭਾਵ :*** ਨਾਮੁ ਵਿਹੂਣੇ ਅੰਨ੍ਹੇ ਹਨ।

| ਮੂਲ | ਅਰਥ |
|---|---|
| **ਮਨਹੁ ਨ ਨਾਮੁ ਵਿਸਾਰਿ ਅਹਿਨਿਸਿ ਧਿਆਈਐ ॥** | ਹੇ ਵਾਹਿਗੁਰੂ! ਮੇਰੇ ਮਨ ਵਿਚੋਂ ਆਪਣੇ ਨਾਮੁ ਨੂੰ ਵਿਸਰਣ ਭਾਵ ਭੁੱਲਣ ਨਾ ਦੇਹ। ਮੈਂ ਹਰ ਸਮੇਂ ਤੈਨੂੰ ਸਿਮਰਦਾ ਰਹਾਂ। |

| | |
|---|---|
| ਜਿਉ ਰਾਖਹਿ ਕਿਰਪਾ ਧਾਰਿ<br>ਤਿਵੈ ਸੁਖੁ ਪਾਈਐ ॥੧॥ | ਜਿਸ ਤਰ੍ਹਾਂ ਤੂੰ ਕਿਰਪਾ ਕਰਕੇ ਮੈਨੂੰ ਰੱਖੇਂ ਮੈਂ ਉਸੇ ਵਿਚ ਹੀ ਸੁਖੀ ਰਹਾਂ ॥੧॥ |
| ਮੈ ਅੰਧੁਲੇ ਹਰਿ ਨਾਮੁ<br>ਲਕੁਟੀ ਟੋਹਣੀ ॥ | ਮੈਂ ਅਗਿਆਨੀ ਅੰਨ੍ਹੇ ਪਾਸ ਤਾਂ ਹਰੀ ਪ੍ਰਭੂ ਦੇ ਨਾਮੁ ਵਾਲੀ ਟੋਹਣੀ ਭਾਵ ਲੱਕੜ ਦੀ ਛੋਟੀ ਜਿਹੀ ਡੰਗੋਰੀ ਹੈ। |
| ਰਹਉ ਸਾਹਿਬ ਕੀ ਟੇਕ<br>ਨ ਮੋਹੈ ਮੋਹਣੀ ॥੧॥ ਰਹਾਉ ॥ | ਮੈਂ ਓਸੇ ਮਾਲਕ ਦੇ ਆਸਰੇ ਰਹਿੰਦਾ ਹਾਂ, ਜਿਸ ਕਰਕੇ ਮਨ ਨੂੰ ਮੋਹ ਲੈਣ ਵਾਲੀ ਮਾਇਆ ਹੁਣ ਮੈਨੂੰ ਮੋਹ ਨਹੀਂ ਸਕਦੀ ॥੧॥ਰਹਾਉ॥ |
| ਜਹ ਦੇਖਉ ਤਹ ਨਾਲਿ<br>ਗੁਰਿ ਦੇਖਾਲਿਆ ॥ | ਸਤਿਗੁਰਾਂ ਨੇ ਸਮਝਾ ਬੁਝਾ ਦਿੱਤਾ ਹੈ ਕਿ ਓਹ ਵਾਹਿਗੁਰੂ ਤਾਂ ਜਿਧਰ ਭੀ ਦੇਖਾਂ ਉਧਰ ਨਾਲ ਹੀ ਨਾਲ ਹੈ। |
| ਅੰਤਰਿ ਬਾਹਰਿ ਭਾਲਿ<br>ਸਬਦਿ ਨਿਹਾਲਿਆ ॥੨॥ | ਜਿਸ ਨੂੰ ਲੱਭ ਰਿਹਾ ਸਾਂ, ਹੁਣ ਗੁਰਾਂ ਦੇ ਸ਼ਬਦ ਦੁਆਰਾ ਅੰਦਰ ਬਾਹਰ ਓਸ ਇਕੋ ਨੂੰ ਹੀ ਦੇਖਦਾ ਹਾਂ ॥੨॥ |
| ਸੇਵੀ ਸਤਿਗੁਰ ਭਾਇ<br>ਨਾਮੁ ਨਿਰੰਜਨਾ ॥ | ਸਤਿਗੁਰਾਂ ਦੀ ਕਿਰਪਾ ਕਰਕੇ ਵਾਹਿਗੁਰੂ ਜੋ ਮਾਇਆ ਰਹਿਤ ਹੈ, ਓਸ ਦਾ ਸਿਮਰਣ ਕਰਦਾ ਹਾਂ। |
| ਤੁਧੁ ਭਾਵੈ ਤਿਵੈ ਰਜਾਇ<br>ਭਰਮੁ ਭਉ ਭੰਜਨਾ ॥੩॥ | ਭਰਮ ਤੇ ਭੈ ਨਿਵਾਰਣ ਵਾਲੇ ਵਾਹਿਗੁਰੂ! ਜੋ ਤੈਨੂੰ ਚੰਗਾ ਲੱਗੇ ਮੈਂ ਉਸੇ ਵਿਚ ਹੀ ਪ੍ਰਸੰਨ ਹਾਂ ॥੩॥ |
| ਜਨਮਤ ਹੀ ਦੁਖੁ ਲਾਗੈ<br>ਮਰਣਾ ਆਇ ਕੈ ॥ | ਇਸ ਜੀਵ ਨੂੰ ਤਾਂ ਜੰਮਦਿਆਂ ਹੀ ਮਰਣ ਦਾ ਦੁੱਖ ਲੱਗ ਜਾਂਦਾ ਹੈ। |
| ਜਨਮੁ ਮਰਣੁ ਪਰਵਾਣੁ<br>ਹਰਿ ਗੁਣ ਗਾਇ ਕੈ ॥੪॥ | ਪਰ ਉਸ ਦਾ ਜੰਮਣਾ ਮਰਣਾ ਸਫਲ ਹੋ ਜਾਂਦਾ ਹੈ ਜੋ ਹਰੀ ਦੇ ਗੁਣ ਗਾਇਨ ਕਰਦਾ ਹੈ ॥੪॥ |
| ਹਉ ਨਾਹੀ ਤੂ ਹੋਵਹਿ<br>ਤੁਧ ਹੀ ਸਾਜਿਆ ॥ | ਹੇ ਸੱਚੇ ਪਾਤਿਸ਼ਾਹ! ਮੈਂ ਨਿਰਹੋਂਦ ਹਾਂ, ਹੈਂ ਤਾਂ ਤੂੰ ਹੀ ਤੂੰ। ਤੂੰ ਹੀ ਸਾਰਾ ਸੰਸਾਰ ਸਾਜਿਆ ਹੈ। |
| ਆਪੇ ਥਾਪਿ ਉਥਾਪਿ<br>ਸਬਦਿ ਨਿਵਾਜਿਆ ॥੫॥ | ਤੂੰ ਆਪਣੇ ਹੁਕਮ ਨਾਲ ਹੀ ਬਣਾਉਂਦਾ ਤੇ ਢਾਉਂਦਾ ਅਰ ਭਗਤਾਂ ਨੂੰ ਨਿਵਾਜਦਾ ਹੈਂ ॥੫॥ |
| ਦੇਹੀ ਭਸਮ ਰੁਲਾਇ<br>ਨ ਜਾਪੀ ਕਹ ਗਇਆ ॥ | ਇਹ ਸਰੀਰ ਤਾਂ ਮਿੱਟੀ ਵਿਚ ਹੀ ਰਲ ਜਾਂਦਾ ਹੈ ਅਰ ਜੀਵਾਤਮਾ ਦਾ ਪਤਾ ਹੀ ਨਹੀਂ ਉਹ ਕਿਥੇ ਚਲੀ ਜਾਣੀ ਹੈ। |

| | |
|---|---|
| ਆਪੇ ਰਹਿਆ ਸਮਾਇ<br>ਸੋ ਵਿਸਮਾਦੁ ਭਇਆ ॥੬॥ | ਤੇਰੀ ਐਸੀ ਅਸਚਰਜਤਾ ਹੈ ਕਿ ਤੂੰ ਆਪ ਹੀ ਸਭ ਵਿਚ ਮਿਲ ਰਿਹਾ ਹੈਂ ॥੬॥ |
| ਤੂੰ ਨਾਹੀ ਪ੍ਰਭ ਦੂਰਿ<br>ਜਾਣਹਿ ਸਭ ਤੂ ਹੈ ॥ | ਹੇ ਪ੍ਰਭੂ ! ਤੂੰ ਕਿਧਰੇ ਭੀ ਦੂਰ ਨਹੀਂ ਅਤੇ ਸਭ ਕੁਝ ਜਾਨਣਹਾਰ ਹੈਂ। |
| ਗੁਰਮੁਖਿ ਵੇਖਿ ਹਦੂਰਿ<br>ਅੰਤਰਿ ਭੀ ਤੂ ਹੈ ॥੭॥ | ਗੁਰਮੁਖਾਂ ਨੇ ਤੈਨੂੰ ਹਾਜ਼ਰ ਨਾਜ਼ਰ ਵੇਖਿਆ ਹੈ, ਅੰਦਰ ਬਾਹਰ ਤੂੰ ਹੀ ਤੂੰ ਹੈਂ ॥੭॥ |
| ਮੈ ਦੀਜੈ ਨਾਮ ਨਿਵਾਸੁ<br>ਅੰਤਰਿ ਸਾਂਤਿ ਹੋਇ ॥ | ਹੇ ਵਾਹਿਗੁਰੂ! ਮੈਨੂੰ ਆਪਣੇ ਨਾਮੁ ਦੇ ਸਿਮਰਣ ਵਿਚ ਵਾਸਾ ਬਖ਼ਸ਼ੋ ਤਾਕਿ ਮੇਰੀ ਅੰਤਰ ਆਤਮਾ ਨੂੰ ਸ਼ਾਂਤੀ ਹੋਵੇ। |
| ਗੁਣ ਗਾਵੈ ਨਾਨਕ ਦਾਸੁ<br>ਸਤਿਗੁਰੁ ਮਤਿ ਦੇਇ ॥੮॥੩॥੫॥ | ਹੇ ਸਤਿਗੁਰੋ ! ਮੈਨੂੰ ਇਹ ਸੁਮਤਿ ਪ੍ਰਦਾਨ ਕਰੋ ਕਿ ਮੈਂ ਦਾਸ ਤੁਹਾਡੇ ਗੁਣ ਗਾਇਨ ਕਰਦਾ ਰਹਾਂ ॥੮॥੩॥੫॥ |

*ਸਬਦੁ ਸੁਰਤਿ :* ***"ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ॥"*** ਅਰਥਾਤ ਮੈਂ ਅਗਿਆਨੀ ਪ੍ਰਮਾਤਮਾ ਦੇ ਨਾਮੁ ਨੂੰ ਲੱਭਣ ਵਲੋਂ ਅੰਨ੍ਹਾ ਹਾਂ। ਹੇ ਵਾਹਿਗੁਰੂ ਆਪ ਹੀ ਆਪਣਾ ਆਸਰਾ ਦੇ ਕੇ ਮੇਰੇ ਅਗਿਆਨ ਦੇ ਅੰਨ੍ਹੇਪਣ ਨੂੰ ਦੂਰ ਕਰੋ। ***"ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥ ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥"*** (ਰਾਮਕਲੀ ਮ: ੨, ਅੰ: ੯੫੪) ਉਸ ਨੂੰ ਤਾਂ ਅੰਨ੍ਹਾਂ ਆਖਣਾ ਬਣਦਾ ਹੀ ਨਹੀਂ ਜੋ ਵਾਹਿਗੁਰੂ ਦੇ ਹੁਕਮ 'ਚ ਹੈ। ਅਸਲ ਵਿਚ ਅੰਨ੍ਹਾ ਉਹ ਹੈ ਜੋ ਹੁਕਮੀ ਦੇ ਹੁਕਮ ਨੂੰ ਦੇਖਦਾ, ਸੁਣਦਾ, ਮੰਨਦਾ ਨਹੀਂ।

*Waheguru-naam gives us*
*True feel of life solutions,*
*Enabling us to prioritize options*
*without delusions.*

## ਰਾਗੁ ਸੂਹੀ ਮਹਲਾ ੩ ਘਰੁ ੧ ਅਸਟਪਦੀਆ

## ੧ੴ ਸਤਿਗੁਰ ਪ੍ਰਸਾਦਿ ॥

ਨਾਮੈ ਹੀ ਤੇ ਸਭੁ ਕਿਛੁ ਹੋਆ ਬਿਨੁ ਸਤਿਗੁਰ ਨਾਮੁ ਨ ਜਾਪੈ ॥ ਗੁਰ ਕਾ ਸਬਦੁ ਮਹਾ ਰਸੁ ਮੀਠਾ ਬਿਨੁ ਚਾਖੇ ਸਾਦੁ ਨ ਜਾਪੈ ॥ ਕਉਡੀ ਬਦਲੈ ਜਨਮੁ ਗਵਾਇਆ ਚੀਨਸਿ ਨਾਹੀ ਆਪੈ ॥ ਗੁਰਮੁਖਿ ਹੋਵੈ ਤਾ ਏਕੋ ਜਾਣੈ ਹਉਮੈ ਦੁਖੁ ਨ ਸੰਤਾਪੈ ॥੧॥ ਬਲਿਹਾਰੀ ਗੁਰ ਅਪਣੇ ਵਿਟਹੁ ਜਿਨਿ ਸਾਚੇ ਸਿਉ ਲਿਵ ਲਾਈ ॥ ਸਬਦੁ ਚੀਨ੍ਹਿ ਆਤਮੁ ਪਰਗਾਸਿਆ ਸਹਜੇ ਰਹਿਆ ਸਮਾਈ ॥੧॥ ਰਹਾਉ ॥ ਗੁਰਮੁਖਿ ਗਾਵੈ ਗੁਰਮੁਖਿ ਬੂਝੈ ਗੁਰਮੁਖਿ ਸਬਦੁ ਬੀਚਾਰੇ ॥ ਜੀਉ ਪਿੰਡੁ ਸਭੁ ਗੁਰ ਤੇ ਉਪਜੈ ਗੁਰਮੁਖਿ ਕਾਰਜ ਸਵਾਰੇ ॥ ਮਨਮੁਖਿ ਅੰਧਾ ਅੰਧੁ ਕਮਾਵੈ ਬਿਖੁ ਖਟੇ ਸੰਸਾਰੇ ॥ ਮਾਇਆ ਮੋਹਿ ਸਦਾ ਦੁਖੁ ਪਾਏ ਬਿਨੁ ਗੁਰ ਅਤਿ ਪਿਆਰੇ ॥੨॥ ਸੋਈ ਸੇਵਕੁ ਜੇ ਸਤਿਗੁਰ ਸੇਵੇ ਚਾਲੈ ਸਤਿਗੁਰ ਭਾਏ ॥ ਸਾਚਾ ਸਬਦੁ ਸਿਫਤਿ ਹੈ ਸਾਚੀ ਸਾਚਾ ਮੰਨਿ ਵਸਾਏ ॥ ਸਚੀ ਬਾਣੀ ਗੁਰਮੁਖਿ ਆਖੈ ਹਉਮੈ ਵਿਚਹੁ ਜਾਏ ॥ ਆਪੇ ਦਾਤਾ ਕਰਮੁ ਹੈ ਸਾਚਾ ਸਾਚਾ ਸਬਦੁ ਸੁਣਾਏ ॥੩॥ ਗੁਰਮੁਖਿ ਘਾਲੇ ਗੁਰਮੁਖਿ ਖਟੇ ਗੁਰਮੁਖਿ ਨਾਮੁ ਜਪਾਏ ॥ ਸਦਾ ਅਲਿਪਤੁ ਸਾਚੈ ਰੰਗਿ ਰਾਤਾ ਗੁਰ ਕੈ ਸਹਜਿ ਸੁਭਾਏ ॥ ਮਨਮੁਖੁ ਸਦ ਹੀ ਕੂੜੋ ਬੋਲੈ ਬਿਖੁ ਬੀਜੈ ਬਿਖੁ ਖਾਏ ॥ ਜਮਕਾਲਿ ਬਾਧਾ ਤ੍ਰਿਸਨਾ ਦਾਧਾ ਬਿਨੁ ਗੁਰ ਕਵਣੁ ਛਡਾਏ ॥੪॥ ਸਚਾ ਤੀਰਥੁ ਜਿਤੁ ਸਤ ਸਰਿ ਨਾਵਣੁ ਗੁਰਮੁਖਿ ਆਪਿ ਬੁਝਾਏ ॥ ਅਠਸਠਿ ਤੀਰਥ ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ ॥ ਸਚਾ ਸਬਦੁ ਸਚਾ ਹੈ ਨਿਰਮਲੁ ਨਾ ਮਲੁ ਲਗੈ ਨ ਲਾਏ ॥ ਸਚੀ ਸਿਫਤਿ ਸਚੀ ਸਾਲਾਹ ਪੂਰੇ ਗੁਰ ਤੇ ਪਾਏ ॥੫॥ ਤਨੁ ਮਨੁ ਸਭੁ ਕਿਛੁ ਹਰਿ ਤਿਸੁ ਕੇਰਾ ਦੁਰਮਤਿ ਕਹਣੁ ਨ ਜਾਏ ॥ ਹੁਕਮੁ ਹੋਵੈ ਤਾ ਨਿਰਮਲੁ ਹੋਵੈ ਹਉਮੈ ਵਿਚਹੁ ਜਾਏ ॥ ਗੁਰ ਕੀ ਸਾਖੀ ਸਹਜੇ ਚਾਖੀ ਤ੍ਰਿਸਨਾ ਅਗਨਿ ਬੁਝਾਏ ॥ ਗੁਰ ਕੈ ਸਬਦਿ ਰਾਤਾ ਸਹਜੇ ਮਾਤਾ ਸਹਜੇ ਰਹਿਆ ਸਮਾਏ ॥੬॥ ਹਰਿ ਕਾ ਨਾਮੁ ਸਤਿ ਕਰਿ ਜਾਣੈ ਗੁਰ ਕੈ ਭਾਇ ਪਿਆਰੇ ॥ ਸਚੀ ਵਡਿਆਈ ਗੁਰ ਤੇ ਪਾਈ ਸਚੈ ਨਾਇ ਪਿਆਰੇ ॥ ਏਕੋ ਸਚਾ ਸਭ ਮਹਿ ਵਰਤੈ ਵਿਰਲਾ ਕੋ ਵੀਚਾਰੇ ॥ ਆਪੇ ਮੇਲਿ ਲਏ ਤਾ ਬਖਸੇ ਸਚੀ ਭਗਤਿ ਸਵਾਰੇ ॥੭॥ ਸਭੋ ਸਚੁ ਸਚੁ ਸਚੁ ਵਰਤੈ ਗੁਰਮੁਖਿ ਕੋਈ ਜਾਣੈ ॥ ਜੰਮਣ ਮਰਣਾ ਹੁਕਮੋ ਵਰਤੈ ਗੁਰਮੁਖਿ ਆਪੁ ਪਛਾਣੈ ॥ ਨਾਮੁ ਧਿਆਏ ਤਾ ਸਤਿਗੁਰੁ ਭਾਏ ਜੋ ਇਛੈ ਸੋ ਫਲੁ ਪਾਏ ॥ ਨਾਨਕ ਤਿਸ ਦਾ ਸਭੁ ਕਿਛੁ ਹੋਵੈ ਜਿ ਵਿਚਹੁ ਆਪੁ ਗਵਾਏ ॥੮॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੫੩-੫੪*

*ਸ਼ਬਦਾਰਥ:* ਨਾਮੈ = ਨਾਮ ਵਾਲਾ, ਸਰਗੁਣ ਸਰੂਪ ਪਰੀਪੂਰਨ ਪ੍ਰਮਾਤਮਾ। ਜਾਪੈ = ਜਾਣਿਆ ਜਾਂਦਾ। ਸਬਦੁ = ਉਪਦੇਸ਼, ਬਚਨ। ਚਾਖੇ = ਚੱਖਿਆ, ਜਪਿਆ। ਸਾਦੁ = ਸੁਆਦ। ਚੀਨਸਿ = ਜਾਣਿਆ। ਆਪੈ = ਆਪਣੇ ਆਪ ਨੂੰ। ਸੰਤਾਪੈ = ਸੰਤਾਪਦੀ, ਦੁੱਖ ਦਿੰਦੀ। ਵਿਟਹੁ = ਉਪਰੋਂ। ਪਰਗਾਸਿਆ = ਪ੍ਰਕਾਸ਼ ਹੋਇਆ। ਉਪਜੈ = ਹੋਏ। ਭਾਏ = ਇੱਛਾ ਅਨੁਸਾਰ। ਕਰਮੁ = ਕੀਤਾ, ਪ੍ਰਪੰਚ। ਘਾਲੇ = ਘਾਲਣਾ। ਅਲਿਪਤੁ = ਅਲੇਪ, ਵੱਖਰਾ। ਸੁਭਾਏ = ਸੁਤੇ ਸਿੱਧ। ਬਿਖੁ = ਜ਼ਹਿਰ। ਦਾਧਾ = ਸੜਿਆ। ਸਤ ਸਰਿ = ਸਤਿਸੰਗਤ ਰੂਪ ਸਰੋਵਰ। ਸਾਖੀ = ਬਚਨ, ਸਿਖਿਆ। ਰਾਤਾ = ਪ੍ਰੇਮ ਸਹਿਤ। ਮਾਤਾ = ਮਸਤ। ਨਾਇ = ਨਾਮੁ ਨਾਲ। ਵਿਰਲਾ = ਜੋ ਰਲੇ ਨਾ, ਵਿਲੱਖਣ, ਕੋਈ ਕੋਈ। ਭਾਏ = ਭਾਅ ਗਏ, ਚੰਗੇ ਲੱਗੇ।

*ਸਾਰ ਭਾਵ:* ਨਾਮੁ ਰਸ ਪੀਓ।

| ਮੂਲ | ਅਰਥ |
|---|---|
| **ਨਾਮੈ ਹੀ ਤੇ ਸਭੁ ਕਿਛੁ ਹੋਆ<br>ਬਿਨੁ ਸਤਿਗੁਰ ਨਾਮੁ ਨ ਜਾਪੈ ॥** | ਵਾਹਿਗੁਰੂ ਦੀ ਇੱਛਾ ਅਨੁਸਾਰ ਹੀ ਸਭ ਕੁਝ ਸਰਗੁਣ ਹੋਇਆ ਹੈ, ਪਰ ਓਹ ਨਾਮੀ ਅਕਾਲ ਪੁਰਖੁ ਗੁਰਾਂ ਦੀ ਕਿਰਪਾ ਬਿਨਾ ਜਾਣਿਆਂ ਨਹੀਂ ਜਾਂਦਾ। |
| **ਗੁਰ ਕਾ ਸਬਦੁ ਮਹਾ ਰਸੁ ਮੀਠਾ<br>ਬਿਨੁ ਚਾਖੇ ਸਾਦੁ ਨ ਜਾਪੈ ॥** | ਗੁਰੂ ਜੀ ਦਾ ਬਚਨ ਮਹਾਨ ਮਿੱਠਾ ਰਸਦਾਇਕ ਹੈ ਪਰੰਤੂ ਚੱਖਿਆਂ ਭਾਵ ਮੰਨਿਆਂ ਬਗੈਰ ਸੁਆਦ ਜਾਣਿਆ ਨਹੀਂ ਜਾਂਦਾ। |
| **ਕਉਡੀ ਬਦਲੈ ਜਨਮੁ ਗਵਾਇਆ<br>ਚੀਨਸਿ ਨਾਹੀ ਆਪੈ ॥** | ਇਸ ਮਨੁੱਖ ਨੇ ਵਿਸ਼ੇ ਵਿਕਾਰਾਂ ਰੂਪੀ ਕਉਡੀਆਂ ਦੇ ਬਦਲੇ ਅਮੋਲਕ ਜਨਮ ਗਵਾ ਲਿਆ ਹੈ ਤੇ ਆਪਣੇ ਆਪ ਨੂੰ ਜਾਣਿਆ ਹੀ ਨਹੀਂ। |
| **ਗੁਰਮੁਖਿ ਹੋਵੈ ਤਾ ਏਕੋ ਜਾਣੈ<br>ਹਉਮੈ ਦੁਖੁ ਨ ਸੰਤਾਪੈ ॥੧॥** | ਜੇਕਰ ਗੁਰਾਂ ਵੱਲ ਮੂੰਹ ਕਰ ਲਵੇ ਤਾਂ ਇਕ ਓਅੰਕਾਰ ਸਰੂਪ ਵਾਹਿਗੁਰੂ ਨੂੰ ਜਾਣ ਜਾਵੇਗਾ ਫੇਰ ਇਸ ਨੂੰ ਹਉਮੈ ਹੰਕਾਰ ਦਾ ਦੁੱਖ ਸੰਤਾਪ ਨਹੀਂ ਹੋਵੇਗਾ॥੧॥ |
| **ਬਲਿਹਾਰੀ ਗੁਰ ਅਪਣੇ ਵਿਟਹੁ<br>ਜਿਨਿ ਸਾਚੇ ਸਿਉ ਲਿਵ ਲਾਈ॥** | ਮੈਂ ਆਪਣੇ ਗੁਰਾਂ ਤੋਂ ਵਾਰਨੇ ਸਦਕੇ ਜਾਂਦਾ ਹਾਂ ਜਿਨ੍ਹਾਂ ਨੇ ਮੇਰੀ ਬਿਰਤੀ ਸੱਚੇ ਨਾਮੁ ਸਿਮਰਣ ਵਿਚ ਟਿਕਾਅ ਦਿੱਤੀ ਹੈ। |
| **ਸਬਦੁ ਚੀਨ੍ਹਿ ਆਤਮੁ ਪਰਗਾਸਿਆ<br>ਸਹਜੇ ਰਹਿਆ ਸਮਾਈ ॥੧॥ ਰਹਾਉ ॥** | ਸਤਿਗੁਰਾਂ ਦੇ ਗੁਰਸ਼ਬਦ ਨੂੰ ਸਮਝ ਕੇ ਆਤਮਾਨੰਦ ਦਾ ਪ੍ਰਕਾਸ਼ ਹੋ ਗਿਆ ਹੈ ਜਿਸ ਵਿਚ ਸੁਤੇ ਸਿੱਧ ਹੀ ਸਮਾਈ ਹੋਈ ਰਹਿੰਦੀ ਹੈ॥੧॥ਰਹਾਉ॥ |

| | |
|---|---|
| ਗੁਰਮੁਖਿ ਗਾਵੈ ਗੁਰਮੁਖਿ ਬੂਝੈ<br>ਗੁਰਮੁਖਿ ਸਬਦੁ ਬੀਚਾਰੇ ॥ | ਗੁਰਾਂ ਦੀ ਸ਼ਰਣੀ ਆਇਆ ਗੁਰਮੁਖ, ਨਾਮੁ ਜਸ ਗਾਇਨ ਕਰਦਾ ਹੈ, ਗੁਰਮੁਖ ਨਾਮੁ ਦਾ ਬੋਧ ਕਰਦਾ ਹੈ ਅਰ ਗੁਰਮੁਖ, ਗੁਰਸ਼ਬਦ ਦਾ ਮਨਨ ਕਰਦਾ ਹੈ। |
| ਜੀਉ ਪਿੰਡੁ ਸਭੁ ਗੁਰ ਤੇ ਉਪਜੈ<br>ਗੁਰਮੁਖਿ ਕਾਰਜ ਸਵਾਰੇ ॥ | ਉਸੇ ਗੁਰਮੁਖ ਦੇ ਸਾਰੇ ਕਾਰਜ ਸਫਲ ਹੁੰਦੇ ਹਨ ਅਰ ਗੁਰਾਂ ਦੀ ਕਿਰਪਾ ਨਾਲ ਤਨ ਮਨ ਦਾ ਭੀ ਉਧਾਰ ਹੋ ਜਾਂਦਾ ਹੈ। |
| ਮਨਮੁਖਿ ਅੰਧਾ ਅੰਧੁ ਕਮਾਵੈ<br>ਬਿਖੁ ਖਟੇ ਸੰਸਾਰੇ ॥ | ਮਨ ਨੂੰ ਹੀ ਅੱਗੇ ਰੱਖਣ ਵਾਲਾ ਅੰਧਾ ਅਗਿਆਨੀ ਅੰਨ੍ਹੇ ਕੰਮ ਹੀ ਕਰਦਾ ਹੈ ਭਾਵ ਵਿਹੁ ਰੂਪ ਵਿਕਾਰ ਕਰਦਾ ਤੇ ਉਹੋ ਹੀ ਖੱਟੀ ਖੱਟਦਾ ਹੈ। |
| ਮਾਇਆ ਮੋਹਿ ਸਦਾ ਦੁਖੁ ਪਾਏ<br>ਬਿਨੁ ਗੁਰ ਅਤਿ ਪਿਆਰੇ ॥੨॥ | ਮਾਇਆ ਦੇ ਮੋਹ ਵਿਚ ਅਤਿ ਪ੍ਰੇਮ ਕਰਕੇ ਗੁਰਾਂ ਦੀ ਸਿਖਿਆ ਤੋਂ ਬਿਹੂਨ ਸਦਾ ਦੁੱਖ ਭੋਗਦਾ ਹੈ॥੨॥ |
| ਸੋਈ ਸੇਵਕੁ ਜੋ ਸਤਿਗੁਰ ਸੇਵੇ<br>ਚਾਲੈ ਸਤਿਗੁਰ ਭਾਏ ॥ | ਗੁਰਮੁਖ ਉਹੋ ਹੀ ਹੈ ਜੋ ਗੁਰਾਂ ਦੀ ਸੇਵਾ ਕਰਦਾ ਹੈ ਅਤੇ ਉਹਨਾਂ ਦੇ ਹੁਕਮ ਵਿਚ ਚਲਦਾ ਹੈ। |
| ਸਾਚਾ ਸਬਦੁ ਸਿਫਤਿ ਹੈ ਸਾਚੀ<br>ਸਾਚਾ ਮੰਨਿ ਵਸਾਏ ॥ | ਸੱਚਾ ਜੋ ਗੁਰਸ਼ਬਦ ਹੈ, ਓਸ ਦੀ ਸ਼ੋਭਾ ਸੱਚੀ ਹੈ, ਜਿਨ੍ਹਾਂ ਨੇ ਓਸ ਸੱਚੇ ਪਾਤਿਸ਼ਾਹ ਨੂੰ ਮਨ ਵਿਚ ਵਸਾਇਆ ਹੈ, |
| ਸਚੀ ਬਾਣੀ ਗੁਰਮੁਖਿ ਆਖੈ<br>ਹਉਮੈ ਵਿਚਹੁ ਜਾਏ ॥ | ਉਹਨਾਂ ਗੁਰਮੁਖਾਂ ਵਿਚੋਂ ਹਉਮੈ ਹੰਕਾਰ ਦੂਰ ਹੋ ਗਿਆ ਅਰ ਉਹ ਸੱਚੇ ਵਾਹਿਗੁਰੂ ਦੀ ਹੀ ਬਾਣੀ ਗਾਇਨ ਕਰਦੇ ਹਨ। |
| ਆਪੇ ਦਾਤਾ ਕਰਮੁ ਹੈ ਸਾਚਾ<br>ਸਾਚਾ ਸਬਦੁ ਸੁਣਾਏ ॥੩॥ | ਓਸ ਦਾਤਾਰ ਦਾ ਆਪਣਾ ਕਰਮ ਭਾਵ ਕੀਤਾ ਪ੍ਰਪੰਚ ਭੀ ਸੱਚਾ ਹੈ, ਇਹ ਸਤਿ ਵਾਕ ਗੁਰੂ ਹੀ ਦੱਸਦੇ ਹਨ॥੩॥ |
| ਗੁਰਮੁਖਿ ਘਾਲੇ ਗੁਰਮੁਖਿ ਖਟੇ<br>ਗੁਰਮੁਖਿ ਨਾਮੁ ਜਪਾਏ ॥ | ਗੁਰਮੁਖ ਪੁਰਸ਼ ਹੀ ਨਾਮੁ ਦੀ ਘਾਲਣਾ ਘਾਲਦੇ ਤੇ ਨਾਮੁ ਧਨ ਦੀ ਖੱਟੀ ਖੱਟਦੇ ਹਨ ਅਰ ਹੋਰਨਾਂ ਨੂੰ ਨਾਮੁ ਜਾਪ ਕਰਵਾਉਂਦੇ ਹਨ। |
| ਸਦਾ ਅਲਿਪਤੁ ਸਾਚੈ ਰੰਗਿ ਰਾਤਾ<br>ਗੁਰ ਕੈ ਸਹਜਿ ਸੁਭਾਏ ॥ | ਗੁਰਾਂ ਦੇ ਉਪਦੇਸ਼ ਦੁਆਰਾ ਹੀ ਸਦਾ ਅਲੇਪ ਰਹਿਣ ਵਾਲੇ ਸੱਚੇ ਦੇ ਰੰਗ ਵਿਚ ਸਹਿਜ ਸੁਭਾਵ ਹੀ ਰਹਿੰਦੇ ਹਨ। |
| ਮਨਮੁਖੁ ਸਦ ਹੀ ਕੂੜੋ ਬੋਲੈ<br>ਬਿਖੁ ਬੀਜੈ ਬਿਖੁ ਖਾਏ ॥ | ਮਨਮੁਖੀਆ ਸਦਾ ਹੀ ਝੂਠ ਬੋਲਦਾ ਹੈ ਅਰ ਵਿਸ਼ੇ ਵਿਕਾਰ ਰੂਪੀ ਜ਼ਹਿਰ ਦਾ ਬੀਜ ਬੀਜ ਕੇ ਜ਼ਹਿਰ ਹੀ ਖਾਂਦਾ ਹੈ। |

**ਜਮਕਾਲਿ ਬਾਧਾ ਤ੍ਰਿਸਨਾ ਦਾਧਾ**
**ਬਿਨੁ ਗੁਰ ਕਵਣੁ ਛਡਾਏ ॥੪॥**

ਇਸੇ ਕਰਕੇ ਤ੍ਰਿਸ਼ਨਾ ਦੀ ਅੱਗ ਨਾਲ ਸੜਿਆ ਹੋਇਆ ਜਨਮ ਮਰਨ ਵਿਚ ਬੱਧਾ ਪਿਆ ਹੈ, ਜਿਸ ਨੂੰ ਗੁਰਾਂ ਤੋਂ ਬਿਨਾ ਹੋਰ ਕੋਈ ਛੁਡਾਅ ਨਹੀਂ ਸਕਦਾ॥੪॥

**ਸਚਾ ਤੀਰਥੁ ਜਿਤੁ ਸਤ ਸਰਿ ਨਾਵਣੁ**
**ਗੁਰਮੁਖਿ ਆਪਿ ਬੁਝਾਏ ॥**

ਸਤਿਸੰਗਤ ਰੂਪੀ ਸਰੋਵਰ ਸੱਚਾ ਤੀਰਥ ਹੈ ਜਿਸ ਵਿਚ ਸਿਮਰਣ ਰੂਪੀ ਇਸ਼ਨਾਨ ਕਰਣ ਉਪਰੰਤ ਗੁਰਾਂ ਦੁਆਰਾ ਵਾਹਿਗੁਰੂ ਆਪਣਾ ਆਪ ਬੋਧ ਕਰਵਾ ਦਿੰਦਾ ਹੈ।

**ਅਠਸਠਿ ਤੀਰਥ ਗੁਰ ਸਬਦਿ ਦਿਖਾਏ**
**ਤਿਤੁ ਨਾਤੈ ਮਲੁ ਜਾਏ ॥**

ਅਠਾਹਠ ਤੀਰਥਾਂ ਦਾ ਇਸ਼ਨਾਨ ਫਲ ਗੁਰਾਂ ਦਾ ਸ਼ਬਦ ਦ੍ਰਿੜ੍ਹ ਕਰਵਾਉਂਦਾ ਹੈ, ਜਿਸ ਵਿਚ ਇਸ਼ਨਾਨ ਕਰਣ ਭਾਵ ਧਾਰਨ ਕਰਣ ਨਾਲ ਮਨ ਦੀ ਮੈਲ ਦੂਰ ਹੋ ਜਾਂਦੀ ਹੈ।

**ਸਚਾ ਸਬਦੁ ਸਚਾ ਹੈ ਨਿਰਮਲੁ**
**ਨਾ ਮਲੁ ਲਗੈ ਨ ਲਾਏ ॥**

ਵਾਹਿਗੁਰੂ ਸੱਚਾ ਸਦ ਸਦੀਵ ਮੈਲ ਤੋਂ ਰਹਿਤ ਹੈ। ਨਾ ਓਸ ਨੂੰ ਮੈਲ ਲੱਗਦੀ ਹੈ ਤੇ ਨਾ ਹੀ ਓਸ ਦੇ ਨਾਮੁ ਸਿਮਰਣ ਵਾਲੇ ਨੂੰ ਲਾਈ ਜਾਂਦੀ ਹੈ।

**ਸਚੀ ਸਿਫਤਿ ਸਚੀ ਸਾਲਾਹ**
**ਪੂਰੇ ਗੁਰ ਤੇ ਪਾਏ ॥੫॥**

ਓਸ ਵਾਹਿਗੁਰੂ ਦੀ ਸੱਚੀ ਸੋਭਾ ਅਰ ਸੱਚੀ ਵਡਿਆਈ ਪੂਰਨ ਗੁਰਾਂ ਪਾਸੋਂ ਹੀ ਜਾਣੀ ਜਾਂਦੀ ਹੈ॥੫॥

**ਤਨੁ ਮਨੁ ਸਭੁ ਕਿਛੁ ਹਰਿ ਤਿਸੁ ਕੇਰਾ**
**ਦੁਰਮਤਿ ਕਹਣੁ ਨ ਜਾਏ ॥**

ਹਰੀ ਪ੍ਰਭੂ ਦਾ ਬਖ਼ਸ਼ਿਆ ਹੋਇਆ ਤਨ ਅਤੇ ਮਨ ਸਭ ਕੁਝ ਹੈ ਪਰੰਤੂ ਦੁਰਮਤੀਏ ਪਾਸੋਂ ਇਹ ਆਖਿਆ ਹੀ ਨਹੀਂ ਜਾਂਦਾ।

**ਹੁਕਮੁ ਹੋਵੈ ਤਾ ਨਿਰਮਲੁ ਹੋਵੈ**
**ਹਉਮੈ ਵਿਚਹੁ ਜਾਏ ॥**

ਜੇ ਵਾਹਿਗੁਰੂ ਦੀ ਇੱਛਾ ਹੋ ਜਾਵੇ ਤਦ ਫੇਰ ਖੋਟੀ ਮਤ ਦੂਰ ਹੋ ਕੇ ਨਿਰਮਲ ਮਨ ਹੋਵੇਗਾ ਅਰ ਹਉਮੈ ਹੰਕਾਰ ਚਲਾ ਜਾਵੇਗਾ।

**ਗੁਰ ਕੀ ਸਾਖੀ ਸਹਜੇ ਚਾਖੀ**
**ਤ੍ਰਿਸਨਾ ਅਗਨਿ ਬੁਝਾਏ ॥**

ਜਿਸ ਗੁਰਮੁਖ ਨੇ ਗੁਰਾਂ ਦੀ ਸਿਖਿਆ ਸ਼ਾਂਤ ਚਿਤ ਹੋ ਕੇ ਧਾਰਨ ਕੀਤੀ ਹੈ ਉਸ ਦੀ ਤ੍ਰਿਸ਼ਨਾ ਵਾਲੀ ਅੱਗ ਬੁੱਝ ਗਈ ਹੈ।

**ਗੁਰ ਕੈ ਸਬਦਿ ਰਾਤਾ ਸਹਜੇ ਮਾਤਾ**
**ਸਹਜੇ ਰਹਿਆ ਸਮਾਏ ॥੬॥**

ਉਹ ਗੁਰਾਂ ਦੀ ਸਿਖਿਆ ਨੂੰ ਪ੍ਰੇਮ ਸਹਿਤ ਧਾਰਨ ਕਰਦਾ ਤੇ ਸਹਿਜ ਸੁਭਾਵਕ ਉਸੇ ਵਿਚ ਮਸਤ ਰਹਿੰਦਾ ਹੈ॥੬॥

**ਹਰਿ ਕਾ ਨਾਮੁ ਸਤਿ ਕਰਿ ਜਾਣੈ**
**ਗੁਰ ਕੈ ਭਾਇ ਪਿਆਰੇ ॥**

ਗੁਰਾਂ ਦੇ ਬਚਨਾਂ ਨਾਲ ਪ੍ਰੇਮ ਪਿਆਰ ਕਰਕੇ ਵਾਹਿਗੁਰੂ ਨਾਮੁ ਹੀ ਸੱਚ ਹੈ, ਇਹ ਮੰਨਕੇ ਸਿਮਰਣ ਵਿਚ ਜੁੜਦਾ ਹੈ।

| | |
|---|---|
| ਸਚੀ ਵਡਿਆਈ ਗੁਰ ਤੇ ਪਾਈ<br>ਸਚੈ ਨਾਇ ਪਿਆਰੇ ॥ | ਗੁਰਾਂ ਦੁਆਰਾ ਵਾਹਿਗੁਰੂ ਨਾਮੁ ਸਿਮਰਣ ਵਿਚ ਪ੍ਰੇਮ ਕਰਣ ਦੀ ਸੱਚੀ ਸ਼ੋਭਾ ਪ੍ਰਾਪਤ ਕਰਦਾ ਹੈ। |
| ਏਕੋ ਸਚਾ ਸਭ ਮਹਿ ਵਰਤੈ<br>ਵਿਰਲਾ ਕੋ ਵੀਚਾਰੇ ॥ | ਇਕ ਸੱਚਾ ਵਾਹਿਗੁਰੂ ਸਭਨਾਂ ਵਿਚ ਵਿਆਪਕ ਹੈ, ਪਰੰਤੂ ਕੋਈ ਵਿਰਲਾ, ਜੋ ਰਲਿਆ ਹੋਇਆ ਨਹੀਂ, ਵਿਲੱਖਣ ਹੈ ਉਹ ਹੀ ਇਹ ਵਿਚਾਰ ਕਰਦਾ ਹੈ। |
| ਆਪੇ ਮੇਲਿ ਲਏ ਤਾ ਬਖਸੇ<br>ਸਚੀ ਭਗਤਿ ਸਵਾਰੇ ॥੭॥ | ਓਹ ਵਾਹਿਗੁਰੂ ਆਪ ਹੀ ਜੇ ਬਖ਼ਸ਼ਸ਼ ਕਰੇ ਤਾਂ ਸਤਿਨਾਮੁ ਦੀ ਭਗਤੀ ਕਰਨ ਦਾ ਸਮਾਂ ਪ੍ਰਦਾਨ ਕਰਕੇ ਆਪਣੇ ਨਾਲ ਮੇਲ ਲੈਂਦਾ ਹੈ॥੭॥ |
| ਸਭੋ ਸਚੁ ਸਚੁ ਸਚੁ ਵਰਤੈ<br>ਗੁਰਮੁਖਿ ਕੋਈ ਜਾਣੈ ॥ | ਇਹ ਅਸਲ ਤੱਤ ਕੋਈ ਗੁਰਮੁਖ ਜਨ ਹੀ ਜਾਣਦਾ ਹੈ ਕਿ ਤਿੰਨਾਂ ਕਾਲਾਂ ਵਿਚ ਇਕ ਸੱਚਾ, ਓਅੰਕਾਰ ਵਾਹਿਗੁਰੂ ਹੀ ਵਰਤ ਵਰਤਾ ਰਿਹਾ ਹੈ। |
| ਜੰਮਣ ਮਰਣਾ ਹੁਕਮੋ ਵਰਤੈ<br>ਗੁਰਮੁਖਿ ਆਪੁ ਪਛਾਣੈ ॥ | ਗੁਰਮੁਖ ਨੇ ਚੰਗੀ ਤਰ੍ਹਾਂ ਜਾਣ ਲਿਆ ਹੈ ਕਿ ਓਸ ਦੇ ਹੁਕਮ ਵਿਚ ਹੀ ਜਨਮ ਮਰਣ ਹੁੰਦਾ ਹੈ। |
| ਨਾਮੁ ਧਿਆਏ ਤਾ ਸਤਿਗੁਰੁ ਭਾਏ<br>ਜੋ ਇਛੈ ਸੋ ਫਲੁ ਪਾਏ ॥ | ਜੋ ਸਤਿਨਾਮੁ ਸਿਮਰਣ ਕਰੇਗਾ ਤਾਂ ਉਹੋ ਹੀ ਵਾਹਿਗੁਰੂ ਨੂੰ ਜਚੇਗਾ, ਅਰ ਉਹ ਮਨ ਇੱਛਤ ਸਭ ਫਲ ਪਾ ਲਵੇਗਾ। |
| ਨਾਨਕ ਤਿਸ ਦਾ ਸਭੁ ਕਿਛੁ ਹੋਵੈ<br>ਜਿ ਵਿਚਹੁ ਆਪੁ ਗਵਾਏ ॥੮॥੧॥ | ਗੁਰੂ ਜੀ ਦਾ ਬਚਨ ਹੈ, ਜਿਹੜਾ ਆਪਣੀ ਹਉਮੈ ਨੂੰ ਹਿਰਦੇ ਵਿਚੋਂ ਕੱਢ ਦੇਵੇਗਾ, ਸਭ ਕੁਝ ਉਸੇ ਦਾ ਹੀ ਹੋ ਜਾਵੇਗਾ॥੮॥੧॥ |

*ਸਬਦੁ ਸੁਰਤਿ :* ***"ਗੁਰ ਕਾ ਸਬਦੁ ਮਹਾ ਰਸੁ ਮੀਠਾ ਬਿਨੁ ਚਾਖੇ ਸਾਦੁ ਨ ਜਾਪੈ ॥"*** ਭਾਵ ਇਹ ਹੈ ਕਿ ਗੁਰੂ ਜੀ ਦਾ ਦਿੱਤਾ ਹੋਇਆ ਉਪਦੇਸ਼ ਇਤਨਾ ਮਹਾ ਰਸ ਭਰਪੂਰ ਹੈ ਕਿ ਜੋ ਇਸ ਨੂੰ ਧਾਰਦਾ ਹੈ ਉਹੋਓ ਹੀ ਉਸ ਦੇ ਆਨੰਦ ਰਸ ਨੂੰ ਜਾਣ ਸਕਦਾ ਹੈ। ***"ਜਿਨਿ ਚਾਖਿਆ ਤਿਸੁ ਆਇਆ ਸਾਦੁ ॥ ਜਿਉ ਗੂੰਗਾ ਮਨ ਮਹਿ ਬਿਸਮਾਦੁ ॥"*** (ਬਿਲਾਵਲੁ ਮ: ੫, ਅੰ: ੮੦੧) ਜਿਵੇਂ ਗੂੰਗਾ ਗੁੜ ਖਾ ਕੇ ਉਸ ਦਾ ਆਨੰਦ ਦਸ ਨਹੀਂ ਸਕਦਾ, ਤਿਵੇਂ ਜਿਸ ਮਹਾਪੁਰਖ ਨੇ ਨਾਮੁ ਮਹਾ ਰਸੁ ਪੀਤਾ ਹੈ ਉਹ ਮਨ ਹੀ ਮਨ ਵਿਚ ਅਸਚਰਜ ਬਿਸਮਤਾ ਵਿਖੇ ਵਿਗਸਿਆ ਰਹਿੰਦਾ ਹੈ। ***"ਰਾਮ ਰਸੁ ਪੀਆ ਰੇ ॥ ਜਿਹ ਰਸ ਬਿਸਰਿ ਗਏ ਰਸ ਅਉਰ ॥"*** (ਗਉੜੀ ਕਬੀਰ, ਅੰ: ੩੩੭) ਇਹ ਅਲੌਕਿਕ ਰਸ ਹੈ ਜਿਸ ਦੀ ਤੁਲਨਾ ਹੋ ਹੀ ਨਹੀਂ ਸਕਦੀ।

> *The significance of Gurshabad is to be experienced. It is not something to be merely learnt, analyzed and then known. It is a realization that comes by being submerged in Truth.*

## ਸੂਹੀ ਮਹਲਾ ੩ ॥

ਕਾਇਆ ਕਾਮਣਿ ਅਤਿ ਸੁਆਲਿਉ ਪਿਰੁ ਵਸੈ ਜਿਸੁ ਨਾਲੇ ॥ ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸਬਦੁ ਸਮੑਾਲੇ ॥ ਹਰਿ ਕੀ ਭਗਤਿ ਸਦਾ ਰੰਗਿ ਰਾਤਾ ਹਉਮੈ ਵਿਚਹੁ ਜਾਲੇ ॥੧॥ ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥੧॥ ਰਹਾਉ ॥ ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ ॥ ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥ ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮੑਾਲਾ ॥੨॥ ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ ॥ ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ ॥ ਸਤਿਗੁਰੁ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ ॥੩॥ ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ ॥ ਇਸੁ ਕਾਇਆ ਅੰਦਰਿ ਨਉਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ ॥ ਇਸੁ ਕਾਇਆ ਅੰਦਰਿ ਨਾਮੁ ਨਉ ਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ ॥੪॥ ਕਾਇਆ ਅੰਦਰਿ ਤੋਲਿ ਤੁਲਾਵੈ ਆਪੇ ਤੋਲਣਹਾਰਾ ॥ ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ ॥ ਮੋਲਿ ਕਿਤ ਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ ॥੫॥ ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ ॥ ਜਿਸ ਨੋ ਦੇਇ ਸੋਈ ਜਨੁ ਪਾਵੈ ਹੋਰ ਕਿਆ ਕੋ ਕਰੇ ਚਤੁਰਾਈ ॥ ਕਾਇਆ ਅੰਦਰਿ ਭਉ ਭਾਉ ਵਸੈ ਗੁਰ ਪਰਸਾਦੀ ਪਾਈ ॥੬॥ ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ ॥ ਸਚੈ ਆਪਣਾ ਖੇਲੁ ਰਚਾਇਆ ਆਵਾ ਗਉਣੁ ਪਾਸਾਰਾ ॥ ਪੂਰੈ ਸਤਿਗੁਰਿ ਆਪਿ ਦਿਖਾਇਆ ਸਚਿ ਨਾਮਿ ਨਿਸਤਾਰਾ ॥੭॥ ਸਾ ਕਾਇਆ ਜੋ ਸਤਿਗੁਰੁ ਸੇਵੈ ਸਚੈ ਆਪਿ ਸਵਾਰੀ ॥ ਵਿਣੁ ਨਾਵੈ ਦਰਿ ਢੋਈ ਨਾਹੀ ਤਾ ਜਮੁ ਕਰੇ ਖੁਆਰੀ ॥ ਨਾਨਕ ਸਚੁ ਵਡਿਆਈ ਪਾਏ ਜਿਸ ਨੋ ਹਰਿ ਕਿਰਪਾ ਧਾਰੀ ॥੮॥੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੫੪*

***ਸ਼ਬਦਾਰਥ :*** ਕਾਇਆ = ਸਰੀਰ, ਹਿਰਦਾ। ਕਾਮਣਿ = ਇਸਤ੍ਰੀ। ਸੁਆਲਿਉ = ਸੁੰਦਰ। ਜਾਲੇ = ਸਾੜ ਦੇਵੇ। ਵਾਹੁ ਵਾਹੁ = ਵਿਸਮਾਦਤਾ ਭਰਪੂਰ। ਪ੍ਰਤਿਪਾਲਾ = ਪਾਲਣ ਪੋਸਣ। ਮੁਗਧੁ = ਮੋਹ ਜਾਲ ਵਿਚ ਜਕੜਿਆ ਅਗਿਆਨੀ। ਭਾਲਣਿ = ਲੱਭਣ। ਲਖਾਈ = ਜਣਾ, ਸਮਝ। ਪਟਣ = ਸ਼ਹਿਰ। ਰਤਨੁ = ਵੈਰਾਗ। ਜਵਾਹਰ = ਗਿਆਨ। ਮਾਣਕੁ = ਵਿਚਾਰਧਾਰਾ। ਬ੍ਰਹਮਾ = ਸਿਰਜੇਤਾ। ਬਿਸਨੁ = ਪਾਲਣ ਕਰਤਾ। ਮਹੇਸਾ = ਸਮੇਟਣ ਹਾਰਾ। ਨਿਸਤਾਰਾ = ਪਾਰ ਉਤਾਰਾ। ਢੋਈ = ਟਿਕਾਣਾ, ਆਸਰਾ। ਖੁਆਰੀ = ਖੱਜਲ ਖ਼ਰਾਬ।

***ਸਾਰ ਭਾਵ :*** ਸਰੀਰ ਅੰਦਰ ਹੀ ਸ੍ਰਿਸ਼ਟੀਕਰਤਾ ਵਿਆਪਕ ਹੈ।

| ਮੂਲ | ਅਰਥ |
|---|---|
| ਕਾਇਆ ਕਾਮਣਿ ਅਤਿ ਸੁਆਲਿਉ ਪਿਰੁ ਵਸੈ ਜਿਸੁ ਨਾਲੇ ॥ | ਸਰੀਰ ਰੂਪੀ ਜੀਵ ਇਸਤ੍ਰੀ ਉਹੀਓ ਹੀ ਸੁੰਦਰ ਹੁੰਦੀ ਹੈ ਜਿਸ ਵਿਚ ਪਤੀ ਪ੍ਰਮੇਸ਼ੁਰ ਆਪ ਵੱਸ ਰਿਹਾ ਹੋਵੇ। |
| ਪਿਰ ਸਚੇ ਤੇ ਸਦਾ ਸੁਹਾਗਣਿ ਗੁਰ ਕਾ ਸਬਦੁ ਸਮ੍ਹਾਲੇ ॥ | ਸੱਚੇ ਪਤੀ ਵਾਲੀ ਉਹ ਸਦਾ ਹੀ ਸੁਹਾਗਵੰਤੀ ਰਹਿੰਦੀ ਹੈ ਜੋ ਗੁਰ ਉਪਦੇਸ਼ ਨੂੰ ਹਿਰਦੇ ਵਿਚ ਸਾਂਭ ਕੇ ਰੱਖਦੀ ਹੈ। |
| ਹਰਿ ਕੀ ਭਗਤਿ ਸਦਾ ਰੰਗਿ ਰਾਤਾ ਹਉਮੈ ਵਿਚਹੁ ਜਾਲੇ ॥੧॥ | ਪ੍ਰਭੂ ਦੀ ਭਗਤੀ ਵਿਚ ਜੋ ਸਦੀਵ ਕਾਲ ਰੱਤੀ ਰਹਿੰਦੀ ਹੈ, ਉਸ ਵਿਚੋਂ ਹੰਕਾਰ ਸੜ ਜਾਂਦਾ ਹੈ ਭਾਵ ਨਸ਼ਟ ਹੋ ਜਾਂਦਾ ਹੈ॥੧॥ |
| ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥੧॥ ਰਹਾਉ ॥ | ਪੂਰਨ ਗੁਰਾਂ ਦੀ ਬਾਣੀ ਬੜੀ ਵਿਸਮਾਦਤਾ ਭਰਪੂਰ ਹੈ। ਪੂਰਨ ਗੁਰਾਂ ਤੋਂ ਪ੍ਰਗਟੀ ਬਾਣੀ ਵਾਹਿਗੁਰੂ ਵਿਚ ਸਮਾਈ ਭਾਵ ਲੀਨ ਕਰਣ ਵਾਲੀ ਹੈ॥੧॥ ਰਹਾਉ॥ |
| ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ ॥ | ਉਸ ਸਰੀਰ ਵਿਚ ਹੀ ਖੰਡਾਂ, ਮੰਡਲਾਂ, ਪਾਤਾਲਾਂ ਦੇ ਸਭ ਭੋਗ ਆ ਵੱਸਦੇ ਹਨ। |
| ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥ | ਇਸ ਸਰੀਰ ਵਿਚ ਹੀ ਜਗਤ ਨੂੰ ਜੀਵਨ ਦੇਣ ਵਾਲਾ ਤੇ ਸਭ ਦੀ ਪਾਲਣਾ ਕਰਣ ਵਾਲਾ ਕਰਤਾਪੁਰਖੁ ਆਪ ਵੱਸਦਾ ਹੈ। |
| ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮ੍ਹਾਲਾ ॥੨॥ | ਸਰੀਰ ਰੂਪੀ ਜੀਵ ਇਸਤ੍ਰੀ ਸਦਾ ਹੀ ਸੁਖ ਮਾਣਦੀ ਹੈ ਜੋ ਗੁਰਾਂ ਦੁਆਰੇ ਪ੍ਰਾਪਤ ਵਾਹਿਗੁਰੂ ਨਾਮੁ ਨੂੰ ਯਾਦ ਰੱਖਦੀ ਹੈ॥੨॥ |
| ਕਾਇਆ ਅੰਦਰਿ ਆਪੇ ਵਸੈ ਅਲਖੁ ਨ ਲਖਿਆ ਜਾਈ ॥ | ਇਸ ਸਰੀਰ ਵਿਚ ਓਹ ਅਲਖ ਪਾਰਬ੍ਰਹਮ ਆਪ ਵੱਸਦਾ ਹੈ, ਜਿਸ ਨੂੰ ਜਾਣਿਆਂ ਭਾਵ ਲਖਿਆ ਨਹੀਂ ਜਾਂਦਾ। |
| ਮਨਮੁਖੁ ਮੁਗਧੁ ਬੂਝੈ ਨਾਹੀ ਬਾਹਰਿ ਭਾਲਣਿ ਜਾਈ ॥ | ਇਹ ਮੋਹ 'ਚ ਜਕੜਿਆ ਹੋਇਆ ਅਗਿਆਨੀ ਮਨਮੁਖ ਇਸ ਗੱਲ ਨੂੰ ਜਾਣਦਾ ਹੀ ਨਹੀਂ ਅਰ ਬਾਹਰ ਸੰਸਾਰਕ ਸੁਖਾਂ ਵਿਚ ਲੱਭਣ ਲਈ ਭੱਜਾ ਫਿਰਦਾ ਹੈ। |
| ਸਤਿਗੁਰੁ ਸੇਵੇ ਸਦਾ ਸੁਖੁ ਪਾਏ ਸਤਿਗੁਰਿ ਅਲਖੁ ਦਿਤਾ ਲਖਾਈ ॥੩॥ | ਜੇ ਸਤਿਗੁਰਾਂ ਦਾ ਉਪਦੇਸ਼ ਧਾਰਨ ਕਰੇ ਤਾਂ ਸਦੀਵੀ ਸੁਖ ਪ੍ਰਾਪਤ ਹੋ ਜਾਂਦਾ ਹੈ। ਸਤਿਗੁਰੂ ਹੀ ਅਲਖ ਅਪੰਰਪਾਰ ਵਾਹਿਗੁਰੂ ਨੂੰ ਲਖਾ ਦਿੰਦੇ ਹਨ॥੩॥ |

**ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ ॥**

ਇਸ ਸਰੀਰ ਅੰਦਰ ਹੀ ਨਾਮੁ ਰੂਪੀ ਰਤਨਾਂ ਜਿਹੇ ਅਮੋਲਕ ਪਦਾਰਥ ਹਨ, ਅਰ ਭਗਤੀ ਦੇ ਖ਼ਜ਼ਾਨੇ ਭਰਪੂਰ ਹਨ।

**ਇਸੁ ਕਾਇਆ ਅੰਦਰਿ ਨਉਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ ॥**

ਇਸ ਸਰੀਰ ਵਿਚ ਹੀ ਨਉ ਖੰਡ ਪ੍ਰਿਥਵੀ, ਹੱਟਾਂ, ਸ਼ਹਿਰਾਂ, ਬਾਜ਼ਾਰਾਂ ਦਾ ਮਾਲਕ ਬੈਠਾ ਹੈ ਭਾਵ ਸਰਬ ਵਿਆਪਕ ਵਾਹਿਗੁਰੂ ਦਾ ਵਾਸਾ ਹੈ।

**ਇਸੁ ਕਾਇਆ ਅੰਦਰਿ ਨਾਮੁ ਨਉ ਨਿਧਿ ਪਾਈਐ ਗੁਰ ਕੈ ਸਬਦਿ ਵੀਚਾਰਾ ॥੪॥**

ਇਸ ਸਰੀਰ ਦੇ ਅੰਦਰ ਹੀ ਨਾਮੁ ਰੂਪੀ ਨਉਂ ਨਿਧੀਆਂ ਹਨ ਜੋ ਗੁਰ ਉਪਦੇਸ਼ ਦੁਆਰਾ ਪ੍ਰਾਪਤ ਹੋ ਜਾਂਦੀਆਂ ਹਨ ॥੪॥

**ਕਾਇਆ ਅੰਦਰਿ ਤੋਲਿ ਤੁਲਾਵੈ ਆਪੇ ਤੋਲਣਹਾਰਾ ॥**

ਇਸ ਸਰੀਰ ਵਿਚ ਹੀ ਓਹ ਤੋਲਣਹਾਰ ਦਾਤਾਰ ਵੱਸਦਾ ਹੈ ਜੋ ਆਪਣੀ ਤੁਲਨਾ ਨੂੰ ਆਪ ਹੀ ਤੋਲਦਾ ਭਾਵ ਪਰਖਦਾ ਹੈ।

**ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ ॥**

ਇਸ ਸਰੀਰ ਦੇ ਅੰਤੈਹਕਰਣ ਵਿਚ ਹੀ ਵੈਰਾਗ, ਗਿਆਨ, ਬਿਬੇਕ ਆਦਿ ਹਨ ਜਿਨ੍ਹਾਂ ਦਾ ਕੋਈ ਮੁੱਲ ਨਹੀਂ ਪੈ ਸਕਦਾ। ਭਾਵ ਅਮੁੱਲ ਹਨ।

**ਮੋਲਿ ਕਿਤ ਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ ॥੫॥**

ਵਾਹਿਗੁਰੂ ਨਾਮੁ ਮਹਿਮਾ ਦਾ ਕੋਈ ਮੁੱਲ ਨਹੀਂ ਪਾਇਆ ਜਾਂਦਾ। ਗੁਰਾਂ ਰਾਹੀਂ ਵਿਚਾਰ ਕਰਨ ਨਾਲ ਹੀ ਕੀਮਤ ਜਾਣੀ ਜਾਂਦੀ ਹੈ ॥੫॥

**ਗੁਰਮੁਖਿ ਹੋਵੈ ਸੁ ਕਾਇਆ ਖੋਜੈ ਹੋਰ ਸਭ ਭਰਮਿ ਭੁਲਾਈ ॥**

ਜੋ ਗੁਰਮੁਖ ਹੈ ਉਹ ਤਾਂ ਅੰਤਹਕਰਣ ਵਿਚ ਹੀ ਖੋਜ ਕਰਦਾ ਹੈ ਹੋਰ ਸਭ ਮਨਮੁਖ ਤਾਂ ਭਰਮ ਵਿਚ ਹੀ ਭੁੱਲੇ ਹੋਏ ਹਨ।

**ਜਿਸ ਨੋ ਦੇਇ ਸੋਈ ਜਨੁ ਪਾਵੈ ਹੋਰ ਕਿਆ ਕੋ ਕਰੇ ਚਤੁਰਾਈ ॥**

ਜਿਸ ਨੂੰ ਦਾਤਾਰ ਵਾਹਿਗੁਰੂ ਆਪ ਸੁਮਤਿ ਦਿੰਦਾ ਹੈ ਉਹੀਓ ਹੀ ਇਸ ਦੇ ਭੇਤ ਨੂੰ ਜਾਣ ਸਕਦਾ ਹੈ। ਹੋਰ ਕਿਸੇ ਚਤੁਰਾਈ ਨਾਲ ਕੁਝ ਪ੍ਰਾਪਤ ਨਹੀਂ ਹੁੰਦਾ।

**ਕਾਇਆ ਅੰਦਰਿ ਭਉ ਭਾਉ ਵਸੈ ਗੁਰ ਪਰਸਾਦੀ ਪਾਈ ॥੬॥**

ਸਰੀਰ ਦੇ ਅੰਦਰ ਹੀ ਵਾਹਿਗੁਰੂ ਦਾ ਡਰ ਅਤੇ ਪ੍ਰੇਮ ਵੱਸਦੇ ਹਨ ਪਰ ਇਹ ਗਿਆਨ ਗੁਰਾਂ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦਾ ਹੈ ॥੬॥

**ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ ॥**

ਇਸ ਸਰੀਰ ਦੇ ਅੰਦਰ ਹੀ ਰਚਾਇਤਾ, ਪਾਲਣਹਾਰਾ, ਸਮੇਟਣਹਾਰਾ ਅਤੇ ਸਭ ਸੰਸਾਰ ਦਾ ਉਤਪਤ ਕਰਤਾ ਅਕਾਲ ਪੁਰਖੁ ਵੱਸ ਰਿਹਾ ਹੈ।

**ਸਚੈ ਆਪਣਾ ਖੇਲੁ ਰਚਾਇਆ ਆਵਾ ਗਉਣੁ ਪਾਸਾਰਾ ॥**

ਵਾਹਿਗੁਰੂ ਨੇ ਇਹ ਆਪਣਾ ਇਕ ਅਲੌਕਿਕ ਖੇਲ ਰਚਿਆ ਹੈ ਕਿ ਸਾਰੇ ਸੰਸਾਰ ਵਿਚ ਆਵਾਗਵਨ ਦਾ ਚੱਕਰ ਚਲਾਇਆ ਹੈ।

**ਪੂਰੈ ਸਤਿਗੁਰਿ ਆਪਿ ਦਿਖਾਇਆ**
**ਸਚਿ ਨਾਮਿ ਨਿਸਤਾਰਾ ॥੭॥**

ਪਰ ਪੂਰਨ ਗੁਰਾਂ ਨੇ ਜਿਸ ਨੂੰ ਇਹ ਦਿਖਾਲ ਦਿੱਤਾ ਅਰਥਾਤ ਸੋਝੀ ਬਖ਼ਸ਼ ਦਿੱਤੀ, ਉਸ ਦਾ 'ਸਤਿਨਾਮੁ' ਪਰ ਭਰੋਸਾ ਹੋ ਗਿਆ ਅਰ ਉਸ ਦਾ ਪਾਰ ਉਤਾਰਾ ਹੋ ਗਿਆ॥੭॥

**ਸਾ ਕਾਇਆ ਜੋ ਸਤਿਗੁਰੁ ਸੇਵੈ**
**ਸਚੈ ਆਪਿ ਸਵਾਰੀ॥**

ਉਹੋ ਹੀ ਸਰੀਰ ਸਫਲ ਹੈ ਜੋ ਗੁਰਾਂ ਦਾ ਧਿਆਨ ਧਰਦਾ ਹੈ, ਉਹੋ ਹੀ ਸੱਚੇ ਸਾਹਿਬ ਨੇ ਆਪ ਸਵਾਰਿਆ ਹੈ।

**ਵਿਣੁ ਨਾਵੈ ਦਰਿ ਢੋਈ ਨਾਹੀ**
**ਤਾ ਜਮੁ ਕਰੇ ਖੁਆਰੀ॥**

ਨਾਮੁ ਤੋਂ ਬਗੈਰ ਅੱਗੇ ਕੋਈ ਆਸਰਾ ਨਹੀਂ ਹੈ, ਕੋਈ ਢੋਈ ਨਹੀਂ ਮਿਲਣੀ। ਇਸ ਕਰਕੇ ਨਾਮੁ ਵਿਹੂਣੇ ਨੂੰ ਜਮਰਾਜ ਖੁਆਰ ਕਰਦਾ ਹੈ।

**ਨਾਨਕ ਸਚੁ ਵਡਿਆਈ ਪਾਏ**
**ਜਿਸ ਨੋ ਹਰਿ ਕਿਰਪਾ ਧਾਰੀ ॥੮॥੨॥**

ਗੁਰੂ ਜੀ ਦਾ ਬਚਨ ਹੈ, ਉਹੀਓ ਹੀ ਸੱਚੀ ਵਡਿਆਈ ਪਾਉਂਦਾ ਹੈ ਜਿਸ ਉਪਰ ਆਪ ਪ੍ਰਭੂ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ॥੮॥੨॥

*ਸਬਦੁ ਸੁਰਤਿ :* ***"ਗੁਰਮੁਖਿ ਹੋਵੈ ਸੁ ਕਾਇਆ ਖੋਜੈ"*** ਅਰਥਾਤ ਜੋ ਗੁਰਾਂ ਤੋਂ ਸਿਖਿਆ ਪ੍ਰਾਪਤ ਕਰਕੇ ਅੰਤਹਕਰਣ 'ਚ ਹੀ ਓਸ ਪਰੀਪੂਰਨ ਪ੍ਰਮਾਤਮਾ ਨੂੰ ਖੋਜ ਲੈਂਦਾ ਹੈ, ਉਹ ਹੀ ਓਸ ਵਿਚ ਲੀਨ ਹੋ ਜਾਂਦਾ ਹੈ। ਸਭ ਸ੍ਰਿਸ਼ਟੀ ਦਾ ਕਰਤਾ; ਬ੍ਰਹਮਾ, ਬਿਸ਼ਨੂੰ, ਮਹੇਸ਼ ਆਦਿ ਦਾ ਰਚਨਹਾਰ ਕਰਤਾ ਪੁਰਖੁ ਇਸ ਸਰੀਰ ਦੇ ਅੰਦਰ ਹੀ ਵੱਸਦਾ ਹੈ, ***"ਅੰਤਰਿ ਰਵਤਉ ਰਾਜ ਰਵਿੰਦਾ ॥"*** (ਪ੍ਰਭਾਤੀ ਮ: ੧, ਅੰ: ੧੩੩੧) ਪਰੰਤੂ ਅਗਿਆਨੀ ਓਸ ਨੂੰ ਬਾਹਰ ਢੂੰਢਦਾ ਫਿਰਦਾ ਹੈ, ਪਰ ***"ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥"*** (ਮਾਰੂ ਮ: ੫, ਅੰ: ੧੦੦੨) ਜਦੋਂ ਸਤਿਗੁਰੂ ਹਿਰਦੇ ਘਰ ਵਿਚ ਵੱਸ ਰਹੇ ਅਕਾਲ ਪੁਰਖੁ ਦਾ ਗਿਆਨ ਕਰਾਕੇ ਅੰਦਰੋਂ ਹੀ ਪ੍ਰਗਟ ਕਰ ਦਿੰਦਾ ਹੈ, ਤਦ ਇਹ ਜੀਵ ਆਤਮ ਸ੍ਵਰੂਪ ਦੇ ਸੱਚ ਵਿਚ ਥਿਰ ਹੋ ਜਾਂਦਾ ਹੈ।

*Wondrously moving is Gurbani. It is because it rises from Perfection and embodies Truth Eternal.*

## ਰਾਗੁ ਸੂਹੀ ਮਹਲਾ ੩ ਘਰੁ ੧੦ ੧ਓ ਸਤਿਗੁਰ ਪ੍ਰਸਾਦਿ ॥

ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥ ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ ॥੧॥ ਵਾਹੁ ਮੇਰੇ ਸਾਹਿਬਾ ਵਾਹੁ ॥ ਗੁਰਮੁਖਿ ਸਦਾ ਸਲਾਹੀਐ ਸਚਾ ਵੇਪਰਵਾਹੁ ॥੧॥ ਰਹਾਉ ॥ ਦੁਨੀਆ ਕੇਰੀ ਦੋਸਤੀ ਮਨਮੁਖ ਦਝਿ ਮਰੰਨਿ ॥ ਜਮ ਪੁਰਿ ਬਧੇ ਮਾਰੀਅਹਿ ਵੇਲਾ ਨ ਲਾਹੰਨਿ ॥੨॥ ਗੁਰਮੁਖਿ ਜਨਮੁ ਸਕਾਰਥਾ ਸਚੈ ਸਬਦਿ ਲਗੰਨਿ ॥ ਆਤਮ ਰਾਮੁ ਪ੍ਰਗਾਸਿਆ ਸਹਜੇ ਸੁਖਿ ਰਹੰਨਿ ॥੩॥ ਗੁਰ ਕਾ ਸਬਦੁ ਵਿਸਾਰਿਆ ਦੂਜੈ ਭਾਇ ਰਚੰਨਿ ॥ ਤਿਸਨਾ ਭੁਖ ਨ ਉਤਰੈ ਅਨਦਿਨੁ ਜਲਤ ਫਿਰੰਨਿ ॥੪॥ ਦੁਸਟਾ ਨਾਲਿ ਦੋਸਤੀ ਨਾਲਿ ਸੰਤਾ ਵੈਰੁ ਕਰੰਨਿ ॥ ਆਪਿ ਡੁਬੇ ਕੁਟੰਬ ਸਿਉ ਸਗਲੇ ਕੁਲ ਡੋਬੰਨਿ ॥੫॥ ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥ ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥੬॥ ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ ॥ ਆਪਿ ਬੀਜਿ ਆਪੇ ਹੀ ਖਾਵਣਾ ਕਹਣਾ ਕਿਛੂ ਨ ਜਾਇ ॥੭॥ ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥ ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ ॥੮॥ ਗੁਣਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ ॥ ਸੇ ਵਡਭਾਗੀ ਜਿ ਓਨਾ ਮਿਲਿ ਰਹੇ ਅਨਦਿਨੁ ਨਾਮੁ ਲਏਨਿ ॥੯॥ ਦੇਸੀ ਰਿਜਕੁ ਸੰਬਾਹਿ ਜਿਨਿ ਉਪਾਈ ਮੇਦਨੀ ॥ ਏਕੋ ਹੈ ਦਾਤਾਰੁ ਸਚਾ ਆਪਿ ਧਣੀ ॥੧੦॥ ਸੋ ਸਚੁ ਤੇਰੈ ਨਾਲਿ ਹੈ ਗੁਰਮੁਖਿ ਨਦਰਿ ਨਿਹਾਲਿ ॥ ਆਪੇ ਬਖਸੇ ਮੇਲਿ ਲਏ ਸੋ ਪ੍ਰਭੁ ਸਦਾ ਸਮਾਲਿ ॥੧੧॥ ਮਨੁ ਮੈਲਾ ਸਚੁ ਨਿਰਮਲਾ ਕਿਉ ਕਰਿ ਮਿਲਿਆ ਜਾਇ ॥ ਪ੍ਰਭੁ ਮੇਲੇ ਤਾ ਮਿਲਿ ਰਹੇ ਹਉਮੈ ਸਬਦਿ ਜਲਾਇ ॥੧੨॥ ਸੋ ਸਹੁ ਸਚਾ ਵੀਸਰੈ ਧ੍ਰਿਗੁ ਜੀਵਣੁ ਸੰਸਾਰਿ ॥ ਨਦਰਿ ਕਰੇ ਨਾ ਵੀਸਰੈ ਗੁਰਮਤੀ ਵੀਚਾਰਿ ॥੧੩॥ ਸਤਿਗੁਰੁ ਮੇਲੇ ਤਾ ਮਿਲਿ ਰਹਾ ਸਾਚੁ ਰਖਾ ਉਰ ਧਾਰਿ ॥ ਮਿਲਿਆ ਹੋਇ ਨ ਵੀਛੁੜੈ ਗੁਰ ਕੈ ਹੇਤਿ ਪਿਆਰਿ ॥੧੪॥ ਪਿਰੁ ਸਾਲਾਹੀ ਆਪਣਾ ਗੁਰ ਕੈ ਸਬਦਿ ਵੀਚਾਰਿ ॥ ਮਿਲਿ ਪ੍ਰੀਤਮ ਸੁਖੁ ਪਾਇਆ ਸੋਭਾਵੰਤੀ ਨਾਰਿ ॥੧੫॥ ਮਨਮੁਖ ਮਨੁ ਨ ਭਿਜਈ ਅਤਿ ਮੈਲੇ ਚਿਤਿ ਕਠੋਰ ॥ ਸਪੈ ਦੁਧੁ ਪੀਆਈਐ ਅੰਦਰਿ ਵਿਸੁ ਨਿਕੋਰ ॥੧੬॥ ਆਪਿ ਕਰੇ ਕਿਸੁ ਆਖੀਐ ਆਪੇ ਬਖਸਣਹਾਰੁ ॥ ਗੁਰ ਸਬਦੀ ਮੈਲੁ ਉਤਰੈ ਤਾ ਸਚੁ ਬਣਿਆ ਸੀਗਾਰੁ ॥੧੭॥ ਸਚਾ ਸਾਹੁ ਸਚੇ ਵਣਜਾਰੇ ਓਥੈ ਕੂੜੇ ਨਾ ਟਿਕੰਨਿ ॥ ਓਨਾ ਸਚੁ ਨ ਭਾਵਈ ਦੁਖ ਹੀ ਮਾਹਿ ਪਚੰਨਿ ॥੧੮॥ ਹਉਮੈ ਮੈਲਾ ਜਗੁ ਫਿਰੈ ਮਰਿ ਜੰਮੈ ਵਾਰੋ ਵਾਰ ॥ ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰ ॥੧੯॥ ਸੰਤਾ ਸੰਗਤਿ ਮਿਲਿ ਰਹੈ ਤਾ ਸਚਿ ਲਗੈ ਪਿਆਰੁ ॥ ਸਚੁ ਸਲਾਹੀ ਸਚੁ ਮਨਿ ਦਰਿ ਸਚੈ ਸਚਿਆਰੁ ॥੨੦॥ ਗੁਰ ਪੂਰੇ ਪੂਰੀ ਮਤਿ ਹੈ ਅਹਿਨਿਸਿ ਨਾਮੁ ਧਿਆਇ ॥ ਹਉਮੈ ਮੇਰਾ ਵਡ ਰੋਗੁ ਹੈ ਵਿਚਹੁ ਠਾਕਿ ਰਹਾਇ ॥੨੧॥ ਗੁਰੁ ਸਾਲਾਹੀ ਆਪਣਾ ਨਿਵਿ ਨਿਵਿ ਲਾਗਾ ਪਾਇ ॥ ਤਨੁ ਮਨੁ ਸਉਪੀ ਆਗੈ ਧਰੀ ਵਿਚਹੁ ਆਪੁ ਗਵਾਇ ॥੨੨॥ ਖਿੰਚੋਤਾਣਿ ਵਿਗੁਚੀਐ ਏਕਸੁ ਸਿਉ ਲਿਵ ਲਾਇ ॥ ਹਉਮੈ ਮੇਰਾ ਛਡਿ ਤੂ ਤਾ ਸਚਿ ਰਹੈ ਸਮਾਇ ॥੨੩॥ ਸਤਿਗੁਰ ਨੋ ਮਿਲੇ ਸਿ ਭਾਇਰਾ ਸਚੈ ਸਬਦਿ ਲਗੰਨਿ ॥ ਸਚਿ ਮਿਲੇ ਸੇ ਨ ਵਿਛੁੜਹਿ ਦਰਿ ਸਚੈ ਦਿਸੰਨਿ ॥੨੪॥ ਸੇ ਭਾਈ ਸੇ ਸਜਣਾ ਜੋ ਸਚਾ ਸੇਵੰਨਿ ॥ ਅਵਗਣ ਵਿਕਣਿ ਪਲ੍ਹਰਨਿ ਗੁਣ ਕੀ ਸਾਝ ਕਰੰਨ੍ਹਿ ॥੨੫॥ ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ ॥ ਸਚੁ ਵਣੰਜਹਿ ਗੁਰ ਸਬਦ ਸਿਉ ਲਾਹਾ ਨਾਮੁ ਲਏਨਿ ॥੨੬॥ ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ ਚਲੈ ਨ ਚਲਦਿਆ ਨਾਲਿ ॥ ਵਿਣੁ ਨਾਵੈ ਨਾਲਿ ਨ ਚਲਸੀ ਸਭ ਮੁਠੀ ਜਮਕਾਲਿ ॥੨੭॥ ਮਨ ਕਾ ਤੋਸਾ ਹਰਿ ਨਾਮੁ ਹੈ ਹਿਰਦੈ ਰਖਹੁ ਸਮ੍ਹਾਲਿ ॥ ਏਹੁ ਖਰਚੁ ਅਖੁਟੁ ਹੈ ਗੁਰਮੁਖਿ ਨਿਬਹੈ ਨਾਲਿ ॥੨੮॥ ਏ ਮਨ ਮੂਲਹੁ ਭੁਲਿਆ ਜਾਸਹਿ ਪਤਿ ਗਵਾਇ ॥ ਇਹੁ ਜਗਤੁ ਮੋਹਿ ਦੂਜੈ ਵਿਆਪਿਆ ਗੁਰਮਤੀ ਸਚੁ ਧਿਆਇ ॥੨੯॥ ਹਰਿ ਕੀ ਕੀਮਤਿ ਨਾ ਪਵੈ ਹਰਿ ਜਸੁ ਲਿਖਣੁ ਨ ਜਾਇ॥ ਗੁਰ ਕੈ ਸਬਦਿ ਮਨੁ ਤਨੁ ਰਪੈ ਹਰਿ ਸਿਉ ਰਹੈ ਸਮਾਇ ॥੩੦॥ ਸੋ ਸਹੁ ਮੇਰਾ ਰੰਗੁਲਾ ਰੰਗੇ ਸਹਜਿ ਸੁਭਾਇ ॥ ਕਾਮਣਿ ਰੰਗੁ ਤਾ ਚੜੈ ਜਾ ਪਿਰ ਕੈ ਅੰਕਿ ਸਮਾਇ ॥੩੧॥ ਚਿਰੀ ਵਿਛੁੰਨੇ ਭੀ ਮਿਲਨਿ ਜੋ ਸਤਿਗੁਰੁ ਸੇਵੰਨਿ ॥ ਅੰਤਰਿ ਨਵ ਨਿਧਿ ਨਾਮੁ ਹੈ ਖਾਨਿ ਖਰਚਨਿ ਨ ਨਿਖੁਟਈ ਹਰਿ ਗੁਣ ਸਹਜਿ ਰਵੰਨਿ ॥੩੨॥ ਨਾ ਓਇ ਜਨਮਹਿ ਨਾ ਮਰਹਿ ਨਾ ਓਇ ਦੁਖ ਸਹੰਨਿ ॥ ਗੁਰਿ ਰਾਖੇ ਸੇ ਉਬਰੇ ਹਰਿ ਸਿਉ ਕੇਲ ਕਰੰਨਿ ॥੩੩॥ ਸਜਣ ਮਿਲੇ ਨ ਵਿਛੁੜਹਿ ਜਿ ਅਨਦਿਨੁ ਮਿਲੇ ਰਹੰਨਿ ॥ ਇਸੁ ਜਗ ਮਹਿ ਵਿਰਲੇ ਜਾਣੀਅਹਿ ਨਾਨਕ ਸਚੁ ਲਹੰਨਿ ॥੩੪॥੧॥੩॥ *ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੫੫-੫੬*

*ਸ਼ਬਦਾਰਥ :* ਵੰਞਸੀ = ਚਲੀ ਜਾਵੇਗੀ। ਖਾਕੁ = ਮਿੱਟੀ। ਥੀਈ = ਹੋਵੇਗੀ। ਕੇਰੀ = ਉਨ੍ਹਾਂ ਦੀ। ਦਝਿ = ਸੜ ਕੇ। ਲਾਹੰਨਿ = ਲੈਂਦੇ, ਲੱਭਦੇ। ਸਕਾਰਥਾ = ਸਫਲ। ਰਚੰਨਿ = ਰਚ ਗਏ, ਲੱਗ ਗਏ। ਜਲਤ = ਸੜਦੇ। ਸੇਵਹਿ = ਚੇਤੇ। ਪਰਥਾਇ = ਕਿਸੇ ਵਾਸਤੇ। ਤਮਾਇ = ਨਿਜ ਇੱਛਾ, ਲਾਲਚ। ਸੰਘਰੈ = ਸੰਗ੍ਰਹਿ, ਕੱਠਾ ਕਰਦੇ। ਸੰਬਾਹਿ = ਪਹੁੰਚਾਉਂਦਾ। ਮੇਦਨੀ = ਸ੍ਰਿਸ਼ਟੀ। ਧਣੀ = ਧਨਵਾਨ, ਧਨਾਢ। ਜਲਾਇ = ਸਾੜੇ। ਉਰ = ਹਿਰਦੇ ਵਿਚ। ਭਿਜਈ = ਭਿੱਜਦਾ, ਪਸੀਜਦਾ, ਮਿਲਦਾ। ਨਿਕੋਰ = ਨਿਰਾ। ਵਣਜਾਰੇ = ਵਣਜ ਵਪਾਰ ਕਰਣ ਵਾਲੇ। ਕੂੜੇ = ਝੂਠੇ। ਟਿਕੰਨਿ = ਟਿਕਦੇ, ਠਹਿਰਦੇ। ਪਚੰਨਿ = ਖ਼ਰਾਬ ਹੁੰਦੇ। ਕਿਰਤਿ = ਕੀਤੇ ਕਰਮ। ਠਾਕਿ = ਰੋਕ, ਨਾਸ। ਸਉਪੀ = ਅਰਪਣ, ਦੇ ਦੇਵੇ। ਆਪੁ = ਅਪਣੱਤ ਭਾਵ। ਖਿੰਚੋਤਾਣਿ = ਖਿੱਚ ਧੂਹ। ਵਿਗੁਚੀਐ = ਖ਼ਰਾਬ। ਭਾਇਰਾ = ਵੀਰ, ਭਰਾ, ਭਾਗਵਾਨ। ਸੇਵੰਨਿ = ਸੇਵਦੇ, ਯਾਦ ਕਰਦੇ। ਵਿਕਣਿ = ਵੇਚ ਦੇਣ, ਤਿਆਗ ਦੇਣ। ਪਲ੍ਹਰਨਿ = ਪੱਲਰਦੇ, ਪ੍ਰਫੁਲਤ ਹੁੰਦੇ, ਫੈਲਦੇ। ਵਣੰਜਹਿ = ਵਣਜਦੇ, ਖ਼ਰੀਦਦੇ। ਰੁਪਾ = ਚਾਂਦੀ। ਸੰਚੀਐ = ਇਕੱਠਾ ਕੀਤਾ। ਵਿਣੁ = ਬਗ਼ੈਰ। ਮੁਠੀ = ਲੁੱਟ ਲੈਂਦੇ। ਤੋਸਾ = ਖਰਚੀ, ਰਾਹ ਦਾ ਖਰਚ, ਰੋਟੀ। ਅਖੁਟੁ = ਨਾ ਮੁਕਣ ਵਾਲਾ। ਮੂਲਹੁ = ਮੂਲ ਤੋਂ, ਮੁੱਢ ਤੋਂ, ਬਿਲਕੁਲ ਹੀ। ਰਪੈ = ਰੰਗੇ, ਰਚ ਮਿਚ ਜਾਵੇ, ਰੱਤ ਜਾਵੇ। ਰੰਗੁਲਾ = ਅਨੰਦੀ, ਪ੍ਰਸੰਨ ਚਿਤ। ਕਾਮਣਿ = ਇਸਤ੍ਰੀ। ਅੰਕਿ = ਅੰਗ, ਹਿਰਦੇ। ਵਿਛੁੰਨੇ = ਵਿੱਛੜੇ। ਭੀ = ਫੇਰ। ਰਵੰਨਿ = ਉਚਾਰਦੇ, ਗਾਇਨ। ਸਹੰਨਿ = ਸਹਾਰਦੇ, ਸਹਿੰਦੇ। ਉਬਰੇ = ਬਚੇ। ਕੇਲ = ਖੇਲ, ਰੰਗ ਤਮਾਸ਼ੇ। ਵਿਰਲੇ = ਕੋਈ ਹੀ, ਵਿਰਲਾ। ਲਹੰਨਿ = ਲੈਂਦੇ, ਪ੍ਰਾਪਤ ਕਰਦੇ।

*ਸਾਰ ਭਾਵ :* ਸੱਚੇ ਦੇ ਗੁਣ ਗਾਇਨ ਕਰੋ।

| ਮੂਲ | ਅਰਥ |
|---|---|
| **ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥** | ਐ ਸੱਜਣਾ! ਦੁਨੀਆਂ ਦੀ ਕੀ ਸ਼ਲਾਘਾ ਕਰਨੀ ਹੋਈ, ਇਹ ਤਾਂ ਮਰ ਜਾਣ ਵਾਲੀ ਭਾਵ ਮਿਟ ਜਾਣ ਵਾਲੀ ਹੈ। |
| **ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ ॥੧॥** | ਲੋਕਾਂ ਨੂੰ ਭੀ ਕੀ ਸਲਾਹੁਣਾ ਹੈ ਜੋ ਮਿੱਟੀ ਵਿਚ ਮਿੱਟੀ ਹੋ ਜਾਣੇ ਹਨ ॥੧॥ |
| **ਵਾਹੁ ਮੇਰੇ ਸਾਹਿਬਾ ਵਾਹੁ ॥** | ਹੇ ਮੇਰੇ ਮਾਲਕ! ਤੂੰ ਹੀ ਅਸਚਰਜ ਹੈਂ। |
| **ਗੁਰਮੁਖਿ ਸਦਾ ਸਲਾਹੀਐ ਸਚਾ ਵੇਪਰਵਾਹੁ ॥੧॥ ਰਹਾਉ ॥** | ਗੁਰਾਂ ਦੀ ਸਰਨ ਪ੍ਰਾਪਤ ਕਰਕੇ ਹਮੇਸ਼ਾ ਤੇਰੀ ਹੀ ਸ਼ਲਾਘਾ ਕਰਣੀ ਚਾਹੀਦੀ ਹੈ। ਤੂੰ ਹੀ ਸਤਯ ਹੈਂ ਅਰ ਬੇਪ੍ਰਵਾਹ ਹੈਂ ॥੧॥ਰਹਾਉ॥ |
| **ਦੁਨੀਆ ਕੇਰੀ ਦੋਸਤੀ ਮਨਮੁਖ ਦਝਿ ਮਰੰਨਿ ॥** | ਮਨਮੁਖੀਏ ਤਾਂ ਦੁਨੀਆਂ ਨਾਲ ਦੋਸਤੀ ਕਰਕੇ ਸੜ ਮਰਦੇ ਹਨ। |
| **ਜਮ ਪੁਰਿ ਬਧੇ ਮਾਰੀਅਹਿ ਵੇਲਾ ਨ ਲਾਹੰਨਿ ॥੨॥** | ਜਮਪੁਰੀ ਵਿਚ ਬੰਨ੍ਹ ਕੇ ਮਾਰ ਪੈਂਦੀ ਹੈ ਅਰ ਮਨੁੱਖਾ ਜਨਮ, ਜੋ ਹੱਥੋਂ ਗੁਆਚ ਚੁੱਕਾ ਹੈ, ਉਸ ਸਮੇਂ ਨੂੰ ਫੇਰ ਲੱਭ ਨਹੀਂ ਸਕਦੇ ॥੨॥ |

| | |
|---|---|
| ਗੁਰਮੁਖਿ ਜਨਮੁ ਸਕਾਰਥਾ<br>ਸਚੈ ਸਬਦਿ ਲਗੰਨਿ ॥ | ਉਹਨਾਂ ਗੁਰਮੁਖੀਆਂ ਦਾ ਜਨਮ ਸਫਲ ਹੁੰਦਾ ਹੈ ਜੋ ਸੱਚੇ ਗੁਰਾਂ ਦੇ ਉਪਦੇਸ਼ ਨੂੰ ਪ੍ਰਾਪਤ ਕਰਦੇ ਹਨ ਭਾਵ ਸ਼ਬਦ ਧੁਨੀ ਵਿਚ ਲੱਗਦੇ ਹਨ। |
| ਆਤਮ ਰਾਮੁ ਪ੍ਰਗਾਸਿਆ<br>ਸਹਜੇ ਸੁਖਿ ਰਹੰਨਿ ॥੩॥ | ਉਹਨਾਂ ਦੇ ਅੰਦਰ ਆਤਮ ਸਰੂਪ ਦਾ ਪ੍ਰਕਾਸ਼ ਹੋ ਜਾਂਦਾ ਅਰ ਉਹ ਸਹਿਜ ਆਨੰਦ ਰੂਪ ਵਿਚ ਸਥਿਤ ਰਹਿੰਦੇ ਹਨ॥੩॥ |
| ਗੁਰ ਕਾ ਸਬਦੁ ਵਿਸਾਰਿਆ<br>ਦੂਜੈ ਭਾਇ ਰਚੰਨਿ ॥ | ਜਿਨ੍ਹਾਂ ਮਨਮੁਖੀਆਂ ਨੇ ਗੁਰਾਂ ਦੇ ਉਪਦੇਸ਼ ਨੂੰ ਭੁੱਲ ਕੇ ਸੰਸਾਰਕ ਝਮੇਲਿਆਂ ਵਿਚ ਆਪਣੇ ਆਪ ਨੂੰ ਰਚ ਮਿਚ ਲਿਆ ਹੈ। |
| ਤਿਸਨਾ ਭੁਖ ਨ ਉਤਰੈ<br>ਅਨਦਿਨੁ ਜਲਤ ਫਿਰੰਨਿ ॥੪॥ | ਉਹਨਾਂ ਦੀ ਮਾਇਆਵੀ ਇੱਛਾ ਵਾਲੀ ਭੁੱਖ ਤਾਂ ਕਦੇ ਮਿਟਦੀ ਹੀ ਨਹੀਂ। ਇਸੇ ਕਰਕੇ ਦਿਨ ਰਾਤ ਤ੍ਰਿਸ਼ਨਾ ਨਾਲ ਸੜਦੇ ਫਿਰਦੇ ਹਨ॥੪॥ |
| ਦੁਸਟਾ ਨਾਲਿ ਦੋਸਤੀ<br>ਨਾਲਿ ਸੰਤਾ ਵੈਰੁ ਕਰੰਨਿ ॥ | ਦੁਸ਼ਟ ਆਦਮੀਆਂ ਨਾਲ ਦੋਸਤੀ ਰੱਖ ਕੇ ਸੰਤਾਂ ਭਗਤਾਂ ਨਾਲ ਵੈਰ ਹੀ ਕਰਦੇ ਹਨ। |
| ਆਪਿ ਡੁਬੇ ਕੁਟੰਬ ਸਿਉ<br>ਸਗਲੇ ਕੁਲ ਡੋਬੰਨਿ ॥੫॥ | ਉਹ ਆਪ ਅਤੇ ਆਪਣਾ ਟੱਬਰ ਤਾਂ ਡੋਬ ਲੈਂਦੇ ਹਨ ਸਗੋਂ ਸਾਰੀ ਕੁਲ ਨੂੰ ਭੀ ਡੋਬ ਦਿੰਦੇ ਹਨ॥੫॥ |
| ਨਿੰਦਾ ਭਲੀ ਕਿਸੈ ਕੀ ਨਾਹੀ<br>ਮਨਮੁਖ ਮੁਗਧ ਕਰੰਨਿ ॥ | ਕਿਸੇ ਦੀ ਨਿੰਦਿਆ ਚੁਗ਼ਲੀ ਕਰਣੀ ਚੰਗੀ ਨਹੀਂ ਪਰ ਮਨਮੁਖੀਏ ਅਗਿਆਨੀ ਕਰਦੇ ਹੀ ਰਹਿੰਦੇ ਹਨ। |
| ਮੁਹ ਕਾਲੇ ਤਿਨ ਨਿੰਦਕਾ<br>ਨਰਕੇ ਘੋਰਿ ਪਵੰਨਿ ॥੬॥ | ਉਹਨਾਂ ਨਿੰਦਕਾਂ ਦੇ ਮੂੰਹ ਕਾਲੇ ਹੁੰਦੇ ਹਨ ਅਰ ਘੋਰ ਨਰਕਾਂ ਵਿਚ ਪਾਏ ਜਾਂਦੇ ਹਨ॥੬॥ |
| ਏ ਮਨ ਜੈਸਾ ਸੇਵਹਿ ਤੈਸਾ ਹੋਵਹਿ<br>ਤੇਹੇ ਕਰਮ ਕਮਾਇ ॥ | ਹੇ ਜੀਵ! ਜੋ ਚੇਤੇ ਰੱਖੇਂਗਾ ਉਹੋ ਜਿਹੇ ਹੀ ਕੰਮ ਕਰੇਂਗਾ ਭਾਵ ਜਿਸ ਤਰ੍ਹਾਂ ਦੀ ਸੰਗਤ ਕਰੇਂਗਾ ਉਹੋ ਜਿਹੇ ਹੀ ਕਰਮ ਕਮਾਵੇਂਗਾ। |
| ਆਪਿ ਬੀਜਿ ਆਪੇ ਹੀ ਖਾਵਣਾ<br>ਕਹਣਾ ਕਿਛੂ ਨ ਜਾਇ ॥੭॥ | ਯਾਦ ਰੱਖ! ਜੋ ਬੀਜੇਂਗਾ ਉਹੀਓ ਹੀ ਤੂੰ ਵੱਢੇਂਗਾ ਭਾਵ ਖਾਵੇਂਗਾ। ਕਿਸੇ ਨੂੰ ਕੋਈ ਉਲਾਂਭਾ ਨਹੀਂ ਦਿੱਤਾ ਜਾਵੇਗਾ॥੭॥ |
| ਮਹਾ ਪੁਰਖਾ ਕਾ ਬੋਲਣਾ<br>ਹੋਵੈ ਕਿਤੈ ਪਰਥਾਇ ॥ | ਉੱਤਮ ਪੁਰਸ਼ ਜੋ ਉਪਦੇਸ਼ ਦਿੰਦੇ ਹਨ ਉਹ ਕਿਸੇ ਨੂੰ ਮੁੱਖ ਰੱਖ ਕੇ ਹੀ ਹੁੰਦਾ ਹੈ, ਭਾਵ ਉਹਨਾਂ ਦਾ ਬਚਨ ਅਕਾਰਥਾ ਨਹੀਂ ਹੁੰਦਾ। |
| ਓਇ ਅੰਮ੍ਰਿਤ ਭਰੇ ਭਰਪੂਰ ਹਹਿ<br>ਓਨਾ ਤਿਲੁ ਨ ਤਮਾਇ ॥੮॥ | ਉਹ ਤਾਂ ਨਾਮੁ ਅੰਮ੍ਰਿਤ ਵਿਚ ਲਬਾਲਬ ਪਰੀਪੂਰਨ ਹੁੰਦੇ ਹਨ, ਉਨ੍ਹਾਂ ਨੂੰ ਆਪਣਾ ਤਾਂ ਤਿਲ ਮਾਤਰ ਭੀ ਸੁਵਾਰਥ ਨਹੀਂ ਹੁੰਦਾ॥੮॥ |

ਗੁਣਕਾਰੀ ਗੁਣ ਸੰਘਰੈ
ਅਵਰਾ ਉਪਦੇਸੇਨਿ ॥

ਉਹ ਗੁਣਵਾਨ ਆਪ ਭੀ ਗੁਣਾਂ ਦਾ ਗ੍ਰਹਿਣ ਕਰਦੇ ਹਨ ਅਰ ਦੂਸਰਿਆਂ ਨੂੰ ਭੀ ਗੁਣ ਗ੍ਰਹਿਣ ਕਰਣ ਦਾ ਉਪਦੇਸ਼ ਦਿੰਦੇ ਹਨ।

ਸੇ ਵਡਭਾਗੀ ਜਿ ਓਨਾ ਮਿਲਿ ਰਹੇ
ਅਨਦਿਨੁ ਨਾਮੁ ਲਏਨਿ ॥੯॥

ਉਹ ਬੜੇ ਵੱਡੇ ਭਾਗਾਂ ਵਾਲੇ ਹਨ ਜੋ ਉਨ੍ਹਾਂ ਨਾਲ ਮਿਲ ਕੇ ਰਾਤ ਦਿਨ ਵਾਹਿਗੁਰੂ ਨਾਮੁ ਦਾ ਸਿਮਰਣ ਕਰਦੇ ਹਨ॥੯॥

ਦੇਸੀ ਰਿਜਕੁ ਸੰ ਾਹਿ
ਜਿਨਿ ਉਪਾਈ ਮੇਦਨੀ ॥

ਜਿਸ ਪ੍ਰਮਾਤਮਾ ਨੇ ਸਾਰੀ ਸ੍ਰਿਸ਼ਟੀ ਰਚੀ ਹੈ, ਓਹ ਸਭ ਨੂੰ ਰੋਟੀ ਰੋਜ਼ੀ ਦਿੰਦਾ ਹੈ।

ਏਕੋ ਹੈ ਦਾਤਾਰੁ
ਸਚਾ ਆਪਿ ਧਣੀ ॥੧੦॥

ਇਕੋ ਓਹੀਓ ਹੀ ਸੱਚਾ ਧਨਵਾਨ ਦਾਤਾਰ ਸਭ ਦਾ ਦਾਤਾ ਹੈ॥੧੦॥

ਸੋ ਸਚੁ ਤੇਰੈ ਨਾਲਿ ਹੈ
ਗੁਰਮੁਖਿ ਨਦਰਿ ਨਿਹਾਲਿ ॥

ਓਹ ਸੱਚਾ ਸਾਹਿਬ ਸਦਾ ਹੀ ਤੇਰੇ ਨਾਲ ਹੈ ਭਾਵ ਅੰਗ ਸੰਗ ਹੈ, ਗੁਰਾਂ ਦੁਆਰਾ ਓਸ ਨੂੰ ਅੰਦਰ ਹੀ ਦੇਖ ਲੈ।

ਆਪੇ ਖਸੇ ਮੇਲਿ ਲਏ
ਸੋ ਪ੍ਰਭੁ ਸਦਾ ਸਮਾਲਿ ॥੧੧॥

ਓਸ ਪ੍ਰਮਾਤਮਾ ਦੀ ਸਦਾ ਸੰਭਾਲਣਾ ਕਰ, ਓਹ ਆਪ ਹੀ ਕਿਰਪਾ ਕਰਕੇ ਆਪਣੇ ਨਾਲ ਮੇਲ ਲੈਂਦਾ ਹੈ॥੧੧॥

ਮਨੁ ਮੈਲਾ ਸਚੁ ਨਿਰਮਲਾ
ਕਿਉ ਕਰਿ ਮਿਲਿਆ ਜਾਇ ॥

ਪਰ ਜੇ ਮਨ ਮੈਲ ਨਾਲ ਭਰਿਆ ਹੋਵੇ ਤਦ ਓਸ ਸੱਚੇ ਨਿਰਮਲ ਵਾਹਿਗੁਰੂ ਨਾਲ ਮੇਲ ਕਿਵੇਂ ਹੋਵੇਗਾ।

ਪ੍ਰਭੁ ਮੇਲੇ ਤਾ ਮਿਲਿ ਰਹੈ
ਹਉਮੈ ਸ ਦਿ ਜਲਾਇ ॥੧੨॥

ਇਹ ਜੀਵ ਜੇ ਗੁਰ ਉਪਦੇਸ਼ ਦੁਆਰਾ ਹੰਕਾਰ ਨੂੰ ਸਾੜ ਫੂਕ ਦੇਵੇ ਤਾਂ ਪ੍ਰਮਾਤਮਾ ਆਪਣੇ ਨਾਲ ਮੇਲ ਲਵੇਗਾ॥੧੨॥

ਸੋ ਸਹੁ ਸਚਾ ਵੀਸਰੈ
ਧ੍ਰਿਗੁ ਜੀਵਣੁ ਸੰਸਾਰਿ ॥

ਜਿਨ੍ਹਾਂ ਨੂੰ ਓਹ ਵਾਹਿਗੁਰੂ ਭੁੱਲ ਜਾਂਦਾ ਹੈ, ਉਹਨਾਂ ਦਾ ਸੰਸਾਰ ਵਿਚ ਜਿਊਣਾ ਹੀ ਧ੍ਰਿਕਾਰ ਰੂਪ ਹੈ।

ਨਦਰਿ ਕਰੇ ਨਾ ਵੀਸਰੈ
ਗੁਰਮਤੀ ਵੀਚਾਰਿ ॥੧੩॥

ਪਰ ਜੇ ਓਹ ਕ੍ਰਿਪਾਲੂ ਉਨ੍ਹਾਂ ਉਪਰ ਕਿਰਪਾ ਦ੍ਰਿਸ਼ਟੀ ਕਰੇ ਤਾਂ ਉਹ ਭੀ ਗੁਰਾਂ ਦੀ ਸਿਖਿਆ ਵਿਚਾਰਣ ਲੱਗ ਪੈਂਦੇ ਹਨ ਤੇ ਨਾਮੁ ਵਿਸਾਰਦੇ ਨਹੀਂ॥੧੩॥

ਸਤਿਗੁਰੁ ਮੇਲੇ ਤਾ ਮਿਲਿ ਰਹਾ
ਸਾਚੁ ਰਖਾ ਉਰ ਧਾਰਿ ॥

ਜੇ ਸੱਚੇ ਪ੍ਰਮਾਤਮਾ ਨੂੰ ਹਿਰਦੇ ਵਿਚ ਧਾਰਨ ਕਰ ਲਿਆ ਜਾਵੇ ਤਾਂ ਗੁਰਾਂ ਦੀ ਕਿਰਪਾ ਨਾਲ ਮਿਲਾਪ ਹੋ ਜਾਂਦਾ ਹੈ।

ਮਿਲਿਆ ਹੋਇ ਨ ਵੀਛੁੜੈ
ਗੁਰ ਕੈ ਹੇਤਿ ਪਿਆਰਿ ॥੧੪॥

ਫੇਰ ਓਹ ਮਿਲਿਆ ਹੋਇਆ ਵਿਛੁੜਦਾ ਨਹੀਂ, ਕਿਉਂਕਿ ਓਸ ਦਾ ਗੁਰੂ ਜੀ ਦੀ ਕਿਰਪਾ ਨਾਲ ਹਿਤ ਪਿਆਰ ਬਣ ਜਾਂਦਾ ਹੈ॥੧੪॥

ਪਿਰੁ ਸਾਲਾਹੀ ਆਪਣਾ
ਗੁਰ ਕੈ ਸ ਦਿ ਵੀਚਾਰਿ ॥

ਗੁਰਾਂ ਦੀ ਬਾਣੀ ਦਾ ਵਿਚਾਰ ਕਰਕੇ ਆਪਣੇ ਪਤੀ ਪ੍ਰਮੇਸ਼ਰ ਦਾ ਜਸ ਗਾਇਨ ਕਰੋ।

ਮਿਲਿ ਪ੍ਰੀਤਮ ਸੁਖੁ ਪਾਇਆ
ਸੋਭਾਵੰਤੀ ਨਾਰਿ ॥੧੫॥

ਉਹੀਓ ਹੀ ਸਿਫ਼ਤ ਸਲਾਹੁਣਯੋਗ ਪਤਨੀ ਹੁੰਦੀ ਹੈ ਜੋ ਪਤੀ ਦੇ ਮਿਲਾਪ ਦਾ ਸੁਖ ਪ੍ਰਾਪਤ ਕਰ ਲੈਂਦੀ ਹੈ॥੧੫॥

ਮਨਮੁਖ ਮਨੁ ਨ ਭਿਜਈ
ਅਤਿ ਮੈਲੇ ਚਿਤਿ ਕਠੋਰ ॥

ਮਨਮੁਖੀਏ ਦਾ ਹਿਰਦਾ ਕਿਸੇ ਨਾਲ ਭਿੱਜਦਾ ਨਹੀਂ ਅਰਥਾਤ ਮੇਲ ਨਹੀਂ ਰਖਦਾ ਕਿਉਂਕਿ ਉਹ ਕਠੋਰ ਹਿਰਦੇ ਵਾਲਾ ਮੈਲਾ ਮਨ ਹੁੰਦਾ ਹੈ।

ਸਪੈ ਦੁਧੁ ਪੀਆਈਐ
ਅੰਦਰਿ ਵਿਸੁ ਨਿਕੋਰ ॥੧੬॥

ਜਿਵੇਂ ਸੱਪ ਨੂੰ ਦੁੱਧ ਪਿਆਵਣ ਨਾਲ ਭੀ ਉਸ ਦੇ ਅੰਦਰ ਨਿਰਾ ਜ਼ਹਿਰ ਹੀ ਜ਼ਹਿਰ ਹੁੰਦਾ ਹੈ॥੧੬॥

ਆਪਿ ਕਰੇ ਕਿਸੁ ਆਖੀਐ
ਆਪੇ ਖਸਣਹਾਰੁ ॥

ਅਸਲ ਵਿਚ ਇਹ ਕਿਸੇ ਨੂੰ ਕੀ ਆਖਿਆ ਜਾ ਸਕਦਾ ਹੈ, ਓਹ ਕਰਤਾਰ ਆਪ ਹੀ ਕਰਣ ਵਾਲਾ ਤੇ ਬਖ਼ਸ਼ਣ ਵਾਲਾ ਹੈ।

ਗੁਰ ਸ ਦੀ ਮੈਲੁ ਉਤਰੈ
ਤਾ ਸਚੁ ਣਿਆ ਸੀਗਾਰੁ ॥੧੭॥

ਜਿਸ ਦੀ ਗੁਰ ਉਪਦੇਸ਼ ਰਾਹੀਂ ਮਨ ਦੀ ਮੈਲ ਦੂਰ ਹੋ ਜਾਂਦੀ ਹੈ ਉਸ ਦਾ ਸੱਚੇ ਨਾਲ ਮੇਲ ਰੂਪ ਸ਼ਿੰਗਾਰ ਬਣ ਜਾਂਦਾ ਹੈ॥੧੭॥

ਸਚਾ ਸਾਹੁ ਸਚੇ ਵਣਜਾਰੇ
ਓਥੈ ਕੂੜੇ ਨਾ ਟਿਕੰਨਿ ॥

ਓਸ ਸੱਚੇ ਸ਼ਾਹ ਦੇ ਵਣਜਣਹਾਰ ਨਾਮੁ ਵਪਾਰੀ ਭੀ ਸੱਚੇ ਹੀ ਹੁੰਦੇ ਹਨ, ਓਸ ਸੱਚੇ ਦਰਬਾਰ ਵਿਚ ਝੂਠ ਦੇ ਵਪਾਰੀ ਟਿਕ ਹੀ ਨਹੀਂ ਸਕਦੇ।

ਓਨਾ ਸਚੁ ਨ ਭਾਵਈ
ਦੁਖ ਹੀ ਮਾਹਿ ਪਚੰਨਿ ॥੧੮॥

ਕਿਉਂਕਿ ਝੂਠਿਆਂ ਨੂੰ ਤਾਂ ਸੱਚ ਚੰਗਾ ਹੀ ਨਹੀਂ ਲੱਗਦਾ ਜਿਸ ਕਰਕੇ ਉਹ ਹਮੇਸ਼ਾਂ ਦੁੱਖਾਂ ਵਿਚ ਹੀ ਖ਼ਰਾਬ ਹੁੰਦੇ ਰਹਿੰਦੇ ਹਨ॥੧੮॥

ਹਉਮੈ ਮੈਲਾ ਜਗੁ ਫਿਰੈ
ਮਰਿ ਜੰਮੈ ਵਾਰੋ ਵਾਰ ॥

ਹਉਮੈ ਹੰਕਾਰ ਨਾਲ ਅਪਵਿਤ੍ਰ ਹੋਇਆ ਸੰਸਾਰ ਪਿਆ ਭਟਕਦਾ ਫਿਰਦਾ ਹੈ, ਇਸੇ ਕਰਕੇ ਮੁੜ ਮੁੜ ਜੰਮਦਾ ਮਰਦਾ ਹੈ।

ਪਇਐ ਕਿਰਤਿ ਕਮਾਵਣਾ
ਕੋਇ ਨ ਮੇਟਣਹਾਰ ॥੧੯॥

ਆਪਣੇ ਕੀਤੇ ਦਾ ਫਲ ਭੁਗਤਣਾ ਪੈਂਦਾ ਹੈ। ਇਸ ਨੂੰ ਕੋਈ ਮਿਟਾਵਣ ਵਾਲਾ ਨਹੀਂ ਹੈ ਭਾਵ ਇਹ ਅਟਲ ਨਿਯਮ ਬਣਿਆ ਹੋਇਆ ਹੈ॥੧੯॥

ਸੰਤਾ ਸੰਗਤਿ ਮਿਲਿ ਰਹੈ
ਤਾ ਸਚਿ ਲਗੈ ਪਿਆਰੁ ॥

ਪਰ ਜੇ ਸੰਤਾਂ ਦੀ ਸੰਗਤ ਵਿਚ ਮਨ ਬਾਣੀ ਨਾਲ ਸੰਬੰਧ ਰੱਖ ਲਵੇ ਤਦ ਸੱਚੇ ਨਾਮੁ ਨਾਲ ਪਿਆਰ ਹੋ ਜਾਵੇਗਾ।

ਸਚੁ ਸਲਾਹੀ ਸਚੁ ਮਨਿ
ਦਰਿ ਸਚੈ ਸਚਿਆਰੁ ॥੨੦॥

ਸੱਚੇ ਮਨ ਨਾਲ ਸੱਚੇ ਸਾਹਿਬ ਦੀ ਸਿਫ਼ਤ ਸਲਾਹ ਕਰਣ ਕਰਕੇ ਸੱਚੇ ਦੇ ਦਰਬਾਰ ਵਿਚ ਸੱਚੇ ਹੋ ਜਾਈਦਾ ਹੈ॥੨੦॥

ਗੁਰ ਪੂਰੇ ਪੂਰੀ ਮਤਿ ਹੈ
ਅਹਿਨਿਸਿ ਨਾਮੁ ਧਿਆਇ ॥

ਪੂਰਨ ਗੁਰਾਂ ਦੀ ਪੂਰਨ ਸੂਝ ਬੂਝ ਹੈ। ਉਹ ਪ੍ਰਾਪਤ ਕਰਕੇ ਹਰ ਸਮੇਂ ਵਾਹਿਗੁਰੂ ਨਾਮੁ ਦਾ ਸਿਮਰਣ ਕਰ।

ਹਉਮੈ ਮੇਰਾ ਵਡ ਰੋਗੁ ਹੈ
ਵਿਚਹੁ ਠਾਕਿ ਰਹਾਇ ॥੨੧॥

ਹਉ-ਮੈ, 'ਮੈਂ ਮੇਰੀ' ਜੋ ਸਭ ਤੋਂ ਵੱਡੀ ਬਿਮਾਰੀ ਹੈ, ਇਸ ਨੂੰ ਮਨ ਵਿਚ ਰੋਕ ਰੱਖ ਭਾਵ ਨਾਸ ਕਰ॥੨੧॥

ਗੁਰੁ ਸਾਲਾਹੀ ਆਪਣਾ
ਨਿਵਿ ਨਿਵਿ ਲਾਗਾ ਪਾਇ ॥

ਆਪਣੇ ਗੁਰਾਂ ਦੀ ਸਿਫ਼ਤ ਸ਼ਲਾਘਾ ਕਰ ਅਰ ਉਹਨਾਂ ਦੇ ਚਰਨਾਂ ਉਤੇ ਝੁਕ ਝੁਕ ਕੇ ਪ੍ਰਣਾਮ ਕਰ।

ਤਨੁ ਮਨੁ ਸਉਪੀ ਆਗੈ ਧਰੀ
ਵਿਚਹੁ ਆਪੁ ਗਵਾਇ ॥੨੨॥

ਅਪਣੱਤ ਭਾਵ ਤਿਆਗ ਕੇ ਤਨ ਮਨ ਸਭ ਉਨ੍ਹਾਂ ਅੱਗੇ ਭੇਟਾ ਕਰ ਅਰ ਇਸ ਭੇਟਾ ਦੇ ਅਹੰ ਨੂੰ ਭੀ ਖ਼ਤਮ ਕਰ॥੨੨॥

ਖਿੰਚੋਤਾਣਿ ਵਿਗੁਚੀਐ
ਏਕਸੁ ਸਿਉ ਲਿਵ ਲਾਇ ॥

ਮਨ ਦੀ ਖਿੱਚ ਧੂਹ, ਭਟਕਣਾ ਜੋ ਖ਼ਰਾਬ ਕਰਣ ਵਾਲੀ ਹੈ, ਇਸ ਨੂੰ ਛੱਡ ਕੇ ਇਕਾਗਰ ਚਿੱਤ ਦ੍ਵਾਰਾ ਇਕ ਓਅੰਕਾਰ ਵਿਚ ਬਿਰਤੀ ਟਿਕਾਓ।

ਹਉਮੈ ਮੇਰਾ ਛਡਿ ਤੂ
ਤਾ ਸਚਿ ਰਹੈ ਸਮਾਇ ॥੨੩॥

ਮੈਂ-ਮੇਰਾ ਮਮਤਾ ਹੰਕਾਰ ਦਾ ਤਿਆਗ ਕਰਣ ਨਾਲ ਹੀ ਸੱਚੇ ਵਿਚ ਸਮਾਈ ਹੁੰਦੀ ਹੈ॥੨੩॥

ਸਤਿਗੁਰ ਨੋ ਮਿਲੇ ਸਿ ਭਾਇਰਾ
ਸਚੈ ਸ ਦਿ ਲਗੰਨਿ ॥

ਉਹ ਹੀ ਭਾਗਾਂ ਵਾਲੇ ਹਨ, ਵੀਰ ਭਰਾ ਸਤਿਸੰਗੀ ਹਨ ਜੋ ਗੁਰਾਂ ਨੂੰ ਮਿਲ ਕੇ ਵਾਹਿਗੁਰੂ ਦੀ ਅਰਾਧਨਾ ਵਿਚ ਲੱਗਦੇ ਹਨ।

ਸਚਿ ਮਿਲੇ ਸੇ ਨ ਵਿਛੁੜਹਿ
ਦਰਿ ਸਚੈ ਦਿਸੰਨਿ ॥੨੪॥

ਜਿਹੜੇ ਇਕ ਵਾਰ ਸੱਚੇ ਨਾਲ ਮਿਲ ਜਾਂਦੇ ਹਨ, ਉਹ ਫੇਰ ਵੱਖ ਨਹੀਂ ਹੁੰਦੇ, ਉਹ ਸੱਚੀ ਦਰਗਾਹ ਵਿਚ ਬੈਠੇ ਦਿਸਦੇ ਹਨ॥੨੪॥

ਸੇ ਭਾਈ ਸੇ ਸਜਣਾ
ਜੋ ਸਚਾ ਸੇਵੰਨਿ ॥

ਉਹੋ ਹੀ ਭਰਾ ਤੇ ਸੱਜਣ ਮਿੱਤਰ ਹਨ ਜੋ ਸੱਚੇ ਪਾਤਿਸ਼ਾਹ ਨੂੰ ਯਾਦ ਕਰਦੇ ਹਨ।

ਅਵਗਣ ਵਿਕਣਿ ਪਲ੍ਰਨਿ
ਗੁਣ ਕੀ ਸਾਝ ਕਰੰਨਿ੍ ॥੨੫॥

ਉਹ ਅਵਗੁਣਾਂ ਨੂੰ ਵੇਚ ਦਿੰਦੇ ਹਨ ਜਿਸ ਕਰਕੇ ਪੱਲਰਦੇ ਅਰਥਾਤ ਪ੍ਰਫੁਲਤ ਹੋ ਜਾਂਦੇ ਹਨ ਅਰ ਗੁਣਾਂ ਵਿਚ ਸਾਂਝੀਵਾਲ ਬਣਦੇ ਹਨ॥੨੫॥

ਗੁਣ ਕੀ ਸਾਝ ਸੁਖੁ ਊਪਜੈ
ਸਚੀ ਭਗਤਿ ਕਰੇਨਿ ॥

ਗੁਣਾਂ ਦੀ ਸਾਂਝ ਭਿਆਲੀ ਕਰਣ ਨਾਲ ਸੁਖ ਦੀ ਉਤਪਤੀ ਹੁੰਦੀ ਹੈ ਅਰ ਸਦਾ ਥਿਰ ਰਹਿਣ ਵਾਲੇ ਵਾਹਿਗੁਰੂ ਦੀ ਭਗਤੀ ਉਪਾਸਨਾ ਕਰਦੇ ਹਨ।

ਸਚੁ ਵਣੰਜਹਿ ਗੁਰ ਸਬਦ ਸਿਉ
ਲਾਹਾ ਨਾਮੁ ਲਏਨਿ ॥੨੬॥

ਗੁਰਾਂ ਦੀ ਮੱਤ ਦ੍ਵਾਰਾ ਸੱਚੇ ਨਾਮੁ ਦਾ ਹੀ ਵਣਜ ਕਰਦੇ ਹਨ ਅਰ ਨਾਮੁ ਪ੍ਰਾਪਤੀ ਦਾ ਲਾਹਾ ਲਾਭ ਲੈਂਦੇ ਹਨ॥੨੬॥

ਸੁਇਨਾ ਰੁਪਾ ਪਾਪ ਕਰਿ ਕਰਿ ਸੰਚੀਐ
ਚਲੈ ਨ ਚਲਦਿਆ ਨਾਲਿ ॥

ਇਹ ਜੋ ਸੋਨਾ ਚਾਂਦੀ ਆਦਿ ਧਨ ਸਮਗ੍ਰੀ ਪਾਪ ਵਲ ਛਲ ਕਰਕੇ ਕੱਠਾ ਕਰੀਦਾ ਹੈ, ਇਹ ਚੱਲਣ ਵੇਲੇ ਤਾਂ ਨਾਲ ਚੱਲਣਾ ਹੀ ਨਹੀਂ।

| | |
|---|---|
| **ਵਿਣੁ ਨਾਵੈ ਨਾਲਿ ਨ ਚਲਸੀ**<br>**ਸਭ ਮੁਠੀ ਜਮਕਾਲਿ ॥੨੭॥** | ਇਕ ਨਾਮੁ ਤੋਂ ਬਿਨਾ ਹੋਰ ਕੁਝ ਭੀ ਨਾਲ ਨਹੀਂ ਜਾਣਾ ਕਿਉਂਕਿ ਅੱਗੇ ਜਮਦੂਤਾਂ ਨੇ ਸਭ ਕੁਝ ਲੁੱਟ ਲੈਣਾ ਹੈ॥੨੭॥ |
| **ਮਨ ਕਾ ਤੋਸਾ ਹਰਿ ਨਾਮੁ ਹੈ**<br>**ਹਿਰਦੈ ਰਖਹੁ ਸਮ੍ਾਲਿ ॥** | ਹਰੀ ਦਾ ਨਾਮੁ ਹੀ ਅੱਗੇ ਰਸਤੇ ਵਾਸਤੇ ਜੀਵਨ ਦੀ ਖਰਚੀ ਖਾਣ ਦੀ ਰੋਟੀ ਹੈ। ਇਸ ਨੂੰ ਹਿਰਦੇ ਵਿਚ ਸੰਭਾਲ ਕੇ ਰੱਖੋ, ਭਾਵ ਸਦਾ ਯਾਦ ਰੱਖੋ। |
| **ਏਹੁ ਖਰਚੁ ਅਖੁਟੁ ਹੈ**<br>**ਗੁਰਮੁਖਿ ਨਿਬਹੈ ਨਾਲਿ ॥੨੮॥** | ਇਹ ਰਾਹ ਦੀ ਖਰਚਣ ਵਾਲੀ ਵਿਭੂਤੀ ਹੀ ਨਾ ਮੁੱਕਣਹਾਰ ਹੈ, ਜਿਹੜੀ ਗੁਰਮੁਖ ਜਨਾਂ ਦੇ ਨਾਲ ਤੋੜ ਤਕ ਨਿਭਦੀ ਹੈ॥੨੮॥ |
| **ਏ ਮਨ ਮੂਲਹੁ ਭੁਲਿਆ**<br>**ਜਾਸਹਿ ਪਤਿ ਗਵਾਇ ॥** | ਹੇ ਮਨਾਂ! ਮੂਲ ਰੂਪ ਵਾਹਿਗੁਰੂ ਨੂੰ ਭੁੱਲ ਕੇ ਆਪਣੀ ਮਾਨ ਪ੍ਰਤਿਸ਼ਟਾ ਗਵਾ ਕੇ ਜਾਵੇਂਗਾ ਭਾਵ ਅੱਗੇ ਕੋਈ ਸਤਿਕਾਰ ਨਹੀਂ ਮਿਲੇਗਾ। |
| **ਇਹੁ ਜਗਤੁ ਮੋਹਿ ਦੂਜੈ ਵਿਆਪਿਆ**<br>**ਗੁਰਮਤੀ ਸਚੁ ਧਿਆਇ ॥੨੯॥** | ਇਹ ਸੰਸਾਰ ਤਾਂ ਮੋਹ ਮਮਤਾ ਅਰ ਦ੍ਵੈਸ਼ ਭਾਵਨਾ ਵਿਚ ਹੀ ਲੱਗਾ ਹੋਇਆ ਹੈ, ਗੁਰਾਂ ਦੇ ਉਪਦੇਸ਼ ਦੁਆਰਾ ਸੱਚੇ ਸਾਹਿਬ ਨੂੰ ਯਾਦ ਕਰ॥੨੯॥ |
| **ਹਰਿ ਕੀ ਕੀਮਤਿ ਨਾ ਪਵੈ**<br>**ਹਰਿ ਜਸੁ ਲਿਖਣੁ ਨ ਜਾਇ ॥** | ਪ੍ਰਮਾਤਮਾ ਦੀ ਕੋਈ ਕੀਮਤ ਨਹੀਂ ਪਾ ਸਕਦਾ। ਓਸ ਹਰੀ ਦੀ ਮਹਿਮਾ ਲਿਖਣ ਵਿਚ ਭੀ ਲਿਖੀ ਨਹੀਂ ਜਾਂਦੀ। |
| **ਗੁਰ ਕੈ ਸਬਦਿ ਮਨੁ ਤਨੁ ਰਪੈ**<br>**ਹਰਿ ਸਿਉ ਰਹੈ ਸਮਾਇ ॥੩੦॥** | ਜਿਨ੍ਹਾਂ ਦਾ ਤਨ ਮਨ ਗੁਰਾਂ ਦੇ ਉਪਦੇਸ਼ ਵਿਚ ਰੱਤਿਆ ਗਿਆ ਹੈ ਉਹੀਓ ਹੀ ਹਰੀ ਪ੍ਰਭੂ ਵਿਚ ਸਮਾਏ ਰਹਿੰਦੇ ਹਨ॥੩੦॥ |
| **ਸੋ ਸਹੁ ਮੇਰਾ ਰੰਗੁਲਾ**<br>**ਰੰਗੇ ਸਹਜਿ ਸੁਭਾਇ ॥** | ਓਹ ਮੇਰਾ ਪਤੀ ਪ੍ਰਮੇਸ਼੍ਵਰ ਬੜਾ ਹੀ ਰੰਗੀਲਾ ਭਾਵ ਪ੍ਰਸੰਨ ਚਿੱਤ ਹੈ, ਓਹ ਸਹਿਜੇ ਹੀ ਆਪਣੇ ਨਾਲ ਪ੍ਰੇਮ ਪਾ ਲੈਂਦਾ ਹੈ। |
| **ਕਾਮਣਿ ਰੰਗੁ ਤਾ ਚੜੈ**<br>**ਜਾ ਪਿਰ ਕੈ ਅੰਕਿ ਸਮਾਇ ॥੩੧॥** | ਉਹੋ ਹੀ ਜੀਵ ਇਸਤ੍ਰੀ ਪ੍ਰਸੰਨ ਚਿੱਤ ਹੁੰਦੀ ਹੈ ਜੋ ਪਤੀ ਪ੍ਰਮੇਸ਼ਰ ਦੇ ਅੰਗਾਂ ਨਾਲ ਸਮਾ ਜਾਂਦੀ ਭਾਵ ਅਭੇਦ ਹੋ ਜਾਂਦੀ ਹੈ॥੩੧॥ |
| **ਚਿਰੀ ਵਿਛੁੰਨੇ ਭੀ ਮਿਲਨਿ**<br>**ਜੋ ਸਤਿਗੁਰੁ ਸੇਵੰਨਿ ॥** | ਜੋ ਸਤਿਗੁਰਾਂ ਦੀ ਸੇਵਾ ਕਰਦੇ ਹਨ, ਉਹ ਕਈ ਜਨਮਾਂ ਤੋਂ ਵਿਛੁੜੇ ਹੋਏ ਭੀ ਫੇਰ ਮਿਲ ਜਾਂਦੇ ਹਨ। |
| **ਅੰਤਰਿ ਨਵ ਨਿਧਿ ਨਾਮੁ ਹੈ**<br>**ਖਾਨਿ ਖਰਚਨਿ ਨ ਨਿਖੁਟਈ**<br>**ਹਰਿ ਗੁਣ ਸਹਜਿ ਰਵੰਨਿ ॥੩੨॥** | ਉਨ੍ਹਾਂ ਦੇ ਅੰਦਰ ਨਉ ਨਿਧੀ ਰੂਪ ਨਾਮੁ ਦਾ ਖ਼ਜ਼ਾਨਾ ਭਰ ਜਾਂਦਾ ਹੈ, ਜਿਤਨਾ ਮਰਜ਼ੀ ਆਪ ਖਾਣ ਤੇ ਹੋਰਨਾਂ ਨੂੰ ਖ਼ਰਚਾਉਣ, ਉਹ ਮੁੱਕਦਾ ਨਹੀਂ। ਸੁਤੇ ਸਿਧ ਹੀ ਹਰੀ ਦੇ ਗੁਣ ਗਾਇਨ ਹੁੰਦੇ ਰਹਿੰਦੇ ਹਨ॥੩੨॥ |

ਨਾ ਓਇ ਜਨਮਹਿ ਨਾ ਮਰਹਿ
ਨਾ ਓਇ ਦੁਖ ਸਹੰਨਿ ॥

ਐਸੇ ਗੁਰਮੁਖ ਫੇਰ ਜਨਮ ਮਰਣ ਵਿਚ ਨਹੀਂ ਆਉਂਦੇ ਅਰ ਨਾ ਹੀ ਕਿਸੇ ਪ੍ਰਕਾਰ ਦਾ ਦੁੱਖ ਕਲੇਸ਼ ਸਹਿਣਾ ਪੈਂਦਾ ਹੈ।

ਗੁਰਿ ਰਾਖੇ ਸੇ ਉਬਰੇ
ਹਰਿ ਸਿਉ ਕੇਲ ਕਰੰਨਿ ॥੩੩॥

ਗੁਰਾਂ ਦੀ ਕਿਰਪਾ ਕਰਕੇ ਉਹ ਬਚ ਗਏ ਹਨ ਅਰ ਵਾਹਿਗੁਰੂ ਨਾਮੁ ਨਾਲ ਹੀ ਰੰਗ ਤਮਾਸ਼ੇ ਮਾਣਦੇ ਹਨ॥੩੩॥

ਸਜਣ ਮਿਲੇ ਨ ਵਿਛੁੜਹਿ
ਜਿ ਅਨਦਿਨੁ ਮਿਲੇ ਰਹੰਨਿ ॥

ਉਹ ਸੱਜਣ ਨੂੰ ਮਿਲੇ ਹੋਏ ਫੇਰ ਕਦੇ ਵੱਖ ਨਹੀਂ ਹੁੰਦੇ ਅਰ ਹਰ ਸਮੇਂ ਮਿਲੇ ਹੀ ਰਹਿੰਦੇ ਹਨ।

ਇਸੁ ਜਗ ਮਹਿ ਵਿਰਲੇ ਜਾਣੀਅਹਿ
ਨਾਨਕ ਸਚੁ ਲਹੰਨਿ ॥੩੪॥੧॥੩॥

ਗੁਰੂ ਜੀ ਦਾ ਬਚਨ ਹੈ, ਪਰੰਤੂ ਇਸ ਸੰਸਾਰ ਵਿਚ ਉਹ ਵਿਰਲੇ ਹੀ ਹਨ ਜਿਨ੍ਹਾਂ ਨੇ ਸੱਚੇ ਪੁਰਖੁ ਨੂੰ ਪ੍ਰਾਪਤ ਕੀਤਾ ਹੈ॥੩੪॥੧॥੩॥

*ਸਬਦੁ ਸੁਰਤਿ :* ***"ਹਉਮੈ ਮੇਰਾ ਵਡ ਰੋਗੁ ਹੈ"*** ਅਰਥਾਤ ਇਸ ਸੰਸਾਰ ਵਿਚ ਸਭ ਤੋਂ ਵੱਡਾ ਤੇ ਭਿਆਨਕ ਰੋਗ, ਹਉਮੈ ਦਾ ਰੋਗ ਹੈ। ***"ਹਉਮੈ ਕਰੈ ਕਰਾਵੈ ਹਉਮੈ ਪਾਪ ਕੋਇਲੇ ਆਨਿ ਜਮਾਵੈਗੋ ॥ ਆਇਆ ਕਾਲੁ ਦੁਖਦਾਈ ਹੋਏ ਜੋ ਬੀਜੈ ਸੋ ਖਵਲਾਵੈਗੋ ॥"*** (ਕਾਨੜਾ ਮ: ੪, ਅੰ: ੧੩੧੧) ਹਉਮੈ ਹੰਕਾਰ ਵਿਚ ਗ੍ਰਸਿਆ ਕਾਲੇ ਧਨ ਰੂਪ ਪਾਪ ਕਰਮਾਂ ਦੇ ਕੋਲੇ ਕੱਠੇ ਕਰਦਾ ਹੈ, ਅਰ ਜਦੋਂ ਅੰਤ ਸਮਾਂ ਆਉਂਦਾ ਹੈ ਤੇ ਕਰਮਾਂ ਦਾ ਫਲ ਭੁਗਤਣਾ ਪੈਂਦਾ ਹੈ, ਤਦੋਂ ਕੋਲੇ ਹੀ ਖਾਣ ਨੂੰ ਮਿਲਦੇ ਹਨ ਭਾਵ ਕਾਲੇ ਧਨ ਦੀ ਸਜ਼ਾ ਮਿਲਦੀ ਹੈ। ***"ਹਉਮੈ ਵਡਾ ਰੋਗੁ ਹੈ ਸਿਰਿ ਮਾਰੇ ਜਮ ਕਾਲਿ ॥"*** (ਮਲਾਰ ਮ: ੩, ਅੰ: ੧੨੫੮)

*The words of the enlightened ones are ever so precise and relevant, though, at times, they seem to be wandering in many directions. Truth cannot be realized by those who are glutted with falsehood. Rare are the ones who pierce the bond by grasping the import of Gurbani.*
*That "I am", is an attitude that must be shed before Gurbani yields its significance. Bani encapsulates the experience of the Gurus. This experience is not temporal or time-serving. It always transcends the time-space bonds. The ego of an individual, which dictates only personal concerns, is a barrier between a sikh and the wisdom of Gurbani. One becomes a gursikh after having surrendered one's will and ego to the Universal Will and the egoless regime of Gurbani.*

## ਸੂਹੀ ਮਹਲਾ ੩ ॥

ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ ॥ ਗੁਰ ਕੈ ਸਬਦਿ ਭ੍ਰਮੁ ਕਟੀਐ ਅਚਿੰਤੁ ਵਸੈ ਮਨਿ ਆਇ ॥੧॥ ਗੁਰਮੁਖਿ ਹਰਿ ਹਰਿ ਨਾਮੁ ਜਪੰਨਿ॥ ਹਉ ਤਿਨ ਕੈ ਬਲਿਹਾਰਣੈ ਮਨਿ ਹਰਿ ਗੁਣ ਸਦਾ ਰਵੰਨਿ ॥੧॥ ਰਹਾਉ ॥ ਗੁਰੁ ਸਰਵਰੁ ਮਾਨ ਸਰੋਵਰੁ ਹੈ ਵਡਭਾਗੀ ਪੁਰਖ ਲਹੰਨ੍ਹਿ ॥ ਸੇਵਕ ਗੁਰਮੁਖਿ ਖੋਜਿਆ ਸੇ ਹੰਸੁਲੇ ਨਾਮੁ ਲਹੰਨਿ ॥੨॥ ਨਾਮੁ ਧਿਆਇਨ੍ਹਿ ਰੰਗ ਸਿਉ ਗੁਰਮੁਖਿ ਨਾਮਿ ਲਗੰਨ੍ਹਿ॥ ਧੁਰਿ ਪੂਰਬਿ ਹੋਵੈ ਲਿਖਿਆ ਗੁਰ ਭਾਣਾ ਮੰਨਿ ਲਏਨ੍ਹਿ ॥੩॥ ਵਡਭਾਗੀ ਘਰੁ ਖੋਜਿਆ ਪਾਇਆ ਨਾਮੁ ਨਿਧਾਨੁ ॥ ਗੁਰਿ ਪੂਰੈ ਵੇਖਾਲਿਆ ਪ੍ਰਭੁ ਆਤਮ ਰਾਮੁ ਪਛਾਨੁ ॥੪॥ ਸਭਨਾ ਕਾ ਪ੍ਰਭੁ ਏਕੁ ਹੈ ਦੂਜਾ ਅਵਰੁ ਨ ਕੋਇ ॥ ਗੁਰ ਪਰਸਾਦੀ ਮਨਿ ਵਸੈ ਤਿਤੁ ਘਟਿ ਪਰਗਟੁ ਹੋਇ ॥੫॥ ਸਭੁ ਅੰਤਰਜਾਮੀ ਬ੍ਰਹਮੁ ਹੈ ਬ੍ਰਹਮੁ ਵਸੈ ਸਭ ਥਾਇ ॥ ਮੰਦਾ ਕਿਸ ਨੋ ਆਖੀਐ ਸਬਦਿ ਵੇਖਹੁ ਲਿਵ ਲਾਇ ॥੬॥ ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ ॥ ਗੁਰਮੁਖਿ ਏਕੋ ਬੁਝਿਆ ਏਕਸੁ ਮਾਹਿ ਸਮਾਇ ॥੭॥ ਸੇਵਾ ਸਾ ਪ੍ਰਭ ਭਾਵਸੀ ਜੋ ਪ੍ਰਭੁ ਪਾਏ ਥਾਇ ॥ ਜਨ ਨਾਨਕ ਹਰਿ ਆਰਾਧਿਆ ਗੁਰ ਚਰਣੀ ਚਿਤੁ ਲਾਇ ॥੮॥੨॥੪॥੯॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੫੬-੫੭*

***ਸ਼ਬਦਾਰਥ :*** ਸੂਖਮੁ = ਸੂਖਸ਼ਮ, ਬਹੁਤ ਹੀ ਛੋਟਾ, ਦਿੱਸਣ ਤੋਂ ਪਰ੍ਹੇ। ਅਗਮੁ = ਗੰਮਤਾ ਤੋਂ ਪਰ੍ਹੇ। ਗੁਰ ਕੈ ਸਬਦਿ = ਗੁਰਾਂ ਦੇ ਉਪਦੇਸ਼ ਦੁਆਰਾ। ਅਚਿੰਤੁ = ਸਹਿਜ ਭਾਵ। ਵਸੈ = ਪ੍ਰਗਟ। ਲਹੰਨ੍ਹਿ = ਜਾਣਦੇ, ਲੱਖ ਲੈਂਦੇ, ਲੱਭ ਲੈਂਦੇ। ਹੰਸੁਲੇ = ਹੰਸ ਰੂਪ ਗੁਰਮੁਖ। ਗੁਰ ਭਾਣਾ = ਗੁਰਾਂ ਦਾ ਹੁਕਮ। ਘਰੁ = ਹਿਰਦੇ ਰੂਪ ਘਰ ਵਿਚ। ਆਤਮ ਰਾਮੁ = ਆਤਮ ਸਰੂਪ ਪ੍ਰਮਾਤਮਾ। ਘਟਿ = ਹਿਰਦੇ। ਸਬਦਿ = ਵਾਹਿਗੁਰੂ।

***ਸਾਰ ਭਾਵ :*** ਸਰਬ ਵਿਆਪਕ ਨੂੰ ਦੇਖਣ ਲਈ ਸਮਦ੍ਰਿਸ਼ਟੀ ਸਿਰਜੋ।

| **ਮੂਲ** | **ਅਰਥ** |
|---|---|
| **ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ॥** | ਹੇ ਸਤਿਗੁਰੋ! ਪ੍ਰਮਾਤਮਾ ਤਾਂ ਸੂਖਸ਼ਮ, ਨਾ ਦਿੱਸਣ ਵਾਲਾ ਤੇ ਪਹੁੰਚ ਤੋਂ ਪਰ੍ਹੇ ਹੈ, ਓਸ ਨੂੰ ਕਿਸ ਤਰ੍ਹਾਂ ਮਿਲਿਆ ਜਾਂਦਾ ਹੈ। |

| | |
|---|---|
| ਗੁਰ ਕੈ ਸਬਦਿ ਭ੍ਰਮੁ ਕਟੀਐ<br>ਅਚਿੰਤੁ ਵਸੈ ਮਨਿ ਆਇ ॥੧॥ | ਗੁਰੂ ਜੀ ਫੁਰਮਾਉਂਦੇ ਹਨ, ਹੇ ਭਾਈ! ਗੁਰਾਂ ਦੇ ਗਿਆਨ ਦੁਆਰਾ ਦ੍ਵੈਤ ਭਾਵ ਦਾ ਭਰਮ ਨਵਿਰਤ ਹੋ ਜਾਣ ਪਰ ਓਹ ਅਚਾਨਚੱਕ ਹੀ ਹਿਰਦੇ ਵਿਚ ਪ੍ਰਕਾਸ਼ਮਾਨ ਹੋ ਜਾਂਦਾ ਹੈ॥੧॥ |
| ਗੁਰਮੁਖਿ ਹਰਿ ਹਰਿ ਨਾਮੁ ਜਪੰਨਿ ॥<br>ਹਉ ਤਿਨ ਕੈ ਬਲਿਹਾਰਣੈ<br>ਮਨਿ ਹਰਿ ਗੁਣ ਸਦਾ ਰਵੰਨਿ<br>॥੧॥ ਰਹਾਉ ॥ | ਗੁਰਮੁਖ ਜਨ ਹਰੀ ਪ੍ਰਭੂ ਦਾ ਨਾਮੁ ਜਪਦੇ ਹਨ।<br>ਮੈਂ ਉਹਨਾਂ ਤੋਂ ਵਾਰਨੇ ਜਾਂਦਾ ਹਾਂ ਜੋ ਹਰੀ ਦੇ ਗੁਣਾਂ ਨੂੰ ਹਿਰਦੇ ਵਿਚ ਸਦ ਸਦੀਵ ਹੀ ਜਪਦੇ ਰਹਿੰਦੇ ਹਨ॥੧॥ਰਹਾਉ॥ |
| ਗੁਰੁ ਸਰਵਰੁ ਮਾਨ ਸਰੋਵਰੁ ਹੈ<br>ਵਡਭਾਗੀ ਪੁਰਖ ਲਹੰਨਿ੍ ॥ | ਗੁਰਾਂ ਦਾ ਸਤਿਸੰਗ ਸਰੋਵਰ ਹੀ ਅਸਲੀ ਮਾਨ ਸਰੋਵਰ ਹੈ, ਜਿਸ ਨੂੰ ਹੰਸ ਰੂਪੀ ਵਡਭਾਗੇ ਪੁਰਸ਼ ਲੱਭ ਲੈਂਦੇ ਹਨ। |
| ਸੇਵਕ ਗੁਰਮੁਖਿ ਖੋਜਿਆ<br>ਸੇ ਹੰਸੁਲੇ ਨਾਮੁ ਲਹੰਨਿ ॥੨॥ | ਜਿਨ੍ਹਾਂ ਗੁਰਮੁਖਾਂ, ਸੇਵਕਾਂ ਨੇ ਓਸ ਨੂੰ ਲੱਭਿਆ ਹੈ ਉਹੋ ਹੀ ਹੰਸ ਰੂਪ ਸੰਤ ਸੇਵਕ, ਨਾਮੁ ਰੂਪੀ ਮੋਤੀ ਪ੍ਰਾਪਤ ਕਰਦੇ ਹਨ॥੨॥ |
| ਨਾਮੁ ਧਿਆਇਨਿ੍ ਰੰਗ ਸਿਉ<br>ਗੁਰਮੁਖਿ ਨਾਮਿ ਲਗੰਨਿ੍ ॥ | ਉਹ ਵਾਹਿਗੁਰੂ ਨਾਮੁ ਦਾ ਪ੍ਰੇਮ ਨਾਲ ਸਿਮਰਣ ਕਰਦੇ ਅਰ ਉਸੇ ਵਿਚ ਬ੍ਰਿਤੀ ਲਾਈ ਰੱਖਦੇ ਹਨ। |
| ਧੁਰਿ ਪੂਰਬਿ ਹੋਵੈ ਲਿਖਿਆ<br>ਗੁਰ ਭਾਣਾ ਮੰਨਿ ਲਏਨਿ੍ ॥੩॥ | ਪਰ ਜਿਨ੍ਹਾਂ ਦੇ ਧੁਰ ਤੋਂ ਹੀ ਚੰਗੇ ਲੇਖ ਲਿਖੇ ਹੁੰਦੇ ਹਨ, ਉਹ ਗੁਰਾਂ ਦੀ ਰਜ਼ਾ ਨੂੰ ਮੰਨਦੇ ਹਨ ਭਾਵ ਹੁਕਮ ਦੀ ਪਾਲਣਾ ਕਰਦੇ ਹਨ॥੩॥ |
| ਵਡਭਾਗੀ ਘਰੁ ਖੋਜਿਆ<br>ਪਾਇਆ ਨਾਮੁ ਨਿਧਾਨੁ ॥ | ਵੱਡੇ ਭਾਗਵਾਨਾਂ ਨੇ ਆਪਣੇ ਹਿਰਦੇ ਘਰ 'ਚ ਹੀ ਨਾਮੁ ਦਾ ਖ਼ਜ਼ਾਨਾ ਰੂਪ ਵਾਹਿਗੁਰੂ ਦਾ ਰਹਿਣ ਵਾਲਾ ਸਥਾਨ ਲੱਭ ਲਿਆ ਹੈ। |
| ਗੁਰਿ ਪੂਰੈ ਵੇਖਾਲਿਆ<br>ਪ੍ਰਭੁ ਆਤਮ ਰਾਮੁ ਪਛਾਨੁ ॥੪॥ | ਪੂਰਨ ਗੁਰਾਂ ਨੇ ਉਹਨਾਂ ਨੂੰ ਅੰਦਰੋਂ ਹੀ ਆਤਮ ਸਰੂਪ ਰਮੇ ਹੋਏ ਵਾਹਿਗੁਰੂ ਦੀ ਪਹਿਚਾਣ ਕਰਵਾ ਦਿੱਤੀ ਹੈ॥੪॥ |
| ਸਭਨਾ ਕਾ ਪ੍ਰਭੁ ਏਕੁ ਹੈ<br>ਦੂਜਾ ਅਵਰੁ ਨ ਕੋਇ ॥ | ਓਹ ਇਕ ਪਾਰਬ੍ਰਹਮ ਹੀ ਸਭ ਦਾ ਮਾਲਕ ਹੈ। ਓਸ ਤੋਂ ਬਿਨਾ ਹੋਰ ਦੂਸਰਾ ਕੋਈ ਨਹੀਂ। |
| ਗੁਰ ਪਰਸਾਦੀ ਮਨਿ ਵਸੈ<br>ਤਿਤੁ ਘਟਿ ਪਰਗਟੁ ਹੋਇ ॥੫॥ | ਜਿਨ੍ਹਾਂ ਉਪਰ ਗੁਰਾਂ ਦੀ ਕਿਰਪਾ ਹੋ ਜਾਂਦੀ ਹੈ ਉਹਨਾਂ ਦੇ ਹਿਰਦੇ ਵਿਚ ਓਹ ਪ੍ਰਗਟ ਹੁੰਦਾ ਹੈ, ਭਾਵ ਉਹੋ ਹੀ ਜਾਣ ਜਾਂਦੇ ਹਨ॥੫॥ |
| ਸਭੁ ਅੰਤਰਜਾਮੀ ਬ੍ਰਹਮੁ ਹੈ<br>ਬ੍ਰਹਮੁ ਵਸੈ ਸਭ ਥਾਇ ॥ | ਉਹਨਾਂ ਗੁਰਮੁਖਾਂ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ ਅੰਤਰਯਾਮੀ ਪਾਰਬ੍ਰਹਮ ਵਾਹਿਗੁਰੂ ਸਰਬ ਥਾਂ ਵਿਆਪਕ ਹੈ, ਇਸ ਲਈ- |

| | |
|---|---|
| **ਮੰਦਾ ਕਿਸ ਨੋ ਆਖੀਐ<br>ਸਬਦਿ ਵੇਖਹੁ ਲਿਵ ਲਾਇ ॥੬॥** | ਉਹ ਕਿਸ ਨੂੰ ਬੁਰਾ ਆਖਣ, ਉਹ ਤਾਂ ਸ਼ਬਦ ਬ੍ਰਹਮ ਵਾਹਿਗੁਰੂ ਨੂੰ ਹੀ ਸਭਨਾਂ ਵਿਚ ਵੇਖਦੇ ਹਨ॥੬॥ |
| **ਬੁਰਾ ਭਲਾ ਤਿਚਰੁ ਆਖਦਾ<br>ਜਿਚਰੁ ਹੈ ਦੁਹੁ ਮਾਹਿ ॥** | ਬੁਰਾ ਤੇ ਭਲਾ ਤਾਂ ਓਨਾ ਚਿਰ ਹੀ ਆਖਦਾ ਹੈ ਜਿੰਨਾ ਚਿਰ ਮਨ ਵਿਚ ਦ੍ਵੈਤ ਭਾਵਨਾ ਹੋਵੇ। |
| **ਗੁਰਮੁਖਿ ਏਕੋ ਬੁਝਿਆ<br>ਏਕਸੁ ਮਾਹਿ ਸਮਾਇ ॥੭॥** | ਗੁਰਮੁਖਾਂ ਨੇ ਤਾਂ 'ੴ' ਇਕ ਵਾਹਿਗੁਰੂ ਨੂੰ ਜਾਣ ਲਿਆ ਹੈ ਤੇ ਵਾਹਿਗੁਰੂ ਨੂੰ ਹੀ ਸਭ ਵਿਚ ਪਰੀਪੂਰਨ ਦੇਖਿਆ ਹੈ॥੭॥ |
| **ਸੇਵਾ ਸਾ ਪ੍ਰਭ ਭਾਵਸੀ<br>ਜੋ ਪ੍ਰਭੁ ਪਾਏ ਥਾਇ ॥** | ਗੁਰਾਂ ਦੀ ਸੇਵਾ ਕੀਤੀ ਹੋਈ ਭੀ ਓਹੋ ਹੀ ਸਫਲ ਹੈ ਜੋ ਪ੍ਰਭੂ ਨੂੰ ਪ੍ਰਵਾਨ ਹੋਵੇ। |
| **ਜਨ ਨਾਨਕ ਹਰਿ ਆਰਾਧਿਆ<br>ਗੁਰ ਚਰਣੀ ਚਿਤੁ ਲਾਇ<br>॥੮॥੨॥੪॥੯॥** | ਦਾਸ ਨੇ ਗੁਰਾਂ ਦੇ ਚਰਨਾਂ ਨਾਲ ਲੱਗ ਕੇ ਭਾਵ ਗੁਰਾਂ ਦੀ ਕਿਰਪਾ ਨਾਲ ਮਨ ਚਿੱਤ ਲਾ ਕੇ ਹਰੀ ਪ੍ਰਭੂ ਦੀ ਹੀ ਅਰਾਧਨਾ ਕੀਤੀ ਹੈ॥੮॥੨॥੪॥੯॥ |

*ਸਬਦੁ ਸੁਰਤਿ :* ***"ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ ॥"*** ਅਰਥਾਤ ਕਿਸੇ ਨੂੰ ਮੰਦਾ ਆਖਣਾ ਤੇ ਕਿਸੇ ਨੂੰ ਚੰਗਾ ਆਖਣਾ, ਇਹ ਉਤਨਾ ਚਿਰ ਹੀ ਹੁੰਦਾ ਹੈ ਜਿੰਨਾ ਚਿਰ ਸਮਦ੍ਰਿਸ਼ਟੀ ਨਾ ਹੋ ਜਾਵੇ। ਜਦੋਂ ਗੁਰਾਂ ਦੇ ਉਪਦੇਸ਼ ਦ੍ਵਾਰਾ ਮੈਂ ਤੇ ਤੂੰ ਦਾ ਵਿਤਕਰਾ ਮਿਟ ਜਾਂਦਾ ਹੈ ਤਦ ਸਭਨਾਂ ਵਿਚ ਇਕ ਓਅੰਕਾਰ ਦੀ ਵਿਆਪਕਤਾ ਦੀ ਸੂਝ ਬੂਝ ਆ ਜਾਣ ਕਰਕੇ ***"ਜੋ ਦੀਸੈ ਸੋ ਤੇਰਾ ਰੂਪੁ ॥"*** (ਤਿਲੰਗ ਮ: ੫, ਅੰ: ੭੨੪) ਜਿਧਰ ਕਿਧਰ ਭੀ ਨਜ਼ਰ ਮਾਰਦਾ ਹੈ ਓਸੇ ਸਤਿ ਕਰਤਾਰ ਦਾ ਹੀ ਸਰੂਪ ਦਿੱਸਦਾ ਹੈ। ***"ਜਹ ਜਹ ਦੇਖਉ ਤਹ ਤਹ ਰਾਮਾ ॥"*** (ਗੋਂਡ ਨਾਮਦੇਉ ਅੰ: ੮੭੩) ਚਾਰੇ ਪਾਸੇ ਸਭ ਵਿਚ ਰਮੇ ਹੋਏ, ਸਰਬ ਵਿਆਪਕ ਵਾਹਿਗੁਰੂ ਦਾ ਹੀ ਪਸਾਰਾ ਨਜ਼ਰ ਆਉਂਦਾ ਹੈ, ਫੇਰ ਕਿਸ ਨੂੰ ਚੰਗਾ ਤਥਾ ਮੰਦਾ ਆਖਿਆ ਜਾਵੇ। ਐਸੀ ਸਮਦ੍ਰਿਸ਼ਟੀ ਪ੍ਰਾਪਤ ਕਰਣ ਲਈ ਸਤਿਸੰਗਤ ਹੀ ਮਹਾਨ ਉੱਤਮ ਸਥਾਨ ਹੈ ਜਿਥੇ ***"ਏਕ ਦ੍ਰਿਸਟਿ ਸਭ ਸਮ ਕਰਿ ਜਾਣੈ ਨਦਰੀ ਆਵੈ ਸਭੁ ਬ੍ਰਹਮੁ ਪਸਰਈਆ ॥"*** (ਬਿਲਾਵਲੁ ਮ: ੪, ਅੰ: ੮੩੩) ਸਭ ਬ੍ਰਹਮ ਹੀ ਬ੍ਰਹਮ ਨਜ਼ਰ ਆਉਣ ਵਾਲੀ ਸਿਖਿਆ ਪ੍ਰਾਪਤ ਹੁੰਦੀ ਹੈ।

> *Equity is hard to be grasped. One has to submit to Gurshabad to learn to look beyond what is divergent between 'us' and 'them'.*

# ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨

## ੴ ਸਤਿਗੁਰ ਪ੍ਰਸਾਦਿ ॥

ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ ॥੧॥ ਦਰਸਨੁ ਹਰਿ ਦੇਖਣ ਕੈ ਤਾਈ ॥ ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ ॥੧॥ ਰਹਾਉ ॥ ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥੨॥ ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥੩॥ ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥੪॥ ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥੫॥ ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ ॥੬॥ ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ ਪਾਈ ॥੭॥ ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ ॥੮॥ ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ ॥੯॥ ਜੇ ਤੁਧੁ ਵਲਿ ਰਹੈ ਤਾ ਕੋਈ ਕਿਹੁ ਆਖਉ ਤੁਧੁ ਵਿਸਰਿਐ ਮਰਿ ਜਾਈ ॥੧੦॥ ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ ॥੧੧॥ ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ ॥੧੨॥ ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥੧੩॥ ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ ॥੧੪॥ ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥੧੫॥ ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ ॥੧੬॥ ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ ॥੧੭॥ ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ ॥੧੮॥ ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ ॥੧੯॥ ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ ॥੨੦॥ ਭੰਡਾਰ ਭਰੇ ਭਗਤੀ ਹਰਿ ਤੇਰੇ ਜਿਸੁ ਭਾਵੈ ਤਿਸੁ ਦੇਵਾਈ ॥੨੧॥ ਜਿਸੁ ਤੂੰ ਦੇਹਿ ਸੋਈ ਜਨੁ ਪਾਏ ਹੋਰ ਨਿਹਫਲ ਸਭ ਚਤੁਰਾਈ ॥੨੨॥ ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ ॥੨੩॥ ਇਕੁ ਦਾਨੁ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ ॥੨੪॥ ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ ॥੨੫॥ ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ ॥੨੬॥ ਪਾਲਾ ਕਕਰੁ ਵਰਫ ਵਰਸੈ ਗੁਰਸਿਖੁ ਗੁਰ ਦੇਖਣ ਜਾਈ ॥੨੭॥ ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ ਵਿਚਿ ਅਖੀ ਗੁਰ ਪੈਰ ਧਰਾਈ ॥੨੮॥ ਅਨੇਕ ਉਪਾਵ ਕਰੀ ਗੁਰ ਕਾਰਣਿ ਗੁਰ ਭਾਵੈ ਸੋ ਥਾਇ ਪਾਈ ॥੨੯॥ ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ ॥੩੦॥ ਨਾਨਕ ਕਾ ਜੀਉ ਪਿੰਡੁ ਗੁਰੂ ਹੈ ਗੁਰ ਮਿਲਿ ਤ੍ਰਿਪਤਿ ਅਘਾਈ ॥੩੧॥ ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ ॥੩੨॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੫੭-੫੮*

***ਸ਼ਬਦਾਰਥ :*** ਵੇਚਾਈ = ਵੇਚ ਦੇਵਾਂ, ਆਪਣਾ ਆਪ ਸੌਂਪ ਦੇਵਾਂ। ਰਾਜਾ = ਰੱਜ ਜਾਵਾਂ। ਤਲਿ = ਥੱਲੇ। ਵਲਿ = ਵੱਲ, ਪੱਖ, ਪਿੱਛੇ। ਕਿਹੁ = ਕੁਝ ਭੀ। ਮਨਾਈ = ਮਨਾਵਾਂ, ਪ੍ਰਸੰਨ ਕਰਾਂ। ਦਿਵਾਨਾ = ਬਾਵਰਾ, ਪਾਗਲ, ਸ਼ੁਦਾਈ। ਝਖੜੁ = ਜ਼ਬਰਦਸਤ ਹਨੇਰੀ। ਝਾਗੀ = ਝੱਲ ਕੇ, ਸਹਾਰ ਕੇ। ਵਰਸੈ = ਵੱਸੇ, ਵਰ੍ਹੇ। ਸਮੁੰਦੁ ਸਾਗਰੁ = ਭਿਆਨਕ ਖਤਰਨਾਕ ਸਮੁੰਦਰ। ਪ੍ਰਾਣੀ = ਆਦਮੀ। ਸੋਭ = ਸੋਭਾ, ਚੰਗੀ। ਬਿਗਸਾਈ = ਪ੍ਰਸੰਨ। ਵਰਤਾ = ਵਰਤੌਂ। ਵਿਚੁ ਦੇ = ਰਾਹੀਂ, ਵਿਚੋਲਾ। ਨਿਹਫਲ = ਬੇਅਰਥ। ਸੋਇਆ = ਸੁੱਤਾ ਪਿਆ। ਝਿੜਕੇ = ਤਾੜਨਾ ਕਰਣ। ਥਾਇ = ਸਫ਼ਲ, ਥਾਂ ਪੈਣੀ, ਮੰਨੀ ਜਾਣੀ। ਕਕਰੁ = ਬਰਫ਼ ਦੇ ਕਣ। ਤ੍ਰਿਪਤਿ ਅਘਾਈ = ਰੱਜ ਪੁੱਜ ਜਾਣਾ। ਪੂਰਿ = ਪੂਰਨ ਵਿਆਪਕ। ਗੋਸਾਈ = ਮਾਲਕ।

***ਸਾਰ ਭਾਵ :*** ਗੁਰਾਂ ਦੇ ਮਿਲਾਪ ਦੀ ਉਮੰਗ।

| ਮੂਲ | ਅਰਥ |
|---|---|
| **ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ ॥੧॥** | ਜਿਹੜਾ ਕੋਈ ਮੇਰੇ ਪ੍ਰੀਤਮ ਪਿਆਰੇ ਨੂੰ ਆ ਕੇ ਮਿਲਾ ਦੇਵੇ, ਮੈਂ ਉਸ ਉਤੋਂ ਆਪਣਾ ਆਪ ਵੇਚ ਦਿਆਂ, ਕੁਰਬਾਨ ਕਰ ਦਿਆਂਗਾ ॥੧॥ |
| **ਦਰਸਨੁ ਹਰਿ ਦੇਖਣ ਕੈ ਤਾਈ ॥ ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ ॥੧॥ ਰਹਾਉ ॥** | ਪ੍ਰਭੂ ਦੇ ਦਰਸ਼ਨ ਕਰਨ ਵਾਸਤੇ, ਜੇ ਪ੍ਰਮਾਤਮਾ ਆਪ ਕਿਰਪਾ ਕਰੇ ਤਾਂ ਸਤਿਗੁਰਾਂ ਨਾਲ ਮਿਲਾਪ ਕਰਵਾਉਂਦਾ ਹੈ ਤੇ ਉਨ੍ਹਾਂ ਦੁਆਰਾ ਹਰੀ ਪ੍ਰਭੂ ਦਾ ਨਾਮੁ ਸਿਮਰਣ ਕੀਤਾ ਜਾਂਦਾ ਹੈ ॥੧॥ਰਹਾਉ॥ |
| **ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥੨॥** | ਹੇ ਵਾਹਿਗੁਰੂ! ਜੇ ਸੁਖ ਦੇਵੇਂਗਾ ਤਾਂ ਭੀ ਤੇਰੀ ਅਰਾਧਨਾ ਕਰਾਂਗਾ ਅਰ ਜੇ ਦੁੱਖ ਦੇਵੇਂਗਾ ਤਾਂ ਭੀ ਤੇਰੀ ਹੀ ਅਰਾਧਨਾ ਕਰਾਂਗਾ ॥੨॥ |
| **ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥੩॥** | ਜੇ ਨੰਗ ਭੁੱਖ ਦੇਵੇਂਗਾ ਤਾਂ ਭੀ ਰੱਜਿਆ ਰਹਾਂਗਾ ਭਾਵ ਪ੍ਰਸੰਨ ਰਹਾਂਗਾ ਅਰ ਇਸ ਭੁੱਖ ਦੇ ਦੁੱਖ ਵਿਚ ਭੀ ਸੁਖ ਹੀ ਮੰਨਾਂਗਾ ॥੩॥ |
| **ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥੪॥** | ਆਪਣਾ ਤਨ ਮਨ ਟੁਕੜੇ ਟੁਕੜੇ ਕਰ ਕੇ ਭੇਟਾ ਕਰ ਦਿਆਂਗਾ ਅਤੇ ਅੱਗ ਵਿਚ ਭੀ ਸੜ ਜਾਵਾਂ ਤਾਂ ਭੀ ਪ੍ਰਸੰਨ ਚਿੱਤ ਰਹਾਂਗਾ ॥੪॥ |
| **ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥੫॥** | ਪੱਖਾ ਝੱਲਦਾ ਰਹਾਂਗਾ, ਪਾਣੀ ਪਿਆਉਂਦਾ ਰਹਾਂਗਾ ਅਰ ਜੋ ਕੁਝ ਵੀ ਵਧਿਆ ਘਟਿਆ ਦੇਵੋਗੇ ਓਹੀਓ ਕੁਝ ਖਾਂਦਾ ਰਹਾਂਗਾ ॥੫॥ |

| | |
|---|---|
| ਨਾਨਕੁ ਗਰੀਬੁ ਢਹਿ ਪਇਆ ਦੁਆਰੈ<br>ਹਰਿ ਮੇਲਿ ਲੈਹੁ ਵਡਿਆਈ ॥੬॥ | ਮੈਂ ਤੁਹਾਡੇ ਦੁਆਰੇ ਉਪਰ ਆ ਢੱਠਾ ਹਾਂ, ਹੁਣ ਮੇਰੀ ਇਹ ਪੈਜ ਰੱਖੋ ਕਿ ਗੁਰਾਂ ਨਾਲ ਮੇਲ ਕਰਵਾ ਦਿਓ ॥੬॥ |
| ਅਖੀ ਕਾਢਿ ਧਰੀ ਚਰਣਾ ਤਲਿ<br>ਸਭ ਧਰਤੀ ਫਿਰਿ ਮਤ ਪਾਈ ॥੭॥ | ਮੈਂ ਗੁਰਾਂ ਦੇ ਚਰਣਾਂ ਥੱਲੇ ਆਪਣੀਆਂ ਅੱਖਾਂ ਕੱਢ ਕੇ ਧਰਾਂਗਾ, ਇਹ ਜੁਗਤੀ ਸਾਰਾ ਸੰਸਾਰ ਫਿਰ ਕੇ ਹੀ ਮਿਲੀ ਹੈ ॥੭॥ |
| ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ<br>ਜੇ ਮਾਰਿ ਕਢਹਿ ਭੀ ਧਿਆਈ ॥੮॥ | ਜੇ ਆਪਣੇ ਕੋਲ ਬਿਠਾਲ ਲਓਗੇ ਭਾਵ ਸਨਮਾਨ ਦੇ ਦਿਓ ਤਾਂ ਭੀ ਅਰ ਜੇ ਬਾਹਰ ਕੱਢ ਦਿਓਗੇ ਤਾਂ ਭੀ ਤੁਹਾਨੂੰ ਹੀ ਯਾਦ ਕਰਾਂਗਾ ॥੮॥ |
| ਜੇ ਲੋਕੁ ਸਲਾਹੇ ਤਾ ਤੇਰੀ ਉਪਮਾ<br>ਜੇ ਨਿੰਦੈ ਤ ਛੋਡਿ ਨ ਜਾਈ ॥੯॥ | ਜੇ ਮੇਰੀ ਲੋਕੀਂ ਸ਼ਲਾਘਾ ਕਰਣਗੇ ਤਾਂ ਭੀ ਤੁਹਾਡੀ ਹੀ ਮਹਿਮਾ ਹੋਵੇਗੀ ਪਰ ਜੇ ਕੋਈ ਨਿੰਦਿਆ ਕਰੇਗਾ ਤਦ ਭੀ ਮੈਂ ਤੁਹਾਡਾ ਦਰ ਛੱਡ ਕੇ ਨਹੀਂ ਜਾਂਵਾਂਗਾ ॥੯॥ |
| ਜੇ ਤੁਧੁ ਵਲਿ ਰਹੈ ਤਾ ਕੋਈ ਕਿਹੁ ਆਖਉ<br>ਤੁਧੁ ਵਿਸਰਿਐ ਮਰਿ ਜਾਈ ॥੧੦॥ | ਜੇ ਤੁਸੀਂ ਮੇਰੇ ਵੱਲ ਦੇ ਹੋ ਜਾਵੋਗੇ ਤਦ ਭਾਵੇਂ ਕੋਈ ਕੁਝ ਭੀ ਪਿਆ ਆਖੇ ਕੋਈ ਪਰਵਾਹ ਨਹੀਂ ਪਰ ਜੇ ਤੁਸੀਂ ਵਿਸਾਰ ਦਿੱਤਾ ਤਾਂ ਮੈਂ ਮਰ ਜਾਂਵਾਂਗਾ ॥੧੦॥ |
| ਵਾਰਿ ਵਾਰਿ ਜਾਈ ਗੁਰ ਊਪਰਿ<br>ਪੈ ਪੈਰੀ ਸੰਤ ਮਨਾਈ ॥੧੧॥ | ਮੈਂ ਆਪਣੇ ਗੁਰਾਂ ਤੋਂ ਘੋਲੀਆਂ ਵਾਰਨੇ ਜਾਂਦਾ ਅਰ ਉਹਨਾਂ ਸੰਤਾਂ ਦੇ ਚਰਨੀਂ ਡਿੱਗ ਕੇ ਭੁੱਲਾਂ ਬਖ਼ਸ਼ਾਉਂਦਾ ਤੇ ਪ੍ਰਸੰਨ ਕਰਦਾ ਰਹਾਂਗਾ॥੧੧॥ |
| ਨਾਨਕੁ ਵਿਚਾਰਾ ਭਇਆ ਦਿਵਾਨਾ<br>ਹਰਿ ਤਉ ਦਰਸਨ ਕੈ ਤਾਈ ॥੧੨॥ | ਹੇ ਪ੍ਰਭੂ ! ਤੇਰੇ ਦਰਸ਼ਨਾਂ ਵਾਸਤੇ ਮੈਂ ਵਿਚਾਰਾ ਤਾਂ ਬਾਵਰਾ ਹੋ ਗਿਆ ਹਾਂ ॥੧੨॥ |
| ਝਖੜੁ ਝਾਗੀ ਮੀਹੁ ਵਰਸੈ<br>ਭੀ ਗੁਰੁ ਦੇਖਣ ਜਾਈ ॥੧੩॥ | ਜੇ ਹਨੇਰੀ ਵਗਦੀ ਹੋਵੇ ਤਾਂ ਉਸ ਵਿਚੋਂ ਲੰਘ ਕੇ, ਮੀਂਹ ਵੱਸਦੇ ਵਿਚ ਵੀ ਗੁਰਾਂ ਦੇ ਦਰਸ਼ਨ ਕਰਣ ਜਾਂਵਾਂਗਾ ॥੧੩॥ |
| ਸਮੁੰਦੁ ਸਾਗਰੁ ਹੋਵੈ ਬਹੁ ਖਾਰਾ<br>ਗੁਰਸਿਖੁ ਲੰਘਿ ਗੁਰ ਪਹਿ ਜਾਈ ॥੧੪॥ | ਜੇਕਰ ਭਿਆਨਕ ਸਮੁੰਦਰ ਅਤਿਅੰਤ ਖਾਰਾ ਭੀ ਹੋਵੇ ਤਾਂ ਉਸ ਨੂੰ ਲੰਘ ਕੇ ਗੁਰਾਂ ਤੋਂ ਸਿਖਿਆ ਲੈਣ ਲਈ ਗੁਰਾਂ ਦੇ ਦਰਸ਼ਨਾਂ ਨੂੰ ਜਾਂਵਾਂਗਾ ॥੧੪॥ |
| ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ<br>ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥੧੫॥ | ਜਿਵੇਂ ਪਾਣੀ ਖੁਣੋਂ ਆਦਮੀ ਮਰ ਜਾਂਦਾ ਹੈ ਇਸੇ ਤਰ੍ਹਾਂ ਗੁਰੂ ਕਾ ਸਿਖ ਗੁਰੂ ਦੇ ਦਰਸ਼ਨਾਂ ਬਿਨਾ ਮਰ ਜਾਂਦਾ ਹੈ ॥੧੫॥ |

**ਜਿਉ ਧਰਤੀ ਸੋਭ ਕਰੇ ਜਲੁ ਬਰਸੈ**
**ਤਿਉ ਸਿਖੁ ਗੁਰ ਮਿਲਿ ਬਿਗਸਾਈ ॥੧੬॥**

ਜਿਵੇਂ ਮੀਂਹ ਪੈਣ ਨਾਲ ਧਰਤੀ ਦੀ ਸ਼ੋਭਾ ਹੁੰਦੀ ਹੈ ਤਿਵੇਂ ਗੁਰੂ ਕਾ ਸਿਖ ਗੁਰਾਂ ਨੂੰ ਮਿਲ ਕੇ ਖਿੜ ਜਾਂਦਾ ਹੈ॥੧੬॥

**ਸੇਵਕ ਕਾ ਹੋਇ ਸੇਵਕੁ ਵਰਤਾ**
**ਕਰਿ ਕਰਿ ਬਿਨਉ ਬੁਲਾਈ ॥੧੭॥**

ਮੈਂ ਦਾਸਾਂ ਦਾ ਦਾਸ ਹੋ ਕੇ ਵਰਤੋਂ ਕਰਾਂਗਾ ਅਰ ਸਭਨਾਂ ਨੂੰ ਨਿੰਮ੍ਰਤ ਭਾਵਨਾ ਨਾਲ ਬੇਨਤੀਆਂ ਕਰਕੇ ਬੁਲਾਵਾਂਗਾ॥੧੭॥

**ਨਾਨਕ ਕੀ ਬੇਨੰਤੀ ਹਰਿ ਪਹਿ**
**ਗੁਰ ਮਿਲਿ ਗੁਰ ਸੁਖੁ ਪਾਈ ॥੧੮॥**

ਹੇ ਪ੍ਰਭੂ ! ਮੇਰੀ ਇਹ ਬੇਨਤੀ ਹੈ ਕਿ ਗੁਰਾਂ ਨਾਲ ਮਿਲਣ ਪਰ ਹੀ ਵੱਡਾ ਆਤਮਕ ਸੁਖ ਪ੍ਰਾਪਤ ਕਰਾਂ॥੧੮॥

**ਤੂ ਆਪੇ ਗੁਰੁ ਚੇਲਾ ਹੈ ਆਪੇ**
**ਗੁਰ ਵਿਚੁ ਦੇ ਤੁਝਹਿ ਧਿਆਈ ॥੧੯॥**

ਹੇ ਵਾਹਿਗੁਰੂ ! ਤੂੰ ਆਪ ਹੀ ਗੁਰੂ ਰੂਪ ਹੈਂ ਤੇ ਆਪ ਹੀ ਚੇਲਾ ਰੂਪ ਹੈਂ, ਮੈਂ ਗੁਰਾਂ ਦੀ ਰਾਹੀਂ ਹੀ ਤੇਰਾ ਨਾਮੁ ਸਿਮਰਦਾ ਹਾਂ॥੧੯॥

**ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ**
**ਤੁਧੁ ਸੇਵਕ ਪੈਜ ਰਖਾਈ ॥੨੦॥**

ਜਿਹੜਾ ਤੇਰਾ ਸਿਮਰਣ ਕਰਦਾ ਹੈ ਉਹ ਤੇਰਾ ਰੂਪ ਹੀ ਹੁੰਦਾ ਹੈ, ਤੂੰ ਹੀ ਆਪਣੇ ਸੇਵਕਾਂ ਦੀ ਪਤਿ ਇੱਜ਼ਤ ਰੱਖਦਾ ਹੈਂ॥੨੦॥

**ਭੰਡਾਰ ਭਰੇ ਭਗਤੀ ਹਰਿ ਤੇਰੇ**
**ਜਿਸੁ ਭਾਵੈ ਤਿਸੁ ਦੇਵਾਈ ॥੨੧॥**

ਹੇ ਪ੍ਰਭੂ ! ਤੇਰੇ ਪਾਸ ਭਗਤੀ ਦੇ ਭੰਡਾਰੇ ਭਰੇ ਪਏ ਹਨ, ਪਰ ਜੋ ਤੈਨੂੰ ਚੰਗਾ ਲੱਗਦਾ ਹੈ ਉਸ ਨੂੰ ਗੁਰਾਂ ਪਾਸੋਂ ਬਖ਼ਸ਼ਾਉਂਦਾ ਹੈਂ॥੨੧॥

**ਜਿਸੁ ਤੂੰ ਦੇਹਿ ਸੋਈ ਜਨੁ ਪਾਏ**
**ਹੋਰ ਨਿਹਫਲ ਸਭ ਚਤੁਰਾਈ ॥੨੨॥**

ਹੇ ਪ੍ਰਭੂ ! ਜਿਸ ਨੂੰ ਤੂੰ ਦੇਣਾ ਚਾਹੁੰਦਾ ਹੈਂ ਉਹੀਓ ਹੀ ਪ੍ਰਾਪਤ ਕਰਦਾ ਹੈ, ਹੋਰ ਚਤੁਰਾਈਆਂ ਭਾਵ ਢੰਗ ਤਰੀਕੇ ਸਭ ਬੇਅਰਥ ਹਨ॥੨੨॥

**ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ**
**ਸੋਇਆ ਮਨੁ ਜਾਗਾਈ ॥੨੩॥**

ਆਪਣੇ ਗੁਰਾਂ ਦਾ ਮਨ ਬਾਣੀ ਸਰੀਰ ਕਰਕੇ ਸਿਮਰਣ ਕੀਤਿਆਂ ਹੀ ਤੇਰੇ ਵੱਲੋਂ ਸੁੱਤਾ ਪਿਆ ਮਨ ਜਾਗਦਾ ਹੈ ਭਾਵ ਸੋਝੀ ਪੈਂਦੀ ਹੈ॥੨੩॥

**ਇਕੁ ਦਾਨੁ ਮੰਗੈ ਨਾਨਕੁ ਵੇਚਾਰਾ**
**ਹਰਿ ਦਾਸਨਿ ਦਾਸੁ ਕਰਾਈ ॥੨੪॥**

ਹੇ ਵਾਹਿਗੁਰੂ ! ਮੈਂ ਨਿਮਾਣਾ ਤੇਰੇ ਪਾਸੋਂ ਇਹ ਇਕ ਦਾਨ ਮੰਗਦਾ ਹਾਂ ਕਿ ਮੈਂ ਗੁਰਾਂ ਦੇ ਦਾਸਾਂ ਦਾ ਦਾਸ ਹੋ ਜਾਵਾਂ॥੨੪॥

**ਜੇ ਗੁਰੁ ਝਿੜਕੇ ਤ ਮੀਠਾ ਲਾਗੈ**
**ਜੇ ਬਖਸੇ ਤ ਗੁਰ ਵਡਿਆਈ ॥੨੫॥**

ਜੇਕਰ ਮੇਰੇ ਗੁਰੂ ਮੈਨੂੰ ਤਾੜਨਾ ਕਰਣ ਤਾਂ ਮੈਨੂੰ ਉਹ ਝਿੜਕ ਚੰਗੀ ਲੱਗੇ, ਜੇ ਬਖ਼ਸ਼ ਲੈਣ ਤਾਂ ਉਹਨਾਂ ਦੀ ਸੋਭਾ ਵਧੇ॥੨੫॥

**ਗੁਰਮੁਖਿ ਬੋਲਹਿ ਸੋ ਥਾਇ ਪਾਏ**
**ਮਨਮੁਖਿ ਕਿਛੁ ਥਾਇ ਨ ਪਾਈ ॥੨੬॥**

ਜਿਹੜੇ ਗੁਰੂ ਦੇ ਸਿਖ ਬਚਨ ਬੋਲਦੇ ਹਨ ਉਹ ਸਤਿਗੁਰੂ ਪ੍ਰਵਾਨ ਕਰ ਲੈਂਦੇ ਹਨ, ਪਰ ਮਨ ਦੇ ਮੁਖੀਆਂ ਨੂੰ ਕੋਈ ਥਾਂ ਨਹੀਂ ਪੈਂਦੀ ਅਰਥਾਤ ਉਹਨਾਂ ਦੀ ਕੋਈ ਕਦਰ ਨਹੀਂ ਹੁੰਦੀ॥੨੬॥

ਪਾਲਾ ਕਕਰੁ ਵਰਫ ਵਰਸੈ
ਗੁਰਸਿਖੁ ਗੁਰ ਦੇਖਣ ਜਾਈ ॥੨੭॥

ਠੰਢ ਹੋਵੇ, ਕੱਕਰ ਪਵੇ, ਬਰਫ਼ ਵਰ੍ਹੇ ਤਾਂ ਭੀ ਗੁਰੂ ਦਾ ਸਿਖ ਗੁਰਾਂ ਦੇ ਦਰਸ਼ਨ ਕਰਣ ਜਾਂਦਾ ਹੈ ॥੨੭॥

ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ
ਵਿਚਿ ਅਖੀ ਗੁਰ ਪੈਰ ਧਰਾਈ ॥੨੮॥

ਹਰ ਸਮੇਂ ਆਪਣੇ ਗੁਰਾਂ ਦੇ ਦਰਸ਼ਨ ਕਰਾਂ ਤੇ ਆਪਣੀਆਂ ਅੱਖਾਂ ਵਿਚ ਗੁਰਾਂ ਦੇ ਚਰਨ ਵਸਾਈ ਰੱਖਾਂ ॥੨੮॥

ਅਨੇਕ ਉਪਾਵ ਕਰੀ ਗੁਰ ਕਾਰਣਿ
ਗੁਰ ਭਾਵੈ ਸੋ ਥਾਇ ਪਾਈ ॥੨੯॥

ਗੁਰਾਂ ਨੂੰ ਪ੍ਰਸੰਨ ਰੱਖਣ ਲਈ ਅਨੇਕਾਂ ਹੀਲੇ ਵਸੀਲੇ ਕਰਦਾ ਰਹਾਂ, ਜੇ ਗੁਰਾਂ ਨੂੰ ਉਹ ਚੰਗੇ ਲੱਗ ਜਾਣ ਤਾਂ ਸਫਲਤਾ ਮਿਲ ਜਾਵੇਗੀ ॥੨੯॥

ਰੈਣਿ ਦਿਨਸੁ ਗੁਰ ਚਰਣ ਅਰਾਧੀ
ਦਇਆ ਕਰਹੁ ਮੇਰੇ ਸਾਈ ॥੩੦॥

ਦਿਨੇ ਰਾਤ ਭਾਵ ਅੱਠੇ ਪਹਿਰ ਗੁਰਾਂ ਦੇ ਚਰਣਾਂ ਦਾ ਸਿਮਰਣ ਕਰਦਾ ਰਹਾਂ, ਅਰ ਬੇਨਤੀ ਕਰਾਂ ਕਿ ਹੇ ਮੇਰੇ ਮਾਲਕ ! ਮੇਰੇ ਉਤੇ ਕਿਰਪਾ ਦ੍ਰਿਸ਼ਟੀ ਕਰੋ ॥੩੦॥

ਨਾਨਕ ਕਾ ਜੀਉ ਪਿੰਡੁ ਗੁਰੂ ਹੈ
ਗੁਰ ਮਿਲਿ ਤ੍ਰਿਪਤਿ ਅਘਾਈ ॥੩੧॥

ਇਹ ਤਨ ਮਨ ਧਨ ਸਭ ਗੁਰੂ ਦਾ ਹੀ ਹੈ, ਗੁਰਾਂ ਨੂੰ ਮਿਲ ਕੇ ਹੀ ਰੱਜ ਪੁੱਜ ਜਾਈਦਾ ਹੈ ॥੩੧॥

ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ
ਜਤ ਕਤ ਤਤ ਗੋਸਾਈ ॥੩੨॥੧॥

ਗੁਰੂ ਨਾਨਕ ਦਾ ਗੁਰੂ ਪ੍ਰਮਾਤਮਾ ਪਰੀਪੂਰਨ ਹੈ ਅਰ ਜਿੱਥੇ ਕਿੱਥੇ ਦੇਖੋ ਉਥੇ ਓਹ ਮਾਲਕ ਵਾਹਿਗੁਰੂ ਹੀ ਵਿਆਪ ਰਿਹਾ ਹੈ ॥੩੨॥੧॥

ਸਬਦੁ ਸੁਰਤਿ : ***"ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ॥"*** ਅਰਥਾਤ ਜੇ ਵਾਹਿਗੁਰੂ ਦੀ ਕਿਰਪਾ ਹੋਵੇ ਤਾਂ ਗੁਰਾਂ ਨਾਲ ਮਿਲਾਪ ਹੋ ਜਾਂਦਾ ਹੈ ਅਰ ਸਤਿਗੁਰੂ ਹੀ ਨਾਮੁ ਸਿਮਰਣ ਕਰਵਾਉਂਦੇ ਹਨ। ਗੁਰੂ ਘਰ ਵਿਚ ਗੁਰਾਂ ਦੇ ਮਿਲਾਪ ਦੀ ਬਹੁਤ ਵਡਿਆਈ ਹੈ। ਕਿਸੇ ਵੀ ਕਾਰਜ ਦੀ ਸਫਲਤਾ ਗੁਰਾਂ ਦੀ ਕਿਰਪਾ ਪਰ ਨਿਰਭਰ ਹੈ। ***"ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨਾ ਆਵੈ ॥ ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥"*** (ਸਵਈਏ ਮ: ੪, ਅੰ: ੧੩੯੯) ਗੁਰੂ ਸਿਖਿਆ ਬਿਨਾ ਅੰਧ ਘੋਰ ਵਿਚੋਂ ਪਾਰ ਨਿਸਤਾਰਾ ਨਹੀਂ ਹੋ ਸਕਦਾ ਅਰ ਲੀਨਤਾ, ਤਤਲੀਨਤਾ, ਨਿਰਬੰਧਤਾ ਦੀ ਪ੍ਰਾਪਤੀ ਭੀ ਦੁਰਲੱਭ ਹੋ ਜਾਂਦੀ ਹੈ।

ਸਾਧਨ ਸੰਪੰਨ ਸਤਿਗੁਰੂ ਆਪਣੇ ਸੇਵਕਾਂ ਦੇ ਹਰ ਸੰਕਟ ਮੋਚਨ ਕਰਣ ਵਿਚ ਸਮਰੱਥ ਹਨ। ਇਸ ਦਾ ਕਾਰਨ ਇਹ ਹੈ ਕਿ, ***"ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ ॥"*** (ਗੋਂਡ ਮ: ੫, ਅੰ: ੮੬੪) ਗੁਰੂ ਅਰ ਵਾਹਿਗੁਰੂ ਵਿਚ ਕੋਈ ਭਿੰਨ ਭੇਦ ਨਹੀਂ। ਵਾਹਿਗੁਰੂ ਨੂੰ ਪ੍ਰਸੰਨ ਕਰਣ ਲਈ ਗੁਰੂ ਦੀ ਪ੍ਰਸੰਨਤਾ ਹੋਣੀ ਅਵੱਸ਼ ਹੈ, ਇਸੇ ਲਈ ਗੁਰੂ ਕੀਆਂ ਸੰਗਤਾਂ ਦੀ ਸੇਵਾ ਮੁੱਖ ਕਰਮ ਮੰਨਿਆ ਗਿਆ ਹੈ।

ਇਹ ਯਾਦ ਰੱਖਣਾ ਉਚਿਤ ਹੈ ਕਿ ਕਿਸੇ ਪੰਜ ਭੌਤਿਕ ਸਰੀਰ ਨਾਲ ਪ੍ਰੇਮ ਕਰਣ ਦੀ ਥਾਂ ***"ਸਤਿਸੰਗਤ"*** ਨੂੰ ਹੀ ਸਵੀਕਾਰਣਾ ਹੈ, ਅਰ ਇਸੇ ਸਤਿਸੰਗੀਆਂ ਦੇ ਹਰ ਸੁਖ ਆਨੰਦ ਲਈ ਪੱਖਾ ਝੱਲਣਾ, ਪਾਣੀ

ਦਾ ਭੰਡਾਰ ਭਰਣਾ, ਲੰਗਰ ਤਿਆਰ ਕਰਣਾ, ਬਰਤਨ ਸਵੱਛ ਕਰਣੇ, ਝਾੜੂ ਵਗੈਰਾ ਦੇ ਕੇ ਸਤਿਸੰਗ ਭਵਨ ਨੂੰ ਸਾਫ਼ ਸੁਥਰਾ ਰੱਖਣਾ, ਸੰਗਤਾਂ ਦੇ ਜੋੜੇ ਝਾੜਣੇ ਆਦਿ ਸਾਰੇ ਕਰਮ ਹੰਗਤਾ ਹੰਕਾਰ ਨੂੰ ਦੂਰ ਕਰਣ ਦੇ ਸਾਧਨ ਹਨ। ਹੰਗਤਾ ਹੰਕਾਰ ਹੀ ਸਭ ਤੋਂ ਭਿਆਨਕ ਰੋਗ ਹੈ, ਇਸ ਤੋਂ ਛੁਟਕਾਰਾ ਪਾਉਣ ਨਾਲ ***"ਹਉਮੈ ਰੋਗੁ ਗਇਆ ਸੁਖੁ ਪਾਇਆ ਹਰਿ ਸਹਜਿ ਸਮਾਧਿ ਲਗਾਈਐ ॥"*** (ਬਸੰਤੁ ਹਿੰਡੋਲ ਮ: ੪, ਅੰ: ੧੧੭੯) ਸੁਖ ਸਹਿਤ ਸਹਿਜੇ ਹੀ ਸਮਾਧੀ ਸਥਿਤ ਹੋ ਜਾਈਦਾ ਹੈ।

***A gursikh seeks self-realization in terms of the shapeless, timeless Akaal Purakh Waheguru. Gurbani expresses this yearning of a gursikh. The creator of 'sikhi', Sri Guru Nanak Dev, lived in full measure of this enlightenment, in which the spiritual perception is ever transcendent, never confined. Akaal Purakh – Omni-perfection — was the Light that inspired the vision of 'sikhi' given by Sri Guru Nanak Dev. The gurus, who succeeded Guru Nanak, also lived in devotion to the One 'beyond-name-shape-colour-all pervasive' Eternally True — Waheguru. Their words are always in praise of the One. From this source they received all knowledge. They never let any temporal constraints to hinder or weaken their absolute devotion. Gursikhs, dedicated in this way to Sri Guru Granth Sahib, are ever a-tremble with the joy of devotion to Akaal Purakh.***

# ਰਾਗੁ ਸੂਹੀ ਮਹਲਾ ੪ ਅਸਟਪਦੀਆ ਘਰੁ ੧੦

## ੧ੴ ਸਤਿਗੁਰ ਪ੍ਰਸਾਦਿ ॥

ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ ॥ ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ ॥੧॥ ਮੈ ਹਰਿ ਹਰਿ ਨਾਮੁ ਵਿਸਾਹੁ ॥ ਗੁਰ ਪੂਰੇ ਤੇ ਪਾਇਆ ਅੰਮ੍ਰਿਤੁ ਅਗਮ ਅਥਾਹੁ ॥੧॥ ਰਹਾਉ ॥ ਹਉ ਸਤਿਗੁਰੁ ਵੇਖਿ ਵਿਗਸੀਆ ਹਰਿ ਨਾਮੇ ਲਗਾ ਪਿਆਰੁ ॥ ਕਿਰਪਾ ਕਰਿ ਕੈ ਮੇਲਿਅਨੁ ਪਾਇਆ ਮੋਖ ਦੁਆਰੁ ॥੨॥ ਸਤਿਗੁਰੁ ਬਿਰਹੀ ਨਾਮ ਕਾ ਜੇ ਮਿਲੈ ਤ ਤਨੁ ਮਨੁ ਦੇਉ ॥ ਜੇ ਪੂਰਬਿ ਹੋਵੈ ਲਿਖਿਆ ਤਾ ਅੰਮ੍ਰਿਤੁ ਸਹਜਿ ਪੀਏਉ ॥੩॥ ਸੁਤਿਆ ਗੁਰੁ ਸਾਲਾਹੀਐ ਉਠਦਿਆ ਭੀ ਗੁਰੁ ਆਲਾਉ ॥ ਕੋਈ ਐਸਾ ਗੁਰਮੁਖਿ ਜੇ ਮਿਲੈ ਹਉ ਤਾ ਕੇ ਧੋਵਾ ਪਾਉ ॥੪॥ ਕੋਈ ਐਸਾ ਸਜਣੁ ਲੋੜਿ ਲਹੁ ਮੈ ਪ੍ਰੀਤਮੁ ਦੇਇ ਮਿਲਾਇ ॥ ਸਤਿਗੁਰਿ ਮਿਲਿਐ ਹਰਿ ਪਾਇਆ ਮਿਲਿਆ ਸਹਜਿ ਸੁਭਾਇ ॥੫॥ ਸਤਿਗੁਰੁ ਸਾਗਰੁ ਗੁਣ ਨਾਮ ਕਾ ਮੈ ਤਿਸੁ ਦੇਖਣ ਕਾ ਚਾਉ ॥ ਹਉ ਤਿਸੁ ਬਿਨੁ ਘੜੀ ਨ ਜੀਵਊ ਬਿਨੁ ਦੇਖੇ ਮਰਿ ਜਾਉ ॥੬॥ ਜਿਉ ਮਛੁਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ ॥ ਤਿਉ ਹਰਿ ਬਿਨੁ ਸੰਤੁ ਨ ਜੀਵਈ ਬਿਨੁ ਹਰਿ ਨਾਮੈ ਮਰਿ ਜਾਇ ॥੭॥ ਮੈ ਸਤਿਗੁਰ ਸੇਤੀ ਪਿਰਹੜੀ ਕਿਉ ਗੁਰ ਬਿਨੁ ਜੀਵਾ ਮਾਉ ॥ ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥੮॥ ਹਰਿ ਹਰਿ ਨਾਮੁ ਰਤੰਨੁ ਹੈ ਗੁਰੁ ਤੁਠਾ ਦੇਵੈ ਮਾਇ ॥ ਮੈ ਧਰ ਸਚੇ ਨਾਮ ਕੀ ਹਰਿ ਨਾਮਿ ਰਹਾ ਲਿਵ ਲਾਇ ॥੯॥ ਗੁਰ ਗਿਆਨੁ ਪਦਾਰਥੁ ਨਾਮੁ ਹੈ ਹਰਿ ਨਾਮੋ ਦੇਇ ਦ੍ਰਿੜਾਇ ॥ ਜਿਸੁ ਪਰਾਪਤਿ ਸੋ ਲਹੈ ਗੁਰ ਚਰਣੀ ਲਾਗੈ ਆਇ ॥੧੦॥ ਅਕਥ ਕਹਾਣੀ ਪ੍ਰੇਮ ਕੀ ਕੋ ਪ੍ਰੀਤਮੁ ਆਖੈ ਆਇ ॥ ਤਿਸੁ ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ ॥੧੧॥ ਸਜਣੁ ਮੇਰਾ ਏਕੁ ਤੂੰ ਕਰਤਾ ਪੁਰਖੁ ਸੁਜਾਣੁ ॥ ਸਤਿਗੁਰਿ ਮੀਤਿ ਮਿਲਾਇਆ ਮੈ ਸਦਾ ਸਦਾ ਤੇਰਾ ਤਾਣੁ ॥੧੨॥ ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥ ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥੧੩॥ ਰਾਮ ਨਾਮ ਧਨੁ ਸੰਚਿਆ ਸਾਬਤੁ ਪੂੰਜੀ ਰਾਸਿ ॥ ਨਾਨਕ ਦਰਗਹ ਮੰਨਿਆ ਗੁਰ ਪੂਰੇ ਸਾਬਾਸਿ ॥੧੪॥੧॥੨॥੧੧॥ *ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੫੮-੫੯*

**ਸ਼ਬਦਾਰਥ :** ਨਿਹਾਲੁ = ਗਦ ਗਦ, ਪ੍ਰਸੰਨ। ਵਿਸਾਹੁ = ਵਿਸ਼ਵਾਸ਼, ਭਰੋਸਾ। ਵਿਗਸੀਆ = ਪ੍ਰਸੰਨ। ਮੋਖ ਦੁਆਰੁ = ਮੁਕਤੀ ਪ੍ਰਾਪਤ ਕਰਣ ਦਾ ਦਰਵਾਜ਼ਾ, ਸਤਿਸੰਗ। ਬਿਰਹੀ = ਪ੍ਰੇਮੀ। ਆਲਾਉ = ਉਚਾਰਣ ਕਰੋ। ਸੇਤੀ = ਨਾਲ। ਪਿਰਹੜੀ = ਪ੍ਰੇਮ। ਗੁਰਬਾਣੀ = ਗੁਰਾਂ ਦੇ ਬਚਨ। ਤੁਠਾ = ਪ੍ਰਸੰਨ। ਧਰ = ਆਸਰਾ। ਅਕਥ = ਆਖਣ ਸੁਣਨ ਤੋਂ ਪਰ੍ਹੇ। ਤਾਣੁ = ਤਾਕਤ, ਆਸਰਾ। ਆਵੈ = ਆਉਂਦਾ, ਜੰਮਦਾ।

ਜਾਇ = ਜਾਂਦਾ, ਮਰਦਾ। ਅਬਿਨਾਸੀ = ਨਾਸ ਰਹਿਤ। ਪੁਰਖੁ = ਪੁਰਖੱਤ, ਪੌਰਖ, ਸ਼ਕਤੀਸ਼ਾਲੀ। ਸੰਚਿਆ = ਇਕੱਠਾ ਕੀਤਾ।

*ਸਾਰ ਭਾਵ :* ਗੁਰਬਾਣੀ ਨੂੰ ਜੀਵਨ ਦਾ ਆਧਾਰ ਬਣਾਓ।

| ਮੂਲ | ਅਰਥ |
|---|---|
| **ਅੰਦਰਿ ਸਚਾ ਨੇਹੁ<br>ਲਾਇਆ ਪ੍ਰੀਤਮ ਆਪਣੈ ॥** | ਮੇਰੇ ਹਿਰਦੇ ਵਿਚ ਵਾਹਿਗੁਰੂ ਦਾ ਸੱਚਾ ਪ੍ਰੇਮ, ਮੇਰੇ ਪ੍ਰੀਤਮ ਪਿਆਰੇ ਗੁਰਾਂ ਨੇ ਉਤਪਤ ਕਰ ਦਿੱਤਾ ਹੈ। |
| **ਤਨੁ ਮਨੁ ਹੋਇ ਨਿਹਾਲੁ<br>ਜਾ ਗੁਰੁ ਦੇਖਾ ਸਾਮ੍ਣੇ ॥੧॥** | ਮੈਂ ਜਦੋਂ ਗੁਰਾਂ ਨੂੰ ਆਪਣੇ ਸਾਹਮਣੇ ਪ੍ਰਤੱਖ ਦੇਖਦਾ ਹਾਂ ਤਾਂ ਮੇਰਾ ਤਨ ਮਨ ਗਦ ਗਦ ਹੋ ਜਾਂਦਾ ਹੈ॥੧॥ |
| **ਮੈ ਹਰਿ ਹਰਿ ਨਾਮੁ ਵਿਸਾਹੁ ॥<br>ਗੁਰ ਪੂਰੇ ਤੇ ਪਾਇਆ<br>ਅੰਮ੍ਰਿਤੁ ਅਗਮ ਅਥਾਹੁ ॥੧॥ ਰਹਾਉ ॥** | ਮੈਨੂੰ ਤਾਂ ਹਰੀ ਦੇ ਨਾਮੁ ਪਰ ਹੀ ਵਿਸ਼ਵਾਸ ਹੈ, ਜੋ ਅੰਮ੍ਰਿਤ ਰੂਪ ਅਗੰਮ, ਅਥਾਹ ਨਾਮੁ ਪੂਰਨ ਗੁਰਾਂ ਪਾਸੋਂ ਹੀ ਪ੍ਰਾਪਤ ਕੀਤਾ ਹੈ ॥੧॥ ਰਹਾਉ॥ |
| **ਹਉ ਸਤਿਗੁਰੁ ਵੇਖਿ ਵਿਗਸੀਆ<br>ਹਰਿ ਨਾਮੇ ਲਗਾ ਪਿਆਰੁ ॥** | ਮੈਂ ਸਤਿਗੁਰਾਂ ਦਾ ਦਰਸ਼ਨ ਕਰਕੇ ਅਨੰਦਿਤ ਹੋ ਜਾਂਦਾ ਹਾਂ ਜਿਨ੍ਹਾਂ ਦੀ ਕਿਰਪਾ ਕਰਕੇ ਪ੍ਰਭੂ ਦੇ ਨਾਮੁ ਸਿਮਰਣ ਵਿਚ ਪ੍ਰੇਮ ਹੋਇਆ ਹੈ। |
| **ਕਿਰਪਾ ਕਰਿ ਕੈ ਮੇਲਿਅਨੁ<br>ਪਾਇਆ ਮੋਖ ਦੁਆਰੁ ॥੨॥** | ਉਹਨਾਂ ਨੇ ਹੀ ਕਿਰਪਾ ਦ੍ਰਿਸ਼ਟੀ ਕਰਕੇ ਮੁਕਤੀ ਦਾ ਦੁਆਰਾ ਜੋ ਸਤਿਸੰਗ ਹੈ, ਉਸ ਵਿਚ ਮੇਲ ਮਿਲਾਪ ਕਰਵਾਇਆ ਹੈ॥੨॥ |
| **ਸਤਿਗੁਰੁ ਬਿਰਹੀ ਨਾਮ ਕਾ<br>ਜੇ ਮਿਲੈ ਤ ਤਨੁ ਮਨੁ ਦੇਉ ॥** | ਸਤਿਗੁਰੂ, ਜੋ ਵਾਹਿਗੁਰੂ ਨਾਮੁ ਦੇ ਅਨੁਰਾਗੀ ਹਨ, ਜੇ ਮੈਨੂੰ ਮਿਲ ਜਾਣ ਤਾਂ ਮੈਂ ਆਪਣਾ ਤਨ ਮਨ ਸਭ ਕੁਝ ਉਹਨਾਂ ਦੀ ਭੇਟਾ ਕਰ ਦਿਆਂ। |
| **ਜੇ ਪੂਰਬਿ ਹੋਵੈ ਲਿਖਿਆ<br>ਤਾ ਅੰਮ੍ਰਿਤੁ ਸਹਜਿ ਪੀਏਉ ॥੩॥** | ਅਰ ਜੇ ਮੇਰੇ ਪੂਰਬਲੇ ਭਾਗਾਂ ਵਿਚ ਲਿਖਿਆ ਹੋਵੇਗਾ ਤਾਂ ਨਾਮੁ ਦਾ ਅੰਮ੍ਰਿਤ ਸਹਿਜ ਸੁਭਾਵਕ ਹੀ ਪਿਲਾ ਦੇਣਗੇ॥੩॥ |
| **ਸੁਤਿਆ ਗੁਰੁ ਸਾਲਾਹੀਐ<br>ਉਠਦਿਆ ਭੀ ਗੁਰੁ ਆਲਾਉ ॥** | ਐਸੇ ਪੂਰਨ ਗੁਰਾਂ ਨੂੰ ਸੁੱਤਿਆਂ, ਜਾਗਦਿਆਂ, ਉਠਦਿਆਂ ਹਰ ਸਮੇਂ ਸਲਾਹੁੰਦਾ ਰਹਾਂਗਾ। |
| **ਕੋਈ ਐਸਾ ਗੁਰਮੁਖਿ ਜੇ ਮਿਲੈ<br>ਹਉ ਤਾ ਕੇ ਧੋਵਾ ਪਾਉ ॥੪॥** | ਜੇ ਕੋਈ ਐਸਾ ਨਾਮੁ ਰੰਗ ਰਤੜਾ ਗੁਰਮੁਖ ਪਿਆਰਾ ਮਿਲ ਜਾਵੇ ਤਾਂ ਮੈਂ ਉਹਨਾਂ ਦੇ ਚਰਨ ਧੋ ਧੋ ਕੇ ਪੀਵਾਂਗਾ॥੪॥ |

| | |
|---|---|
| ਕੋਈ ਐਸਾ ਸਜਣੁ ਲੋੜਿ ਲਹੁ<br>ਮੈ ਪ੍ਰੀਤਮੁ ਦੇਇ ਮਿਲਾਇ ॥ | ਜਿਹੜਾ ਮੇਰੇ ਪ੍ਰੀਤਮ ਨੂੰ ਮਿਲਾ ਦੇਵੇ ਮੈਂ ਉਸ ਸੱਜਣ ਨੂੰ ਲੱਭਦਾ ਫਿਰਦਾ ਹਾਂ। |
| ਸਤਿਗੁਰਿ ਮਿਲਿਐ ਹਰਿ ਪਾਇਆ<br>ਮਿਲਿਆ ਸਹਜਿ ਸੁਭਾਇ ॥੫॥ | ਜਦੋਂ ਐਸੇ ਸਤਿਗੁਰਾਂ ਦਾ ਮਿਲਾਪ ਹੋ ਗਿਆ ਤਾਂ ਸਹਿਜ ਭਾਵ ਨਾਲ ਹੀ ਹਰੀ ਪ੍ਰਭੂ ਦੀ ਪ੍ਰਾਪਤੀ ਹੋ ਗਈ ਜਾਣੋ॥੫॥ |
| ਸਤਿਗੁਰੁ ਸਾਗਰੁ ਗੁਣ ਨਾਮ ਕਾ<br>ਮੈ ਤਿਸੁ ਦੇਖਣ ਕਾ ਚਾਉ ॥ | ਸਤਿਗੁਰੂ ਵਾਹਿਗੁਰੂ ਨਾਮੁ ਦੇ ਗੁਣਾਂ ਦਾ ਸਮੁੰਦਰ ਹੈ, ਮੈਨੂੰ ਉਨ੍ਹਾਂ ਦੇ ਦਰਸ਼ਨਾਂ ਦੀ ਬੜੀ ਚਾਹਨਾ ਹੈ। |
| ਹਉ ਤਿਸੁ ਬਿਨੁ ਘੜੀ ਨ ਜੀਵਊ<br>ਬਿਨੁ ਦੇਖੇ ਮਰਿ ਜਾਉ ॥੬॥ | ਮੈਂ ਉਨ੍ਹਾਂ ਦੇ ਦਰਸ਼ਨਾਂ ਬਿਨਾ ਘੜੀ ਪਲ ਭੀ ਜਿਊਂਦਾ ਨਹੀਂ ਰਹਿ ਸਕਦਾ। ਜੇ ਦੀਦਾਰ ਨਾ ਹੋਣ ਤਾਂ ਮਰ ਮਰ ਜਾਂਦਾ ਹਾਂ॥੬॥ |
| ਜਿਉ ਮਛੁਲੀ ਵਿਣੁ ਪਾਣੀਐ<br>ਰਹੈ ਨ ਕਿਤੈ ਉਪਾਇ ॥ | ਜਿਸ ਤਰ੍ਹਾਂ ਪਾਣੀ ਤੋਂ ਵਿਛੁੜੀ ਮੱਛੀ ਕਿਸੇ ਪ੍ਰਕਾਰ ਭੀ ਜਿਊਂਦੀ ਨਹੀਂ ਰਹਿ ਸਕਦੀ। |
| ਤਿਉ ਹਰਿ ਬਿਨੁ ਸੰਤੁ ਨ ਜੀਵਈ<br>ਬਿਨੁ ਹਰਿ ਨਾਮੈ ਮਰਿ ਜਾਇ ॥੭॥ | ਇਸੇ ਤਰ੍ਹਾਂ ਹਰੀ ਦਰਸ਼ਨ ਪਿਆਸੇ ਸੰਤ ਗੁਰਮੁਖ ਭੀ ਜਿਊਂਦੇ ਨਹੀਂ ਰਹਿ ਸਕਦੇ, ਉਹ ਹਰੀ ਨਾਮੁ ਸਿਮਰਣ ਬਿਨਾ ਮਰ ਜਾਂਦੇ ਹਨ॥੭॥ |
| ਮੈ ਸਤਿਗੁਰ ਸੇਤੀ ਪਿਰਹੜੀ<br>ਕਿਉ ਗੁਰ ਬਿਨੁ ਜੀਵਾ ਮਾਉ ॥ | ਹੇ ਭਾਈ! ਮੇਰਾ ਸਤਿਗੁਰਾਂ ਨਾਲ ਅਤਿਅੰਤ ਪ੍ਰੇਮ ਹੈ। ਮੈਂ ਉਹਨਾਂ ਤੋਂ ਬਿਨਾ ਕਿਸ ਤਰ੍ਹਾਂ ਜਿਊਂਦਾ ਰਹਾਂ। |
| ਮੈ ਗੁਰਬਾਣੀ ਆਧਾਰੁ ਹੈ<br>ਗੁਰਬਾਣੀ ਲਾਗਿ ਰਹਾਉ ॥੮॥ | ਮੈਨੂੰ ਤਾਂ ਗੁਰਾਂ ਦੀ ਉਚਾਰੀ ਬਾਣੀ ਦਾ ਹੀ ਆਸਰਾ ਹੈ ਅਰ ਉਸੇ ਗੁਰਾਂ ਦੀ ਬਾਣੀ ਨਾਲ ਹੀ ਲਿਵਲੀਨ ਰਹਿੰਦਾ ਹਾਂ॥੮॥ |
| ਹਰਿ ਹਰਿ ਨਾਮੁ ਰਤੰਨੁ ਹੈ<br>ਗੁਰੁ ਤੁਠਾ ਦੇਵੈ ਮਾਇ ॥ | ਹੇ ਭਰਾਓ! ਹਰੀ ਨਾਮੁ ਰੂਪ ਜੋ ਰਤਨ ਹਨ, ਜੇ ਸਤਿਗੁਰੂ ਪ੍ਰਸੰਨ ਹੋਣ ਤਾਂ ਬਖ਼ਸ਼ ਦਿੰਦੇ ਹਨ। |
| ਮੈ ਧਰ ਸਚੇ ਨਾਮ ਕੀ<br>ਹਰਿ ਨਾਮਿ ਰਹਾ ਲਿਵ ਲਾਇ ॥੯॥ | ਮੈਨੂੰ ਤਾਂ ਸੱਚੇ ਨਾਮੁ ਦਾ ਹੀ ਆਸਰਾ ਹੈ, ਹਰ ਸਮੇਂ ਨਾਮੀ ਦੇ ਨਾਮੁ ਵਿਚ ਚਿਤਬ੍ਰਿਤੀ ਲਾਈ ਰੱਖਦਾ ਹਾਂ॥੯॥ |
| ਗੁਰ ਗਿਆਨੁ ਪਦਾਰਥੁ ਨਾਮੁ ਹੈ<br>ਹਰਿ ਨਾਮੋ ਦੇਇ ਦ੍ਰਿੜਾਇ ॥ | ਸਤਿਗੁਰਾਂ ਦਾ ਦਿਤਾ ਗਿਆਨ, ਪ੍ਰਭੂ ਨਾਮੁ ਰੂਪੀ ਕੀਮਤੀ ਪਦਾਰਥ ਹੈ, ਜੋ ਸਿਮਰਣ ਵਿਚ ਪ੍ਰਪੱਕ ਕਰ ਦਿੰਦਾ ਹੈ। |
| ਜਿਸੁ ਪਰਾਪਤਿ ਸੋ ਲਹੈ<br>ਗੁਰ ਚਰਣੀ ਲਾਗੈ ਆਇ ॥੧੦॥ | ਜਿਸ ਦੀ ਪ੍ਰਾਰਬਧ ਵਿਚ ਹੁੰਦਾ ਹੈ, ਉਹੀਓ ਹੀ ਗੁਰਾਂ ਦੇ ਚਰਨੀਂ ਪੈ ਕੇ ਪ੍ਰਾਪਤ ਕਰਦਾ ਹੈ॥੧੦॥ |

| | |
|---|---|
| **ਅਕਥ ਕਹਾਣੀ ਪ੍ਰੇਮ ਕੀ<br>ਕੋ ਪ੍ਰੀਤਮੁ ਆਖੈ ਆਇ ॥** | ਪ੍ਰੇਮ ਦਾ ਬਖਾਨ ਆਖਣ ਸੁਣਨ ਤੋਂ ਪਰ੍ਹੇ ਹੈ, ਕੋਈ ਹੀ ਪ੍ਰੀਤਵਾਨ ਇਸ ਸਬੰਧੀ ਕੁਝ ਆਖ ਸਕਦਾ ਹੈ। |
| **ਤਿਸੁ ਦੇਵਾ ਮਨੁ ਆਪਣਾ<br>ਨਿਵਿ ਨਿਵਿ ਲਾਗਾ ਪਾਇ ॥੧੧॥** | ਜਿਹੜਾ ਇਹ ਪ੍ਰੇਮ ਕਥਾ ਆਖੇਗਾ ਮੈਂ ਉਸ ਨੂੰ ਆਪਣਾ ਮਨ ਅਰਪਣ ਕਰ ਦਿਆਂਗਾ ਅਰ ਝੁਕ ਝੁਕ ਕੇ ਚਰਨੀਂ ਪੈ ਜਾਵਾਂਗਾ॥੧੧॥ |
| **ਸਜਣੁ ਮੇਰਾ ਏਕੁ ਤੂੰ<br>ਕਰਤਾ ਪੁਰਖੁ ਸੁਜਾਣੁ ॥** | ਮੇਰਾ ਤਾਂ ਹੇ ਵਾਹਿਗੁਰੂ! ਇਕ ਤੂੰ ਹੀ ਮਿੱਤਰ ਹੈਂ ਜੋ ਸੰਸਾਰ ਦਾ ਕਰਣਹਾਰ, ਪੂਰਨ ਪੁਰਖੁ ਅਰ ਅਤਿਅੰਤ ਸੂਝਵਾਨ ਹੈਂ। |
| **ਸਤਿਗੁਰਿ ਮੀਤਿ ਮਿਲਾਇਆ<br>ਮੈ ਸਦਾ ਸਦਾ ਤੇਰਾ ਤਾਣੁ ॥੧੨॥** | ਸਤਿਗੁਰਾਂ ਨੇ ਉਹ ਮਿੱਤਰ ਮਿਲਾ ਦਿੱਤਾ ਹੈ ਜਿਸ ਦੀ ਮੈਨੂੰ ਹਮੇਸ਼ਾਂ ਤਾਕਤ ਬਣੀ ਰਹਿੰਦੀ ਹੈ ਅਰਥਾਤ ਜਿਸ ਦਾ ਸਦਾ ਆਸਰਾ ਹੈ॥੧੨॥ |
| **ਸਤਿਗੁਰੁ ਮੇਰਾ ਸਦਾ ਸਦਾ<br>ਨਾ ਆਵੈ ਨਾ ਜਾਇ ॥** | ਮੇਰਾ ਮਿੱਤਰ ਅਕਾਲ ਪੁਰਖੁ ਸਦਾ ਹੀ ਕਾਇਮ ਹੈ, ਓਹ ਨਾ ਕਦੇ ਜੰਮਦਾ ਤੇ ਨਾ ਹੀ ਕਦੇ ਮਰਦਾ ਹੈ। |
| **ਓਹੁ ਅਬਿਨਾਸੀ ਪੁਰਖੁ ਹੈ<br>ਸਭ ਮਹਿ ਰਹਿਆ ਸਮਾਇ ॥੧੩॥** | ਓਹ ਨਾਸ ਤੋਂ ਰਹਿਤ ਅਕਾਲ ਪੁਰਖੁ, ਪੌਰਖਵਾਨ, ਸਭਨਾਂ ਵਿਚ ਪਰੀਪੂਰਨ ਹੋ ਰਿਹਾ ਹੈ॥੧੩॥ |
| **ਰਾਮ ਨਾਮ ਧਨੁ ਸੰਚਿਆ<br>ਸਾਬਤੁ ਪੂੰਜੀ ਰਾਸਿ ॥** | ਜਿਸ ਨੇ ਰਾਮ ਦੇ ਨਾਮੁ ਰੂਪੀ ਧਨ ਨੂੰ ਇਕੱਠਾ ਕੀਤਾ ਹੈ ਉਸ ਦੀ ਰਾਸ ਪੂੰਜੀ ਹੀ ਸਹੀ ਸਲਾਮਤ ਰਹਿੰਦੀ ਹੈ। |
| **ਨਾਨਕ ਦਰਗਹ ਮੰਨਿਆ<br>ਗੁਰ ਪੂਰੇ ਸਾਬਾਸਿ ॥੧੪॥੧॥੨॥੧੧॥** | ਗੁਰੂ ਜੀ ਦਾ ਬਚਨ ਹੈ, ਉਹੀਓ ਹੀ ਸੱਚੀ ਦਰਗਾਹ ਵਿਚ ਪ੍ਰਵਾਨਿਆ ਜਾਵੇਗਾ ਜਿਸ ਨੇ ਪੂਰਿਆਂ ਗੁਰਾਂ ਤੋਂ ਸ਼ਾਬਾਸ਼ ਭਾਵ ਥਾਪਣਾ ਪ੍ਰਾਪਤ ਕੀਤੀ ਹੋਵੇਗੀ॥੧੪॥੧॥੨॥੧੧॥ |

*ਸਬਦੁ ਸੁਰਤਿ :* ***"ਕੋਈ ਐਸਾ ਗੁਰਮੁਖਿ ਜੇ ਮਿਲੈ ਹਉ ਤਾ ਕੇ ਧੋਵਾ ਪਾਉ ॥"*** ਅਰਥਾਤ ਜੇ ਕੋਈ ਐਸਾ ਗੁਰੂ ਪਿਆਰਾ ਸੰਤ, ਭਗਤ, ਗੁਰਮੁਖ ਮਿਲੇ ਜੋ ਪਿਆਰੇ ਵਾਹਿਗੁਰੂ ਸੰਬੰਧੀ ਅਨੁਰਾਗ ਭਰੀ ਕਥਾ ਸੁਣਾਵੇ ਤਾਂ ਮੈਂ ਉਸ ਦੇ ਚਰਨ ਧੋ ਧੋ ਕੇ ਪੀਵਾਂ। ਲੌਕਿਕ ਮਿਤ੍ਰ-ਪਾਤੀ ਦੇਣ ਵਾਲੇ ਤੋਂ ਵਾਰਨੇ ਘੋਲੀਆਂ ਤਾਂ ਸਾਰਾ ਸੰਸਾਰ ਹੀ ਜਾਂਦਾ ਹੈ ਪਰ ਜੋ ਵਾਹਿਗੁਰੂ ਸੰਬੰਧੀ ਗਿਆਨ ਵਿਚਾਰ ਚਰਚਾ ਸੰਵਾਦ ਕਰੇ, ਉਸ ਤੋਂ ਬਲਿਹਾਰ ਜਾਣਾ ਗੁਰਮੁਖਾਂ ਦਾ ਹੀ ਕਰਮ ਹੈ। ***"ਮੇਰਾ ਮਿਤ੍ਰੁ ਸਖਾ ਸੋ ਪ੍ਰੀਤਮੁ ਭਾਈ ਮੈ ਦਸੇ ਹਰਿ ਨਰਹਰੀਐ ਜੀਉ ॥"*** ਅਤੇ ***"ਮੇਰੇ ਪ੍ਰੀਤਮ ਕਾ ਮੈ ਦੇਇ ਸਨੇਹਾ ॥"*** (ਮਾਝ ਮ: ੪, ਅੰ: ੯੫) ਜੋ ਓਸ ਅਕਾਲ ਪੁਰਖੁ ਸੰਬੰਧੀ ਸੂਝ ਬੂਝ ਪ੍ਰਦਾਨ ਕਰਦਾ ਹੈ ਗੁਰਮੁਖਾਂ ਦਾ ਉਹੋ ਹੀ ਸੱਚਾ ਮਿੱਤਰ, ਸਖਾ, ਸਾਜਨ ਅਰ ਵੀਰ ਭਰਾ ਹੈ।

***Perpetually creative Omni-perfection is the Benefactor of a Gursikh.***

## ਰਾਗੁ ਸੂਹੀ ਅਸਟਪਦੀਆ ਮਹਲਾ ੫ ਘਰੁ ੧

## ੧ੴ ਸਤਿਗੁਰ ਪ੍ਰਸਾਦਿ ॥

**ਉਰਝਿ ਰਹਿਓ ਬਿਖਿਆ ਕੈ ਸੰਗਾ ॥ ਮਨਹਿ ਬਿਆਪਤ ਅਨਿਕ ਤਰੰਗਾ ॥੧॥ ਮੇਰੇ ਮਨ ਅਗਮ ਅਗੋਚਰ ॥ ਕਤ ਪਾਈਐ ਪੂਰਨ ਪਰਮੇਸਰ ॥੧॥ ਰਹਾਉ ॥ ਮੋਹ ਮਗਨ ਮਹਿ ਰਹਿਆ ਬਿਆਪੇ ॥ ਅਤਿ ਤ੍ਰਿਸਨਾ ਕਬਹੂ ਨਹੀ ਧ੍ਰਾਪੇ ॥੨॥ ਬਸਇ ਕਰੋਧੁ ਸਰੀਰਿ ਚੰਡਾਰਾ ॥ ਅਗਿਆਨਿ ਨ ਸੂਝੈ ਮਹਾ ਗੁਬਾਰਾ ॥੩॥ ਭ੍ਰਮਤ ਬਿਆਪਤ ਜਰੇ ਕਿਵਾਰਾ ॥ ਜਾਣੁ ਨ ਪਾਈਐ ਪ੍ਰਭ ਦਰਬਾਰਾ ॥੪॥ ਆਸਾ ਅੰਦੇਸਾ ਬੰਧਿ ਪਰਾਨਾ ॥ ਮਹਲੁ ਨ ਪਾਵੈ ਫਿਰਤ ਬਿਗਾਨਾ ॥੫॥ ਸਗਲ ਬਿਆਧਿ ਕੈ ਵਸਿ ਕਰਿ ਦੀਨਾ ॥ ਫਿਰਤ ਪਿਆਸ ਜਿਉ ਜਲ ਬਿਨੁ ਮੀਨਾ ॥੬॥ ਕਛੂ ਸਿਆਨਪ ਉਕਤਿ ਨ ਮੋਰੀ ॥ ਏਕ ਆਸ ਠਾਕੁਰ ਪ੍ਰਭ ਤੋਰੀ ॥੭॥ ਕਰਉ ਬੇਨਤੀ ਸੰਤਨ ਪਾਸੇ ॥ ਮੇਲਿ ਲੈਹੁ ਨਾਨਕ ਅਰਦਾਸੇ ॥੮॥ ਭਇਓ ਕ੍ਰਿਪਾਲੁ ਸਾਧਸੰਗੁ ਪਾਇਆ ॥ ਨਾਨਕ ਤ੍ਰਿਪਤੇ ਪੂਰਾ ਪਾਇਆ ॥੧॥ ਰਹਾਉ ਦੂਜਾ ॥੧॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੫੯*

*ਸ਼ਬਦਾਰਥ :* ਉਰਝਿ = ਉਰਝਿਆ, ਉਲਝਿਆ, ਫਸਿਆ। ਬਿਖਿਆ = ਵਿਸ਼ੇ ਵਿਕਾਰਾਂ। ਅਨਿਕ = ਬੇਅੰਤ। ਤਰੰਗਾ = ਲਹਿਰਾਂ, ਇਛਾਵਾਂ। ਧ੍ਰਾਪੇ = ਰੱਜਦਾ। ਮਹਾ ਗੁਬਾਰਾ = ਅੰਧ ਘੋਰ, ਅੰਧੇਰ। ਭ੍ਰਮਤ = ਭਟਕਣਾ। ਬਿਆਪਤ = ਪੈਣ ਕਰਕੇ। ਜਰੇ = ਬੰਦ ਹੋਏ, ਜੁੜੇ ਹੋਏ। ਕਿਵਾਰਾ = ਬੂਹੇ। ਆਸਾ = ਇਛਾਵਾਂ। ਅੰਦੇਸਾ = ਖ਼ਤਰਿਆਂ। ਮਹਲੁ = ਨਿਜ ਸਰੂਪ। ਬਿਗਾਨਾ = ਓਪਰਿਆਂ ਵਾਂਗ। ਬਿਆਧਿ = ਦੁੱਖ, ਰੋਗ, ਬਿਮਾਰੀਆਂ। ਮੀਨਾ = ਮੱਛੀ। ਉਕਤਿ = ਦਲੀਲ, ਉਕਤੀ, ਜੁਕਤੀ। ਤੋਰੀ = ਤੇਰੀ। ਅਰਦਾਸੇ = ਅਰਦਾਸੀਏ ਨੂੰ, ਅਰਜ਼ ਕਰਨ ਵਾਲੇ ਨੂੰ। ਤ੍ਰਿਪਤੇ = ਤ੍ਰਿਪਤ।

*ਸਾਰ ਭਾਵ :* ਅਰਦਾਸ ਹੈ, ਹੇ ਵਾਹਿਗੁਰੂ! ਪ੍ਰਬੁੱਧਤਾ ਪ੍ਰਦਾਨ ਕਰੋ।

| **ਮੂਲ** | **ਅਰਥ** |
|---|---|
| **ਉਰਝਿ ਰਹਿਓ ਬਿਖਿਆ ਕੈ ਸੰਗਾ ॥** | ਇਹ ਜੀਵ ਵਿਸ਼ਿਆਂ ਵਿਕਾਰਾਂ ਵਿਚ ਹੀ ਉਰਝਿਆ ਭਾਵ ਫਸਿਆ ਰਹਿੰਦਾ ਹੈ। |

**ਮਨਹਿ ਬਿਆਪਤ ਅਨਿਕ ਤਰੰਗਾ ॥੧॥**

ਮਨ ਵਿਚ ਕਈ ਪ੍ਰਕਾਰ ਦੀਆਂ ਸੰਕਲਪਾਂ ਵਿਕਲਪਾਂ ਰੂਪੀ ਲਹਿਰਾਂ ਉਠਦੀਆਂ ਰਹਿੰਦੀਆਂ ਹਨ॥੧॥

**ਮੇਰੇ ਮਨ ਅਗਮ ਅਗੋਚਰ ॥**
**ਕਤ ਪਾਈਐ ਪੂਰਨ ਪਰਮੇਸਰ ॥੧॥ ਰਹਾਉ ॥**

ਹੇ ਮੇਰੇ ਮਨ! ਇਸ ਦਸ਼ਾ ਵਿਚ ਓਸ ਅਗਮ ਅਦ੍ਰਿਸ਼ਟ ਪੂਰਨ ਪਾਰਬ੍ਰਹਮ ਨੂੰ ਕਿਵੇਂ ਪ੍ਰਾਪਤ ਕੀਤਾ ਜਾਵੇਗਾ॥੧॥ਰਹਾਉ॥

**ਮੋਹ ਮਗਨ ਮਹਿ ਰਹਿਆ ਬਿਆਪੇ ॥**

ਇਹ ਜੀਵ ਤਾਂ ਮੋਹ ਮਾਇਆ ਵਸ ਫਸ ਕੇ ਮਗਨ ਹੋ ਰਿਹਾ ਹੈ।

**ਅਤਿ ਤ੍ਰਿਸਨਾ ਕਬਹੂ ਨਹੀ ਧ੍ਰਾਪੇ ॥੨॥**

ਇਤਨਾ ਲੋਭੀ ਲਾਲਚੀ ਹੈ ਕਿ ਇਸ ਦੀ ਤ੍ਰਿਸ਼ਨਾ ਪੂਰੀ ਹੁੰਦੀ ਹੀ ਨਹੀਂ॥੨॥

**ਬਸਇ ਕਰੋਧੁ ਸਰੀਰਿ ਚੰਡਾਰਾ ॥**

ਇਸ ਦੇ ਸਰੀਰ ਅਤੇ ਮਨ ਵਿਚ ਕ੍ਰੋਧ ਚੰਡਾਲ ਦਾ ਵਾਸਾ ਹੈ।

**ਅਗਿਆਨਿ ਨ ਸੂਝੈ ਮਹਾ ਗੁਬਾਰਾ ॥੩॥**

ਅਗਿਆਨ ਦੇ ਮਹਾਨ ਅੰਧ ਅੰਧੇਰ ਕਰਕੇ ਕੁਝ ਸਮਝਦਾ ਹੀ ਨਹੀਂ॥੩॥

**ਭ੍ਰਮਤ ਬਿਆਪਤ ਜਰੇ ਕਿਵਾਰਾ ॥**

ਭਟਕਣਾ ਭੁਲੇਖਿਆਂ ਵਿਚ ਪੈਣ ਕਰਕੇ ਗਿਆਨ ਦੇ ਬੂਹੇ ਬੰਦ ਹੋਏ ਪਏ ਹਨ।

**ਜਾਣੁ ਨ ਪਾਈਐ ਪ੍ਰਭ ਦਰਬਾਰਾ ॥੪॥**

ਇਸੇ ਕਰਕੇ ਪ੍ਰਮਾਤਮਾ ਦੇ ਦਰਬਾਰ, ਸਤਿਸੰਗਤ ਵਿਚ ਜਾ ਹੀ ਨਹੀਂ ਸਕਦਾ॥੪॥

**ਆਸਾ ਅੰਦੇਸਾ ਬੰਧਿ ਪਰਾਨਾ ॥**

ਇੱਛਾਵਾਂ, ਚਿੰਤਾਵਾਂ ਅਰ ਖ਼ਤਰਿਆਂ ਵਿਚ ਇਹ ਜੀਵ ਬੰਨ੍ਹਿਆ ਪਿਆ ਹੈ।

**ਮਹਲੁ ਨ ਪਾਵੈ ਫਿਰਤ ਬਿਗਾਨਾ ॥੫॥**

ਇਸੇ ਕਰਕੇ ਆਤਮ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ ਤੇ ਓਪਰਿਆਂ ਵਾਂਗ ਫਿਰ ਰਿਹਾ ਹੈ॥੫॥

**ਸਗਲ ਬਿਆਧਿ ਕੈ ਵਸਿ ਕਰਿ ਦੀਨਾ ॥**

ਇਹ ਜੀਵ ਸਭ ਪ੍ਰਕਾਰ ਦੇ ਰੋਗਾਂ, ਦੁੱਖ ਤਕਲੀਫ਼ਾਂ ਦੇ ਵੱਸ ਪਿਆ ਹੋਇਆ ਹੈ।

**ਫਿਰਤ ਪਿਆਸ ਜਿਉ ਜਲ ਬਿਨੁ ਮੀਨਾ ॥੬॥**

ਜਿਵੇਂ ਪਾਣੀ ਬਿਨਾ ਮੱਛੀ ਤੜਫ਼ਦੀ ਹੈ, ਤਿਵੇਂ ਵਾਸਨਾਵਾਂ ਦੀ ਪਿਆਸ ਨਾਲ ਇਹ ਦੁਖੀ ਹੋਇਆ ਫਿਰਦਾ ਹੈ॥੬॥

| | |
|---|---|
| **ਕਛੂ ਸਿਆਨਪ ਉਕਤਿ ਨ ਮੋਰੀ ॥** | ਹੇ ਵਾਹਿਗੁਰੂ! ਮੇਰੇ ਵਿਚ ਕੋਈ ਸੂਝ ਬੂਝ ਤੇ ਉਕਤੀ ਜੁਗਤੀ ਨਹੀਂ ਹੈ। |
| **ਏਕ ਆਸ ਠਾਕੁਰ ਪ੍ਰਭ ਤੋਰੀ ॥੭॥** | ਹੇ ਵਾਹਿਗੁਰੂ! ਇਕ ਤੇਰੀ ਹੀ ਆਸ ਰੱਖੀ ਹੋਈ ਹੈ॥੭॥ |
| **ਕਰਉ ਬੇਨਤੀ ਸੰਤਨ ਪਾਸੇ ॥** | ਮੈਂ ਸੰਤਾਂ ਗੁਰਮੁਖਾਂ ਅੱਗੇ ਬੇਨਤੀ ਕਰਦਾ ਹਾਂ। |
| **ਮੇਲਿ ਲੈਹੁ ਨਾਨਕ ਅਰਦਾਸੇ ॥੮॥** | ਪ੍ਰਾਰਥਨਾ ਵਾਲੇ ਦਾਸ ਪ੍ਰਾਰਥਕ ਨੂੰ ਆਪਣੀ ਸੰਗਤ ਵਿਚ ਮਿਲਾ ਲਓ॥੮॥ |
| **ਭਇਓ ਕ੍ਰਿਪਾਲੁ ਸਾਧਸੰਗੁ ਪਾਇਆ ॥** | ਜਦ ਪ੍ਰਾਰਥਨਾ ਪ੍ਰਵਾਨ ਕਰਕੇ ਕ੍ਰਿਪਾਲੂ ਵਾਹਿਗੁਰੂ ਨੇ ਸਤਿਸੰਗਤ ਵਿਚ ਮੇਲ ਕਰਵਾ ਦਿੱਤਾ ਤਦ- |
| **ਨਾਨਕ ਤ੍ਰਿਪਤੇ ਪੂਰਾ ਪਾਇਆ ॥੧॥ ਰਹਾਉ ਦੂਜਾ ॥੧॥** | ਪੂਰਨ ਪਾਰਬ੍ਰਹਮ ਨੂੰ ਪ੍ਰਾਪਤ ਕਰਕੇ ਤਨ ਮਨ ਤ੍ਰਿਪਤ ਹੋ ਗਿਆ ॥੧॥ਰਹਾਉ ਦੂਜਾ॥੧॥ |

*ਸਬਦੁ ਸੁਰਤਿ* : ***"ਭ੍ਰਮਤ ਬਿਆਪਤ ਜਰੇ ਕਿਵਾਰਾ ॥"*** ਭਾਵ ਇਹ ਹੈ ਕਿ ਇਸ ਮਨੁੱਖ ਦੇ ਭਟਕਣਾ ਭੁਲੇਖਿਆਂ ਕਾਰਣ ਸੂਝ ਬੂਝ ਦੇ ਦਰਵਾਜ਼ੇ ਬੰਦ ਹੋਏ ਪਏ ਹਨ। ਜਿਤਨਾ ਚਿਰ ਇਸ ਨੂੰ ਆਸਾ, ਤ੍ਰਿਸ਼ਨਾ, ਲੋਭ, ਮੋਹ, ਮਮਤਾ, ਵਿਸ਼ੇ ਵਿਕਾਰਾਂ ਦੀ ਭਟਕਣ ਨਹੀਂ ਮਿਟਦੀ ਤਦ ਤਕ ਇਸ ਦੀ ਬੁੱਧੀ ਨਿਰਮਲ ਨਹੀਂ ਹੋ ਸਕਦੀ ਅਰ ਗਿਆਨ ਵਿਗਿਆਨ ਦੀ ਸੋਝੀ ਨਹੀਂ ਹੁੰਦੀ। ਇਸੇ ਲਈ ਗੁਰਮੁਖ ਜਨ ***"ਹਰਿ ਹਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥"*** (ਸੋਰਠਿ ਮ: ੫, ਅੰ: ੬੪੧) ਇਹੋ ਹੀ ਪ੍ਰਾਰਥਨਾ ਕਰਦੇ ਹਨ ਕਿ ਪ੍ਰਾਰਥਕ ਨੂੰ ਵਿਚਾਰਸ਼ੀਲ ਬੁੱਧੀ ਪ੍ਰਦਾਨ ਕਰੋ।

***In states of existence, spiritual clairvoyance always gets muddled by our misconceived sense of what may be right; reflective faculties become inert. This entanglement in material needs is ever-so frustrating. Only ever-active self-review can rescue. Self-analyzing processes steadily break the vice-like grip of the enervating temptations of material existence. Praying, that this be so, is a seeker's need.***

## ਰਾਗੁ ਸੂਹੀ ਮਹਲਾ ੫ ਘਰੁ ੩

### ੧ੴ ਸਤਿਗੁਰ ਪ੍ਰਸਾਦਿ ॥

**ਮਿਥਨ ਮੋਹ ਅਗਨਿ ਸੋਕ ਸਾਗਰ ॥ ਕਰਿ ਕਿਰਪਾ ਉਧਰੁ ਹਰਿ ਨਾਗਰ ॥੧॥ ਚਰਣ ਕਮਲ ਸਰਣਾਇ ਨਰਾਇਣ ॥ ਦੀਨਾ ਨਾਥ ਭਗਤ ਪਰਾਇਣ ॥੧॥ ਰਹਾਉ ॥ ਅਨਾਥਾ ਨਾਥ ਭਗਤ ਭੈ ਮੇਟਨ ॥ ਸਾਧਸੰਗਿ ਜਮਦੂਤ ਨ ਭੇਟਨ ॥੨॥ ਜੀਵਨ ਰੂਪ ਅਨੂਪ ਦਇਆਲਾ ॥ ਰਵਣ ਗੁਣਾ ਕਟੀਐ ਜਮ ਜਾਲਾ ॥੩॥ ਅੰਮ੍ਰਿਤ ਨਾਮੁ ਰਸਨ ਨਿਤ ਜਾਪੈ ॥ ਰੋਗ ਰੂਪ ਮਾਇਆ ਨ ਬਿਆਪੈ ॥੪॥ ਜਪਿ ਗੋਬਿੰਦ ਸੰਗੀ ਸਭਿ ਤਾਰੇ ॥ ਪੋਹਤ ਨਾਹੀ ਪੰਚ ਬਟਵਾਰੇ ॥੫॥ ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ ॥ ਸਰਬ ਫਲਾ ਸੋਈ ਜਨੁ ਪਾਏ ॥੬॥ ਧਾਰਿ ਅਨੁਗ੍ਰਹੁ ਅਪਨਾ ਪ੍ਰਭਿ ਕੀਨਾ ॥ ਕੇਵਲ ਨਾਮੁ ਭਗਤਿ ਰਸੁ ਦੀਨਾ ॥੭॥ ਆਦਿ ਮਧਿ ਅੰਤਿ ਪ੍ਰਭੁ ਸੋਈ ॥ ਨਾਨਕ ਤਿਸੁ ਬਿਨੁ ਅਵਰੁ ਨ ਕੋਈ ॥੮॥੧॥੨॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੦*

***ਸ਼ਬਦਾਰਥ :*** ਮਿਥਨ = ਝੂਠੀ। ਮੋਹ = ਮੋਹ ਮਮਤਾ। ਸੋਕ = ਦੁੱਖਾਂ ਦਾ। ਨਾਗਰ = ਵੱਸ ਰਿਹਾ, ਸ਼ਹਿਰੀ। ਪਰਾਇਣ = ਆਸਰਾ। ਭੈ = ਡਰ। ਭੇਟਨ = ਮਿਲਦੇ। ਜਾਪੈ = ਜਪ ਕਰਦਾ। ਰੋਗ ਰੂਪ = ਰੋਗਾਂ ਦਾ ਘਰ। ਪੋਹਤ = ਪੁੰਹਦੇ, ਛੂੰਹਦੇ, ਲੱਗਦੇ, ਢੁੱਕਦੇ। ਬਚ = ਮੂੰਹ ਦੁਆਰਾ ਉਚਾਰਣ। ਕ੍ਰਮ = ਚੰਗੇ ਕਰਮ। ਅਨੁਗ੍ਰਹੁ = ਕਿਰਪਾ।

***ਸਾਰ ਭਾਵ :*** ਕਿਰਪਾ ਕਰਕੇ ਮੇਰਾ ਉਧਾਰ ਕਰੋ ਹੇ ਵਾਹਿਗੁਰੂ !

| ਮੂਲ | ਅਰਥ |
|---|---|
| **ਮਿਥਨ ਮੋਹ ਅਗਨਿ ਸੋਕ ਸਾਗਰ ॥** | ਝੂਠੀ ਮੋਹ, ਮਮਤਾ, ਤ੍ਰਿਸ਼ਨਾ ਦੀ ਅੱਗ ਤੇ ਦੁੱਖਾਂ ਦਾ ਸਮੁੰਦਰ ਜੋ ਸੰਸਾਰ ਹੈ। |
| **ਕਰਿ ਕਿਰਪਾ ਉਧਰੁ ਹਰਿ ਨਾਗਰ ॥੧॥** | ਹੇ ਪ੍ਰਮਾਤਮਾ ਜੀ ! ਕਿਰਪਾ ਕਰਕੇ ਇਸ ਸੰਸਾਰ ਨਗਰ ਵਿਚ ਵੱਸ ਰਹੇ ਦਾ ਪਾਰ ਉਤਾਰਾ ਕਰ ਦਿਓ ॥੧॥ |

| | |
|---|---|
| ਚਰਣ ਕਮਲ ਸਰਣਾਇ ਨਰਾਇਣ ॥ | ਹੇ ਸਰਬ ਵਿਆਪੀ ਪ੍ਰਭੂ! ਤੁਹਾਡੇ ਚਰਨ ਕਮਲਾਂ ਦੀ ਸ਼ਰਨ ਲਈ ਹੈ। |
| ਦੀਨਾ ਨਾਥ ਭਗਤ ਪਰਾਇਣ ॥੧॥ ਰਹਾਉ ॥ | ਹੇ ਦੀਨ ਦੁਖੀਆਂ ਤੇ ਭਗਤਾਂ ਦੇ ਆਸਰਾ ਰੂਪ ਵਾਹਿਗੁਰੂ ਜੀਓ ॥੧॥ਰਹਾਉ॥ |
| ਅਨਾਥਾ ਨਾਥ ਭਗਤ ਭੈ ਮੇਟਨ ॥ | ਨਿਆਸਰਿਆਂ ਦੇ ਆਸਰਾ ਰੂਪ, ਭਗਤਾਂ ਦੇ ਡਰ ਭਉ ਨਿਵਾਰਣਹਾਰ ਸੱਚੇ ਸਾਹਿਬ! |
| ਸਾਧਸੰਗਿ ਜਮਦੂਤ ਨ ਭੇਟਨ ॥੨॥ | ਤੇਰੇ ਸੰਤਾਂ ਦੀ ਸੰਗਤ ਕਰਣ ਕਰਕੇ ਜਮਾਂ ਦੇ ਦੂਤ ਨਹੀਂ ਮਿਲਦੇ, ਮਰਣ ਦਾ ਖ਼ੌਫ਼ ਨਹੀਂ ਰਹਿੰਦਾ ॥੨॥ |
| ਜੀਵਨ ਰੂਪ ਅਨੂਪ ਦਇਆਲਾ ॥ | ਹੇ ਜਗਤ ਦੇ ਜੀਵਨ, ਉਪਮਾ ਤੋਂ ਪਰਾ, ਕਿਰਪਾਲੂ ਵਾਹਿਗੁਰੂ! |
| ਰਵਣ ਗੁਣਾ ਕਟੀਐ ਜਮ ਜਾਲਾ ॥੩॥ | ਤੇਰੇ ਗੁਣਾਂ ਦੇ ਉਚਾਰਣ ਨਾਲ ਜਮਾਂ ਦੇ ਜਾਲ ਕੱਟੇ ਜਾਂਦੇ ਹਨ ॥੩॥ |
| ਅੰਮ੍ਰਿਤ ਨਾਮੁ ਰਸਨ ਨਿਤ ਜਾਪੈ ॥ | ਮੌਤ ਤੋਂ ਰਹਿਤ ਕਰਣ ਵਾਲਾ ਜੋ ਤੇਰਾ ਨਾਮੁ ਹੈ, ਜੋ ਰਸਨਾ ਦੁਆਰਾ ਜਪ ਕਰਦਾ ਹੈ, |
| ਰੋਗ ਰੂਪ ਮਾਇਆ ਨ ਬਿਆਪੈ ॥੪॥ | ਉਸ ਨੂੰ ਰੋਗਾਂ ਦਾ ਘਰ ਜੋ ਮਾਇਆ ਹੈ, ਉਹ ਵਿਆਪਦੀ ਨਹੀਂ ॥੪॥ |
| ਜਪਿ ਗੋਬਿੰਦ ਸੰਗੀ ਸਭਿ ਤਾਰੇ ॥ | ਹੇ ਇੰਦ੍ਰੀਆਂ ਦੇ ਸੁਾਮੀ ਵਾਹਿਗੁਰੂ! ਤੇਰਾ ਨਾਮੁ ਜਪਣ ਵਾਲੇ ਦੇ ਸਭ ਸਾਕ ਅੰਗ ਭੀ ਤਰ ਜਾਂਦੇ ਹਨ। |
| ਪੋਹਤ ਨਾਹੀ ਪੰਚ ਬਟਵਾਰੇ ॥੫॥ | ਪੰਜ ਕਾਮ ਆਦਿ ਜੋ ਲੁਟੇਰੇ ਹਨ ਉਹ ਨੇੜੇ ਭੀ ਨਹੀਂ ਢੂੰਹਦੇ, ਢੁੱਕਦੇ ॥੫॥ |
| ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ ॥ | ਜੋ ਮਨ ਬਾਣੀ ਸਰੀਰ ਕਰਕੇ ਇਕ ਵਾਹਿਗੁਰੂ ਦੀ ਅਰਾਧਨਾ ਕਰਦਾ ਹੈ। |
| ਸਰਬ ਫਲਾ ਸੋਈ ਜਨੁ ਪਾਏ ॥੬॥ | ਉਹ ਸੰਸਾਰ ਦੇ ਸਭ ਪ੍ਰਕਾਰ ਦੇ ਸੁਖ ਫਲ ਪ੍ਰਾਪਤ ਕਰ ਲੈਂਦਾ ਹੈ ॥੬॥ |
| ਧਾਰਿ ਅਨੁਗ੍ਰਹੁ ਅਪਨਾ ਪ੍ਰਭਿ ਕੀਨਾ ॥ | ਜਿਸ ਨੂੰ ਵਾਹਿਗੁਰੂ ਨੇ ਕਿਰਪਾ ਕਰਕੇ ਆਪਣਾ ਬਣਾ ਲਿਆ ਹੈ। |

**ਕੇਵਲ ਨਾਮੁ ਭਗਤਿ ਰਸੁ ਦੀਨਾ ॥੭॥**

ਉਸ ਨੂੰ ਇਕ ਵਾਹਿਗੁਰੂ ਦੀ ਭਗਤੀ ਤਥਾ ਨਾਮੁ ਰਸ ਦੀ ਬਖ਼ਸ਼ਸ਼ ਕਰ ਦਿੰਦਾ ਹੈ ॥੭॥

**ਆਦਿ ਮਧਿ ਅੰਤਿ ਪ੍ਰਭੁ ਸੋਈ ॥**

ਓਹ ਅਕਾਲ ਪੁਰਖੁ ਤਿੰਨਾਂ ਸਮਿਆਂ ਵਿਚ ਪਰੀਪੂਰਨ ਹੋ ਰਿਹਾ ਹੈ।

**ਨਾਨਕ ਤਿਸੁ ਬਿਨੁ ਅਵਰੁ ਨ ਕੋਈ ॥੮॥੧॥੨॥**

ਗੁਰੂ ਜੀ ਦਾ ਬਚਨ ਹੈ ਓਸ ਤੋਂ ਬਗ਼ੈਰ ਹੋਰ ਕੋਈ ਹੈ ਹੀ ਨਹੀਂ ॥੮॥੧॥੨॥

***ਸਬਦੁ ਸੁਰਤਿ :*** ***"ਕਰਿ ਕਿਰਪਾ ਉਧਰੁ ਹਰਿ ਨਾਗਰ॥"*** ਅਰਥਾਤ ਇਸ ਝੂਠੇ ਮੋਹ ਮਾਇਆ ਤੇ ਦੁੱਖਾਂ ਦੀ ਅੱਗ ਵਾਲੇ ਸੰਸਾਰ ਵਿਚ ਵੱਸ ਰਹੇ ਜੀਵ ਨੂੰ, ਹੇ ਵਾਹਿਗੁਰੂ! ਆਪਣੀ ਕਿਰਪਾ ਕਰਕੇ ਉਬਾਰ ਲਵੋ। ***"ਭੜਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ ॥"*** (ਮਾਰੂ ਮ: ੧, ਅੰ: ੧੦੨੬) ਅਸੀਂ ਮਨਮੁਖੀਏ ਮਾਇਆ ਦੀ ਉਸ ਅੱਗ ਵਿਚ ਸੜ ਰਹੇ ਹਾਂ ਜੋ ਭਿਆਨਕ ਲਾਟਾਂ ਨਾਲ ਸਾੜ ਰਹੀ ਹੈ।

*The One Eternal, Omni-perfection, Truth Indivisible is expressed in ever 'giving and forgiving' ways. Staying in this awareness saves one from being wasted in the pursuit of temptations.*

## ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੯

## ੧ਓ ਸਤਿਗੁਰ ਪ੍ਰਸਾਦਿ ॥

ਜਿਨ ਡਿਠਿਆ ਮਨੁ ਰਹਸੀਐ ਕਿਉ ਪਾਈਐ ਤਿਨ੍ ਸੰਗੁ ਜੀਉ ॥ ਸੰਤ ਸਜਨ ਮਨ ਮਿਤ੍ ਸੇ ਲਾਇਨਿ ਪ੍ਰਭ ਸਿਉ ਰੰਗੁ ਜੀਉ ॥ ਤਿਨ੍ ਸਿਉ ਪ੍ਰੀਤਿ ਨ ਤੁਟਈ ਕਬਹੁ ਨ ਹੋਵੈ ਭੰਗੁ ਜੀਉ ॥੧॥ ਪਾਰਬ੍ਰਹਮ ਪ੍ਰਭ ਕਰਿ ਦਇਆ ਗੁਣ ਗਾਵਾ ਤੇਰੇ ਨਿਤ ਜੀਉ ॥ ਆਇ ਮਿਲਹੁ ਸੰਤ ਸਜਣਾ ਨਾਮੁ ਜਪਹ ਮਨ ਮਿਤ ਜੀਉ ॥੧॥ ਰਹਾਉ ॥ ਦੇਖੈ ਸੁਣੇ ਨ ਜਾਣਈ ਮਾਇਆ ਮੋਹਿਆ ਅੰਧੁ ਜੀਉ ॥ ਕਾਚੀ ਦੇਹਾ ਵਿਣਸਣੀ ਕੂੜੁ ਕਮਾਵੈ ਧੰਧੁ ਜੀਉ ॥ ਨਾਮੁ ਧਿਆਵਹਿ ਸੇ ਜਿਣਿ ਚਲੇ ਗੁਰ ਪੂਰੇ ਸਨਬੰਧੁ ਜੀਉ ॥੨॥ ਹੁਕਮੇ ਜੁਗ ਮਹਿ ਆਇਆ ਚਲਣੁ ਹੁਕਮਿ ਸੰਜੋਗਿ ਜੀਉ ॥ ਹੁਕਮੇ ਪਰਪੰਚੁ ਪਸਰਿਆ ਹੁਕਮਿ ਕਰੇ ਰਸ ਭੋਗ ਜੀਉ ॥ ਜਿਸ ਨੋ ਕਰਤਾ ਵਿਸਰੈ ਤਿਸਹਿ ਵਿਛੋੜਾ ਸੋਗੁ ਜੀਉ ॥੩॥ ਆਪਨੜੇ ਪ੍ਰਭ ਭਾਣਿਆ ਦਰਗਹ ਪੈਧਾ ਜਾਇ ਜੀਉ ॥ ਐਥੈ ਸੁਖੁ ਮੁਖੁ ਉਜਲਾ ਇਕੋ ਨਾਮੁ ਧਿਆਇ ਜੀਉ ॥ ਆਦਰੁ ਦਿਤਾ ਪਾਰਬ੍ਰਹਮਿ ਗੁਰੁ ਸੇਵਿਆ ਸਤ ਭਾਇ ਜੀਉ ॥੪॥ ਥਾਨ ਥਨੰਤਰਿ ਰਵਿ ਰਹਿਆ ਸਰਬ ਜੀਆ ਪ੍ਰਤਿਪਾਲ ਜੀਉ ॥ ਸਚੁ ਖਜਾਨਾ ਸੰਚਿਆ ਏਕੁ ਨਾਮੁ ਧਨੁ ਮਾਲ ਜੀਉ ॥ ਮਨ ਤੇ ਕਬਹੁ ਨ ਵੀਸਰੈ ਜਾ ਆਪੇ ਹੋਇ ਦਇਆਲ ਜੀਉ ॥੫॥ ਆਵਣੁ ਜਾਣਾ ਰਹਿ ਗਏ ਮਨਿ ਵੁਠਾ ਨਿਰੰਕਾਰੁ ਜੀਉ ॥ ਤਾ ਕਾ ਅੰਤੁ ਨ ਪਾਈਐ ਊਚਾ ਅਗਮ ਅਪਾਰੁ ਜੀਉ ॥ ਜਿਸੁ ਪ੍ਰਭੁ ਅਪਣਾ ਵਿਸਰੈ ਸੋ ਮਰਿ ਜੰਮੈ ਲਖ ਵਾਰ ਜੀਉ ॥੬॥ ਸਾਚੁ ਨੇਹੁ ਤਿਨ ਪ੍ਰੀਤਮਾ ਜਿਨ ਮਨਿ ਵੁਠਾ ਆਪਿ ਜੀਉ ॥ ਗੁਣ ਸਾਝੀ ਤਿਨ ਸੰਗਿ ਬਸੇ ਆਠ ਪਹਰ ਪ੍ਰਭ ਜਾਪਿ ਜੀਉ ॥ ਰੰਗਿ ਰਤੇ ਪਰਮੇਸਰੈ ਬਿਨਸੇ ਸਗਲ ਸੰਤਾਪ ਜੀਉ ॥੭॥ ਤੂੰ ਕਰਤਾ ਤੂੰ ਕਰਣਹਾਰੁ ਤੂਹੈ ਏਕੁ ਅਨੇਕ ਜੀਉ ॥ ਤੂ ਸਮਰਥੁ ਤੂ ਸਰਬ ਮੈ ਤੂਹੈ ਬੁਧਿ ਬਿਬੇਕ ਜੀਉ ॥ ਨਾਨਕ ਨਾਮੁ ਸਦਾ ਜਪੀ ਭਗਤ ਜਨਾ ਕੀ ਟੇਕ ਜੀਉ ॥੮॥੧॥੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੦-੬੧*

**ਸ਼ਬਦਾਰਥ:** ਰਹਸੀਐ = ਪ੍ਰਸੰਨ। ਰੰਗੁ = ਪ੍ਰੇਮ। ਭੰਗੁ = ਭੰਗਣਾ, ਕਿਸੇ ਪ੍ਰਕਾਰ ਦੀ ਨਿਊਨਤਾ, ਸ਼ੱਕ ਸੰਦੇਹ। ਅੰਧੁ = ਅੰਨ੍ਹਾ। ਵਿਣਸਣੀ = ਨਾਸ ਹੋ ਜਾਣੀ। ਧੰਧੁ = ਧੰਧੇ, ਬਖੇੜੇ। ਜਿਣਿ = ਜਿੱਤ ਕੇ। ਸਨਬੰਧੁ = ਸੰਬੰਧੀ, ਸਾਕ ਅੰਗ। ਪੈਧਾ = ਪਾਹਲਾ ਹੋ ਕੇ, ਸਨਮਾਨ। ਸਤ ਭਾਇ = ਸੱਤ ਭਾ ਭਰ ਕੇ, ਪੂਰਨ ਸਨਮਾਨ, ਸਤਿਕਾਰ। ਸੰਚਿਆ = ਕੱਠਾ ਕੀਤਾ, ਜਮ੍ਹਾਂ ਕੀਤਾ। ਵੁਠਾ = ਵੱਸਿਆ। ਨੇਹੁ = ਪ੍ਰੇਮ। ਸਾਝੀ = ਸਾਂਝੀਵਾਲਤਾ, ਲੈਣ ਦੇਣ। ਬਿਨਸੇ = ਦੂਰ ਹੋ ਜਾਂਦੇ। ਸੰਤਾਪ = ਦੁੱਖ ਕਲੇਸ਼। ਸਰਬ ਮੈ = ਸਭ ਦਾ ਸਰੂਪ। ਬਿਬੇਕ = ਵਿਚਾਰਸ਼ੀਲ।

*ਸਾਰ ਭਾਵ:* ਨਾਮੁ ਸਿਮਰਣ ਦੀ ਉਮੰਗ।

| **ਮੂਲ** | **ਅਰਥ** |
|---|---|
| **ਜਿਨ ਡਿਠਿਆ ਮਨੁ ਰਹਸੀਐ<br>ਕਿਉ ਪਾਈਐ ਤਿਨ੍ ਸੰਗੁ ਜੀਉ ॥** | ਜਿਨ੍ਹਾਂ ਦੇ ਦਰਸ਼ਨ ਕਰਣ ਨਾਲ ਮਨ ਪ੍ਰਸੰਨ ਹੋ ਜਾਂਦਾ ਹੈ, ਉਨ੍ਹਾਂ ਦੀ ਸੰਗਤ ਕਿਸ ਤਰ੍ਹਾਂ ਪ੍ਰਾਪਤ ਹੋਵੇ ? |
| **ਸੰਤ ਸਜਨ ਮਨ ਮਿਤ੍ਰ ਸੇ<br>ਲਾਇਨਿ ਪ੍ਰਭ ਸਿਉ ਰੰਗੁ ਜੀਉ ॥** | ਓਹੀਓ ਹੀ ਮੇਰੇ ਸੰਤ ਸੱਜਣ ਹਨ, ਜੋ ਮੇਰੇ ਮਨ ਵਿਚ ਪ੍ਰਮਾਤਮਾ ਦੇ ਸਿਮਰਣ ਦਾ ਪ੍ਰੇਮ ਉਤਪਤ ਕਰ ਦੇਣ। |
| **ਤਿਨ੍ ਸਿਉ ਪ੍ਰੀਤਿ ਨ ਤੁਟਈ<br>ਕਬਹੁ ਨ ਹੋਵੈ ਭੰਗੁ ਜੀਉ ॥੧॥** | ਇਨ੍ਹਾਂ ਨਾਲੋਂ ਮੇਰੀ ਪ੍ਰੀਤੀ ਕਦੇ ਵੀ ਨਾ ਟੁੱਟੇ ਅਰ ਨਾ ਹੀ ਮਨ ਵਿਚ ਭੰਗਣਾ ਪਵੇ, ਅਰਥਾਤ ਨਾ ਹੀ ਕਦੇ ਕੋਈ ਸ਼ੱਕ ਸੰਦੇਹ ਉਪਜੇ ॥੧॥ |
| **ਪਾਰਬ੍ਰਹਮ ਪ੍ਰਭ ਕਰਿ ਦਇਆ<br>ਗੁਣ ਗਾਵਾ ਤੇਰੇ ਨਿਤ ਜੀਉ ॥** | ਹੇ ਵਾਹਿਗੁਰੂ! ਮੇਰੇ ਉਪਰ ਕਿਰਪਾ ਕਰੋ ਕਿ ਮੈਂ ਤੇਰੇ ਗੁਣਾਂ ਦਾ ਸਦਾ ਹੀ ਗਾਇਨ ਕਰਦਾ ਰਹਾਂ। |
| **ਆਇ ਮਿਲਹੁ ਸੰਤ ਸਜਣਾ<br>ਨਾਮੁ ਜਪਹ ਮਨ ਮਿਤ ਜੀਉ ॥੧॥<br>ਰਹਾਉ ॥** | ਮੈਨੂੰ ਸੰਤਾਂ ਸੱਜਣਾਂ ਦੇ ਮੇਲ ਹੋ ਜਾਣ, ਜਿਸ ਕਰਕੇ ਹਿਰਦੇ ਵਿਚ ਮਿੱਤਰ ਰੂਪ ਵਾਹਿਗੁਰੂ ਦਾ ਨਿਤਾਪ੍ਰਤੀ ਨਾਮੁ ਗਾਂਵਦਾ ਰਹਾਂ ॥੧॥ਰਹਾਉ॥ |
| **ਦੇਖੈ ਸੁਣੇ ਨ ਜਾਣਈ<br>ਮਾਇਆ ਮੋਹਿਆ ਅੰਧੁ ਜੀਉ ॥** | ਇਹ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਜੀਵ, ਨਾ ਦੇਖਦਾ ਹੈ, ਨਾ ਸੁਣਦਾ ਅਰ ਨਾ ਹੀ ਸਮਝਦਾ ਹੈ। |
| **ਕਾਚੀ ਦੇਹਾ ਵਿਣਸਣੀ<br>ਕੂੜੁ ਕਮਾਵੈ ਧੰਧੁ ਜੀਉ ॥** | ਇਹ ਸਰੀਰ ਤਾਂ ਕੱਚੇ ਘੜੇ ਵਾਂਗ ਨਾਸ ਹੋ ਜਾਣ ਵਾਲਾ ਹੈ ਪਰ ਸੰਸਾਰ ਦੇ ਝੂਠੇ ਧੰਦਿਆਂ ਨੂੰ ਕਰਦਾ ਫਿਰਦਾ ਹੈ। |
| **ਨਾਮੁ ਧਿਆਵਹਿ ਸੇ ਜਿਣਿ ਚਲੇ<br>ਗੁਰ ਪੂਰੇ ਸਨਬੰਧੁ ਜੀਉ ॥੨॥** | ਜਿਹੜੇ ਵਾਹਿਗੁਰੂ ਦਾ ਨਾਮੁ ਸਿਮਰਦੇ ਹਨ, ਉਹ ਮਾਨੁੱਖਾ ਜਨਮ ਦੀ ਬਾਜ਼ੀ ਜਿੱਤ ਕੇ ਚਲਦੇ ਹਨ ਕਿਉਂਕਿ ਉਹਨਾਂ ਦਾ ਪੂਰਿਆਂ ਗੁਰਾਂ ਨਾਲ ਸੰਬੰਧ ਹੁੰਦਾ ਹੈ ॥੨॥ |

ਹੁਕਮੇ ਜੁਗ ਮਹਿ ਆਇਆ
ਚਲਣੁ ਹੁਕਮਿ ਸੰਜੋਗਿ ਜੀਉ ॥

ਪ੍ਰਮਾਤਮਾ ਦੇ ਹੁਕਮ ਅਨੁਸਾਰ ਹੀ ਇਹ ਜੀਵ ਸੰਸਾਰ ਵਿਚ ਆਉਂਦਾ ਹੈ ਤੇ ਹੁਕਮ ਅਨੁਸਾਰ ਹੀ ਚਲਿਆ ਜਾਂਦਾ ਹੈ।

ਹੁਕਮੇ ਪਰਪੰਚੁ ਪਸਰਿਆ
ਹੁਕਮਿ ਕਰੇ ਰਸ ਭੋਗ ਜੀਉ ॥

ਓਸ ਦੇ ਹੁਕਮ ਅਨੁਸਾਰ ਹੀ ਸੰਸਾਰ ਦੇ ਪ੍ਰਪੰਚ ਵਿਚ ਫਸਦਾ ਹੈ ਤੇ ਹੁਕਮ ਵਿਚ ਹੀ ਆਨੰਦ ਰਸ ਦੇ ਭੋਗ ਮਾਣਦਾ ਹੈ।

ਜਿਸ ਨੋ ਕਰਤਾ ਵਿਸਰੈ
ਤਿਸਹਿ ਵਿਛੋੜਾ ਸੋਗੁ ਜੀਉ ॥੩॥

ਪਰ ਇਹਨਾਂ ਰਸਾਂ ਵਿਚ ਪਰਚ ਕੇ ਜੋ ਕਰਣ ਕਰਾਵਣਹਾਰ ਨੂੰ ਵਿਸਾਰ ਦਿੰਦਾ ਹੈ, ਉਸਨੂੰ ਵਿਛੋੜਾ ਅਰ ਦੁੱਖ ਸੰਤਾਪ ਹੋ ਜਾਂਦਾ ਹੈ॥੩॥

ਆਪਨੜੇ ਪ੍ਰਭ ਭਾਣਿਆ
ਦਰਗਹ ਪੈਧਾ ਜਾਇ ਜੀਉ ॥

ਜਿਹੜਾ ਜੀਵ ਪ੍ਰਭੂ ਨੂੰ ਚੰਗਾ ਲੱਗ ਜਾਂਦਾ ਹੈ ਉਹੋ ਹੀ ਸੱਚੀ ਦਰਗਾਹ ਵਿਚ ਪਾਹਲਾ ਹੋ ਕੇ ਜਾਂਦਾ ਹੈ ਭਾਵ ਸਤਿਕਾਰ ਪਾਉਂਦਾ ਹੈ।

ਐਥੈ ਸੁਖੁ ਮੁਖੁ ਉਜਲਾ
ਇਕੋ ਨਾਮੁ ਧਿਆਇ ਜੀਉ ॥

ਉਹ ਸੰਸਾਰ ਵਿਚ ਸੁਖੀ ਤੇ ਦਰਗਾਹ ਵਿਚ ਉਜਲ ਮੁੱਖ ਹੁੰਦਾ ਹੈ ਜੋ ਇਕ ਵਾਹਿਗੁਰੂ ਨਾਮੁ ਸਿਮਰਣ ਕਰਦਾ ਹੈ।

ਆਦਰੁ ਦਿਤਾ ਪਾਰਬ੍ਰਹਮਿ
ਗੁਰੁ ਸੇਵਿਆ ਸਤ ਭਾਇ ਜੀਉ ॥੪॥

ਜਿਸ ਨੇ ਆਪਣੇ ਗੁਰਾਂ ਨੂੰ ਸੱਤ ਭਾ ਭਰੇ ਹਨ ਭਾਵ ਪੂਰਨ ਸਤਿਕਾਰ ਦਿੱਤਾ ਹੈ ਉਸ ਨੂੰ ਪਾਰਬ੍ਰਹਮ ਵਾਹਿਗੁਰੂ ਭੀ ਆਦਰ ਦਿੰਦਾ ਹੈ॥੪॥

ਥਾਨ ਥਨੰਤਰਿ ਰਵਿ ਰਹਿਆ
ਸਰਬ ਜੀਆ ਪ੍ਰਤਿਪਾਲ ਜੀਉ ॥

ਸਭ ਜੀਵ ਜੰਤੂਆਂ ਦੀ ਪਾਲਣਾ ਕਰਣ ਵਾਲਾ ਅਤੇ ਸਭ ਥਾਂ ਪਰੀਪੂਰਨ ਜੋ ਵਾਹਿਗੁਰੂ ਹੈ;

ਸਚੁ ਖਜਾਨਾ ਸੰਚਿਆ
ਏਕੁ ਨਾਮੁ ਧਨੁ ਮਾਲ ਜੀਉ ॥

ਜਿਨ੍ਹਾਂ ਨੇ ਓਸ ਇਕ ਵਾਹਿਗੁਰੂ ਦੇ ਨਾਮੁ ਰੂਪੀ ਧਨ ਮਾਲ ਦਾ ਖ਼ਜ਼ਾਨਾ ਭਰਿਆ ਹੈ;

ਮਨ ਤੇ ਕਬਹੁ ਨ ਵੀਸਰੈ
ਜਾ ਆਪੇ ਹੋਇ ਦਇਆਲ ਜੀਉ ॥੫॥

ਉਹਨਾਂ ਦੇ ਮਨ ਵਿਚ ਓਸ ਦੀ ਯਾਦ ਨਹੀਂ ਭੁੱਲਦੀ ਕਿਉਂਕਿ ਉਹਨਾਂ ਉਪਰ ਆਪ ਵਾਹਿਗੁਰੂ ਨੇ ਦਇਆ ਕੀਤੀ ਹੈ॥੫॥

ਆਵਣੁ ਜਾਣਾ ਰਹਿ ਗਏ
ਮਨਿ ਵੁਠਾ ਨਿਰੰਕਾਰੁ ਜੀਉ ॥

ਜਿਨ੍ਹਾਂ ਦੇ ਹਿਰਦੇ ਵਿਚ ਨਿਰੰਕਾਰ ਵਾਹਿਗੁਰੂ ਦਾ ਵਾਸਾ ਹੈ, ਉਹਨਾਂ ਦਾ ਜੰਮਣ ਮਰਣਾ ਮੁੱਕ ਜਾਂਦਾ ਹੈ।

ਤਾ ਕਾ ਅੰਤੁ ਨ ਪਾਈਐ
ਊਚਾ ਅਗਮ ਅਪਾਰੁ ਜੀਉ ॥

ਓਸ ਵਾਹਿਗੁਰੂ ਦਾ ਕੋਈ ਅੰਤ ਨਹੀਂ ਪਾ ਸਕਦਾ, ਓਹ ਉੱਚੇ ਤੇ ਉੱਚਾ ਭਗਵੰਤ ਅਗਮ ਅਪਾਰ ਹੈ।

ਜਿਸੁ ਪ੍ਰਭੁ ਅਪਣਾ ਵਿਸਰੈ
ਸੋ ਮਰਿ ਜੰਮੈ ਲਖ ਵਾਰ ਜੀਉ ॥੬॥

ਪਰ ਜਿਸ ਨੂੰ ਇਹ ਆਪਣਾ ਪ੍ਰਮਾਤਮਾ ਭੁੱਲ ਜਾਂਦਾ ਹੈ, ਉਹ ਮਰਣ ਜੰਮਣ ਦੇ ਚੱਕਰਾਂ ਵਿਚ ਲੱਖਾਂ ਵੇਰਾਂ ਭੌਂਦਾ ਫਿਰਦਾ ਹੈ॥੬॥

**ਸਾਚੁ ਨੇਹੁ ਤਿਨ ਪ੍ਰੀਤਮਾ**
**ਜਿਨ ਮਨਿ ਵੁਠਾ ਆਪਿ ਜੀਉ ॥**

ਜਿਨ੍ਹਾਂ ਦੇ ਮਨ ਵਿਚ ਵਾਹਿਗੁਰੂ ਆਪ ਆ ਵੱਸਦਾ ਹੈ, ਉਹਨਾਂ ਦਾ ਵਾਹਿਗੁਰੂ ਨਾਲ ਸੱਚਾ ਪ੍ਰੇਮ ਹੋ ਜਾਂਦਾ ਹੈ।

**ਗੁਣ ਸਾਝੀ ਤਿਨ ਸੰਗਿ ਬਸੇ**
**ਆਠ ਪਹਰ ਪ੍ਰਭ ਜਾਪਿ ਜੀਉ ॥**

ਉਹਨਾਂ ਦੇ ਸਤਿਸੰਗੀ ਭੀ ਸ਼ੁਭ ਗੁਣਾਂ ਦੀ ਸਾਂਝ ਕਰਦੇ ਹਨ ਅਰ ਅੱਠੇ ਪਹਿਰ ਪ੍ਰਮਾਤਮਾ ਦਾ ਨਾਮੁ ਸਿਮਰਦੇ ਹਨ।

**ਰੰਗਿ ਰਤੇ ਪਰਮੇਸਰੈ**
**ਬਿਨਸੇ ਸਗਲ ਸੰਤਾਪ ਜੀਉ ॥੭॥**

ਪ੍ਰਮਾਤਮਾ ਦੇ ਪ੍ਰੇਮ ਵਿਚ ਗੜੂੰਦ ਹੋਏ ਹੋਣ ਕਰਕੇ ਇਹਨਾਂ ਦੇ ਸਾਰੇ ਦੁੱਖ ਕਲੇਸ਼ ਦੂਰ ਹੋ ਜਾਂਦੇ ਹਨ॥੭॥

**ਤੂੰ ਕਰਤਾ ਤੂੰ ਕਰਣਹਾਰੁ**
**ਤੂਹੈ ਏਕੁ ਅਨੇਕ ਜੀਉ ॥**

ਹੇ ਵਾਹਿਗੁਰੂ ! ਤੂੰ ਹੀ ਜਗਤ ਦਾ ਕਰਣਹਾਰ ਹੈਂ ਅਤੇ ਤੂੰ ਹੀ ਇਕ ਤੋਂ ਅਨੇਕ ਰੂਪਾਂ ਵਿਚ ਹੈਂ।

**ਤੂ ਸਮਰਥੁ ਤੂ ਸਰਬ ਮੈ**
**ਤੂਹੈ ਬੁਧਿ ਬਿਬੇਕ ਜੀਉ ॥**

ਤੂੰ ਸਰਬ ਕਲਾ ਸਮਰੱਥ ਹੈਂ ਅਰ ਤੂੰ ਹੀ ਸਭਨਾਂ ਦਾ ਸ੍ਵਰੂਪ ਹੈਂ ਅਰ ਵਿਚਾਰਸ਼ੀਲ ਬੁੱਧੀ ਭੀ ਤੂੰ ਹੀ ਹੈਂ।

**ਨਾਨਕ ਨਾਮੁ ਸਦਾ ਜਪੀ**
**ਭਗਤ ਜਨਾ ਕੀ ਟੇਕ ਜੀਉ ॥੮॥੧॥੩॥**

ਮੈਂ ਦਾਸ ਤਾਂ ਤੇਰਾ ਸਦਾ ਹੀ ਨਾਮੁ ਸਿਮਰਦਾ ਹਾਂ, ਤੂੰ ਹੀ ਭਗਤਾਂ, ਦਾਸਾਂ ਦਾ ਆਸਰਾ ਹੈਂ॥੮॥੧॥੩॥

*ਸਬਦੁ ਸੁਰਤਿ :* ***"ਆਇ ਮਿਲਹੁ ਸੰਤ ਸਜਣਾ ਨਾਮੁ ਜਪਹ ਮਨ ਮਿਤ ਜੀਉ ॥"*** ਅਰਥਾਤ ਮਨ ਦੇ ਮਿੱਤ੍ਰਾਂ ਭਾਵ ਸੱਚੇ ਮਨ ਦੇ ਪ੍ਰੇਮੀਆਂ ਨਾਲ ਮਿਲ ਕੇ ਵਾਹਿਗੁਰੂ ਨਾਮੁ ਦਾ ਜਾਪ ਕਰਾਂ ***"ਆਉ ਸਾਜਨ ਸੰਤ ਮੀਤ ਪਿਆਰੇ ॥ ਮਿਲਿ ਗਾਵਹ ਗੁਣ ਅਗਮ ਅਪਾਰੇ ॥"*** (ਮਾਝ ਮ: ੫, ਅੰ: ੧੦੪) ਸਤਿਸੰਗਤ ਵਿਚ ਮਿਲ ਬੈਠਣ ਨਾਲ ਜੋ ਵਾਹਿਗੁਰੂ ਨਾਮੁ ਦਾ ਜਾਪ ਹੁੰਦਾ ਹੈ, ਓਸ ਦੀ ਵਿਸਮਾਦਤਾ ਦਾ ਵਰਣਨ ਹੀ ਨਹੀਂ ਹੋ ਸਕਦਾ।

*The Creator, the creativity and the creation*
*Are but aspects of One – the Eternal.*
*Also subsumed in One*
*Is the understanding of this Truth.*
*Above and beyond*
*Any linear numerical sequence,*
*The Cosmic music of One*
*Fills spheres all.*

## ਰਾਗੁ ਸੂਹੀ ਮਹਲਾ ੫ ਅਸਟਪਦੀਆ ਘਰੁ ੧੦ ਕਾਫੀ

### ੴ ਸਤਿਗੁਰ ਪ੍ਰਸਾਦਿ ॥

ਜੇ ਭੁਲੀ ਜੇ ਚੁਕੀ ਸਾਈ ਭੀ ਤਹਿੰਜੀ ਕਾਢੀਆ ॥ ਜਿਨ੍ਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ ॥੧॥ ਹਉ ਨਾ ਛੋਡਉ ਕੰਤ ਪਾਸਰਾ ॥ ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ ॥੧॥ ਰਹਾਉ ॥ ਸਜਣੁ ਤੂਹੈ ਸੈਣੁ ਤੂ ਮੈ ਤੁਝ ਉਪਰਿ ਬਹੁ ਮਾਣੀਆ ॥ ਜਾ ਤੂ ਅੰਦਰਿ ਤਾ ਸੁਖੇ ਤੂੰ ਨਿਮਾਣੀ ਮਾਣੀਆ ॥੨॥ ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥ ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥੩॥ ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥ ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ ॥੪॥ ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ ॥ ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ ॥੫॥ ਸਹੀਆ ਤਉ ਅਸੰਖ ਮੰਞਹੁ ਹਭਿ ਵਧਾਣੀਆ ॥ ਹਿਕ ਭੋਰੀ ਨਦਰਿ ਨਿਹਾਲਿ ਦੇਹਿ ਦਰਸੁ ਰੰਗੁ ਮਾਣੀਆ ॥੬॥ ਜੈ ਡਿਠੇ ਮਨੁ ਧੀਰੀਐ ਕਿਲਵਿਖ ਵੰਞਨਿ੍ ਦੂਰੇ ॥ ਸੋ ਕਿਉ ਵਿਸਰੈ ਮਾਉ ਮੈ ਜੋ ਰਹਿਆ ਭਰਪੂਰੇ ॥੭॥ ਹੋਇ ਨਿਮਾਣੀ ਢਹਿ ਪਈ ਮਿਲਿਆ ਸਹਜਿ ਸੁਭਾਇ ॥ ਪੂਰਬਿ ਲਿਖਿਆ ਪਾਇਆ ਨਾਨਕ ਸੰਤ ਸਹਾਇ ॥੮॥੧॥੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੧*

**ਸ਼ਬਦਾਰਥ:** ਜੇ ਭੁਲੀ ਜੇ ਚੁਕੀ = ਭੁੱਲ ਚੁੱਕ ਜਾਵਾਂ, ਗਲਤੀ ਕਰਾਂ ਤੇ ਭੁੱਲੜ ਬਣ ਜਾਵਾਂ। ਤਹਿੰਜੀ = ਤੇਰੀ। ਕਾਢੀਆ = ਕਹੀ ਜਾਂਦੀ ਹਾਂ। ਦੂਜਾਣੇ = ਦੂਸਰੇ ਨਾਲ। ਝੂਰਿ = ਝੁਰ ਝੁਰ ਕੇ। ਵਾਢੀਆ = ਵਿਛੁੜੀਆਂ ਹੋਈਆਂ। ਪਾਸਰਾ = ਪਾਸਾ। ਰੰਗੀਲਾ = ਸਦਾ ਪ੍ਰਸੰਨ। ਮਹਿੰਜਾ = ਮੇਰਾ। ਸੈਣੁ = ਸੰਗੀ ਸਾਥੀ, ਸਾਕ ਅੰਗ। ਮਾਣੀਆ = ਮਾਣ, ਤਾਕਤ। ਦਾਤੜੀ = ਦਾਤ। ਜੁਲਾਈ = ਤੁਰਾਂ। ਪੁਜਨਿ = ਬਰਾਬਰੀ। ਸਾਹੀ ਹੂ ਸਾਹੁ = ਸ਼ਾਹਾਂ ਦਾ ਪਾਤਿਸ਼ਾਹ। ਹਉ = ਮੈਂ। ਸਹੀਆ = ਸ਼ਰਧਾਲੂ ਰੂਪ ਸਖੀਆਂ, ਦਾਸੀਆਂ। ਮੰਞਹੁ = ਮੇਰੇ ਨਾਲੋਂ। ਹਭਿ = ਸਾਰੀਆਂ। ਵਧਾਣੀਆਂ = ਵਧੇਰੇ, ਵੱਧ ਤੋਂ ਵੱਧ। ਨਿਹਾਲਿ = ਦੇਖ। ਧੀਰੀਐ = ਧੀਰਜ, ਤਸੱਲੀ। ਵੰਞਨਿ੍ = ਚਲੇ ਜਾਂਦੇ। ਨਿਮਾਣੀ = ਨਿਰਹੰਕਾਰ, ਮਾਣ ਰਹਿਤ, ਨਿੰਮ੍ਰ ਭਾਵ ਹੋ ਕੇ। ਸਹਜਿ ਸੁਭਾਇ = ਸਹਿਜ ਅਵਸਥਾ ਵਿਚ, ਸੁਤੇ ਹੀ। ਸਹਾਇ = ਸਹਾਇਤਾ।

**ਸਾਰ ਭਾਵ:** ਅਸੀਂ ਭੁੱਲਣਹਾਰ ਹਾਂ ਤੇ ਤੂੰ ਬਖ਼ਸ਼ੰਦ ਹੈਂ।

| ਮੂਲ | ਅਰਥ |
|---|---|
| ਜੇ ਭੁਲੀ ਜੇ ਚੁਕੀ ਸਾਈ<br>ਭੀ ਤਹਿੰਜੀ ਕਾਢੀਆ ॥ | ਹੇ ਮੇਰੇ ਮਾਲਕ! ਜੇ ਮੈਂ ਭੁੱਲਾਂ ਚੁੱਕਾਂ ਕਰਣ ਵਾਲੀ ਹਾਂ ਤਾਂ ਭੀ ਤੇਰੀ ਹੀ ਦਾਸੀ ਕਹਾਉਂਦੀ ਹਾਂ। |
| ਜਿਨ੍ਾ ਨੇਹੁ ਦੂਜਾਣੇ ਲਗਾ<br>ਝੂਰਿ ਮਰਹੁ ਸੇ ਵਾਢੀਆ ॥੧॥ | ਜਿਨ੍ਹਾਂ ਇਸਤ੍ਰੀਆਂ ਦਾ ਦੂਸਰੇ ਨਾਲ ਪ੍ਰੇਮ ਲੱਗ ਜਾਂਦਾ ਹੈ ਉਹ ਤਾਂ ਪਤੀ ਤੋਂ ਵਿਛੁੜਣ ਕਰਕੇ ਝੂਰ ਝੂਰ ਕੇ ਮਰ ਜਾਂਦੀਆਂ ਹਨ॥੧॥ |
| ਹਉ ਨਾ ਛੋਡਉ ਕੰਤ ਪਾਸਰਾ ॥ | ਹੇ ਪ੍ਰਮੇਸ਼ਰ ਪਤੀ! ਮੈਂ ਤੇਰਾ ਪਾਸਾ ਨਹੀਂ ਛੱਡਣਾ ਭਾਵ ਤੇਰੇ ਹੀ ਪਾਸ ਰਹਿਣਾ ਹੈ। |
| ਸਦਾ ਰੰਗੀਲਾ ਲਾਲੁ ਪਿਆਰਾ<br>ਏਹੁ ਮਹਿੰਜਾ ਆਸਰਾ ॥੧॥ ਰਹਾਉ ॥ | ਸਦਾ ਪ੍ਰੇਮ ਕਰਣ ਵਾਲੇ ਰੰਗੀਲੇ ਪਿਆਰੇ ਪ੍ਰਭੂ! ਮੈਨੂੰ ਤਾਂ ਤੇਰਾ ਹੀ ਆਸਰਾ ਹੈ॥੧॥ਰਹਾਉ॥ |
| ਸਜਣੁ ਤੂਹੈ ਸੈਣੁ ਤੂ<br>ਮੈ ਤੁਝ ਉਪਰਿ ਬਹੁ ਮਾਣੀਆ ॥ | ਤੂੰ ਹੀ ਮੇਰਾ ਮਿੱਤਰ ਹੈਂ, ਤੂੰ ਹੀ ਮੇਰਾ ਸੰਗੀ ਸਾਥੀ ਹੈਂ, ਸਾਕ ਅੰਗ ਹੈਂ। ਮੈਨੂੰ ਤਾਂ ਤੇਰੇ ਉਪਰ ਬਹੁਤ ਸਾਰਾ ਮਾਣ ਹੈ ਭਾਵ ਤੇਰਾ ਬੜਾ ਆਸਰਾ ਹੈ। |
| ਜਾ ਤੂ ਅੰਦਰਿ ਤਾ ਸੁਖੇ<br>ਤੂੰ ਨਿਮਾਣੀ ਮਾਣੀਆ ॥੨॥ | ਜੇ ਤੂੰ ਘਰ ਅੰਦਰ ਰਹੇਂ ਭਾਵ ਮਨ ਵਿਚ ਯਾਦ ਰਹੇਂ ਤਾਂ ਸਭ ਸੁਖ ਆਨੰਦ ਹਨ ਕਿਉਂਕਿ ਤੂੰ ਹੀ ਮੈਂ ਨਿਮਾਣੀ ਦਾ ਮਾਣ ਹੈਂ॥੨॥ |
| ਜੇ ਤੂ ਤੁਠਾ ਕ੍ਰਿਪਾ ਨਿਧਾਨ<br>ਨਾ ਦੂਜਾ ਵੇਖਾਲਿ ॥ | ਹੇ ਕਿਰਪਾ ਦੇ ਖ਼ਜ਼ਾਨੇ! ਜੇ ਤੂੰ ਮੇਰੇ ਤੇ ਪ੍ਰਸੰਨ ਹੋਇਆ ਹੈਂ ਤਾਂ ਹੁਣ ਮੈਨੂੰ ਕੋਈ ਦੂਸਰਾ ਟਿਕਾਣਾ ਨਾ ਦਿਖਾਲ। |
| ਏਹਾ ਪਾਈ ਮੂ ਦਾਤੜੀ<br>ਨਿਤ ਹਿਰਦੈ ਰਖਾ ਸਮਾਲਿ ॥੩॥ | ਮੈਂ ਇਹੋ ਹੀ ਦਾਤ ਮੰਗਦੀ ਹਾਂ ਕਿ ਮੈਂ ਤੈਨੂੰ ਹਰ ਸਮੇਂ ਹਿਰਦੇ ਵਿਚ ਸਮ੍ਹਾਲੀ ਰੱਖਾਂ ਅਰਥਾਤ ਸਦਾ ਤੈਨੂੰ ਸਿਮਰਦੀ ਰਹਾਂ॥੩॥ |
| ਪਾਵ ਜੁਲਾਈ ਪੰਧ ਤਉ<br>ਨੈਣੀ ਦਰਸੁ ਦਿਖਾਲਿ ॥ | ਆਪਣੀਆਂ ਅੱਖਾਂ ਨਾਲ ਤੇਰੇ ਦਰਸ਼ਨ ਕਰਣ ਲਈ ਤੇਰੇ ਰਸਤੇ ਉਤੇ ਨੰਗੇ ਪੈਰੀਂ ਚੱਲਾਂ। |
| ਸ੍ਰਵਣੀ ਸੁਣੀ ਕਹਾਣੀਆ<br>ਜੇ ਗੁਰੁ ਥੀਵੈ ਕਿਰਪਾਲਿ ॥੪॥ | ਜੇ ਗੁਰੂ ਕਿਰਪਾ ਕਰਣ ਤਾਂ ਕੰਨਾਂ ਰਾਹੀਂ ਤੇਰੀਆਂ ਕਥਾ ਕੀਰਤੀਆਂ ਸੁਣਦੀ ਰਹਾਂ॥੪॥ |
| ਕਿਤੀ ਲਖ ਕਰੋੜਿ ਪਿਰੀਏ<br>ਰੋਮ ਨ ਪੁਜਨਿ ਤੇਰਿਆ ॥ | ਹੇ ਪਿਆਰੇ ਪ੍ਰਭੂ ਪਤੀ! ਕਈ ਲੱਖਾਂ ਕਰੋੜਾਂ ਪਤੀ ਤੇਰੇ ਇਕ ਸਰੀਰ ਦੇ ਵਾਲ ਦੀ ਬਰਾਬਰੀ ਨਹੀਂ ਕਰ ਸਕਦੇ ਭਾਵ ਕੀਮਤ ਨਹੀਂ ਪਾ ਸਕਦੇ। |

| | |
|---|---|
| ਤੂ ਸਾਹੀ ਹੂ ਸਾਹੁ<br>ਹਉ ਕਹਿ ਨ ਸਕਾ ਗੁਣ ਤੇਰਿਆ ॥੫॥ | ਤੂੰ ਸ਼ਾਹਾਂ ਦਾ ਸ਼ਹਿਨਸ਼ਾਹ ਹੈਂ, ਮੈਂ ਤੇਰੇ ਗੁਣਾਂ ਦਾ ਵਰਣਨ ਨਹੀਂ ਕਰ ਸਕਦੀ॥੫॥ |
| ਸਹੀਆ ਤਊ ਅਸੰਖ<br>ਮੰਞਹੁ ਹਭਿ ਵਧਾਣੀਆ ॥ | ਤੇਰੀਆਂ ਅਨੇਕਾਂ ਹੀ ਸ਼ਰਧਾਲੂ ਰੂਪ ਸਖੀਆਂ ਹਨ ਜੋ ਮੇਰੇ ਨਾਲੋਂ ਸਭ ਵੱਧ ਤੋਂ ਵੱਧ ਹਨ। |
| ਹਿਕ ਭੋਰੀ ਨਦਰਿ ਨਿਹਾਲਿ<br>ਦੇਹਿ ਦਰਸੁ ਰੰਗੁ ਮਾਣੀਆ ॥੬॥ | ਹੇ ਪਤੀ! ਜੇ ਤੂੰ ਥੋੜ੍ਹਾ ਜਿਹਾ ਭੀ ਮੇਰੇ ਵੱਲ ਦੇਖ ਲਵੇਂ ਤਾਂ ਮੈਂ ਤੇਰਾ ਦਰਸ਼ਨ ਕਰਕੇ ਆਨੰਦ ਮਾਣ ਲਵਾਂ॥੬॥ |
| ਜੈ ਡਿਠੇ ਮਨੁ ਧੀਰੀਐ<br>ਕਿਲਵਿਖ ਵੰਞਨਿ੍ ਦੂਰੇ ॥ | ਜਿਸ ਦੇ ਦਰਸ਼ਨ ਕਰਣ ਨਾਲ ਮਨ ਨੂੰ ਧੀਰਜ ਆ ਜਾਂਦੀ ਹੈ ਅਤੇ ਸਭ ਛੋਟੇ ਮੋਟੇ ਪਾਪ ਦੂਰ ਹੋ ਜਾਂਦੇ ਹਨ; |
| ਸੋ ਕਿਉ ਵਿਸਰੈ ਮਾਉ ਮੈ<br>ਜੋ ਰਹਿਆ ਭਰਪੂਰੇ ॥੭॥ | ਹੇ ਸਖੀਓ! ਓਹ ਪਰੀਪੂਰਨ ਵਾਹਿਗੁਰੂ ਮੈਨੂੰ ਕਿਉਂ ਵਿਸਰੇਗਾ॥੭॥ |
| ਹੋਇ ਨਿਮਾਣੀ ਢਹਿ ਪਈ<br>ਮਿਲਿਆ ਸਹਜਿ ਸੁਭਾਇ ॥ | ਹੇ ਭਾਈ ਜਨੋ! ਜਦੋਂ ਮੈਂ ਆਪਣਾ ਹੰਕਾਰ ਛੱਡ ਕੇ ਨਿੰਮ੍ਰ ਭਾਵ ਨਾਲ ਗੁਰਾਂ ਦੇ ਦਰ ਪਰ ਆ ਡਿੱਗੀ ਤਾਂ ਸੁਤੇ ਸਿੱਧ ਹੀ ਵਾਹਿਗੁਰੂ ਪ੍ਰਾਪਤੀ ਦਾ ਗਿਆਨ ਮਿਲ ਗਿਆ। |
| ਪੁਰਬਿ ਲਿਖਿਆ ਪਾਇਆ<br>ਨਾਨਕ ਸੰਤ ਸਹਾਇ ॥੮॥੧॥੪॥ | ਸੰਤਾਂ ਗੁਰਾਂ ਦੀ ਸਹਾਇਤਾ ਹੋਣ ਕਰਕੇ ਪੂਰਬਲੇ ਲਿਖੇ ਕਰਮਾਂ ਅਨੁਸਾਰ ਪਰੀਪੂਰਨ ਵਾਹਿਗੁਰੂ ਪ੍ਰਾਪਤ ਹੋ ਗਿਆ॥੮॥੧॥੪॥ |

*ਸਬਦੁ ਸੁਰਤਿ :* ***"ਜੇ ਭੁਲੀ ਜੇ ਚੁਕੀ ਸਾਈਂ ਭੀ ਤਹਿੰਜੀ ਕਾਢੀਆ ॥"*** ਅਰਥਾਤ ਜੇ ਮੈਂ ਭੁੱਲਾਂ ਕਰਣ ਵਾਲੀ ਤੇ ਭੁਲੱਕੜ ਹਾਂ ਤਾਂ ਭੀ ਤੇਰੀ ਹੀ ਹਾਂ ਕਿਉਂਕਿ ***"ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ ॥ ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ ॥"*** (ਕਲਿਆਨ ਮ: ੪, ਅੰ: ੧੩੨੧) ਤੁਸੀਂ ਹੀ ਸਾਨੂੰ ਅਨਜਾਣ ਮੂਰਖਾਂ ਨੂੰ ਸਮਝਾਉਣ ਵਾਲੇ ਤੇ ਭੁੱਲਾਂ ਬਖ਼ਸ਼ਣਹਾਰ ਹੋ।

*May your ways, – forgiving,*
*Keep me in the blessed awareness*
*Of One and the One only.*
*May your ways, – giving,*
*Give me the blessing of being imbued*
*With your Presence*
*To the inner-most core of*
*My being.*

## ਸੂਹੀ ਮਹਲਾ ੫ ॥

ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥ ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥੧॥ ਨਾਮੁ ਨਿਧਾਨੁ ਅਪਾਰੁ ਭਗਤਾ ਮਨਿ ਵਸੈ ॥ ਜਨਮ ਮਰਣ ਮੋਹੁ ਦੁਖੁ ਸਾਧੂ ਸੰਗਿ ਨਸੈ ॥੧॥ ਰਹਾਉ ॥ ਮੋਹਿ ਬਾਦਿ ਅਹੰਕਾਰਿ ਸਰਪਰ ਰੁੰਨਿਆ ॥ ਸੁਖੁ ਨ ਪਾਇਨ੍ਹਿ ਮੂਲਿ ਨਾਮ ਵਿਛੁੰਨਿਆ ॥੨॥ ਮੇਰੀ ਮੇਰੀ ਧਾਰਿ ਬੰਧਨਿ ਬੰਧਿਆ ॥ ਨਰਕਿ ਸੁਰਗਿ ਅਵਤਾਰ ਮਾਇਆ ਧੰਧਿਆ ॥੩॥ ਸੋਧਤ ਸੋਧਤ ਸੋਧਿ ਤਤੁ ਬੀਚਾਰਿਆ ॥ ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ ॥੪॥ ਆਵਹਿ ਜਾਹਿ ਅਨੇਕ ਮਰਿ ਮਰਿ ਜਨਮਤੇ ॥ ਬਿਨੁ ਬੂਝੇ ਸਭੁ ਵਾਦਿ ਜੋਨੀ ਭਰਮਤੇ ॥੫॥ ਜਿਨ੍ਹ ਕਉ ਭਏ ਦਇਆਲ ਤਿਨ੍ਹ ਸਾਧੂ ਸੰਗੁ ਭਇਆ ॥ ਅੰਮ੍ਰਿਤੁ ਹਰਿ ਕਾ ਨਾਮੁ ਤਿਨ੍ਹੀ ਜਨੀ ਜਪਿ ਲਇਆ ॥੬॥ ਖੋਜਹਿ ਕੋਟਿ ਅਸੰਖ ਬਹੁਤੁ ਅਨੰਤ ਕੇ ॥ ਜਿਸੁ ਬੁਝਾਏ ਆਪਿ ਨੇੜਾ ਤਿਸੁ ਹੇ ॥੭॥ ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ ॥ ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ ॥੮॥੨॥੫॥੧੬॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੧-੬੨*

***ਸ਼ਬਦਾਰਥ :*** ਕੂੜੁ = ਝੂਠ। ਗਾਲ੍ਹੀ = ਗੱਲਾਂ। ਹੋਛੀਆ = ਅਧੂਰੀਆਂ, ਹਲਕੀਆਂ, ਬੇਅਰਥ। ਬਾਦਿ = ਝਗੜੇ, ਝਮੇਲੇ। ਸਰਪਰ = ਯਕੀਨਨ। ਰੁੰਨਿਆ = ਰੋਂਦਾ। ਵਿਛੁੰਨਿਆ = ਵਿਛੁੜਿਆਂ। ਧੰਧਿਆ = ਧੰਦਿਆਂ ਵਿਚ। ਸੋਧਤ ਸੋਧਤ ਸੋਧਿ = ਚੰਗੀ ਤਰ੍ਹਾਂ ਪਰਖ ਪੜਚੋਲ ਕਰਕੇ। ਵਾਦਿ = ਬੇਅਰਥ। ਕੋਟਿ ਅਸੰਖ = ਲੱਖਾਂ ਕਰੋੜਾਂ, ਅਸੰਖਾਂ ਹੀ। ਅਨੰਤ = ਅੰਤ ਰਹਿਤ ਵਾਹਿਗੁਰੂ। ਜਨੀ = ਜਨਾਂ, ਭਗਤਾਂ। ਚਾਉ = ਉਮੰਗ, ਚਾਹਨਾਂ, ਲੋਚਨਾ।

*ਸਾਰ ਭਾਵ :* ਨਾਮੁ ਸਿਮਰਣ ਹੀ ਉੱਤਮ ਭਗਤੀ ਹੈ।

| ਮੂਲ | ਅਰਥ |
|---|---|
| **ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥** | ਸਤਾਈ ਸਿਮ੍ਰਤੀਆਂ, ਚਾਰ ਵੇਦ, ਅਠਾਰਾਂ ਪੁਰਾਣ ਅਤੇ ਹੋਰ ਵੱਡੇ ਵੱਡੇ ਗ੍ਰੰਥ ਆਖਦੇ ਹਨ ਕਿ – |

**ਨਾਮ ਬਿਨਾ ਸਭਿ ਕੂੜੁ ਗਾਲੀ ਹੋਛੀਆ ॥੧॥**

ਪ੍ਰਭੂ ਦੇ ਨਾਮੁ ਸਿਮਰਣ ਤੋਂ ਬਗ਼ੈਰ ਹੋਰ ਸਭ ਗੱਲਾਂ ਹੋਛੀਆਂ ਹੀ ਹਨ ਭਾਵ ਅਧੂਰੀਆਂ ਹੀ ਹਨ॥੧॥

**ਨਾਮੁ ਨਿਧਾਨੁ ਅਪਾਰੁ ਭਗਤਾ ਮਨਿ ਵਸੈ ॥**

ਵਾਹਿਗੁਰੂ ਦਾ ਨਾਮੁ, ਜੋ ਰਿੱਧੀਆਂ ਸਿੱਧੀਆਂ ਦਾ ਭੰਡਾਰ ਹੈ, ਓਹ ਭਗਤਾਂ ਦੇ ਹਿਰਦੇ ਵਿਚ ਵੱਸਦਾ ਹੈ।

**ਜਨਮ ਮਰਣ ਮੋਹੁ ਦੁਖੁ ਸਾਧੂ ਸੰਗਿ ਨਸੈ ॥੧॥ ਰਹਾਉ ॥**

ਇਨ੍ਹਾਂ ਮਹਾਤਮਾਂ ਦੀ ਸੰਗਤ ਕਰਣ ਕਰਕੇ ਜਨਮ ਮਰਣ ਦਾ ਡਰ ਤੇ ਹੋਰ ਮੋਹ ਮਮਤਾ ਦੇ ਦੁੱਖ ਕਲੇਸ਼ ਦੂਰ ਹੋ ਜਾਂਦੇ ਹਨ॥੧॥ਰਹਾਉ॥

**ਮੋਹਿ ਬਾਦਿ ਅਹੰਕਾਰਿ ਸਰਪਰ ਰੁੰਨਿਆ ॥**

ਮੋਹ ਮਮਤਾ ਦੇ ਝਗੜੇ ਝਮੇਲਿਆਂ ਤੇ ਹੰਕਾਰ ਕਰਣ ਵਾਲਾ ਯਕੀਨਨ ਹੀ ਰੋਂਦਾ ਰਹਿੰਦਾ ਹੈ।

**ਸੁਖੁ ਨ ਪਾਇਨਿ੍ ਮੂਲਿ ਨਾਮ ਵਿਛੁੰਨਿਆ ॥੨॥**

ਵਾਹਿਗੁਰੂ ਨਾਮੁ ਤੋਂ ਵਿਛੁੜ ਕੇ ਉਹ ਨਿਸਚੇ ਹੀ ਕਦੇ ਭੀ ਸੁਖ ਨਹੀਂ ਪਾਉਂਦਾ॥੨॥

**ਮੇਰੀ ਮੇਰੀ ਧਾਰਿ ਬੰਧਨਿ ਬੰਧਿਆ ॥**

ਮੇਰਾ ਧਨ, ਮੇਰਾ ਪਰਵਾਰ, ਮਨ ਵਿਚ ਧਾਰ ਕੇ ਬੰਧਨਾਂ ਵਿਚ ਬੱਝਾ ਹੋਇਆ ਹੈ।

**ਨਰਕਿ ਸੁਰਗਿ ਅਵਤਾਰ ਮਾਇਆ ਧੰਧਿਆ ॥੩॥**

ਇਸੇ ਕਰਕੇ ਮਾਇਆ ਦੇ ਝਮੇਲਿਆਂ ਵਿਚ ਫਸਿਆ, ਨਰਕਾਂ ਤੇ ਸੁਰਗਾਂ ਵਿਚ ਆਉਂਦਾ ਜਾਂਦਾ ਹੈ॥੩॥

**ਸੋਧਤ ਸੋਧਤ ਸੋਧਿ ਤਤੁ ਬੀਚਾਰਿਆ ॥**

ਬੜੀ ਸੋਚ ਸਿਆਣਪ ਨਾਲ ਪੜਚੋਲ ਕਰਕੇ ਅਸਲ ਗੱਲ ਜਾਣੀ ਹੈ ਕਿ -

**ਨਾਮ ਬਿਨਾ ਸੁਖੁ ਨਾਹਿ ਸਰਪਰ ਹਾਰਿਆ ॥੪॥**

ਨਾਮੁ ਤੋਂ ਬਗ਼ੈਰ ਕਦੇ ਵੀ ਸੁਖ ਨਹੀਂ ਹੁੰਦਾ। ਜਿਸ ਨੇ ਇਸ ਨੂੰ ਵਿਸਾਰਿਆ ਹੈ ਉਹ ਨਿਸਚੇ ਹੀ ਮਨੁੱਖਾ ਜਨਮ ਹਾਰ ਗਿਆ ਹੈ॥੪॥

**ਆਵਹਿ ਜਾਹਿ ਅਨੇਕ ਮਰਿ ਮਰਿ ਜਨਮਤੇ ॥**

ਉਹ ਅਨੇਕਾਂ ਵਾਰੀ ਆਉਂਦਾ ਜਾਂਦਾ ਤੇ ਜੰਮਦਾ ਮਰਦਾ ਰਹਿੰਦਾ ਹੈ।

**ਬਿਨੁ ਬੂਝੇ ਸਭੁ ਵਾਦਿ ਜੋਨੀ ਭਰਮਤੇ ॥੫॥**

ਵਾਹਿਗੁਰੂ ਨਾਮੁ ਸਿਮਰਣ ਨੂੰ ਨਾ ਜਾਨਣ ਕਰਕੇ ਬੇਅਰਥ ਹੀ ਜੂਨਾਂ ਵਿਚ ਭਰਮਦਾ ਰਹਿੰਦਾ ਹੈ॥੫॥

**ਜਿਨ੍ ਕਉ ਭਏ ਦਇਆਲ ਤਿਨ੍ ਸਾਧੂ ਸੰਗੁ ਭਇਆ ॥**

ਜਿਨ੍ਹਾਂ ਉਪਰ ਪ੍ਰਮਾਤਮਾ ਦੀ ਕਿਰਪਾ ਹੁੰਦੀ ਹੈ, ਉਨ੍ਹਾਂ ਨੂੰ ਸੰਤਾਂ ਦੀ ਸੰਗਤ ਪ੍ਰਾਪਤ ਹੁੰਦੀ ਹੈ।

| | |
|---|---|
| ਅੰਮ੍ਰਿਤੁ ਹਰਿ ਕਾ ਨਾਮੁ<br>ਤਿਨੀ ਜਨੀ ਜਪਿ ਲਇਆ ॥੬॥ | ਉਨ੍ਹਾਂ ਵਡਭਾਗਿਆਂ ਨੇ ਅੰਮ੍ਰਿਤ ਰੂਪ, ਜੋ ਪ੍ਰਭੂ ਦਾ ਨਾਮੁ ਹੈ, ਓਸ ਦਾ ਸਿਮਰਣ ਕੀਤਾ ਹੈ॥੬॥ |
| ਖੋਜਹਿ ਕੋਟਿ ਅਸੰਖ<br>ਬਹੁਤੁ ਅਨੰਤ ਕੇ ॥ | ਓਸ ਅਨੰਤ ਪਾਰਬ੍ਰਹਮ ਨੂੰ ਬੇਅੰਤ, ਲੱਖਾਂ ਕਰੋੜਾਂ ਭਗਤ ਜਨ ਲੱਭਦੇ ਫਿਰਦੇ ਹਨ। |
| ਜਿਸੁ ਬੁਝਾਏ ਆਪਿ ਨੇੜਾ ਤਿਸੁ ਹੇ ॥੭॥ | ਪਰ ਜਿਸ ਨੂੰ ਆਪ ਵਾਹਿਗੁਰੂ ਸਮਝਾ ਦਿੰਦਾ ਹੈ ਉਹ ਓਸ ਦੇ ਨੇੜੇ ਹੀ ਹੋ ਜਾਂਦੇ ਹਨ ਅਰਥਾਤ ਆਪਣੇ ਅੰਦਰੋਂ ਹੀ ਲੱਭ ਲੈਂਦੇ ਹਨ॥੭॥ |
| ਵਿਸਰੁ ਨਾਹੀ ਦਾਤਾਰ<br>ਆਪਣਾ ਨਾਮੁ ਦੇਹੁ ॥ | ਹੇ ਦਾਤਾਰ ਵਾਹਿਗੁਰੂ! ਮੈਨੂੰ ਆਪਣੇ ਨਾਮੁ ਦੀ ਬਖ਼ਸ਼ਸ਼ ਕਰੋ ਅਰ ਕਦੇ ਭੀ ਵਿੱਸਰ ਨਾ ਜਾਵੋ। |
| ਗੁਣ ਗਾਵਾ ਦਿਨੁ ਰਾਤਿ<br>ਨਾਨਕ ਚਾਉ ਏਹੁ ॥੮॥੨॥੫॥੧੬॥ | ਮੈਨੂੰ ਇਹ ਉਮੰਗ ਬਣੀ ਰਹੇ ਕਿ ਮੈਂ ਤੇਰੀ ਉਪਮਾ ਹਰ ਸਮੇਂ ਗਾਇਨ ਕਰਦਾ ਰਹਾਂ॥੮॥੨॥੫॥੧੬॥ |

*ਸਬਦੁ ਸੁਰਤਿ :* ***"ਬਿਨੁ ਬੂਝੇ ਸਭੁ ਵਾਦਿ ਜੋਨੀ ਭਰਮਤੇ ॥"*** ਅਰਥਾਤ ਕਰਣ ਕਰਾਵਣਹਾਰ ਕਰਤਾਰ ਦੀ ਅਸਲ ਸੂਝ ਬੂਝ ਤੋਂ ਅਧੂਰੇ, ਦੁਨੀਆਂ ਵਿਚ ਹੀ ਭਰਮਦੇ ਫਿਰਦੇ ਹਨ। ਵਾਹਿਗੁਰੂ ਪ੍ਰਾਪਤੀ ਲਈ ਓਸ ਨੂੰ ਥਾਂ ਪਰ ਥਾਂ ਢੂੰਢਦੇ ਫਿਰਨਾ, ਇਹ ਸਭ ਨਿਹਫਲ ਕਰਮ ਹਨ। ਵੇਦ, ਪੁਰਾਨ, ਸ਼ਾਸਤ੍ਰ, ਸਿਮ੍ਰਤੀਆਂ ਆਦਿ ਮਹਾਨ ਗ੍ਰੰਥ ਜ਼ੋਰ ਦੇ ਕੇ ਆਖ ਰਹੇ ਹਨ ਕਿ ***"ਸਰਬ ਜੋਤਿ ਮਹਿ ਜਾ ਕੀ ਜੋਤਿ ॥ ਧਾਰਿ ਰਹਿਓ ਸੁਆਮੀ ਓਤਿ ਪੋਤਿ ॥"*** ਤਥਾ ***"ਅੰਤਰਿ ਬਸੇ ਬਾਹਰਿ ਭੀ ਓਹੀ ॥ ਨਾਨਕ ਦਰਸਨੁ ਦੇਖਿ ਸਭ ਮੋਹੀ ॥"*** (ਗਉੜੀ ਮ: ੫, ਅੰ: ੨੯੪) ਓਹ ਪਰੀਪੂਰਨ ਪ੍ਰਮਾਤਮਾ ਸਭ ਦੇ ਅੰਦਰ ਬਾਹਰ ਵੱਸ ਰਿਹਾ ਹੈ, ਪਰ ਓਸ ਦਾ ਗਿਆਨ, ***"ਗੁਰ ਤੇ ਗਿਆਨੁ ਨਾਮ ਰਤਨੁ ਪਾਇਆ ॥"*** (ਮਾਰੂ ਮ: ੩, ਅੰ: ੧੦੪੪) ਸਤਿਗੁਰਾਂ ਤੋਂ ਹੀ ਪ੍ਰਾਪਤ ਹੁੰਦਾ ਹੈ, ਜਿਸ ਦੁਆਰਾ ਸਰਬ ਵਿਆਪਕ ਅਕਾਲ ਪੁਰਖੁ ਨੂੰ ਆਪਣੇ ਅੰਦਰ ਹੀ ਪ੍ਰਾਪਤ ਕਰ ਲਈਦਾ ਹੈ।

***All scriptures are different forms of spiritual discipline. All knowledge, however, remains sterile without naam-simran. To engage oneself in naam-simran, with joyful enthusiasm, must ever be our main vocation, exhorts Gurbani. Without this all disciplines are vain.***

## ਰਾਗੁ ਸੂਹੀ ਮਹਲਾ ੧ ਕੁਚਜੀ

## ੴ ਸਤਿਗੁਰ ਪ੍ਰਸਾਦਿ ॥

ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ॥ ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥ ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀ ਏਹਿ ਜੀਉ ॥ ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ॥ ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ॥ ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥ ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ ॥ ਸੇ ਵਸਤੂ ਸਹਿ ਦਿਤੀਆ ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥ ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ ॥ ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ॥ ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ ॥ ਸਾ ਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥ ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ ॥ ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ ॥ ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ ॥ ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ ॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੨*

**ਸ਼ਬਦਾਰਥ :** ਮੰਞੁ = ਮੈਂ। ਕੁਚਜੀ = ਚੱਜ ਆਚਾਰ ਤੋਂ ਹੀਣੀ, ਖ਼ਾਲੀ। ਅੰਮਾਵਣਿ = ਅਮਿਣਵੇਂ, ਬੇਅੰਤ, ਨਾ ਮਾਪੇ ਜਾਣ ਜੋਗੇ। ਡੋਸੜੇ = ਦੋਸ਼, ਅਵਗੁਣ। ਸਹੁ = ਪਤੀ। ਰਾਵਣਿ = ਮਿਲਣ, ਭੋਗਣ। ਅੰਬੀ = ਅੰਬੜੀ ਦੀ, ਮਾਤਾ ਦੀ। ਛਾਵੜੀ ਏਹਿ = ਛਾਂ ਥੱਲੇ, ਗੋਦੀ ਵਿਚ। ਮੰਞੁ = ਮੇਰੇ ਵਿਚ। ਕੈ ਜੀ = ਕਿਸ ਨੂੰ। ਵਿਥਰਾ = ਵਿਸਥਾਰ, ਵਿਆਖਿਆ। ਘਿਨਾ = ਲਵਾਂ। ਇਕਤੁ = ਇਕ ਭੀ। ਟੋਲਿ = ਪਦਾਰਥ। ਨ ਅੰਬੜਾ = ਨਹੀਂ ਪੁੱਜ ਸਕਦੀ, ਨਹੀਂ ਆਖ ਸਕਦੀ। ਰੁਪਾ = ਚਾਂਦੀ। ਰੰਗੁਲਾ = ਆਨੰਦ ਦਾਇਕ। ਸਹਿ = ਪਤੀ। ਰਾਸਿ = ਰਾਸ ਪੂੰਜੀ, ਸਰਮਾਇਆ। ਅੰਬਰਿ = ਆਕਾਸ਼ ਵਿਚੋਂ। ਕੁਰਲੀਆ = ਕੂਕਣ ਲੱਗੀਆਂ। ਬਗ = ਬਗਲੇ। ਸਾ ਧਨ = ਸੁਹਾਗਣ ਇਸਤ੍ਰੀਆਂ। ਮੁਹੁ ਦੇਸੀ = ਮੂੰਹ ਦਿਖਾਏਗੀ। ਝਾਲੁ = ਸਵੇਰ ਸਾਰ, ਦਿਨ ਚੜ੍ਹ ਗਿਆ। ਵਾਟੜੀਆਸੁ = ਵਾਟ, ਰਸਤਾ, ਪੈਂਡਾ। ਮੁਤੀਅਸੁ = ਠੱਗੀ ਗਈ, ਵਾਂਞੀ ਰਹਿ ਗਈ। ਧਰੀਆਸੁ = ਧਰੀ ਗਈ, ਫਸ ਗਈ। ਡੋਹਾਗਣਿ = ਪਤੀ ਤੋਂ ਵਿਛੁੜੀ।

*ਸਾਰ ਭਾਵ :* ਗੁਣਹੀਨ ਕੁਚੱਜੀ ਦੇ ਝੋਰੇ।

| ਮੂਲ | ਅਰਥ |
|---|---|
| **ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ॥** | ਮੈਂ ਕੁਚੱਜੀ ਭਾਵ ਚੱਜ ਆਚਾਰ ਤੋਂ ਹੀਣੀ ਜੀਵ ਇਸਤ੍ਰੀ ਵਿਚ ਅਮਿਣਵੇਂ ਦੋਸ਼ ਹਨ, ਮੈਂ ਆਪਣੇ ਪਤੀ ਪ੍ਰਮੇਸ਼ਰ ਨੂੰ ਕਿਵੇਂ ਮਾਨਣ ਲਈ ਜਾਵਾਂ ? |
| **ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ॥** | ਪਤੀ ਪ੍ਰਮੇਸ਼ਰ ਪਾਸ ਤਾਂ ਇਕ ਤੋਂ ਇਕ ਚੜ੍ਹਦੀਆਂ ਭਾਵ ਸਾਧਨ ਸੰਪੰਨ ਭਗਤੀ ਵਾਲੀਆਂ ਸਖੀਆਂ ਹਨ, ਉਥੇ ਮੇਰਾ ਨਾਮ ਕਿਹੜੀ ਗਿਣਤੀ ਵਿਚ ਹੈ। |
| **ਜਿਨੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀ ਏਹਿ ਜੀਉ ॥** | ਜਿਨ੍ਹਾਂ ਸਖੀਆਂ ਨੇ ਪ੍ਰਭੂ ਪਤੀ ਨੂੰ ਮਾਣਿਆ ਹੈ ਉਹ ਤਾਂ ਇਤਨੀਆਂ ਪ੍ਰਸੰਨ ਹਨ ਜਿਤਨੀ ਪ੍ਰਸੰਨਤਾ ਮਾਂ ਅੰਬੜੀ ਦੀ ਛਾਂ ਵਿਚ ਹੁੰਦੀ ਹੈ। |
| **ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ॥** | ਮੇਰੇ ਵਿਚ ਉਹ ਸਾਧਨਾ ਆਦਿ ਕਰਮਾਂ ਦੇ ਗੁਣ ਨਹੀਂ ਹਨ, ਮੈਂ ਕਿਸ ਨੂੰ ਦੋਸ਼ੀ ਠਹਿਰਾਵਾਂ ! |
| **ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ॥** | ਤੇਰੇ ਕਿਹੜੇ ਕਿਹੜੇ ਗੁਣਾਂ ਦਾ ਵਿਸਥਾਰ ਕਰਾਂ ਭਾਵ ਜ਼ਿਕਰ ਕਰਾਂ ਅਤੇ ਤੇਰਾ ਕਿਹੜਾ ਕਿਹੜਾ ਨਾਮ ਆਖਾਂ। ਤੇਰੇ ਤਾਂ ਬੇਅੰਤ ਨਾਮ ਹਨ। |
| **ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥** | ਤੇਰੇ ਬਖ਼ਸ਼ੇ ਹੋਏ ਪਦਾਰਥਾਂ ਵਿਚੋਂ ਮੈਂ ਤਾਂ ਇਕ ਪਦਾਰਥ ਦੇ ਭੀ ਤੁਲ ਨਹੀਂ ਪਹੁੰਚ ਸਕਦੀ, ਮੈਂ ਤਾਂ ਤੇਰੇ ਉਤੇ ਸਦਾ ਕੁਰਬਾਨ ਹੀ ਜਾਂਦੀ ਹਾਂ। |
| **ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ ॥** | ਸੋਨਾ, ਚਾਂਦੀ, ਮੋਤੀ ਤੇ ਹੀਰੇ ਆਦਿ ਜੋ ਬੜੇ ਆਨੰਦ ਦਾਇਕ ਹਨ; |
| **ਸੇ ਵਸਤੂ ਸਹਿ ਦਿਤੀਆ ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥** | ਇਹ ਅਦਭੁਤ ਵਸਤਾਂ ਜੋ ਪ੍ਰਭੂ ਨੇ ਬਖ਼ਸ਼ੀਆਂ ਹਨ, ਮੈਂ ਤਾਂ ਉਹਨਾਂ ਵਿਚ ਮਨ ਲਗਾ ਕੇ ਪਰਚ ਗਈ ਹਾਂ। |
| **ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ ॥** | ਮਿੱਟੀ ਨਾਲ ਬਣਾਏ ਸੁੰਦਰ ਮਕਾਨਾਂ ਨੂੰ ਤੇ ਹੀਰੇ ਮੋਤੀ ਆਦਿ ਪੱਥਰਾਂ ਨੂੰ ਹੀ ਆਪਣੀ ਰਾਸ ਪੂੰਜੀ ਬਣਾ ਲਿਆ ਹੈ। |

**ਹਉ ਏਨੀ ਟੋਲੀ ਭੁਲੀਅਸੁ**
**ਤਿਸੁ ਕੰਤ ਨ ਬੈਠੀ ਪਾਸਿ ਜੀਉ ॥**

ਮੈਂ ਤਾਂ ਉਹਨਾਂ ਪਦਾਰਥਾਂ ਵਿਚ ਹੀ ਭੁੱਲ ਗਈ ਅਰ ਪਤੀ ਪਾਸ ਕਦੇ ਬੈਠਣ ਦੀ ਇੱਛਾ ਹੀ ਨਾ ਫੁਰੀ।

**ਅੰਬਰਿ ਕੂੰਜਾ ਕੁਰਲੀਆ**
**ਬਗ ਬਹਿਠੇ ਆਇ ਜੀਉ ॥**

ਕੂੰਜਾਂ ਦੀਆਂ ਡਾਰਾਂ ਆਕਾਸ਼ ਵਿਚ ਜਾ ਕੇ ਕੂਕਣ ਲੱਗੀਆਂ ਹਨ ਅਰ ਬਗਲੇ ਭੀ ਆਪਣੇ ਸਥਾਨਾਂ ਪਰ ਆ ਬੈਠੇ ਹਨ। ਭਾਵ ਜਵਾਨੀ ਦੇ ਕਾਲੇ ਕੇਸਾਂ ਦੀ ਥਾਵੇਂ ਬੁਢਾਪੇ ਦੇ ਸਫ਼ੇਦ ਕੇਸ ਆ ਗਏ ਹਨ।

**ਸਾ ਧਨ ਚਲੀ ਸਾਹੁਰੈ**
**ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥**

ਸਾਧਨ ਸੰਪੰਨ ਸੁਹਾਗਵੰਤੀਆਂ ਵੀ ਆਪਣੇ ਪਤੀ ਪਾਸ ਸਹੁਰੇ ਘਰ ਚੱਲੀਆਂ ਹਨ ਪਰ ਮੈਂ ਗੁਣਹੀਨ ਕੁਚੱਜੀ ਕਿਹੜਾ ਮੂੰਹ ਲੈ ਕੇ ਅੱਗੇ ਜਾ ਕੇ ਦਿਖਾਵਾਂਗੀ।

**ਸੁਤੀ ਸੁਤੀ ਝਾਲੁ ਥੀਆ**
**ਭੁਲੀ ਵਾਟੜੀਆਸੁ ਜੀਉ ॥**

ਸੁੱਤਿਆਂ ਸੁੱਤਿਆਂ ਹੀ ਦਿਨ ਚੜ੍ਹ ਗਿਆ। ਸਵੇਰ ਸਾਰ ਹੈ ਤੇ ਪਤੀ ਪਾਸ ਜਾਣ ਦਾ ਰਸਤਾ ਭੀ ਭੁੱਲ ਗਿਆ ਭਾਵ ਅਵਸਥਾ ਰੂਪ ਸਾਰੀ ਰਾਤ ਅਵਿਦਿਆ ਅਗਿਆਨਤਾ 'ਚ ਹੀ ਗੁਜ਼ਰ ਗਈ ਹੈ।

**ਤੈ ਸਹ ਨਾਲਹੁ ਮੁਤੀਅਸੁ**
**ਦੁਖਾ ਕੂੰ ਧਰੀਆਸੁ ਜੀਉ ॥**

ਆਪਣੇ ਪਤੀ ਦੇ ਪ੍ਰੇਮ ਤੋਂ ਵਾਂਝੀ ਰਹਿਣ ਕਰਕੇ ਦੁੱਖਾਂ ਵਿਚ ਹੀ ਧਰੀ ਗਈ ਭਾਵ ਦੁੱਖਾਂ ਵਿਚ ਹੀ ਫਸ ਗਈ ਹਾਂ।

**ਤੁਧੁ ਗੁਣ ਮੈ ਸਭਿ ਅਵਗਣਾ**
**ਇਕ ਨਾਨਕ ਕੀ ਅਰਦਾਸਿ ਜੀਉ ॥**

ਹੇ ਅਕਾਲ ਪੁਰਖੁ! ਮੇਰੀ ਤੇਰੇ ਪਾਸ ਇਕ ਇਹੋ ਹੀ ਅਰਦਾਸ ਹੈ ਕਿ ਤੇਰੇ ਵਿਚ ਸਭ ਗੁਣ ਹੀ ਗੁਣ ਹਨ, ਅਰ ਮੇਰੇ ਵਿਚ ਅਵਗੁਣ ਹੀ ਅਵਗੁਣ ਹਨ।

**ਸਭਿ ਰਾਤੀ ਸੋਹਾਗਣੀ**
**ਮੈ ਡੋਹਾਗਣਿ ਕਾਈ ਰਾਤਿ ਜੀਉ ॥੧॥**

ਪਰ ਜਿਵੇਂ ਸਾਧਨ ਸੰਪੰਨ ਜੀਵ ਇਸਤ੍ਰੀਆਂ ਤੇਰੇ ਮਿਲਾਪ ਦੀ ਸੁਹਾਗ ਰਾਤ ਮਾਣਦੀਆਂ ਹਨ, ਇਸੇ ਤਰ੍ਹਾਂ ਮੈਨੂੰ ਵਿਛੁੜੀ ਹੋਈ ਨੂੰ ਭੀ ਇਕ ਸਾਧਨ ਸੰਪੰਨ ਰਾਤ ਦੀ ਬਖ਼ਸ਼ਸ਼ ਕਰੋ, ਭਾਵ ਦਰਸ਼ਨ ਦਿਓ ॥੧॥

*ਸਬਦੁ ਸੁਰਤਿ :* ***"ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ॥"*** ਭਾਵ ਆਕਾਸ਼ ਵਿਚ ਕੂੰਜਾਂ ਦੀਆਂ ਡਾਰਾਂ ਕੂਕਣ ਲੱਗੀਆਂ ਅਤੇ ਬਗਲੇ ਭੀ ਆਪਣੇ ਟਿਕਾਣਿਆਂ ਉਪਰ ਆ ਗਏ। ਭਾਵ ਜੀਵਨ ਅਵਸਥਾ ਦੀ ਰਾਤ ਹੋਣ ਲੱਗੀ ਤੇ ਉਮਰ ਵੀ ਪੱਕ ਗਈ ਹੈ ਪਰ ਵਾਹਿਗੁਰੂ ਪ੍ਰਾਪਤੀ ਲਈ ਨਾਮੁ ਸਿਮਰਣ ਵਾਲੇ ਗੁਣ ਧਾਰਨ ਹੀ ਨਹੀਂ ਕੀਤੇ। ਸਾਧਨ ਸੰਪੰਨ ਸੁਹਾਗਣਾਂ ਭਾਗਣਾਂ ਭੀ ਪਤੀ ਦੇ ਘਰ ਚਲੀਆਂ ਗਈਆਂ ਪਰ ਇਹ ਗੁਣਹੀਨ ਕੁਚੱਜੀ ਆਪਣੇ ਅਵੇਸਲੇਪਨ ਕਰਕੇ ਏਥੇ ਹੀ ਰਹਿ ਗਈ ਕਿਉਂਕਿ ਪਦਾਰਥਾਂ ਵਿਚ ਪਰਚ ਕੇ ਪਤੀ ਨਾਲ ਗੁਣਹੀਨ ਨੇ ਪ੍ਰੇਮ ਕੀਤਾ ਹੀ ਨਹੀਂ ਸੀ। ਹੁਣ ਕਿਹੜੇ ਮੂੰਹ ਨਾਲ ਅਗਲੇ ਘਰ ਜਾਵੇ।

ਇਸ ਤਰ੍ਹਾਂ ਇਹ ਜੀਵ ਇਸਤ੍ਰੀ ਤਾਂ ਸੰਸਾਰਕ ਪਦਾਰਥਾਂ ਵਿਚ ਹੀ ਗੜੂੰਦ ਰਹਿੰਦੀ ਹੋਈ ਅਕਾਲ ਪੁਰਖੁ ਵੱਲ ਧਿਆਨ ਹੀ ਨਹੀਂ ਦਿੰਦੀ। ***"ਜਰਾ ਜੀਵਨ ਜੋਬਨੁ ਗਇਆ ਕਿਛੁ ਕੀਆ ਨ ਨੀਕਾ ॥ ਇਹੁ ਜੀਅਰਾ ਨਿਰਮੋਲਕੋ ਕਉਡੀ ਲਗਿ ਮੀਕਾ ॥"*** (ਬਿਲਾਵਲੁ ਕਬੀਰ ਅੰ: ੮੫੫-੫੬) ਜੋਬਨ ਜਵਾਨੀ ਵਿਚ ਕੋਈ ਸ਼ੁਭ ਕਰਮ ਕੀਤਾ ਹੀ ਨਹੀਂ, ਜਿਸ ਕਰਕੇ ਅਮੋਲਕ ਮਾਨੁੱਖਾ ਜਨਮ ਕੌਡੀਆਂ ਵਿਚ ਹੀ ਰੁਲ ਗਿਆ। ਉਸ ਸੂਰਤ ਵਿਚ ***"ਤੈ ਸਹ ਨਾਲਹੁ ਮੁਤੀਅਸੁ"*** ਕੁਚੱਜੀ ਭਾਵ ਭੋਗਾਂ ਵਿਚ ਪ੍ਰਵ੍ਰਿਤ ਜੀਵ ਨੂੰ ਜਦ ਇਹ ਅਹਿਸਾਸ ਹੁੰਦਾ ਹੈ ਕਿ ਉਹ ਸਾਰਾ ਜੀਵਨ ਬੇਅਰਥ ਕਰ ਚੁੱਕਾ ਹੈ ਤਦ ਤਕ ਸਾਧਨ ਸੰਪੰਨ ਹੋਣ ਦਾ ਸਮਾਂ ਵੀ ਖੁੰਝ ਗਿਆ ਹੁੰਦਾ ਹੈ ਅਰ ਸਿਵਾਏ ਬੇਚਾਰਗੀ, ਝੋਰਾ ਤੇ ਅਭਾਵ ਦੇ ਹੋਰ ਕੁਝ ਪੱਲੇ ਨਹੀਂ ਰਹਿੰਦਾ।

*Gently coaxing us to reflect upon what we are normally doing, Gurbani gives us the understanding regarding the vanity of our pursuits for sensuous satisfaction. Little do we realize what is really meaningful for our inner peace. In this way we remain ill-equipped for all spiritual merit. It makes us restive; we yearn for but a moment of true union, rather than continue to wallow in superficial excitement from fast fading physical fulfillments.*

## ਸੂਹੀ ਮਹਲਾ ੧ ਸੁਚਜੀ ॥

**ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ॥ ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ ॥ ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ ॥ ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ ॥ ਭਾਣੈ ਭਵਜਲੁ ਲੰਘੀਐ ਭਾਣੈ ਮੰਝਿ ਭਰੀਆਸਿ ਜੀਉ ॥ ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ ॥ ਭਾਣੈ ਸਹੁ ਭੀਹਾਵਲਾ ਹਉ ਆਵਣਿ ਜਾਣਿ ਮੁਈਆਸਿ ਜੀਉ ॥ ਤੂ ਸਹੁ ਅਗਮੁ ਅਤੋਲਵਾ ਹਉ ਕਹਿ ਕਹਿ ਢਹਿ ਪਈਆਸਿ ਜੀਉ ॥ ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ ॥ ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ ॥੨॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੨-੬੩*

*ਸ਼ਬਦਾਰਥ :* ਰਾਸਿ = ਸਰਮਾਇਆ, ਪੂੰਜੀ। ਅੰਤਰਿ = ਅੰਦਰ, ਹਿਰਦੇ ਵਿਚ। ਵਸਾ = ਵਾਸਾ ਰਹੇ, ਯਾਦ ਬਣੀ ਰਹੇ। ਸਾਬਾਸਿ = ਸ਼ੋਭਾ। ਭੀਖ = ਭਿਖਿਆ। ਉਦਾਸਿ = ਉਦਾਸੀ। ਥਲ = ਖ਼ੁਸ਼ਕ ਜ਼ਮੀਨ। ਸਰੁ = ਸਮੁੰਦਰ, ਪਾਣੀ। ਫੁਲੈ = ਖਿੜ ਪੈਂਦਾ ਹੈ। ਮੰਝਿ = ਵਿਚਕਾਰ। ਸਹੁ = ਪਤੀ। ਰੰਗੁਲਾ = ਰੰਗੀਲਾ, ਆਨੰਦ ਦੇਣ ਵਾਲਾ। ਗੁਣਤਾਸਿ = ਗੁਣਾਂ ਦਾ ਖ਼ਜ਼ਾਨਾ। ਭੀਹਾਵਲਾ = ਭਿਆਨਕ, ਡਰਾਉਣਾ। ਢਹਿ ਪਈਆਸਿ = ਸ਼ਰਣ ਵਿਚ ਨਿਮਾਣੀ ਹੋ ਡਿੱਗ ਪਈ। ਗੁਰ ਸਬਦੀ = ਗੁਰਾਂ ਦੇ ਉਪਦੇਸ਼।

*ਸਾਰ ਭਾਵ :* ਸਾਧਨਾ ਸੰਪੰਨ ਸੁਚੱਜੀ ਦੇ ਵਿਚਾਰ।

| ਮੂਲ | ਅਰਥ |
| --- | --- |
| **ਜਾ ਤੂ ਤਾ ਮੈ ਸਭੁ ਕੋ<br>ਤੂ ਸਾਹਿਬੁ ਮੇਰੀ ਰਾਸਿ ਜੀਉ ॥** | ਹੇ ਮਾਲਕ! ਜੇ ਤੂੰ ਮੇਰਾ ਹੈਂ ਤਾਂ ਸਭ ਕੁਝ ਮੇਰਾ ਹੀ ਹੈ, ਤੂੰ ਹੀ ਮੇਰੀ ਰਾਸ ਪੂੰਜੀ ਹੈਂ। |
| **ਤੁਧੁ ਅੰਤਰਿ ਹਉ ਸੁਖਿ ਵਸਾ<br>ਤੂੰ ਅੰਤਰਿ ਸਾਬਾਸਿ ਜੀਉ ॥** | ਜੇ ਤੂੰ ਮੇਰੇ ਹਿਰਦੇ ਵਿਚ ਵੱਸਦਾ ਰਹੇਂ, ਯਾਦ ਰਹੇਂ, ਤਾਂ ਮੈਂ ਸੁਖ ਨਾਲ ਵੱਸਦੀ ਹਾਂ। ਤੇਰੇ ਅੰਦਰ ਰਹਿਣ ਨਾਲ ਹੀ ਮੈਨੂੰ ਜਗਤ ਵਿਚ ਸ਼ਾਬਾਸ਼ ਤਥਾ ਸ਼ੋਭਾ ਮਿਲਦੀ ਹੈ। |

| | |
|---|---|
| **ਭਾਣੈ ਤਖਤਿ ਵਡਾਈਆ<br>ਭਾਣੈ ਭੀਖ ਉਦਾਸਿ ਜੀਉ ॥** | ਤੂੰ ਆਪਣੇ ਹੁਕਮ ਵਿਚ ਹੀ ਤਾਜਾਂ ਤਖਤਾਂ ਦੀ ਇੱਜ਼ਤ ਬਖ਼ਸ਼ਦਾ ਹੈਂ ਤੇ ਹੁਕਮ ਵਿਚ ਹੀ ਭਿਖਿਆ ਅਤੇ ਉਦਾਸੀ ਦਿੰਦਾ ਹੈ। |
| **ਭਾਣੈ ਥਲ ਸਿਰਿ ਸਰੁ ਵਹੈ<br>ਕਮਲੁ ਫੁਲੈ ਆਕਾਸਿ ਜੀਉ ॥** | ਹੁਕਮ ਵਿਚ ਹੀ ਖ਼ੁਸ਼ਕੀ ਵਿਚ ਸਮੁੰਦਰ ਹੋ ਕੇ ਚਲਦਾ ਹੈਂ ਅਰ ਹੁਕਮ ਵਿਚ ਹੀ ਗਗਨ ਮੰਡਲ 'ਚ ਕਮਲ ਫੁੱਲ ਖਿੜ ਪੈਂਦਾ ਹੈ। |
| **ਭਾਣੈ ਭਵਜਲੁ ਲੰਘੀਐ<br>ਭਾਣੈ ਮੰਝਿ ਭਰੀਆਸਿ ਜੀਉ ॥** | ਤੇਰੇ ਹੁਕਮ ਅਨੁਸਾਰ ਹੀ ਸੰਸਾਰ ਸਮੁੰਦਰ ਤੋਂ ਲੰਘ ਜਾਈਦਾ ਹੈ ਅਰ ਤੇਰੀ ਇੱਛਾ ਅਨੁਸਾਰ ਹੀ ਭਾਰੇ ਹੋ ਜਾਣ ਪਰ ਵਿਚਕਾਰੇ ਡੁੱਬ ਮਰੀਦਾ ਹੈ। |
| **ਭਾਣੈ ਸੋ ਸਹੁ ਰੰਗੁਲਾ<br>ਸਿਫਤਿ ਰਤਾ ਗੁਣਤਾਸਿ ਜੀਉ ॥** | ਤੇਰੇ ਹੁਕਮ ਵਿਚ ਹੀ ਆਨੰਦ ਪ੍ਰਦਾਤਾ ਰੰਗੀਲਾ ਪਤੀ ਮਿਲ ਜਾਂਦਾ ਹੈ ਜੋ ਗੁਣਾਂ ਦਾ ਖ਼ਜ਼ਾਨਾ ਤੇ ਸਿਫ਼ਤਾਂ ਦਾ ਘਰ ਹੁੰਦਾ ਹੈ। |
| **ਭਾਣੈ ਸਹੁ ਭੀਹਾਵਲਾ<br>ਹਉ ਆਵਣਿ ਜਾਣਿ ਮੁਈਆਸਿ ਜੀਉ ॥** | ਤੇਰੇ ਹੁਕਮ ਵਿਚ ਹੀ ਉਹ ਪਤੀ ਭਿਆਨਕ, ਡਰਾਉਣਾ ਬਣ ਜਾਂਦਾ ਹੈ ਤੇ ਆਵਣ ਜਾਵਣ ਵਿਚ ਹੀ ਮਰਦੇ ਜੰਮਦੇ ਰਹੀਦਾ ਹੈ। |
| **ਤੂ ਸਹੁ ਅਗਮੁ ਅਤੋਲਵਾ<br>ਹਉ ਕਹਿ ਕਹਿ ਢਹਿ ਪਈਆਸਿ ਜੀਉ ॥** | ਤੂੰ ਪਤੀ ਪ੍ਰਮੇਸ਼ਰ ਗੰਮਤਾ ਤੋਂ ਪਰ੍ਹੇ, ਤੋਲਣ ਮਿਣਨ ਤੋਂ ਉਪਰ ਹੈਂ, ਮੈਂ ਤੇਰੀ ਮਹਿਮਾ ਆਖ ਆਖ ਕੇ ਢਹਿ ਪੈਂਦੀ ਭਾਵ ਤੇਰੀ ਸ਼ਰਨ 'ਚ ਡਿੱਗ ਜਾਂਦੀ ਹਾਂ। |
| **ਕਿਆ ਮਾਗਉ ਕਿਆ ਕਹਿ ਸੁਣੀ<br>ਮੈ ਦਰਸਨ ਭੂਖ ਪਿਆਸਿ ਜੀਉ ॥** | ਹੇ ਵਾਹਿਗੁਰੂ! ਮੈਂ ਕੀ ਮੰਗਾਂ ਤੇ ਕੀ ਆਖ ਕੇ ਸੁਣਾਵਾਂ, ਮੈਨੂੰ ਤਾਂ ਤੇਰੇ ਦਰਸ਼ਨਾਂ ਦੀ ਭੁੱਖ ਅਤੇ ਪਿਆਸ ਲੱਗੀ ਹੋਈ ਹੈ। |
| **ਗੁਰ ਸਬਦੀ ਸਹੁ ਪਾਇਆ ਸਚੁ<br>ਨਾਨਕ ਕੀ ਅਰਦਾਸਿ ਜੀਉ ॥੨॥** | ਮੇਰੀ ਇਹੋ ਹੀ ਅਰਦਾਸ ਹੈ ਜੋ ਗੁਰਾਂ ਦੇ ਉਪਦੇਸ਼ ਉਪਰ ਹੀ ਸੱਚੇ ਸਾਹਿਬ ਵਾਹਿਗੁਰੂ ਨੂੰ ਪਾਇਆ ॥੨॥ |

***ਸਬਦੁ ਸੁਰਤਿ :*** ***"ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ ॥"*** ਅਰਥਾਤ ਵਾਹਿਗੁਰੂ ਦੇ ਹੁਕਮ ਵਿਚ ਹੀ ਸੰਸਾਰਕ ਵਡਿਆਈਆਂ ਮਿਲਦੀਆਂ ਹਨ ਅਰ ਉਸ ਦੇ ਹੁਕਮ ਵਿਚ ਹੀ ਉਦਾਸੀਆਂ ਵਿਚ ਭਿਖ ਮੰਗਤਿਆਂ ਦਾ ਜੀਵਨ ਜਿਊਣਾ ਪੈਂਦਾ ਹੈ। ***"ਇਕਨਾ ਭੋਗ ਭੋਗਾਇਦਾ ਮੇਰੇ ਗੋਵਿੰਦਾ ਇਕਿ ਨਗਨ ਫਿਰਹਿ ਨੰਗ ਨੰਗੀ ਜੀਉ ॥"*** (ਗਉੜੀ ਮਾਝ ਮ: ੪, ਅੰ: ੧੭੪) ਵਾਹਿਗੁਰੂ ਕਿਸੇ ਨੂੰ ਤਾਂ ਸੰਸਾਰਕ ਸਾਰੇ ਭੋਗ ਭੁੰਚਾਉਂਦਾ ਹੈ ਤੇ ਕਿਸੇ ਨੂੰ ਤਨ ਤੋਂ ਭੀ ਨੰਗਾ ਕਰ ਦਿੰਦਾ ਹੈ। ਉਸ ਦੀ ਅਸਚਰਜ ਲੀਲਾ ਹੈ। ***"ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥ ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ ॥"*** (ਸਾਰੰਗ ਕਬੀਰ ਅੰ: ੧੨੫੨) ਮੰਗਤੇ ਭਿਖਾਰੀ ਨੂੰ ਰਾਜਾ ਤੇ ਰਾਜੇ ਨੂੰ ਭਿਖਾਰੀ ਤਥਾ ਮਹਾਂ ਮੂਰਖ ਨੂੰ ਪੰਡਿਤ

ਵਿਦਵਾਨ ਅਰ ਪੰਡਿਤ ਨੂੰ ਮੂਰਖ ਬਣਾ ਦਿੰਦਾ ਹੈ।

ਇਸ ਲਈ ਓਸ ਦੀ ਰਜ਼ਾ ਵਿਚ ਰਹਿਣਾ ਹੀ ਗੁਰਸਿਖੀ ਹੈ। ***"ਜੋ ਕਿਛੁ ਕਰੇ ਸੁ ਸਤਿ ਕਰਿ ਮਾਨਹੁ ਗੁਰਮੁਖਿ ਨਾਮਿ ਰਹਹੁ ਲਿਵ ਲਾਇ ॥"*** (ਸਾਰਗ ਮ: ੪, ਅੰ: ੧੧੯੯) ਇਸ ਲਈ ਨਾਮੁ ਵਿਚ ਬਿਰਤੀ ਲਾ ਕੇ ***"ਜਹ ਰਾਖੈ ਸੋਈ ਸੁਖ ਥਾਨਾ ॥"*** (ਮਾਰੂ ਮ: ੫, ਅੰ: ੧੦੭੭) ਜਿਵੇਂ ਰੱਖੇ ਉਸੇ ਵਿਚ ਸੁਖ ਮੰਨਣਾ ਚਾਹੀਦਾ ਹੈ। ਸੁਹਾਗ ਭਾਗ ਜੀਵ ਬ੍ਰਹਮ ਅਭੇਦਤਾ ਮਾਨਣ ਵਾਸਤੇ ਹੁਕਮ ਭਾਵ ਰਜ਼ਾ 'ਚ ਰਾਜ਼ੀ ਰਹਿਣਾ ਹੀ ਗੁਰਮਤ ਮਾਰਗ ਹੈ।

***We can relate to the universe of objects and things, either from a consumerist view point or from a holistic angle. The former makes us ill-equipped for spiritual knowledge while the latter makes us well-equipped for the same. In one case we are ever grabbing and restless, while in the other, we are ever giving and serene in life. It is not easy to fathom the mystery that while some of us are ever-so anxious, others are so much at peace. To live in Divine Ordain is to seek those rhythms of life that enable us to live in contentment and discipline. This, indeed, is the graceful way of self-sufficiency in contrast with the reckless manner of the self-centered ones.***

## ਸੂਹੀ ਮਹਲਾ ੫ ਗੁਣਵੰਤੀ ॥

ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥ ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ ॥ ਸੋਈ ਦਸਿ ਉਪਦੇਸੜਾ ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ ॥ ਇਹੁ ਮਨੁ ਤੈ ਕੂੰ ਡੇਵਸਾ ਮੈ ਮਾਰਗੁ ਦੇਹੁ ਬਤਾਇ ਜੀਉ ॥ ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ ॥ ਮੈ ਆਸਾ ਰਖੀ ਚਿਤਿ ਮਹਿ ਮੇਰਾ ਸਭੋ ਦੁਖੁ ਗਵਾਇ ਜੀਉ ॥ ਇਤੁ ਮਾਰਗਿ ਚਲੇ ਭਾਈਅੜੇ ਗੁਰੁ ਕਹੈ ਸੁ ਕਾਰ ਕਮਾਇ ਜੀਉ ॥ ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥ ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ ॥ ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥ ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ ॥ ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ ॥ ਜੋ ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੩*

**ਸ਼ਬਦਾਰਥ :** ਗੁਰਸਿਖੜਾ = ਗੁਰਾਂ ਤੋਂ ਸਿਖਿਆ ਲੈਣ ਵਾਲਾ। ਨਿਵਿ ਨਿਵਿ = ਝੁਕ ਝੁਕ ਕੇ, ਨਿੰਮ੍ਰਤਾ ਸਹਿਤ, ਆਦਰ ਪੂਰਵਕ। ਪਾਇ = ਪੈਰਾਂ, ਚਰਨਾਂ ਉਤੇ। ਬਿਰਥਾ = ਪੀੜ, ਦੁੱਖ। ਜੀਅ = ਦਿਲ ਦਾ। ਉਪਦੇਸੜਾ = ਉਪਦੇਸ਼। ਅਨਤ = ਹੋਰ ਕਿਧਰੇ। ਤੈ ਕੂੰ = ਤੁਹਾਨੂੰ। ਦੂਰਹੁ = ਦੂਰ ਤੋਂ, ਚੁਰਾਸੀ ਲੱਖ ਜੂਨਾਂ ਦੇ ਗੇੜ। ਦਰਸਾਵੜਾ = ਦਰਸ਼ਨ। ਤਤੀ ਵਾਉ = ਗਰਮ ਹਵਾ, ਕਿਸੇ ਪ੍ਰਕਾਰ ਦਾ ਕੋਈ ਦੁੱਖ।

*ਸਾਰ ਭਾਵ :* ਗੁਣਵਾਨ ਸਖੀ ਦਾ ਅਵਸਥਾ।

| ਮੂਲ | ਅਰਥ |
|---|---|
| ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥ | ਜਿਹੜਾ ਕੋਈ ਭੀ ਗੁਰੂ ਜੀ ਤੋਂ ਸਿਖਿਆ ਲੈਂਦਾ ਮੈਨੂੰ ਨਜ਼ਰੀਂ ਆ ਜਾਵੇ, ਮੈਂ ਉਸ ਦੇ ਚਰਨਾਂ ਉਪਰ ਝੁਕ ਝੁਕ ਕੇ ਨਮਸਕਾਰ ਕਰਾਂ। |

| | |
|---|---|
| ਆਖਾ ਬਿਰਥਾ ਜੀਅ ਕੀ<br>ਗੁਰੁ ਸਜਣੁ ਦੇਹਿ ਮਿਲਾਇ ਜੀਉ ॥ | ਉਸ ਪਾਸ ਆਪਣੇ ਹਿਰਦੇ ਦੀ ਪੀੜ ਦਾ ਵਰਣਨ ਕਰਾਂ ਕਿ ਹੇ ਸੱਜਣ ਜੀ! ਮੇਰਾ ਭੀ ਗੁਰਾਂ ਨਾਲ ਮਿਲਾਪ ਕਰਵਾ ਦਿਓ। |
| ਸੋੲੀ ਦਸਿ ਉਪਦੇਸੜਾ<br>ਮੇਰਾ ਮਨੁ ਅਨਤ ਨ ਕਾਹੂ ਜਾਇ ਜੀਉ ॥ | ਮੈਨੂੰ ਉਹ ਉਪਦੇਸ਼ ਦਿਓ ਜਿਸ ਕਰਕੇ ਮੇਰਾ ਮਨ ਕਿਸੇ ਹੋਰ ਪਾਸੇ ਭਟਕਦਾ ਨਾ ਫਿਰੇ ਭਾਵ ਥਿਰ ਹੋ ਜਾਵੇ। |
| ਇਹੁ ਮਨੁ ਤੈ ਕੂੰ ਡੇਵਸਾ<br>ਮੈ ਮਾਰਗੁ ਦੇਹੁ ਬਤਾਇ ਜੀਉ ॥ | ਜੇ ਮੈਨੂੰ ਗੁਰਾਂ ਦੇ ਮਿਲਾਪ ਦਾ ਰਸਤਾ ਦੱਸ ਦੇਵੋ ਤਾਂ ਮੈਂ ਆਪਣਾ ਮਨ ਤੁਹਾਡੇ ਅਰਪਨ ਕਰ ਦਿਆਂ। |
| ਹਉ ਆਇਆ ਦੂਰਹੁ ਚਲਿ ਕੈ<br>ਮੈ ਤਕੀ ਤਉ ਸਰਣਾਇ ਜੀਉ ॥ | ਮੈਂ ਚੁਰਾਸੀ ਦੇ ਗੇੜ ਵਿਚੋਂ ਬੜੀ ਦੂਰ ਤੋਂ ਲੰਘ ਕੇ ਆਇਆ ਹਾਂ, ਹੁਣ ਤਾਂ ਤੁਹਾਡੀ ਹੀ ਸ਼ਰਨ ਤੱਕ ਲਈ ਹੈ। |
| ਮੈ ਆਸਾ ਰਖੀ ਚਿਤਿ ਮਹਿ<br>ਮੇਰਾ ਸਭੋ ਦੁਖੁ ਗਵਾਇ ਜੀਉ ॥ | ਮੇਰੇ ਮਨ ਵਿਚ ਪੂਰਨ ਆਸ ਹੈ ਕਿ ਮੇਰਾ ਸਾਰਾ ਦੁੱਖ ਦੂਰ ਕਰ ਦਿਓਗੇ। |
| ਇਤੁ ਮਾਰਗਿ ਚਲੇ ਭਾਈਅੜੇ<br>ਗੁਰੁ ਕਹੈ ਸੁ ਕਾਰ ਕਮਾਇ ਜੀਉ ॥ | ਗੁਰੂ ਕਾ ਸਿਖ ਆਖਦਾ ਹੈ, ਹੇ ਪਿਆਰੇ! ਗੁਰਾਂ ਦੇ ਮਿਲਾਪ ਦਾ ਇਹ ਰਸਤਾ ਹੈ ਕਿ ਜੋ ਗੁਰੂ ਮਹਾਰਾਜ ਬਚਨ ਆਖਣ, ਸੋਈਓ ਕਾਰਜ ਕਰੋ। |
| ਤਿਆਗੇਂ ਮਨ ਕੀ ਮਤੜੀ<br>ਵਿਸਾਰੇਂ ਦੂਜਾ ਭਾਉ ਜੀਉ ॥ | ਆਪਣੇ ਮਨ ਦੀ ਮੱਤ ਨੂੰ ਛੱਡ ਕੇ ਦ੍ਵੈਤ ਭਾਵਨਾ ਦਾ ਤਿਆਗ ਕਰੋ। |
| ਇਉ ਪਾਵਹਿ ਹਰਿ ਦਰਸਾਵੜਾ<br>ਨਹ ਲਗੈ ਤਤੀ ਵਾਉ ਜੀਉ ॥ | ਇਸ ਢੰਗ ਨਾਲ ਹਰੀ ਦਾ ਦਰਸ਼ਨ ਹੋਵੇਗਾ, ਭਾਵ ਗੁਰਾਂ ਦਾ ਮਿਲਾਪ ਹੋ ਜਾਵੇਗਾ ਫੇਰ ਕਿਸੇ ਪ੍ਰਕਾਰ ਦੀ ਤੱਤੀ ਹਵਾ ਨਹੀਂ ਲੱਗੇਗੀ ਅਰਥਾਤ ਤਕਲੀਫ਼ ਨਹੀਂ ਹੋਵੇਗੀ। |
| ਹਉ ਆਪਹੁ ਬੋਲਿ ਨ ਜਾਣਦਾ<br>ਮੈ ਕਹਿਆ ਸਭੁ ਹੁਕਮਾਉ ਜੀਉ ॥ | ਮੈਂ ਇਹ ਆਪਣੇ ਵੱਲੋਂ ਨਹੀਂ ਬੋਲ ਰਿਹਾ। ਮੈਂ ਜੋ ਕਿਹਾ ਸਭ ਓਸੇ ਵਾਹਿਗੁਰੂ ਦੇ ਹੁਕਮ ਅੰਦਰ ਹੀ ਕਿਹਾ ਹੈ। |
| ਹਰਿ ਭਗਤਿ ਖਜਾਨਾ ਬਖਸਿਆ<br>ਗੁਰਿ ਨਾਨਕਿ ਕੀਆ ਪਸਾਉ ਜੀਉ ॥ | ਜਦੋਂ ਸਤਿਗੁਰੂ ਕਿਰਪਾ ਕਰਦੇ ਹਨ ਤਦੋਂ ਉਹ ਹਰੀ ਪ੍ਰਭੂ ਦੀ ਭਗਤੀ ਦਾ ਖ਼ਜ਼ਾਨਾ ਨਾਮੁ ਸਿਮਰਣ ਬਖ਼ਸ਼ ਦਿੰਦੇ ਹਨ। |
| ਮੈ ਬਹੁੜਿ ਨ ਤ੍ਰਿਸਨਾ ਭੁਖੜੀ<br>ਹਉ ਰਜਾ ਤ੍ਰਿਪਤਿ ਅਘਾਇ ਜੀਉ ॥ | ਫੇਰ ਮੁੜ ਕੇ ਤ੍ਰਿਸ਼ਨਾ ਦੀਆਂ ਭੁੱਖਾਂ ਰਹਿੰਦੀਆਂ ਹੀ ਨਹੀਂ, ਰੱਜ ਪੁੱਜ ਕੇ ਤ੍ਰਿਪਤੀ ਹੋ ਜਾਂਦੀ ਹੈ। |

**ਜੋ ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥੩॥**

ਜੋ ਗੁਰਾਂ ਦਾ ਸਿਖ ਨਜ਼ਰੀਂ ਆਵੇ, ਮੈਂ ਉਸ ਦੇ ਚਰਨਾਂ ਉਤੇ ਝੁਕ ਝੁਕ ਕੇ ਨਮਸਕਾਰ ਕਰਾਂ ॥੩॥

*ਸਬਦੁ ਸੁਰਤਿ :* ***"ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ ॥"*** ਭਾਵ ਗੁਰੂ ਕਾ ਸਿਖ ਆਪਣੇ ਮਨ ਦੀਆਂ ਉਕਤੀਆਂ ਯੁਕਤੀਆਂ ਤਥਾ ਦ੍ਵੈਸ਼ ਭਾਵਨਾ ਨੂੰ ਛੱਡ ਕੇ ਹੀ ਗੁਰੂ ਦਾ ਆਗਿਆਕਾਰੀ ਬਣ ਸਕਦਾ ਹੈ, ਅਰ ਇਤਨਾ ਪ੍ਰਪੱਕ ਨਿਸਚੇ ਸੰਜੁਕਤ ਹੋਵੇ ਕਿ ***"ਗੁਰਿ ਕਹਿਆ ਸਾ ਕਾਰ ਕਮਾਵਹੁ ॥ ਗੁਰ ਕੀ ਕਰਣੀ ਕਾਹੇ ਧਾਵਹੁ ॥"*** (ਰਾਮਕਲੀ ਮ: ੧, ਅੰ: ੯੩੩) ਜੋ ਸਤਿਗੁਰੂ ਆਗਿਆ ਦੇਣ ਓਹੋ ਕੁਝ ਕਰਮ ਕਰੇ, ਗੁਰਾਂ ਦੇ ਕਰਮਾਂ ਦੀ ਰੀਸ ਕਰਣ ਵੱਲ ਨਾ ਦੌੜੇ, ਭਾਵ ਸਤਿਗੁਰੂ ਕਿਹੜੇ-ਕਿਹੜੇ ਰੂਪ ਧਾਰਨ ਕਰਦੇ ਹਨ, ਉਨ੍ਹਾਂ ਵਲੋਂ ਅੱਖਾਂ ਕੰਨ ਬੰਦ ਰੱਖਕੇ ਗੁਰ ਹੁਕਮ ਦੀ ਪਾਲਣਾ ਕਰਣ ਵਿਚ ਅਡੋਲ ਰਹੇ। ਮਨ ਵਿਚ ਕੋਈ ਸੰਸਾ ਸੰਦੇਹ ਨਾ ਲਿਆਵੇ। ਗੁਰਬਾਣੀ ਪ੍ਰਤੀ ਪੂਰਨ ਰੂਪੇਣ ਸ੍ਰਵਣ ਮਨਨ ਨਿਧਿਆਸਨ ਯੁਕਤ ਹੋਣਾ ਹੀ ਗੁਰਸਿਖੀ ਹੈ।

*Gurbani is the perfect expression of Perfection. Gurbani epitomizes Truth-eternal and Infinite. The Gurus, in person, always looked upon themselves as medium for its articulation.*

*Sermons or commentaries based on Gurbani, require deep reverence and humility on the part of those who get chosen for the task. An explication, to be worthwhile, must just lead the reader/listener to yearn for the scripture in original. All such explications as become substitutes for the holy texts are egotistic acts – self-defeating and frustrating for the giver and the receiver both. True gursikhs are they who, rather than carving a separate identity for themselves, seek submergence with Gurshabad.*

## ਰਾਗੁ ਸੂਹੀ ਛੰਤ ਮਹਲਾ ੧ ਘਰੁ ੧

## ੧ੴ ਸਤਿਗੁਰ ਪ੍ਰਸਾਦਿ ॥

ਭਰਿ ਜੋਬਨਿ ਮੈ ਮਤ ਪੇਈਅੜੈ ਘਰਿ ਪਾਹੁਣੀ ਬਲਿ ਰਾਮ ਜੀਉ ॥ ਮੈਲੀ ਅਵਗਣਿ ਚਿਤਿ ਬਿਨੁ ਗੁਰ ਗੁਣ ਨ ਸਮਾਵਨੀ ਬਲਿ ਰਾਮ ਜੀਉ ॥ ਗੁਣ ਸਾਰ ਨ ਜਾਣੀ ਭਰਮਿ ਭੁਲਾਣੀ ਜੋਬਨੁ ਬਾਦਿ ਗਵਾਇਆ ॥ ਵਰੁ ਘਰੁ ਦਰੁ ਦਰਸਨੁ ਨਹੀ ਜਾਤਾ ਪਿਰ ਕਾ ਸਹਜੁ ਨ ਭਾਇਆ ॥ ਸਤਿਗੁਰ ਪੂਛਿ ਨ ਮਾਰਗਿ ਚਾਲੀ ਸੂਤੀ ਰੈਣਿ ਵਿਹਾਣੀ ॥ ਨਾਨਕ ਬਾਲਤਣਿ ਰਾਡੇਪਾ ਬਿਨੁ ਪਿਰ ਧਨ ਕੁਮਲਾਣੀ ॥੧॥ ਬਾਬਾ ਮੈ ਵਰੁ ਦੇਹਿ ਮੈ ਹਰਿ ਵਰੁ ਭਾਵੈ ਤਿਸ ਕੀ ਬਲਿ ਰਾਮ ਜੀਉ ॥ ਰਵਿ ਰਹਿਆ ਜੁਗ ਚਾਰਿ ਤ੍ਰਿਭਵਣ ਬਾਣੀ ਜਿਸ ਕੀ ਬਲਿ ਰਾਮ ਜੀਉ ॥ ਤ੍ਰਿਭਵਣ ਕੰਤੁ ਰਵੈ ਸੋਹਾਗਣਿ ਅਵਗਣਵੰਤੀ ਦੂਰੇ ॥ ਜੈਸੀ ਆਸਾ ਤੈਸੀ ਮਨਸਾ ਪੂਰਿ ਰਹਿਆ ਭਰਪੂਰੇ ॥ ਹਰਿ ਕੀ ਨਾਰਿ ਸੁ ਸਰਬ ਸੁਹਾਗਣਿ ਰਾਂਡ ਨ ਮੈਲੈ ਵੇਸੇ ॥ ਨਾਨਕ ਮੈ ਵਰੁ ਸਾਚਾ ਭਾਵੈ ਜੁਗਿ ਜੁਗਿ ਪ੍ਰੀਤਮ ਤੈਸੇ ॥੨॥ ਬਾਬਾ ਲਗਨੁ ਗਣਾਇ ਹੰ ਭੀ ਵੰਞਾ ਸਾਹੁਰੈ ਬਲਿ ਰਾਮ ਜੀਉ ॥ ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ ॥ ਕਿਰਤੁ ਪਇਆ ਕਰਤੈ ਕਰਿ ਪਾਇਆ ਮੇਟਿ ਨ ਸਕੈ ਕੋਈ ॥ ਜਾਞੀ ਨਾਉ ਨਰਹ ਨਿਹਕੇਵਲੁ ਰਵਿ ਰਹਿਆ ਤਿਹੁ ਲੋਈ ॥ ਮਾਇ ਨਿਰਾਸੀ ਰੋਇ ਵਿਛੁੰਨੀ ਬਾਲੀ ਬਾਲੈ ਹੇਤੇ ॥ ਨਾਨਕ ਸਾਚ ਸਬਦਿ ਸੁਖ ਮਹਲੀ ਗੁਰ ਚਰਣੀ ਪ੍ਰਭੁ ਚੇਤੇ ॥੩॥ ਬਾਬੁਲਿ ਦਿਤੜੀ ਦੂਰਿ ਨਾ ਆਵੈ ਘਰਿ ਪੇਈਐ ਬਲਿ ਰਾਮ ਜੀਉ ॥ ਰਹਸੀ ਵੇਖਿ ਹਦੂਰਿ ਪਿਰਿ ਰਾਵੀ ਘਰਿ ਸੋਹੀਐ ਬਲਿ ਰਾਮ ਜੀਉ ॥ ਸਾਚੇ ਪਿਰ ਲੋੜੀ ਪ੍ਰੀਤਮ ਜੋੜੀ ਮਤਿ ਪੂਰੀ ਪਰਧਾਨੇ ॥ ਸੰਜੋਗੀ ਮੇਲਾ ਥਾਨਿ ਸੁਹੇਲਾ ਗੁਣਵੰਤੀ ਗੁਰ ਗਿਆਨੇ ॥ ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ॥ ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ ॥੪॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੩-੬੪*

*ਸ਼ਬਦਾਰਥ :* ਜੋਬਨਿ = ਸੁੰਦਰਤਾ। ਮੈ = ਮਸਤੀ। ਪੇਈਅੜੈ = ਪੇਕੇ ਘਰ। ਪਾਹੁਣੀ = ਪਰਾਹੁਣੀ, ਮਹਿਮਾਨ। ਬਲਿਰਾਮ ਜੀਉ = ਛੰਦ ਦਾ ਤੁਕਾਂਤ, ਸਰਬ ਵਿਆਪੀ ਪਾਰਬ੍ਰਹਮ ਤੋਂ ਵਾਰਨੇ। ਸਾਰ = ਖ਼ਬਰ, ਕੀਮਤ। ਬਾਦਿ = ਬੇ ਅਰਥ, ਫ਼ਜ਼ੂਲ। ਵਰੁ ਘਰੁ = ਪਤੀ ਦਾ ਘਰ, ਗ੍ਰਹਿ। ਸਹਜੁ = ਸੁਭਾਉ। ਭਾਇਆ = ਜਾਣ ਸਕੀ। ਰੈਣਿ = ਅਵਸਥਾ ਦੀ ਰਾਤ। ਵਿਹਾਣੀ = ਲੰਘ ਗਈ। ਬਾਲਤਣਿ = ਬਾਲਕ ਉਮਰ। ਰਾਡੇਪਾ = ਰੰਡੀ, ਪਤੀ ਤੋਂ ਹੀਣੀ। ਕੁਮਲਾਣੀ = ਮੁਰਝਾ ਗਈ, ਪ੍ਰਫੁਲਤ ਨਾ ਹੋਈ। ਮੈਲੈ ਵੇਸੇ = ਸੋਗੀ ਕਪੜੇ, ਮਿੱਟੀ ਰੰਗੇ ਕਪੜੇ ਜੋ ਖਤ੍ਰਾਣੀਆਂ, ਬਨਿਆਣੀਆਂ ਇਕ ਸਾਲ ਤਕ ਪਾਉਂਦੀਆਂ ਹਨ। ਲਗਨੁ = ਵਿਵਾਹ ਦਾ ਸਾਹਾ, ਸਮਾਂ, ਮੇਖ, ਬ੍ਰਿਖ, ਮਿਥਨ, ਕਰਕ, ਸਿੰਘ, ਕੰਨਿਆ, ਤੁਲਾ ਆਦਿ ਰਾਸ਼ੀਆਂ ਦੇ ਮੇਲ ਅਮੇਲ ਨੂੰ ਸੋਧਣਾ। ਹੰ ਭੀ = ਮੈਂ ਭੀ। ਵੰਞਾ = ਜਾਵਾਂ। ਕਿਰਤੁ = ਕੀਤੇ ਕਰਮਾਂ। ਜਾਵੀ = ਜੰਞ ਵਾਲਾ ਲਾੜਾ। ਨਰਹ = ਆਦਮੀਆਂ ਤੋਂ। ਨਿਹਕੇਵਲੁ = ਨਿਰਾਲਾ, ਵੱਖਰਾ। ਮਾਇ = ਮਾਂ, ਮਾਇਆ। ਨਿਰਾਸੀ = ਉਦਾਸ, ਆਸ ਰਹਿਤ। ਬਾਲੀ = ਬਚੜੀ। ਬਾਲੈ = ਬਾਲਕ। ਹੇਤੇ = ਹਿੱਤ ਵਾਲੀ। ਮਹਲੀ = ਮਹਿਲਾ, ਇਸਤ੍ਰੀ। ਬਾਬੁਲਿ = ਪਿਤਾ, ਸਤਿਗੁਰੂ। ਦੂਰਿ = ਬਹੁਤ ਦੂਰ ਭਾਵ ਮਹਾਂ ਗਿਆਨ। ਰਹਸੀ = ਪ੍ਰਸੰਨ। ਪਿਰ ਭਾਏ = ਪਤੀ ਨੂੰ ਚੰਗੀ ਲੱਗੇ। ਅੰਕਿ = ਅੰਗਾਂ ਵਿਚ।

*ਸਾਰ ਭਾਵ:* 'ਸਭਨਾ ਸਾਹੁਰੈ ਵੰਞਣਾ'

| ਮੂਲ | ਅਰਥ |
|---|---|
| ਭਰਿ ਜੋਬਨਿ ਮੈ ਮਤ<br>ਪੇਈਅੜੈ ਘਰਿ ਪਾਹੁਣੀ<br>ਬਲਿ ਰਾਮ ਜੀਉ ॥ | ਮੈਂ ਸੰਸਾਰ ਰੂਪ ਪੇਕੇ ਘਰ ਦੀ ਪ੍ਰਾਹੁਣੀ ਹਾਂ ਪਰੰਤੂ ਜੋਬਨ ਜਵਾਨੀ ਭਾਵ ਸੁੰਦਰਤਾ ਦੀ ਮਸਤੀ ਵਿਚ ਮੇਰੀ ਮੱਤ ਮਾਰੀ ਗਈ ਹੈ। |
| ਮੈਲੀ ਅਵਗਣਿ ਚਿਤਿ<br>ਬਿਨੁ ਗੁਰ ਗੁਣ ਨ ਸਮਾਵਨੀ<br>ਬਲਿ ਰਾਮ ਜੀਉ ॥ | ਅਵਗੁਣਾਂ ਨਾਲ ਮੇਰੀ ਚਿਤਬ੍ਰਿਤੀ ਮੈਲੀ ਹੋ ਗਈ ਹੈ, ਗੁਰਾਂ ਦੀ ਕਿਰਪਾ ਬਗੈਰ ਗੁਣਾਂ ਦਾ ਪ੍ਰਵੇਸ਼ ਨਹੀਂ ਹੋ ਸਕਦਾ। |
| ਗੁਣ ਸਾਰ ਨ ਜਾਣੀ ਭਰਮਿ ਭੁਲਾਣੀ<br>ਜੋਬਨੁ ਬਾਦਿ ਗਵਾਇਆ ॥ | ਭਰਮ ਭੁਲੇਖਿਆਂ ਵਿਚ ਗੁਣਾਂ ਦੀ ਕੀਮਤ ਜਾਣ ਹੀ ਨਹੀਂ ਸਕੀ ਅਰ ਆਪਣੀ ਜੋਬਨ ਅਵਸਥਾ ਬਿਅਰਥ ਹੀ ਗੁਵਾ ਲਈ। |
| ਵਰੁ ਘਰੁ ਦਰੁ ਦਰਸਨੁ ਨਹੀ ਜਾਤਾ<br>ਪਿਰ ਕਾ ਸਹਜੁ ਨ ਭਾਇਆ ॥ | ਆਪਣੇ ਪਤੀ ਪ੍ਰਮੇਸ਼ਰ ਦੇ ਦਰਵਾਜ਼ੇ ਦਾ ਤਾਂ ਦਰਸ਼ਨ ਹੀ ਨਾ ਕਰ ਸਕੀ, ਜਿਸ ਕਰਕੇ ਪਤੀ ਦਾ ਸੁਭਾਉ ਜਾਣ ਨਾ ਸਕੀ। |
| ਸਤਿਗੁਰ ਪੂਛਿ ਨ ਮਾਰਗਿ ਚਾਲੀ<br>ਸੂਤੀ ਰੈਣਿ ਵਿਹਾਣੀ ॥ | ਗਿਆਨਵਾਨਾਂ ਪਾਸੋਂ ਪੁੱਛ ਗਿੱਛ ਕੇ ਪ੍ਰਭੂ ਪਤੀ ਦੇ ਮਿਲਾਪ ਵਾਲੇ ਰਸਤੇ ਉਪਰ ਨਾ ਚੱਲੀ ਅਰ ਅਵਿਦਿਆ ਕਾਰਨ ਸੁੱਤੀ ਦੀ ਰਾਤ ਲੰਘ ਗਈ ਭਾਵ ਸਮਾਂ ਗੁਜ਼ਰ ਗਿਆ। |

ਨਾਨਕ ਬਾਲਤਣਿ ਰਾਡੇਪਾ
ਬਿਨੁ ਪਿਰ ਧਨ ਕੁਮਲਾਣੀ ॥੧॥

ਪਤੀ ਦੇ ਮਿਲਾਪ ਤੋਂ ਖ਼ਾਲੀ ਰਹਿ ਜਾਣ ਕਰਕੇ ਬ
ਹੀ ਰੰਡੀ ਹੋ ਗਈ, ਅਰਥਾਤ ਪਤੀ ਦੇ ਆਨੰਦ ਤੋਂ ਵ
ਕਰਕੇ ਪ੍ਰਫੁਲਤ ਨਾ ਹੋ ਸਕੀ, ਮੁਰਝਾ ਗਈ॥੧॥

ਬਾਬਾ ਮੈ ਵਰੁ ਦੇਹਿ
ਮੈ ਹਰਿ ਵਰੁ ਭਾਵੈ ਤਿਸ ਕੀ
ਬਲਿ ਰਾਮ ਜੀਉ ॥

ਹੇ ਸਤਿਗੁਰ ਪਿਤਾ ਜੀ! ਮੈਨੂੰ ਪਤੀ ਦੀ ਬਖ਼ਸ਼ਸ਼
ਪ੍ਰਮਾਤਮਾ ਪਤੀ ਚੰਗਾ ਲੱਗਦਾ ਹੈ, ਮੈਂ ਓਸੇ ਦੀ ਹਾਂ

ਰਵਿ ਰਹਿਆ ਜੁਗ ਚਾਰਿ
ਤ੍ਰਿਭਵਣ ਬਾਣੀ ਜਿਸ ਕੀ
ਬਲਿ ਰਾਮ ਜੀਉ ॥

ਜਿਹੜਾ ਪਤੀ ਚਾਰੇ ਜੁਗਾਂ ਵਿਚ ਵਿਆਪਕ ਹੈ
ਹੁਕਮ ਤਿੰਨਾਂ ਭਵਨਾਂ, ਸੰਪੂਰਨ ਸ੍ਰਿਸ਼ਟੀ ਵਿਚ ਚਲ

ਤ੍ਰਿਭਵਣ ਕੰਤੁ ਰਵੈ ਸੋਹਾਗਣਿ
ਅਵਗਣਵੰਤੀ ਦੂਰੇ ॥

ਸੁਹਾਗ ਭਾਗ ਵਾਲੀਆਂ ਤਿੰਨਾਂ ਭਵਨਾਂ ਦੇ ਮਾਲ
ਮਾਣਦੀਆਂ ਹਨ ਅਤੇ ਅਵਗੁਣਾਂ ਵਾਲੀਆਂ ਦੂਰ ਹੀ ਰ

ਜੈਸੀ ਆਸਾ ਤੈਸੀ ਮਨਸਾ
ਪੂਰਿ ਰਹਿਆ ਭਰਪੂਰੇ ॥

ਓਹ ਪ੍ਰਮਾਤਮਾ ਤਾਂ ਪਰੀਪੂਰਨ ਸਭ ਥਾਂ ਵਿਆਪਕ
ਜਿਹੀ ਕਿਸੇ ਦੀ ਇੱਛਾ ਹੁੰਦੀ ਹੈ ਤੈਸੀ ਹੀ ਪੂਰਨ ਕ

ਹਰਿ ਕੀ ਨਾਰਿ ਸੁ ਸਰਬ ਸੁਹਾਗਣਿ
ਰਾਂਡ ਨ ਮੈਲੈ ਵੇਸੇ ॥

ਜੋ ਪ੍ਰਮੇਸ਼ਰ ਦੀ ਪਤਨੀ ਬਣ ਗਈ ਉਹ ਤ
ਸੁਹਾਗਵੰਤੀ ਹੀ ਰਹਿੰਦੀ ਹੈ, ਉਹ ਨਾ ਕਦੇ ਵਿਧਵਾ ਹੁੰ
ਮੈਲੇ ਵੇਸ ਭਾਵ ਸੋਗੀ ਕਪੜੇ ਪਾਉਂਦੀ ਹੈ।

ਨਾਨਕ ਮੈ ਵਰੁ ਸਾਚਾ ਭਾਵੈ
ਜੁਗਿ ਜੁਗਿ ਪ੍ਰੀਤਮ ਤੈਸੇ ॥੨॥

ਮੈਨੂੰ ਤਾਂ ਓਹ ਸੱਚਾ ਪਤੀ ਪ੍ਰਮੇਸ਼ਰ ਹੀ ਚੰਗਾ ਮਨ
ਜੁਗਾਂ ਜੁਗਾਂਤਰਾਂ ਤਕ ਜੈਸੇ ਕਾ ਤੈਸਾ, ਓਹੋ ਜਿਹਾ ਰਹਿੰ
ਸਦਾ ਨਵਜੋਬਨ ਹੈ॥੨॥

ਬਾਬਾ ਲਗਨੁ ਗਣਾਇ
ਹੰ ਭੀ ਵੰਞਾ ਸਾਹੁਰੈ ਬਲਿ ਰਾਮ ਜੀਉ ॥

ਹੇ ਸਤਿਗੁਰੋ! ਉਹ ਮਹੂਰਤ ਕੱਢੋ ਜਦੋਂ ਮੈਂ ਭੀ ਸ
ਭਾਵ ਪਤੀ ਪ੍ਰਮੇਸ਼ਰ ਦੇ ਚਰਨਾਂ ਵਿਚ ਹਾਜ਼ਰ ਹੋਵਾਂ।

ਸਾਹਾ ਹੁਕਮੁ ਰਜਾਇ ਸੋ ਨ ਟਲੈ
ਜੋ ਪ੍ਰਭੁ ਕਰੈ ਬਲਿ ਰਾਮ ਜੀਉ ॥

ਓਸ ਪ੍ਰਭੂ ਦੇ ਹੁਕਮ ਵਿਚ ਰਹਿਣਾ ਹੀ ਉਹ ਸਾਹਾ
ਟਲ ਨਹੀਂ ਸਕਦਾ, ਭਾਵ ਓਸ ਦਾ ਹੁਕਮ ਮੋੜਿਆ

ਕਿਰਤੁ ਪਇਆ ਕਰਤੈ ਕਰਿ ਪਾਇਆ
ਮੇਟਿ ਨ ਸਕੈ ਕੋਈ ॥

ਕੀਤੇ ਕਰਮਾਂ ਅਨੁਸਾਰ ਹੀ ਕਰਤੇ ਦਾ ਹੁਕਮ ਹੁੰ
ਕੋਈ ਮੇਟ ਨਹੀਂ ਸਕਦਾ।

**ਜਾਚੀ ਨਾਉ ਨਰਹ ਨਿਹਕੇਵਲੁ**
**ਰਵਿ ਰਹਿਆ ਤਿਹੁ ਲੋਈ ॥**

ਜੰਞ ਦਾ ਲਾੜਾ ਇਹੋ ਹੀ ਹੈ ਜੋ ਮਨੁੱਖਾਂ ਤੋਂ ਨਿਵੇਕਲਾ ਅਰ ਤਿੰਨਾਂ ਲੋਕਾਂ ਵਿਚ ਵਿਆਪਕ ਪਾਰਬ੍ਰਹਮ ਪ੍ਰਮੇਸ਼ਰ ਹੈ।

**ਮਾਇ ਨਿਰਾਸੀ ਰੋਇ ਵਿਛੁੰਨੀ**
**ਬਾਲੀ ਬਾਲੈ ਹੇਤੇ ॥**

ਜਦੋਂ ਬਾਲਕ ਭਾਵ ਪਤੀ ਪ੍ਰਮੇਸ਼ਰ ਆਪਣੀ ਹਿੱਤ ਵਾਲੀ ਬਾਲੀ ਭਾਵ ਪਤਨੀ ਨੂੰ ਲੈਣ ਆ ਜਾਂਦਾ ਹੈ ਤਾਂ ਲੌਕਿਕ ਮਾਂ ਵਾਂਗ ਬਚੜੀ ਦੇ ਪ੍ਰੇਮ ਅਧੀਨ ਅਵਿਦਿਆ ਰੂਪੀ ਮਾਇਆ ਰੁਦਨ ਕਰਦੀ ਹੈ।

**ਨਾਨਕ ਸਾਚ ਸਬਦਿ ਸੁਖ ਮਹਲੀ**
**ਗੁਰ ਚਰਣੀ ਪ੍ਰਭੁ ਚੇਤੇ ॥੩॥**

ਜਗਿਆਸੂ ਰੂਪ ਮਹਿਲਾ ਗੁਰਾਂ ਦੇ ਚਰਣੀ ਲੱਗ ਕੇ ਉਨ੍ਹਾਂ ਦੇ ਉਪਦੇਸ਼ ਰਾਹੀਂ ਸੱਚੇ ਪ੍ਰਭੂ ਨੂੰ ਯਾਦ ਕਰਦੀ ਹੈ ਤਾਂ ਸੁਖ ਰੂਪ ਪ੍ਰਭੂ ਨੂੰ ਪ੍ਰਾਪਤ ਕਰ ਲੈਂਦੀ ਹੈ॥੩॥

**ਬਾਬੁਲਿ ਦਿਤੜੀ ਦੂਰਿ**
**ਨਾ ਆਵੈ ਘਰਿ ਪੇਈਐ**
**ਬਲਿ ਰਾਮ ਜੀਉ ॥**

ਪਿਤਾ ਰੂਪ ਗੁਰਾਂ ਨੇ ਜੀਵ ਰੂਪ ਇਸਤ੍ਰੀ ਨੂੰ ਗਿਆਨ ਦੇ ਕੇ ਇਤਨੀ ਦੂਰ ਤਕ ਭੇਜ ਦਿੱਤਾ ਭਾਵ ਐਨਾ ਗਿਆਨ ਦੇ ਦਿੱਤਾ ਕਿ ਉਹ ਹੁਣ ਮਾਇਆ ਦੇ ਜਾਲ ਰੂਪੀ ਪੇਕੇ ਘਰ ਵੱਲ ਆਉਂਦੀ ਹੀ ਨਹੀਂ।

**ਰਹਸੀ ਵੇਖਿ ਹਦੂਰਿ**
**ਪਿਰਿ ਰਾਵੀ ਘਰਿ ਸੋਹੀਐ**
**ਬਲਿ ਰਾਮ ਜੀਉ ॥**

ਹੁਣ ਉਹ ਪਤੀ ਪ੍ਰਮੇਸ਼ਰ ਦੇ ਘਰ ਰਹਿ ਕੇ ਹੀ ਆਨੰਦ ਮਾਣਦੀ ਹੈ ਤੇ ਸ਼ੋਭਾ ਪਾਉਂਦੀ ਹੈ ਭਾਵ ਆਤਮਕ ਜੀਵਨ ਜਿਊਂਦੀ ਹੈ।

**ਸਾਚੇ ਪਿਰ ਲੋੜੀ ਪ੍ਰੀਤਮ ਜੋੜੀ**
**ਮਤਿ ਪੂਰੀ ਪਰਧਾਨੇ ॥**

ਜਦੋਂ ਸੱਚੇ ਪ੍ਰੀਤਮ ਪ੍ਰਭੂ ਨੂੰ ਜਿਹੜੀ ਜੀਵ ਇਸਤ੍ਰੀ ਭਾਅ ਗਈ ਉਸ ਨੂੰ ਆਪਣੇ ਨਾਲ ਮੇਲ ਲਿਆ, ਉਹੋ ਹੀ ਪੂਰਨ ਅਕਲਮੰਦ ਹੋ ਕੇ ਪ੍ਰਧਾਨ ਭਾਵ ਮੁਖੀ ਹੋ ਗਈ।

**ਸੰਜੋਗੀ ਮੇਲਾ ਥਾਨਿ ਸੁਹੇਲਾ**
**ਗੁਣਵੰਤੀ ਗੁਰ ਗਿਆਨੇ ॥**

ਗੁਰਾਂ ਦੇ ਗਿਆਨ ਦੁਆਰਾ ਗੁਣਾਂ ਸਹਿਤ ਹੋ ਕੇ ਪੂਰਬਲੇ ਕਰਮਾਂ ਅਨੁਸਾਰ ਮੇਲ ਹੋ ਗਿਆ ਤੇ ਉਸ ਦਾ ਹਿਰਦੇ ਰੂਪ ਅਸਥਾਨ ਸੁਖੀ ਹੋ ਗਿਆ।

**ਸਤੁ ਸੰਤੋਖੁ ਸਦਾ ਸਚੁ ਪਲੈ**
**ਸਚੁ ਬੋਲੈ ਪਿਰ ਭਾਏ ॥**

ਸਤ ਸੰਤੋਖ ਆਦਿ ਸਾਰੇ ਗੁਣ ਉਸ ਦੇ ਪੱਲੇ ਪੈ ਗਏ ਭਾਵ ਪ੍ਰਾਪਤ ਹੋ ਗਏ ਅਰ ਉਹ ਸੱਚ ਵਕਤਾ ਹੋ ਜਾਣ ਕਾਰਨ ਪਤੀ ਨੂੰ ਚੰਗੀ ਲੱਗਣ ਲੱਗੀ।

**ਨਾਨਕ ਵਿਛੁੜਿ ਨਾ ਦੁਖੁ ਪਾਏ**
**ਗੁਰਮਤਿ ਅੰਕਿ ਸਮਾਏ ॥੪॥੧॥**

ਉਹ ਜੀਵ ਇਸਤ੍ਰੀ ਗੁਰ ਸਿਖਿਆ ਦੁਆਰਾ ਪਤੀ ਪ੍ਰਮੇਸ਼ਰ ਦੇ ਅੰਕ ਵਿਚ ਸਮੋਈ ਜਾਂਦੀ ਹੈ ਭਾਵ ਅਭੇਦ ਹੋ ਜਾਂਦੀ ਹੈ, ਫੇਰ ਕਦੇ ਵਿਛੁੜ ਕੇ ਦੁੱਖ ਨਹੀਂ ਪਾਉਂਦੀ॥੪॥੧॥

ਸਬਦੁ ਸੁਰਤਿ : ***"ਭਰਿ ਜੋਬਨਿ ਮੈ ਮਤ ਪੇਈਅੜੈ ਘਰਿ ਪਾਹੁਣੀ ਬਲਿ ਰਾਮ ਜੀਉ ॥"*** ਭਾਵ ਇਹ ਜੀਵ ਰੂਪੀ ਬਾਲਕੀ ਆਪਣੀ ਜੋਬਨ ਜੁਵਾਨੀ ਦੀ ਸੁੰਦਰਤਾ ਵਿਚ ਮਸਤ ਹੋਈ ਸੰਸਾਰ ਰੂਪੀ ਪੇਕੇ ਘਰ ਵਿਚ ਰਹਿੰਦੀ ਸਹੁਰੇ ਘਰ ਭਾਵ ਪ੍ਰਲੋਕ ਗਮਨ ਨੂੰ ਹੀ ਭੁੱਲ ਜਾਂਦੀ ਹੈ। ਇਹ ਯਾਦ ਹੀ ਨਹੀਂ ਰੱਖਦੀ ਕਿ ਇਹ ਪੇਕਾ ਘਰ ਤਾਂ ਰੈਣ ਬਸੇਰਾ ਹੈ, ਇਕ ਸਰਾਇ ਰੂਪ ਹੈ, ਜਿਥੋਂ ਚਲੇ ਜਾਣਾ ਹੈ। ***"ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥"*** (ਸਿਰੀਰਾਗੁ ਮ: ੫, ਅੰ: ੫੦-੫੧)

ਪੇਕੇ ਘਰ ਵਿਚੋਂ ਸਭ ਨੇ ਸਹੁਰੇ ਘਰ ਮੁਕਲਾਈਆਂ ਜਾਣਾ ਹੈ। ਜਿਹਨਾਂ ਸਿਆਣੀਆਂ ਨੇ ਪੇਕੇ ਰਹਿ ਕੇ ਗੁਣ ਆਚਾਰ ਸਿਖ ਲਏ ਹੋਣਗੇ ਉਹਨਾਂ ਦਾ ਸਹੁਰੇ ਘਰ ਵਿਚ ਆਦਰ ਸਤਿਕਾਰ ਹੁੰਦਾ ਹੈ, ਪਰ ਜੋ ਅਲ੍ਹੜਪੁਣੇ ਵਿਚ ਅਗਲੇ ਘਰ ਦਾ ਗਿਆਨ ਨਹੀਂ ਰੱਖਦੀਆਂ ਉਹ ਆਦਰ ਸਤਿਕਾਰ ਨਹੀਂ ਪਾ ਸਕਦੀਆਂ।

ਇਸੇ ਪ੍ਰਕਾਰ ਜੋ ਜੀਵ ਸੰਸਾਰ ਵਿਚ ਵਾਹਿਗੁਰੂ ਨੂੰ ਵਿਸਾਰ ਕੇ ਮਾਯਾਵੀ ਪ੍ਰਪੰਚ ਵਿਚ ਫਸੇ ਰਹਿੰਦੇ ਹਨ ਉਹ ਪ੍ਰਲੋਕ ਵਿਚ ਪੁੱਜ ਕੇ ਚੱਜ ਆਚਾਰ ਤੋਂ ਹੀਣੇ ਹੋਣ ਕਰਕੇ ਜਨਮ ਮਰਣ ਦੇ ਚੱਕਰਾਂ ਵਿਚ ਹੀ ਪਏ ਰਹਿੰਦੇ ਹਨ। ਉਹਨਾਂ ਨੂੰ ਅਕਾਲ ਪੁਰਖੁ ਦੇ ਦਰ ਵਿਚ ਢੋਈ ਨਹੀਂ ਮਿਲਦੀ। ਪਰ ਜਿਨ੍ਹਾਂ ਦੇ ਪੱਲੇ ਭਾਵ ਹਿਰਦੇ ਵਿਚ ਸਤ, ਸੰਤੋਖ, ਕਰੁਣਾ, ਮੁਦਤਾ, ਮੈਤ੍ਰੀ ਆਦਿ ਗੁਣ ਹੋਣਗੇ ਉਹ ***"ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ ॥"*** ਗੁਰ ਸਿਖਿਆ ਪ੍ਰਾਪਤ ਕਰਕੇ ਵਾਹਿਗੁਰੂ ਨਾਲ ਅਭੇਦ ਹੋ ਜਾਂਦੇ ਹਨ ਅਰ ਫੇਰ ਨਾ ਕਦੇ ਵਿਛੋੜਾ ਹੁੰਦਾ ਹੈ ਅਰ ਨਾ ਕਦੇ ਕੋਈ ਦੁੱਖ ਹੀ ਪਾਉਣਾ ਪੈਂਦਾ ਹੈ।

***To a contented person, death holds no terror. We all will, one day, bid adieu. Awareness of spiritual values makes our farewell a moment of fulfillment, not of frustration. Departing beautifully follows, or is ever consequent upon, living fully by being holistic, rather than staying fragmented in our choices and acts. Gurbani communicates this truth by using the metaphor of 'getting married'. Gurshabad, as father, gives us wisdom and instills all those virtues in us that make us worthy brides. Seated in this knowledge, we depart ever so happily.***

## ਰਾਗੁ ਸੂਹੀ ਮਹਲਾ ੧ ਛੰਤੁ ਘਰੁ ੨

## ੧ੴ ਸਤਿਗੁਰ ਪ੍ਰਸਾਦਿ ॥

ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥ ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ ॥ ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ॥ ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥ ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥੧॥ ਆਵਹੁ ਮੀਤ ਪਿਆਰੇ ॥ ਮੰਗਲ ਗਾਵਹੁ ਨਾਰੇ ॥ ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ ॥ ਅਪਨੈ ਘਰਿ ਆਇਆ ਥਾਨਿ ਸੁਹਾਇਆ ਕਾਰਜ ਸਬਦਿ ਸਵਾਰੇ ॥ ਗਿਆਨ ਮਹਾ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ ॥ ਸਖੀ ਮਿਲਹੁ ਰਸਿ ਮੰਗਲੁ ਗਾਵਹੁ ਹਮ ਘਰਿ ਸਾਜਨੁ ਆਇਆ ॥੨॥ ਮਨੁ ਤਨੁ ਅੰਮ੍ਰਿਤਿ ਭਿੰਨਾ ॥ ਅੰਤਰਿ ਪ੍ਰੇਮੁ ਰਤੰਨਾ ॥ ਅੰਤਰਿ ਰਤਨੁ ਪਦਾਰਥੁ ਮੇਰੈ ਪਰਮ ਤਤੁ ਵੀਚਾਰੋ ॥ ਜੰਤ ਭੇਖ ਤੂ ਸਫਲਿਓ ਦਾਤਾ ਸਿਰਿ ਸਿਰਿ ਦੇਵਣਹਾਰੋ ॥ ਤੂ ਜਾਨੁ ਗਿਆਨੀ ਅੰਤਰਜਾਮੀ ਆਪੇ ਕਾਰਣੁ ਕੀਨਾ ॥ ਸੁਨਹੁ ਸਖੀ ਮਨੁ ਮੋਹਨਿ ਮੋਹਿਆ ਤਨੁ ਮਨੁ ਅੰਮ੍ਰਿਤਿ ਭੀਨਾ ॥੩॥ ਆਤਮ ਰਾਮੁ ਸੰਸਾਰਾ ॥ ਸਾਚਾ ਖੇਲੁ ਤੁਮ੍ਾਰਾ ॥ ਸਚੁ ਖੇਲੁ ਤੁਮ੍ਾਰਾ ਅਗਮ ਅਪਾਰਾ ਤੁਧੁ ਬਿਨੁ ਕਉਣੁ ਬੁਝਾਏ ॥ ਸਿਧ ਸਾਧਿਕ ਸਿਆਣੇ ਕੇਤੇ ਤੁਝ ਬਿਨੁ ਕਵਣੁ ਕਹਾਏ ॥ ਕਾਲੁ ਬਿਕਾਲੁ ਭਏ ਦੇਵਾਨੇ ਮਨੁ ਰਾਖਿਆ ਗੁਰਿ ਠਾਏ ॥ ਨਾਨਕ ਅਵਗਣ ਸਬਦਿ ਜਲਾਏ ਗੁਣ ਸੰਗਮਿ ਪ੍ਰਭੁ ਪਾਏ ॥੪॥੧॥੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੪*

***ਸ਼ਬਦਾਰਥ:*** ਪੰਚ = ਪਰਮੁੱਖ, ਗੁਰੂ। ਸਾਈ = ਉਹੀਓ। ਘਰਿ = ਅੰਤਹਕਰਣ ਰੂਪ। ਮੰਦਰ = ਸ਼ੁੱਧ, ਪਵਿੱਤ੍ਰ। ਧੁਨਿ ਅਨਹਦ = ਅਨਹਦ ਅਨਾਦਿ ਸੈਭੰ ਧੁਨਿ ੧ੴ। ਨਾਰੇ = ਅਕਾਲ ਪੁਰਖੁ, ਨਰ ਨਾਰਾਇਣ। ਸੋਹਿਲੜਾ = ਆਨੰਦਤਾ। ਜੁਗ ਚਾਰੇ = ਚਾਰੇ ਜੁਗ-ਸਤ ਜੁਗ, ਤ੍ਰੇਤਾ ਜੁਗ, ਦੁਆਪੁਰ ਜੁਗ, ਕਲਿਜੁਗ। ਸਬਦਿ = ਗੁਰਾਂ ਦੇ ਸ਼ਬਦ ਦੁਆਰਾ। ਗਿਆਨ ਮਹਾ ਰਸੁ = ਬ੍ਰਹਮ ਗਿਆਨ। ਅੰਜਨੁ = ਸੁਰਮਾ। ਤ੍ਰਿਭਵਣ = ਤਿੰਨੋਂ ਭਵਣਾਂ, ਲੋਕਾਂ। ਪਰਮ ਤਤੁ = ਅਸਲ ਸਿਧਾਂਤਕ ਵਿਚਾਰ। ਕਾਰਣੁ = ਸੰਸਾਰ ਰਚਨਾ। ਮਨੁ ਮੋਹਨਿ = ਮਨ ਨੂੰ ਮੋਹ ਲੈਣ ਵਾਲਾ। ਆਤਮ ਰਾਮੁ = ਸਭ ਵਿਚ ਰਮੀ ਹੋਈ ਆਤਮਾ।

***ਸਾਰ ਭਾਵ:*** ਸਤਿਗੁਰੂ ਸੰਸਾਰ ਦ੍ਰਿਸ਼ਟੀ ਪਲਟ ਕੇ ਬ੍ਰਹਮ ਦ੍ਰਿਸ਼ਟੀ ਪ੍ਰਦਾਨ ਕਰਦੇ ਹਨ।

| ਮੂਲ | ਅਰਥ |
|---|---|
| ਹਮ ਘਰਿ ਸਾਜਨ ਆਏ ॥<br>ਸਾਚੈ ਮੇਲਿ ਮਿਲਾਏ ॥ | ਮੇਰੇ ਅੰਤਹਕਰਣ ਰੂਪ ਘਰ ਵਿਚ ਸੱਜਣ ਰੂਪ ਵਾਹਿਗੁਰੂ ਆ ਗਏ ਹਨ ਭਾਵ ਓਨ੍ਹਾਂ ਦੀ ਸੂਝ ਪ੍ਰਾਪਤੀ ਹੋ ਗਈ ਹੈ। ਇਹ ਮੇਲ ਮਿਲਾਪ ਗੁਰੂ ਜੀ ਨੇ ਕਰਵਾਇਆ ਹੈ। |
| ਸਹਜਿ ਮਿਲਾਏ ਹਰਿ ਮਨਿ ਭਾਏ<br>ਪੰਚ ਮਿਲੇ ਸੁਖੁ ਪਾਇਆ ॥ | ਪਰਮੁੱਖ ਗੁਰਾਂ ਨੇ ਸਹਿਜ ਭਾਵ ਨਾਲ ਹੀ ਮੇਲ ਕਰਵਾ ਦਿੱਤਾ ਹੈ ਤੇ ਹਰੀ ਦੇ ਮਨ ਨੂੰ ਚੰਗੇ ਲੱਗ ਗਏ, ਜਿਸ ਕਰਕੇ ਪਰਮ ਸੁਖ ਮਾਨਣ ਲੱਗੇ। |
| ਸਾਈ ਵਸਤੁ ਪਰਾਪਤਿ ਹੋਈ<br>ਜਿਸੁ ਸੇਤੀ ਮਨੁ ਲਾਇਆ ॥ | ਜਿਸ ਵਸਤੂ ਨੂੰ ਪ੍ਰਾਪਤ ਕਰਣ ਲਈ ਗੁਰਾਂ ਦੇ ਚਰਨਾਂ ਵਿਚ ਮਨ ਬ੍ਰਿਤੀ ਟਿਕਾਈ ਸੀ, ਉਹ ਵਸਤੂ ਪ੍ਰਾਪਤ ਹੋ ਗਈ। |
| ਅਨਦਿਨੁ ਮੇਲੁ ਭਇਆ ਮਨੁ ਮਾਨਿਆ<br>ਘਰ ਮੰਦਰ ਸੋਹਾਏ ॥ | ਹੁਣ ਵਾਹਿਗੁਰੂ ਨਾਲ ਹਰ ਸਮੇਂ ਹੀ ਮੇਲ ਬਣ ਜਾਣ ਕਰਕੇ ਨਿਸ਼ਚਾ ਬਣ ਗਿਆ। ਅੰਤਹਕਰਣ ਆਤਮ ਰੂਪ ਅਤੇ ਹਿਰਦੇ ਘਰ, ਮੰਦਰ ਵਾਂਗ ਸ਼ੁੱਧ, ਪਵਿੱਤ੍ਰ, ਸ਼ੋਭਨੀਕ ਹੋ ਗਏ। |
| ਪੰਚ ਸਬਦ ਧੁਨਿ ਅਨਹਦ ਵਾਜੇ<br>ਹਮ ਘਰਿ ਸਾਜਨ ਆਏ ॥੧॥ | ਹੁਣ ਮੇਰੇ ਅੰਦਰ ਅਨਹਦ ਅਨਾਦਿ ਧੁਨਿ ਓਅੰਕਾਰ ਦਾ ਇਕ ਰਸ ਨਾਦ ਵੱਜਣ ਲੱਗਾ ਕਿਉਂਕਿ ਹੁਣ ਹਿਰਦੇ ਵਿਚ ਵਾਹਿਗੁਰੂ ਦਾ ਵਾਸਾ ਨਿਸ਼ਚੇ ਹੋ ਗਿਆ ਹੈ॥੧॥ |
| ਆਵਹੁ ਮੀਤ ਪਿਆਰੇ ॥<br>ਮੰਗਲ ਗਾਵਹੁ ਨਾਰੇ ॥ | ਹੇ ਮੇਰੇ ਸਤਿਸੰਗੀ ਵੀਰੋ ਮਿੱਤਰੋ! ਆਉ ਮਿਲ ਕੇ ਓਸ ਅਕਾਲ ਪੁਰਖੁ ਦੇ ਮੰਗਲ ਗੀਤ ਗਾਈਏ ਭਾਵ ਕੀਰਤਨ ਕਰੀਏ। |
| ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ<br>ਸੋਹਿਲੜਾ ਜੁਗ ਚਾਰੇ ॥ | ਓਸ ਸਤਿ ਕਰਤਾਰ ਦੇ ਸ਼ਬਦ ਗਾਇਨ ਕਰਣ ਨਾਲ ਹੀ ਓਸ ਨੂੰ ਚੰਗੇ ਲੱਗਾਂਗੇ ਅਰ ਚਾਰੋਂ ਜੁਗ ਅਨੰਦਤਾ ਰਹੇਗੀ। |
| ਅਪਨੈ ਘਰਿ ਆਇਆ ਥਾਨਿ ਸੁਹਾਇਆ<br>ਕਾਰਜ ਸਬਦਿ ਸਵਾਰੇ ॥ | ਗੁਰਾਂ ਦੇ ਸ਼ਬਦ ਦੁਆਰਾ ਆਪਣੇ ਅੰਤਹਕਰਣ ਰੂਪੀ ਸਥਾਨ ਵਿਚ ਵਾਹਿਗੁਰੂ ਪ੍ਰਕਾਸ਼ ਪ੍ਰਗਟ ਹੋ ਜਾਣ ਨਾਲ ਸੁਭਾਇਮਾਨ ਹੋ ਗਏ ਹਾਂ ਅਰ ਸਭ ਕਾਰਜ ਸੌਰ ਗਏ ਹਨ। |
| ਗਿਆਨ ਮਹਾ ਰਸੁ ਨੇਤ੍ਰੀ ਅੰਜਨੁ<br>ਤ੍ਰਿਭਵਣ ਰੂਪੁ ਦਿਖਾਇਆ ॥ | ਗੁਰਾਂ ਨੇ ਬ੍ਰਹਮ ਗਿਆਨ ਦਾ ਸੁਰਮਾ ਪਾ ਕੇ ਤਿੰਨਾ ਭਵਨਾਂ ਵਿਚ ਵਿਆਪਕ ਵਾਹਿਗੁਰੂ ਦਾ ਹੀ ਸਰੂਪ ਦਿਖਲਾ ਦਿੱਤਾ ਹੈ। |
| ਸਖੀ ਮਿਲਹੁ ਰਸਿ ਮੰਗਲੁ ਗਾਵਹੁ<br>ਹਮ ਘਰਿ ਸਾਜਨੁ ਆਇਆ ॥੨॥ | ਹੇ ਸਤਿਸੰਗੀ ਸਖੀਓ! ਆਓ ਮਿਲ ਬੈਠ ਕੇ ਕਰਤਾਰ ਦੇ ਸ਼ੁਭ ਗੀਤ ਗਾਈਏ। ਓਹ ਸੱਜਣ ਹੁਣ ਮੇਰੇ ਘਰ ਵਿਚ ਹੀ ਪ੍ਰਗਟ ਹੋ ਗਿਆ ਹੈ॥੨॥ |

| | |
|---|---|
| ਮਨੁ ਤਨੁ ਅੰਮ੍ਰਿਤਿ ਭਿੰਨਾ ॥<br>ਅੰਤਰਿ ਪ੍ਰੇਮੁ ਰਤੰਨਾ॥ | ਓਸ ਪ੍ਰਮਾਤਮਾ ਪਤੀ ਦੇ ਪ੍ਰੇਮ ਰੰਗ ਵਿਚ ਗੜੁੱਚ ਹੋ ਕੇ ਮੇਰਾ ਤਨ ਮਨ ਰੰਗਿਆ ਗਿਆ ਹੈ, ਪ੍ਰੇਮ ਵਿਚ ਭਿੱਜ ਸਿੱਜ ਗਿਆ ਹੈ। |
| ਅੰਤਰਿ ਰਤਨੁ ਪਦਾਰਥੁ ਮੇਰੈ<br>ਪਰਮ ਤਤੁ ਵੀਚਾਰੋ ॥ | ਮੇਰੇ ਅੰਦਰ ਹੀ ਰਤਨ ਰੂਪ ਪਦਾਰਥ ਓਅੰਕਾਰ ਮੌਜੂਦ ਹੈ, ਇਹ ਅਸਲ ਸਿਧਾਂਤਕ ਵਿਚਾਰ ਹੈ ਭਾਵ ਅਸਲ ਗੱਲ ਹੈ। |
| ਜੰਤ ਭੇਖ ਤੂ ਸਫਲਿਓ ਦਾਤਾ<br>ਸਿਰਿ ਸਿਰਿ ਦੇਵਣਹਾਰੋ ॥ | ਲੌਕਿਕ ਜੀਵ ਤਾਂ ਦਿਖਾਵੇ ਦਾ ਭੇਖਧਾਰੀ ਹੈ, ਕੇਵਲ ਤੂੰ ਇਕੋ ਇਕ ਹੀ ਸਭ ਨੂੰ ਦਾਤਾਂ ਬਖ਼ਸ਼ਣ ਵਾਲਾ ਅਲੌਕਿਕ ਦਾਤਾਰ ਹੈਂ। |
| ਤੂ ਜਾਨੁ ਗਿਆਨੀ ਅੰਤਰਜਾਮੀ<br>ਆਪੇ ਕਾਰਣੁ ਕੀਨਾ ॥ | ਤੂੰ ਆਪ ਹੀ ਸਭ ਦਾ ਜਾਣੂ ਹੈਂ ਤੇ ਅੰਦਰ ਦੀ ਜਾਨਣਹਾਰ ਹੈਂ। ਤੂੰ ਹੀ ਸੰਸਾਰ ਦਾ ਪ੍ਰਪੰਚ ਕੀਤਾ ਹੈ। |
| ਸੁਨਹੁ ਸਖੀ ਮਨੁ ਮੋਹਨਿ ਮੋਹਿਆ<br>ਤਨੁ ਮਨੁ ਅੰਮ੍ਰਿਤਿ ਭੀਨਾ ॥੩॥ | ਹੇ ਸਖੀਓ! ਸੁਣੋ, ਮੇਰਾ ਮਨ ਓਸ ਮਨ ਨੂੰ ਮੋਹਣ ਵਾਲੇ ਨੇ ਮੋਹ ਲਿਆ ਹੈ ਅਰ ਤਨ ਮਨ ਓਸ ਦੇ ਨਾਮੁ ਅੰਮ੍ਰਿਤ ਵਿਚ ਭਿੱਜ-ਸਿੱਜ ਗਿਆ ਹੈ॥੩॥ |
| ਆਤਮ ਰਾਮੁ ਸੰਸਾਰਾ ॥<br>ਸਾਚਾ ਖੇਲੁ ਤੁਮ੍ਾਰਾ ॥ | ਇਹ ਸਾਰਾ ਸੰਸਾਰ ਰਮੇ ਹੋਏ ਰਾਮ ਦਾ ਹੀ ਆਤਮ ਸਰੂਪ ਹੈ ਅਰ ਓਸ ਸੱਚੇ ਦਾ ਹੀ ਖੇਲ ਹੈ। ਭਾਵ ਜੋ ਸਭ ਦੀ ਆਤਮਾ ਹੈ, ਓਸ ਸਿਰਜਣਹਾਰ ਦੀ ਰਚਨਾ ਹੈ। |
| ਸਚੁ ਖੇਲੁ ਤੁਮ੍ਾਰਾ ਅਗਮ ਅਪਾਰਾ<br>ਤੁਧੁ ਬਿਨੁ ਕਉਣੁ ਬੁਝਾਏ॥ | ਇਹ ਬੇਅੰਤ ਅਸਚਰਜ ਖੇਲ ਤਮਾਸ਼ਾ ਤੇਰਾ ਹੀ ਹੈ ਜੋ ਜਾਣਿਆ ਨਹੀਂ ਜਾਂਦਾ। ਹੇ ਵਾਹਿਗੁਰੂ! ਤੇਰੇ ਬਿਨਾ ਹੋਰ ਕਿਹੜਾ ਦੱਸੇਗਾ ਭਾਵ ਕੋਈ ਭੀ ਨਹੀਂ ਦੱਸ ਸਕਦਾ। |
| ਸਿਧ ਸਾਧਿਕ ਸਿਆਣੇ ਕੇਤੇ<br>ਤੁਝ ਬਿਨੁ ਕਵਣੁ ਕਹਾਏ ॥ | ਬੜੇ ਬੜੇ ਸਿੱਧ ਤੇ ਸਾਧਨਾ ਕਰਣ ਵਾਲੇ ਜਗਿਆਸੂ ਹੋਏ ਹਨ ਪਰ ਤੇਰੇ ਬਿਨਾ ਕਉਣ ਆਖ ਸਕਦਾ ਹੈ ਭਾਵ ਤੇਰੀ ਲੀਲ੍ਹਾ ਤੂੰ ਹੀ ਜਾਣਦਾ ਹੈਂ। |
| ਕਾਲੁ ਬਿਕਾਲੁ ਭਏ ਦੇਵਾਨੇ<br>ਮਨੁ ਰਾਖਿਆ ਗੁਰਿ ਠਾਏ॥ | ਜਿਨ੍ਹਾਂ ਦੇ ਮਨ ਦਾ ਗੁਰਾਂ ਦੇ ਚਰਨਾਂ ਵਿਚ ਟਿਕਾਉ ਹੋਇਆ ਹੈ ਉਨ੍ਹਾਂ ਦਾ ਮਰਣਾ ਜਿਊਣਾ ਭੀ ਕਮਲਾ ਹੋ ਜਾਂਦਾ ਹੈ ਭਾਵ ਮਿਟ ਜਾਂਦਾ ਹੈ। |
| ਨਾਨਕ ਅਵਗਣ ਸਬਦਿ ਜਲਾਏ<br>ਗੁਣ ਸੰਗਮਿ ਪ੍ਰਭੁ ਪਾਏ ॥੪॥੧॥੨॥ | ਜਿਨ੍ਹਾਂ ਨੇ ਗੁਰਾਂ ਦੇ ਬਚਨਾਂ ਪਰ ਅਮਲ ਕੀਤਾ ਹੈ, ਉਹਨਾਂ ਦੇ ਅਵਗੁਣ ਸੜ ਗਏ ਹਨ ਅਰ ਗੁਣਾਂ ਦਾ ਖ਼ਜ਼ਾਨਾ ਜੋ ਪ੍ਰਮਾਤਮਾ ਹੈ, ਓਸ ਦੀ ਪ੍ਰਾਪਤੀ ਹੋ ਜਾਂਦੀ ਹੈ॥੪॥੧॥੨॥ |

ਸਬਦੁ ਸੁਰਤਿ : ***"ਗਿਆਨ ਮਹਾ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ॥"*** ਅਰਥਾਤ ***"ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥ ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥"*** (ਗਉੜੀ ਮ: ੫, ਅੰ: ੨੯੩) ਜਦੋਂ ਵਾਹਿਗੁਰੂ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ ਤਦੋਂ ਸੰਤਾਂ ਮਹਾਤਮਾਂ ਸਤਿਗੁਰਾਂ ਦੇ ਦਰਸ਼ਨ ਪ੍ਰਾਪਤ ਹੁੰਦੇ ਹਨ ਅਰ ਉਹ ਆਪਣੇ ਅਨੰਨ ਭਗਤਾਂ ਦੇ ਜਗਿਆਸੂ ਨੇਤ੍ਰਾਂ ਵਿਚ ਬ੍ਰਹਮ ਗਿਆਨ ਦੀ ਪ੍ਰਾਪਤੀ ਲਈ ਗਿਆਨ ਉਪਦੇਸ਼ ਦਾ ਸੁਰਮਾ ਪਾ ਦਿੰਦੇ ਹਨ ਭਾਵ ਇਸ ਸੰਸਾਰ ਵੱਲ ਦੇਖਣ ਵਾਲੀ ਦ੍ਰਿਸ਼ਟੀ ਨੂੰ ਪਲਟ ਕੇ ਬ੍ਰਹਮ ਸੱਤਾ ਵੱਲ ਦੇਖਣ ਦਾ ਗਿਆਨ ਕਰਵਾ ਦਿੰਦੇ ਹਨ, ਜਿਸ ਦੇ ਫਲਸਰੂਪ ***"ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥ ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥"*** (ਬਿਲਾਵਲੁ ਮ: ੫, ਅੰ: ੮੪੬) ਉਸ ਜਗਿਆਸੂ ਨੂੰ ਚਾਰੇ ਪਾਸੇ ਬ੍ਰਹਮ ਦਾ ਪਸਰਿਆ ਪਸਾਰ ਹੀ ਦਿੱਸਦਾ ਹੈ ਅਰ ਨਿਸਚੇ ਹੋ ਜਾਂਦਾ ਹੈ ਕਿ ਜਿਸ ਨੂੰ ਬਾਹਰ ਢੂੰਢ ਰਿਹਾ ਸਾਂ ਓਹ ਤਾਂ ਅੰਦਰ ਬਾਹਰ ਚਾਰੇ ਪਾਸੇ ਵਿਆਪ ਰਿਹਾ ਹੈ। ਜਦੋਂ ਐਸੀ ਬ੍ਰਹਮ ਦ੍ਰਿਸ਼ਟੀ ਦੀ ਪ੍ਰਪੱਕਤਾ ਹੋ ਜਾਂਦੀ ਹੈ ਤਾਂ ਉਹ ਆਪਣੇ ਮਨ ਅੰਦਰ ਹੀ ਵਿਆਪਕ ਬ੍ਰਹਮ ਸੱਤਾ ਨੂੰ ਵੇਖ ਕੇ ਅੰਤਰ ਆਤਮਾ ਵਿਖੇ ਇਕ ਰਸ ਚਲ ਰਹੀ ਅਨਹਤ ਧੁਨੀ ਨੂੰ ਪ੍ਰਸੰਨਚਿੱਤ ਸ੍ਰਵਣ ਕਰਦਾ ਹੈ ਅਰ ਓਸੇ ਵਿਚ ਲੀਨ ਹੋ ਜਾਣ ਕਾਰਨ ਉਸ ਦੇ ***"ਕਾਲੁ ਬਿਕਾਲੁ ਭਏ ਦੇਵਾਨੇ"*** ਜਨਮ ਮਰਣ ਦੇ ਬੰਧਨ ਟੁੱਟ ਜਾਂਦੇ ਹਨ। ਸਰਬ ਵਿਆਪਕ ਵਾਹਿਗੁਰੂ ਦੇ ਦਰਸ਼ਨ ਕਿਸੇ ਮੂਰਤੀਮਾਨ ਤਥਾ ਸਵਰੂਪ ਵਿਚ ਨਹੀਂ ਸਗੋਂ ***"ਤੂ ਜਲਿ ਥਲਿ ਮਹੀਅਲਿ ਭਰਪੁਰਿ ਸਭ ਊਪਰਿ ਸਾਚੁ ਧਣੀ ॥"*** (ਤੁਖਾਰੀ ਮ: ੪, ਅੰ: ੧੧੧੫) ਜਲ, ਥਲ, ਪ੍ਰਿਥਵੀ, ਆਕਾਸ਼ ਵਿਚ ਪਰੀਪੂਰਨ ਨੂੰ ਹੀ ਦੇਖਣਾ ਹੀ ਸਰਬ ਵਿਆਪਕ ਦ੍ਰਿਸ਼ਟੀ ਸਿਰਜਣਾ ਹੈ, ਇਸ ਦ੍ਰਿਸ਼ਟੀ ਵਾਲਾ ਹੀ ਸੱਚਾ ਦਰਸ਼ਨ ਪ੍ਰਾਪਤ ਕਰਦਾ ਹੈ।

*Spiritual fulfillment is a state of serene well-being we experience deep inside. Our self, as if, becomes redolent with the music of spheres. A sense of absolute consonance with the universe overwhelms our senses. At peace within and in harmony around, we find ourselves become a part of the still-centre of myriad movements in which the universe unfolds and folds itself. Intimations of immortality, as if, make us a-tremble with bliss that passeth all understanding. Gurbani makes a Gursikh thus inwardly clairvoyant.*

## ਰਾਗੁ ਸੂਹੀ ਮਹਲਾ ੧ ਘਰੁ ੩

## ੧ੴ ਸਤਿਗੁਰ ਪ੍ਰਸਾਦਿ ॥

ਆਵਹੁ ਸਜਣਾ ਹਉ ਦੇਖਾ ਦਰਸਨੁ ਤੇਰਾ ਰਾਮ ॥ ਘਰਿ ਆਪਨੜੈ ਖੜੀ ਤਕਾ ਮੈ ਮਨਿ ਚਾਉ ਘਨੇਰਾ ਰਾਮ ॥ ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ ਮੈ ਤੇਰਾ ਭਰਵਾਸਾ ॥ ਦਰਸਨੁ ਦੇਖਿ ਭਈ ਨਿਹਕੇਵਲ ਜਨਮ ਮਰਣ ਦੁਖੁ ਨਾਸਾ ॥ ਸਗਲੀ ਜੋਤਿ ਜਾਤਾ ਤੂ ਸੋਈ ਮਿਲਿਆ ਭਾਇ ਸੁਭਾਏ ॥ ਨਾਨਕ ਸਾਜਨ ਕਉ ਬਲਿ ਜਾਈਐ ਸਾਚਿ ਮਿਲੇ ਘਰਿ ਆਏ ॥੧॥ ਘਰਿ ਆਇਅੜੇ ਸਾਜਨਾ ਤਾ ਧਨ ਖਰੀ ਸਰਸੀ ਰਾਮ ॥ ਹਰਿ ਮੋਹਿਅੜੀ ਸਾਚ ਸਬਦਿ ਠਾਕੁਰ ਦੇਖਿ ਰਹੰਸੀ ਰਾਮ ॥ ਗੁਣ ਸੰਗਿ ਰਹੰਸੀ ਖਰੀ ਸਰਸੀ ਜਾ ਰਾਵੀ ਰੰਗਿ ਰਾਤੈ ॥ ਅਵਗਣ ਮਾਰਿ ਗੁਣੀ ਘਰੁ ਛਾਇਆ ਪੂਰੈ ਪੁਰਖਿ ਬਿਧਾਤੈ ॥ ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ ॥ ਨਾਨਕ ਰਾਮ ਨਾਮਿ ਨਿਸਤਾਰਾ ਗੁਰਮਤਿ ਮਿਲਹਿ ਪਿਆਰੇ ॥੨॥ ਵਰੁ ਪਾਇਅੜਾ ਬਾਲੜੀਏ ਆਸਾ ਮਨਸਾ ਪੂਰੀ ਰਾਮ ॥ ਪਿਰਿ ਰਾਵਿਅੜੀ ਸਬਦਿ ਰਲੀ ਰਵਿ ਰਹਿਆ ਨਹ ਦੂਰੀ ਰਾਮ ॥ ਪ੍ਰਭੁ ਦੂਰਿ ਨ ਹੋਈ ਘਟਿ ਘਟਿ ਸੋਈ ਤਿਸ ਕੀ ਨਾਰਿ ਸਬਾਈ ॥ ਆਪੇ ਰਸੀਆ ਆਪੇ ਰਾਵੇ ਜਿਉ ਤਿਸ ਦੀ ਵਡਿਆਈ ॥ ਅਮਰ ਅਡੋਲੁ ਅਮੋਲੁ ਅਪਾਰਾ ਗੁਰਿ ਪੂਰੈ ਸਚੁ ਪਾਈਐ ॥ ਨਾਨਕ ਆਪੇ ਜੋਗ ਸਜੋਗੀ ਨਦਰਿ ਕਰੇ ਲਿਵ ਲਾਈਐ ॥੩॥ ਪਿਰੁ ਉਚੜੀਐ ਮਾੜੜੀਐ ਤਿਹੁ ਲੋਆ ਸਿਰਤਾਜਾ ਰਾਮ ॥ ਹਉ ਬਿਸਮ ਭਈ ਦੇਖਿ ਗੁਣਾ ਅਨਹਦ ਸਬਦ ਅਗਾਜਾ ਰਾਮ ॥ ਸਬਦੁ ਵੀਚਾਰੀ ਕਰਣੀ ਸਾਰੀ ਰਾਮ ਨਾਮੁ ਨੀਸਾਣੋ ॥ ਨਾਮ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ ॥ ਪਤਿ ਮਤਿ ਪੂਰੀ ਪੂਰਾ ਪਰਵਾਨਾ ਨਾ ਆਵੈ ਨਾ ਜਾਸੀ ॥ ਨਾਨਕ ਗੁਰਮੁਖਿ ਆਪੁ ਪਛਾਣੈ ਪ੍ਰਭ ਜੈਸੇ ਅਵਿਨਾਸੀ ॥੪॥੧॥੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੪-੬੫*

*ਸ਼ਬਦਾਰਥ :* ਘਰਿ = ਹਿਰਦੇ ਰੂਪ ਘਰ। ਆਪਨੜੈ = ਆਪਣੇ। ਚਾਉ = ਉਮੰਗ, ਚਾਹਨਾ। ਘਨੇਰਾ = ਬਹੁਤ ਸਾਰਾ, ਘਣਾ। ਭਰਵਾਸਾ = ਭਰੋਸਾ, ਯਕੀਨ। ਨਿਹਕੇਵਲ = ਸ਼ੁੱਧ ਮਨ, ਨਿਰਲੇਪ। ਜਾਤਾ = ਜਾਣਿਆਂ। ਭਾਇ ਸੁਭਾਏ = ਸਹਿਜ ਭਾਵ ਨਾਲ, ਬਿਨਾ ਕਿਸੇ ਪ੍ਰਯਤਨ ਦੇ। ਧਨ = ਇਸਤ੍ਰੀ। ਸਰਸੀ = ਪ੍ਰਫੁਲਿਤ। ਰਹੰਸੀ = ਖ਼ੁਸ਼, ਪ੍ਰਸੰਨ। ਰਾਵੀ = ਮਿਲਾਪ, ਆਨੰਦ। ਰੰਗਿ = ਪ੍ਰੇਮ। ਗੁਣੀ ਘਰੁ = ਗੁਣਾਂ ਦਾ ਘਰ, ਭੰਡਾਰ। ਛਾਇਆ = ਸਾਜ ਦਿੱਤਾ। ਤਸਕਰ = ਚੋਰ। ਪੰਚਾਇਣਿ = ਸਤਿਸੰਗਤ, ਪੰਚਾਂ ਦਾ ਘਰ, ਮੁਖੀਏ, ਫੈਸਲਾ ਕਰਣ ਵਾਲੇ, ਅਦਾਲਤ। ਅਦਲੁ = ਇਨਸਾਫ਼। ਬਾਲੜੀਏ = ਬਾਲੜੀ, ਬਾਲਕ ਵਾਂਗ ਸ਼ੁੱਧ ਮਨ ਵਾਲੀ ਇਸਤ੍ਰੀ। ਆਸਾ = ਇੱਛਾ। ਮਨਸਾ = ਮਨ ਦੀਆਂ। ਰਾਵਿਅੜੀ = ਮਾਣਦੀ, ਭੋਗਦੀ, ਮਿਲਦੀ। ਰਸੀਆ = ਰਸ ਮਾਨਣ ਵਾਲਾ। ਸਬਾਈ = ਸਾਰੀਆਂ। ਵਡਿਆਈ = ਇੱਛਾ। ਅਮਰ = ਸਦ ਜੀਵਨ। ਅਡੋਲੁ = ਡੋਲਣ ਤੋਂ ਅਡੋਲ। ਅਮੋਲੁ = ਅਮੁੱਲ। ਜੋਗ = ਮਿਲਣ ਦਾ। ਸਜੋਗੀ = ਅਵਸਰ, ਸਮਾਂ। ਉਚੜੀਐ = ਉੱਚੀ। ਮਾੜਤੀਐ = ਮਹਲ ਮਾੜੀਆਂ। ਤਿਹੁ ਲੋਆ = ਤਿੰਨ ਲੋਕ, ਤਿੰਨ ਭਵਨ। ਸਿਰਤਾਜਾ = ਸਭ ਤੋਂ ਵੱਡਾ, ਮਾਲਕ। ਬਿਸਮ = ਹੈਰਾਨ, ਅਸਚਰਜ, ਬਿਸਮਯ, ਪ੍ਰਸੰਨ। ਅਗਾਜਾ = ਗੂੰਜਦਾ। ਕਰਣੀ = ਕਰਤਬ। ਸਾਰੀ = ਪਵਿੱਤ੍ਰ। ਨੀਸਾਣੋ = ਪ੍ਰਵਾਨਾ, ਆਗਿਆ ਪਤ੍ਰ, ਰਾਹਦਾਰੀ। ਠਾਹਰ = ਥਾਂ, ਟਿਕਾਣਾ। ਆਪੁ ਪਛਾਣੈ = ਆਪਣੇ ਆਪ ਨੂੰ ਜਾਣੇ, ਨਿਜ ਸਰੂਪ ਨੂੰ ਪਛਾਣੇ।

*ਸਾਰ ਭਾਵ :* ਦਰਸ਼ਨ ਦੀ ਤਾਂਘ।

| ਮੂਲ | ਅਰਥ |
|---|---|
| ਆਵਹੁ ਸਜਣਾ<br>ਹਉ ਦੇਖਾ ਦਰਸਨੁ ਤੇਰਾ ਰਾਮ ॥ | ਸੱਜਣ ਜੀ! ਮੈਂ ਤੁਹਾਡੇ ਦਰਸ਼ਨ ਕਰਨਾ ਚਾਹੁੰਦੀ ਹਾਂ, ਕਿਰਪਾ ਕਰਕੇ ਦਰਸ਼ਨ ਦੇਣ ਦੀ ਖੇਚਲ ਕਰੋ। |
| ਘਰਿ ਆਪਨੜੈ ਖੜੀ ਤਕਾ<br>ਮੈ ਮਨਿ ਚਾਉ ਘਨੇਰਾ ਰਾਮ ॥ | ਮੈਂ ਆਪਣੇ ਹਿਰਦੇ ਰੂਪ ਘਰ ਵਿਚ ਖਲੋ ਕੇ ਤੁਹਾਡਾ ਰਾਹ ਤੱਕ ਰਹੀ ਹਾਂ, ਮੇਰੇ ਮਨ ਵਿਚ ਦਰਸ਼ਨ ਕਰਣ ਦੀ ਬੜੀ ਹੀ ਚਾਹਨਾ ਹੈ। |
| ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ<br>ਮੈ ਤੇਰਾ ਭਰਵਾਸਾ ॥ | ਹੇ ਮੇਰੇ ਪ੍ਰਭੂ! ਮੇਰੀ ਬੇਨਤੀ ਸੁਣ ਲਓ। ਮੇਰੇ ਮਨ ਵਿਚ ਬੜੀ ਹੀ ਚਾਹਨਾ ਹੈ ਅਰ ਮੈਨੂੰ ਤੁਹਾਡੇ ਉਪਰ ਪ੍ਰਪੱਕ ਯਕੀਨ ਭੀ ਹੈ। |
| ਦਰਸਨੁ ਦੇਖਿ ਭਈ ਨਿਹਕੇਵਲ<br>ਜਨਮ ਮਰਣ ਦੁਖੁ ਨਾਸਾ ॥ | ਤੁਹਾਡਾ ਦਰਸ਼ਨ ਕਰਕੇ ਮੇਰਾ ਮਨ ਨਿਰਲੇਪ ਹੋ ਜਾਣਾ ਹੈ ਅਰ ਜਨਮ ਮਰਣ ਦੇ ਦੁੱਖਾਂ ਤੋਂ ਭੀ ਛੁਟਕਾਰਾ ਮਿਲ ਜਾਵੇਗਾ। |
| ਸਗਲੀ ਜੋਤਿ ਜਾਤਾ ਤੂ ਸੋਈ<br>ਮਿਲਿਆ ਭਾਇ ਸੁਭਾਏ ॥ | ਹੇ ਵਾਹਿਗੁਰੂ! ਜਿਸ ਨੂੰ ਤੁਹਾਡਾ ਸਹਿਜ ਗਿਆਨ ਮਿਲ ਗਿਆ, ਉਸ ਨੇ ਜਾਣ ਲਿਆ ਹੈ ਕਿ ਸਾਰਿਆਂ ਜੀਵਾਂ ਵਿਚ ਤੂੰ ਹੀ ਰਵਿ ਰਹਿਆ ਹੈਂ। |

**ਨਾਨਕ ਸਾਜਨ ਕਉ ਬਲਿ ਜਾਈਐ**
**ਸਾਚਿ ਮਿਲੇ ਘਰਿ ਆਏ ॥੧॥**

ਓਸ ਸੱਜਣ ਤੋਂ ਵਾਰਨੇ ਜਾਈਏ ਜੋ ਸਤਿ ਸਰੂਪ, ਹਿਰਦੇ ਘਰ ਵਿਚੋਂ ਹੀ ਆ ਮਿਲਿਆ ਹੈ॥੧॥

**ਘਰਿ ਆਇਅੜੇ ਸਾਜਨਾ**
**ਤਾ ਧਨ ਖਰੀ ਸਰਸੀ ਰਾਮ ॥**

ਜਿਸ ਜੀਵ ਇਸਤ੍ਰੀ ਦੇ ਹਿਰਦੇ ਵਿਚ ਪ੍ਰਮਾਤਮਾ ਪਤੀ ਪ੍ਰਗਟ ਹੋ ਜਾਂਦਾ ਹੈ ਤਾਂ ਉਹ ਇਸਤ੍ਰੀ ਵਿਸ਼ੁੱਧ ਪ੍ਰਫੁਲਿਤ ਹੋ ਜਾਂਦੀ ਹੈ।

**ਹਰਿ ਮੋਹਿਅੜੀ ਸਾਚ ਸਬਦਿ**
**ਠਾਕੁਰ ਦੇਖਿ ਰਹੰਸੀ ਰਾਮ ॥**

ਉਹ ਸੱਚੇ ਪ੍ਰਭੂ ਦੀ ਸਿਫ਼ਤ ਸਲਾਹ ਕਰਕੇ ਮੋਹੀ ਜਾਂਦੀ ਹੈ ਅਤੇ ਸਦਾ ਥਿਰ ਮਾਲਕ ਦੇ ਦਰਸ਼ਨ ਕਰਕੇ ਅਤਿ ਪ੍ਰਸੰਨ ਹੁੰਦੀ ਹੈ।

**ਗੁਣ ਸੰਗਿ ਰਹੰਸੀ ਖਰੀ ਸਰਸੀ**
**ਜਾ ਰਾਵੀ ਰੰਗਿ ਰਾਤੈ॥**

ਸ਼ੁਭ ਗੁਣਾਂ ਸਹਿਤ ਭਰਪੂਰ ਹੋਈ ਪੂਰਨ ਪ੍ਰਸੰਨਤਾ ਪੂਰਵਕ ਜਦੋਂ ਪ੍ਰਭੂ ਪਤੀ ਦਾ ਆਨੰਦ ਮਾਣਦੀ ਹੈ,

**ਅਵਗਣ ਮਾਰਿ ਗੁਣੀ ਘਰੁ ਛਾਇਆ**
**ਪੂਰੈ ਪੁਰਖਿ ਬਿਧਾਤੈ ॥**

ਤਦੋਂ ਕਰਮ ਫਲ ਪ੍ਰਦਾਤਾ ਪੂਰਨ ਅਕਾਲ ਪੁਰਖੁ ਨੇ ਉਸ ਦੇ ਅਵਗੁਣਾਂ ਨੂੰ ਤਿਆਗ ਕੇ ਗੁਣਾਂ ਦਾ ਘਰ ਸਾਜ ਦਿੱਤਾ ਭਾਵ ਗੁਣ ਹੀ ਗੁਣ ਭਰ ਦਿੱਤੇ ਅਤੇ

**ਤਸਕਰ ਮਾਰਿ ਵਸੀ ਪੰਚਾਇਣਿ**
**ਅਦਲੁ ਕਰੇ ਵੀਚਾਰੇ ॥**

ਉਸ ਜੀਵ ਇਸਤ੍ਰੀ ਦੇ ਅੰਦਰੋਂ ਕਾਮ ਕ੍ਰੋਧ ਆਦਿ ਚੋਰਾਂ ਨੂੰ ਮਾਰ ਦਿੱਤਾ ਭਾਵ ਵਿਸ਼ੇ ਵਿਕਾਰ ਬ੍ਰਿਤੀ ਪਵਿਤ੍ਰ ਹੋ ਗਈ ਅਰ ਉਹ ਸਤਿਸੰਗਤ ਰੂਪੀ ਸੱਚ ਸਥਾਨ ਵਿਚ ਵਸੇਬਾ ਕਰਕੇ ਸਹੀ ਵਿਚਾਰ ਕਰਣ ਲੱਗੀ ਕਿ –

**ਨਾਨਕ ਰਾਮ ਨਾਮਿ ਨਿਸਤਾਰਾ**
**ਗੁਰਮਤਿ ਮਿਲਹਿ ਪਿਆਰੇ ॥੨॥**

ਗੁਰਾਂ ਪਾਸੋਂ ਸਿਖਿਆ ਲੈ ਕੇ ਰਾਮ ਦਾ ਨਾਮੁ ਸਿਮਰਣ ਕਰਣ ਨਾਲ ਹੀ ਪਾਰ ਉਤਾਰਾ ਹੁੰਦਾ ਹੈ॥੨॥

**ਵਰੁ ਪਾਇਅੜਾ ਬਾਲੜੀਏ**
**ਆਸਾ ਮਨਸਾ ਪੂਰੀ ਰਾਮ ॥**

ਜਿਸ ਜੀਵ ਰੂਪ ਸ਼ੁੱਧ ਮਨ ਬਾਲੜੀ ਨੇ ਪ੍ਰਭੂ ਪਤੀ ਨੂੰ ਪ੍ਰਾਪਤ ਕਰ ਲਿਆ ਉਸ ਦੇ ਮਨ ਦੀਆਂ ਸਾਰੀਆਂ ਕਾਮਨਾਵਾਂ ਪੂਰਨ ਹੋ ਗਈਆਂ ਅਰ ਉਹ

**ਪਿਰਿ ਰਾਵਿਅੜੀ ਸਬਦਿ ਰਲੀ**
**ਰਵਿ ਰਹਿਆ ਨਹ ਦੂਰੀ ਰਾਮ॥**

ਗੁਰ ਉਪਦੇਸ਼ ਦੁਆਰਾ ਓਸ ਪਤੀ ਪ੍ਰਮੇਸ਼ਰ ਨੂੰ ਮਾਨਣ ਲਗੀ, ਜੋ ਸਭ ਥਾਵਾਂ ਪਰ ਪਰੀਪੂਰਨ ਹੈ, ਕਿਧਰੇ ਭੀ ਦੂਰ ਨਹੀਂ।

**ਪ੍ਰਭੁ ਦੂਰਿ ਨ ਹੋਈ ਘਟਿ ਘਟਿ ਸੋਈ**
**ਤਿਸ ਕੀ ਨਾਰਿ ਸਬਾਈ ॥**

ਜਿਹੜਾ ਪ੍ਰਭੂ ਕਿਧਰੇ ਭੀ ਦੂਰੀ ਤੇ ਨਹੀਂ ਅਰ ਹਰ ਹਿਰਦੇ ਵਿਚ ਵੱਸ ਰਿਹਾ ਹੈ, ਸਾਰੀਆਂ ਓਸ ਦੀਆਂ ਹੀ ਇਸਤ੍ਰੀਆਂ ਹਨ।

| | |
|---|---|
| ਆਪੇ ਰਸੀਆ ਆਪੇ ਰਾਵੇ<br>ਜਿਉ ਤਿਸ ਦੀ ਵਡਿਆਈ ॥ | ਓਹ ਰੰਗ ਰਸੀਆਂ ਪ੍ਰਭੂ, ਜਿਵੇਂ ਓਸ ਦੀ ਇੱਛਾ ਹੁੰਦੀ ਹੈ, ਉਸ ਨੂੰ ਆਪ ਹੀ ਰਾਂਵਦਾ ਹੈ ਭਾਵ ਆਪਣੀ ਮਰਜ਼ੀ ਅਨੁਸਾਰ ਹੀ ਮਿਲਦਾ ਹੈ। |
| ਅਮਰ ਅਡੋਲੁ ਅਮੋਲੁ ਅਪਾਰਾ<br>ਗੁਰਿ ਪੂਰੈ ਸਚੁ ਪਾਈਐ ॥ | ਓਹ ਸਦ ਜੀਵਨ ਰੂਪ ਡੋਲਣ ਤੋਂ ਅਡੋਲ, ਅਮੁਲ ਤੇ ਅਪਰੰਪਾਰ, ਸੱਚ ਸਰੂਪ ਪ੍ਰਭੂ, ਪੂਰਨ ਗੁਰਾਂ ਦੀ ਕਿਰਪਾ ਨਾਲ ਹੀ ਪ੍ਰਾਪਤ ਹੁੰਦਾ ਹੈ। |
| ਨਾਨਕ ਆਪੇ ਜੋਗ ਸਜੋਗੀ<br>ਨਦਰਿ ਕਰੇ ਲਿਵ ਲਾਈਐ ॥੩॥ | ਓਹ ਪ੍ਰਭੂ ਆਪ ਹੀ ਆਪਣੇ ਨਾਲ ਮਿਲਣ ਦਾ ਅਵਸਰ ਬਣਾਉਂਦਾ ਹੈ ਤੇ ਉਸ ਦੀ ਕਿਰਪਾ ਨਾਲ ਹੀ, ਓਸ ਵਿਚ ਦ੍ਰਿੜ੍ਹ ਬ੍ਰਿਤੀ ਲੱਗਦੀ ਹੈ ॥੩॥ |
| ਪਿਰੁ ਉਚੜੀਐ ਮਾੜੜੀਐ<br>ਤਿਹੁ ਲੋਆ ਸਿਰਤਾਜਾ ਰਾਮ ॥ | ਪ੍ਰਭੂ ਦੀਆਂ ਬੜੀਆਂ ਉੱਚੀਆਂ ਮਹਲ ਮਾੜੀਆਂ ਹਨ ਭਾਵ ਓਹ ਤਿੰਨਾਂ ਲੋਕਾਂ ਦਾ ਸਭ ਤੋਂ ਵੱਡਾ ਮਾਲਕ ਹੈ। |
| ਹਉ ਬਿਸਮ ਭਈ ਦੇਖਿ ਗੁਣਾ<br>ਅਨਹਦ ਸਬਦ ਅਗਾਜਾ ਰਾਮ ॥ | ਓਸ ਦੇ ਅਨਹਦ ਸ਼ਬਦਾਂ ਦੀ ਗੁੰਜਾਰ ਸੁਣ ਕੇ ਅਤੇ ਓਸ ਦੇ ਬੇਅੰਤ ਗੁਣਾਂ ਨੂੰ ਦੇਖ ਕੇ ਮੈਂ ਬੜੀ ਹੈਰਾਨ ਹੋ ਰਹੀ ਹਾਂ। |
| ਸਬਦੁ ਵੀਚਾਰੀ ਕਰਣੀ ਸਾਰੀ<br>ਰਾਮ ਨਾਮੁ ਨੀਸਾਣੋ ॥ | ਗੁਰਸ਼ਬਦ ਦੀ ਵੀਚਾਰ ਕਰਕੇ ਆਪਣੇ ਕਰਤੱਬ ਸੁਵਾਰ ਲਏ ਹਨ, ਅਰ ਰਾਮ ਨਾਮੁ ਸਿਮਰਣ ਦਾ ਹੀ ਪ੍ਰਵਾਨਾ ਲਿਆ ਹੈ। |
| ਨਾਮ ਬਿਨਾ ਖੋਟੇ ਨਹੀ ਠਾਹਰ<br>ਨਾਮੁ ਰਤਨੁ ਪਰਵਾਣੋ ॥ | ਨਾਮੁ ਬਿਹੂਨ ਖੋਟੇ ਜੀਵ ਨੂੰ ਦਰਗਾਹ ਵਿਚ ਕੋਈ ਥਾਂ ਨਹੀਂ ਮਿਲਦੀ। ਓਥੇ ਤਾਂ ਰਤਨ ਰੂਪ ਨਾਮੁ ਦਾ ਹੀ ਪ੍ਰਵਾਨਾ ਮੰਨਿਆ ਜਾਂਦਾ ਹੈ। |
| ਪਤਿ ਮਤਿ ਪੂਰੀ ਪੂਰਾ ਪਰਵਾਨਾ<br>ਨਾ ਆਵੈ ਨਾ ਜਾਸੀ ॥ | ਜਿਸ ਪਾਸ ਨਾਮੁ ਸਿਮਰਣ ਦਾ ਪ੍ਰਵਾਨਾ ਹੈ ਉਸਦੀ ਇੱਜ਼ਤ ਅਰ ਅਕਲ ਪ੍ਰਵਾਨੀ ਜਾਂਦੀ ਹੈ। ਫੇਰ ਉਹ ਜੰਮਦਾ ਮਰਦਾ ਵੀ ਨਹੀਂ। |
| ਨਾਨਕ ਗੁਰਮੁਖਿ ਆਪੁ ਪਛਾਣੈ<br>ਪ੍ਰਭ ਜੈਸੇ ਅਵਿਨਾਸੀ ॥੪॥੧॥੩॥ | ਗੁਰੂ ਜੀ ਦਾ ਬਚਨ ਹੈ, ਜੋ ਗੁਰਾਂ ਦੇ ਉਪਦੇਸ਼ ਦੁਆਰਾ ਆਪਣੇ ਆਪ ਨੂੰ ਜਾਣ ਜਾਂਦਾ ਹੈ, ਉਹ ਅਵਿਨਾਸ਼ੀ ਪ੍ਰਭੂ ਵਰਗਾ ਹੋ ਜਾਂਦਾ ਹੈ ॥੪॥੧॥੩॥ |

*ਸਬਦੁ ਸੁਰਤਿ :* ***"ਘਰਿ ਆਇਅੜੇ ਸਾਜਨਾ ਤਾ ਧਨ ਖਰੀ ਸਰਸੀ ਰਾਮ ॥"*** ਭਾਵ ਪ੍ਰਦੇਸ਼ ਤੋਂ ਜਦੋਂ ਪਤੀ ਘਰ ਆਉਂਦਾ ਹੈ ਤਾਂ ਪਤਨੀ ਨੂੰ ਜਿਤਨੀ ਖ਼ੁਸ਼ੀ ਹੁੰਦੀ ਹੈ, ਉਹ ਵਰਣਨ ਨਹੀਂ ਹੋ ਸਕਦੀ। ਜਿਤਨਾ ਸਮਾਂ ***"ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥ ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ***

***ਦੂਖੁ ਮਾਏ ॥"*** (ਤੁਖਾਰੀ ਮ: ੧, ਅੰ: ੧੧੦੯) ਪਤੀ ਘਰ ਨਹੀਂ ਆਉਂਦਾ ਉਤਨਾ ਸਮਾਂ ਬੜੀ ਦੁਖੀ ਦਸ਼ਾ ਵਿਚ ਬਿਤੀਤ ਹੁੰਦਾ ਹੈ।

ਇਸੇ ਤਰ੍ਹਾਂ ਵਾਹਿਗੁਰੂ ਰੰਗ ਰਤੀਆਂ ਸਾਧਨਾ ਸੰਪੰਨ ਜੀਵ ਇਸਤ੍ਰੀਆਂ ਅਕਾਲ ਪੁਰਖੁ ਦੇ ਸਾਖਿਆਤਕਾਰ ਨੂੰ ਤੜਪਦੀਆਂ ਰਹਿੰਦੀਆਂ ਹਨ ਪਰ ਜਦੋਂ ਪੂਰਨ ਗੁਰਾਂ ਦਾ ਮਿਲਾਪ ਹੋ ਜਾਂਦਾ ਹੈ ਤਦ ਉਨ੍ਹਾਂ ਦੇ ਬਚਨਾਂ ਅਨੁਸਾਰ, ਮਨ-ਬਾਣੀ ਸਰੀਰ ਦੁਆਰਾ ਆਪਣੇ ਆਪ ਨੂੰ ਸਾਧ ਲੈਣ ਪਰ ***"ਅੰਤਰਿ ਬਾਹਰਿ ਰਵਿ ਰਹਿਆ ਤਿਸ ਨੋ ਜਾਣੈ ਦੂਰਿ ॥"*** (ਸਿਰੀਰਾਗੁ ਮ: ੫, ਅੰ: ੪੭) ਦ੍ਵੈਤ ਦਾ ਭਰਮ ਭੁਲੇਖਾ ਦੂਰ ਹੋ ਜਾਂਦਾ ਹੈ ਅਰ ਓਸ ਪਰੀਪੂਰਨ ਵਾਹਿਗੁਰੂ ਦੀ ਸਰਬ ਵਿਆਪਕਤਾ ਦਾ ਅਨੁਭਵ ਹੋ ਜਾਣ ਪਰ ਓਸ ਨੂੰ ਆਪਣੇ ਨਿਜ ਸਰੂਪ ਵਿਚ ਹੀ ਪ੍ਰਕਾਸ਼ਮਾਨ ਹੋਇਆ ਦੇਖ ਕੇ ਬੇਅੰਤ ਬਿਸਮਾਦਤਾ ਵਿਚ ਜੀਵਨ ਵਿਚਰਣ ਲੱਗਦਾ ਹੈ ਅਤੇ ***"ਨਾਨਕ ਗੁਰਮੁਖਿ ਆਪੁ ਪਛਾਣੈ ਪ੍ਰਭ ਜੈਸੇ ਅਵਿਨਾਸੀ ॥"*** ਅਕਾਲ-ਪਦ ਦੀ ਪਦਵੀ ਪਰ ਪਹੁੰਚ ਹੋ ਜਾਂਦੀ ਹੈ।

*Self-validating, self-celebrating, self-authenticating is the state of an inwardly cl  rvoyant Gursikh.*
*Gurbani reveals "Cosmic patterns of creative synergy/ enrapturing descriptions of Divine Liturgy." Unaffected, unspoilt, untouched by the ebbs and flows of phenomena, a Gursikh breathes and lives in the pure resonance of Gurbani.*

## ੧ੴ ਸਤਿਗੁਰ ਪ੍ਰਸਾਦਿ ॥
## ਰਾਗੁ ਸੂਹੀ ਛੰਤ ਮਹਲਾ ੧ ਘਰੁ ੪ ॥

ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥ ਦਾਨਿ ਤੇਰੈ ਘਟਿ ਚਾਨਣਾ ਤਨਿ ਚੰਦੁ ਦੀਪਾਇਆ ॥ ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ ॥ ਗੁਣ ਜੰਞ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ ॥ ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ ॥ ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥੧॥ ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥ ਇਹੁ ਤਨੁ ਜਿਨ ਸਿਉ ਗਾਡਿਆ ਮਨੁ ਲੀਅੜਾ ਦੀਤਾ ॥ ਲੀਆ ਤ ਦੀਆ ਮਾਨੁ ਜਿਨ੍ ਸਿਉ ਸੇ ਸਜਨ ਕਿਉ ਵੀਸਰਹਿ ॥ ਜਿਨ੍ ਦਿਸਿ ਆਇਆ ਹੋਹਿ ਰਲੀਆ ਜੀਅ ਸੇਤੀ ਗਹਿ ਰਹਹਿ ॥ ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ ॥ ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥੨॥ ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥ ਜੇ ਗੁਣ ਹੋਵਨਿ੍ ਸਾਜਨਾ ਮਿਲਿ ਸਾਝ ਕਰੀਜੈ ॥ ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥ ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥ ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥ ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥੩॥ ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ ॥ ਆਖਣ ਤਾ ਕਉ ਜਾਈਐ ਜੇ ਭੂਲੜਾ ਹੋਈ ॥ ਜੇ ਹੋਇ ਭੂਲਾ ਜਾਇ ਕਹੀਐ ਆਪਿ ਕਰਤਾ ਕਿਉ ਭੁਲੈ ॥ ਸੁਣੇ ਦੇਖੇ ਬਾਝੁ ਕਹਿਐ ਦਾਨੁ ਅਣਮੰਗਿਆ ਦਿਵੈ ॥ ਦਾਨੁ ਦੇਇ ਦਾਤਾ ਜਗਿ ਬਿਧਾਤਾ ਨਾਨਕਾ ਸਚੁ ਸੋਈ ॥ ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ ॥੪॥੧॥੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੫-੬੬*

**ਸ਼ਬਦਾਰਥ :** ਧੰਧੜੈ = ਦੁਨਿਆਂਦਾਰੀ ਦੇ ਧੰਦਿਆਂ ਵਿਚ। ਚੰਦੋ = ਗਿਆਨ ਰੂਪੀ ਚੰਦ੍ਰਮਾਂ। ਦੀਪਾਇਆ = ਪ੍ਰਕਾਸ਼ਮਾਨ। ਗੁਣ ਜੰਞ = ਗੁਣਾਂ ਦਾ ਸਮੂਹ। ਮੋਹਣੀਐ = ਪਤਨੀ, ਇਸਤ੍ਰੀ। ਪੰਚ ਸਬਦੀ = ਅਨਹਦ ਧੁਨੀ। ਅਵਰੀਤਾ = ਅਲੌਕਿਕ ਰਹੁ ਰੀਤ, ਸੰਸਾਰ ਤੋਂ ਨਿਰਾਲੇ ਢੰਗ ਤਰੀਕੇ। ਗਾਡਿਆ = ਜੋੜ ਲਿਆ। ਲੀਅੜਾ ਦੀਤਾ = ਲਿਆ ਤੇ ਦਿੱਤਾ, ਵਟਾਂਦਰਾ ਕੀਤਾ। ਦਿਸਿ ਆਇਆ = ਦੇਖਣ ਸਾਰ। ਰਲੀਆ = ਪ੍ਰਸੰਨਤਾ, ਖ਼ੁਸ਼ੀ। ਗਹਿ = ਪਕੜ। ਨੀਤਾ ਨੀਤਾ = ਨਿਤਾ ਪ੍ਰਤੀ, ਹਰ ਰੋਜ਼। ਵਾਸੁਲਾ = ਵਾਂਸਲੀ, ਜੋ ਰੁਪਇਆਂ ਨਾਲ ਭਰ ਕੇ ਲੱਕ ਨਾਲ ਬੱਧੀ ਹੁੰਦੀ ਹੈ; ਇਸ ਵਿਚ ਇਕ ਇਕ ਕਰਕੇ ਰੁਪਈਆ ਪਾਇਆ ਜਾਂਦਾ ਹੈ ਤੇ ਫੇਰ ਉਲਟਾ ਕੇ ਛਣ ਛਣ ਕਰਦਿਆਂ ਰੁਪਇਆਂ ਨੂੰ ਕਢੀਦਾ ਹੈ; ਇਸੇ ਪ੍ਰਕਾਰ ਇਕ ਇਕ ਗੁਣ ਸਾਂਭ ਕੇ ਇਸ ਹਿਰਦੇ ਦੀ ਵਾਂਸਲੀ ਨੂੰ ਭਰੀਦਾ ਹੈ। ਵਾਸੁ = ਖ਼ੁਸ਼ਬੋ, ਵਾਸ਼ਨਾ। ਪਹਿਰੇ = ਪਹਿਨੇ, ਪਾਵੇ।

ਪਟੰਬਰ = ਰੇਸ਼ਮੀ ਕਪੜੇ। ਪਿੜੁ = ਸਥਾਨ। ਮਲੀਐ = ਮੱਲ ਲਈਏ, ਲੈ ਲਈਏ। ਭੂਲੜਾ = ਭੁਲਿਆ ਹੋਇਆ, ਭੁੱਲੜ, ਭੁਲੱਕੜ। ਬਾਝੁ = ਬਿਨਾ, ਬਗ਼ੈਰ। ਕਹਿਐ = ਕਿਸੇ ਦੇ ਆਖਣ ਪਰ; ਅਰਥਾਤ ਨਾ ਸੁਣਕੇ, ਨਾ ਦੇਖ ਕੇ ਤੇ ਨਾ ਹੀ ਕਿਸੇ ਦੀ ਸਿਫ਼ਾਰਸ਼ ਕਰਣ ਪਰ। ਅਣਮੰਗਿਆ = ਬਿਨਾ ਮੰਗਿਆ ਹੀ, ਆਪਣੇ ਆਪ। ਜਗਿ ਬਿਧਾਤਾ = ਕਰਮਾਂ ਦਾ ਫਲ ਪ੍ਰਦਾਤਾ।

*ਸਾਰ ਭਾਵ:* ਵਾਹਿਗੁਰੂ ਹੀ ਅਭੁੱਲ ਦਾਤਾਰ ਹੈ।

| ਮੂਲ | ਅਰਥ |
|---|---|
| **ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ॥** | ਜਿਸ ਕਰਣ ਕਰਾਵਣਹਾਰ ਕਰਤਾਰ ਨੇ ਇਹ ਸੰਸਾਰ ਰਚਿਆ ਹੈ, ਓਹੀ ਇਸ ਦੀ ਦੇਖ ਭਾਲ ਕਰਦਾ ਹੈ। ਓਸ ਨੇ ਹੀ ਸਾਰੇ ਜਗਤ ਨੂੰ ਧੰਦਿਆਂ ਵਿਚ ਲਾ ਰਖਿਆ ਹੈ। |
| **ਦਾਨਿ ਤੇਰੈ ਘਟਿ ਚਾਨਣਾ ਤਨਿ ਚੰਦੁ ਦੀਪਾਇਆ ॥** | ਓਸੇ ਦਾ ਦਿੱਤਾ ਹੋਇਆ ਹਿਰਦੇ ਵਿਚ ਜੋਤੀ ਦਾ ਚਾਨਣ ਹੈ ਅਤੇ ਓਸੇ ਨੇ ਹੀ ਗਿਆਨ ਦਾ ਚੰਦ੍ਰਮਾਂ ਪ੍ਰਕਾਸ਼ਮਾਨ ਕੀਤਾ ਹੈ ਭਾਵ ਬ੍ਰਹਮ ਗਿਆਨ ਦੀ ਸੋਝੀ ਦਿੱਤੀ ਹੈ। |
| **ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ ॥** | ਪ੍ਰਭੂ ਦੇ ਦਿੱਤੇ ਇਸ ਗਿਆਨ ਰੂਪੀ ਚਦ੍ਰਮਾਂ ਦੇ ਪ੍ਰਕਾਸ਼ ਕਰਕੇ ਅਗਿਆਨਤਾ ਦੇ ਦੁੱਖਾਂ ਦਾ ਹਨੇਰਾ ਦੂਰ ਹੋ ਜਾਂਦਾ ਹੈ। |
| **ਗੁਣ ਜੰਞ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ ॥** | ਵਿਆਹੁਣ ਆਏ ਲਾੜੇ ਨਾਲ ਜੇ ਗੁਣਾਂ ਦੀ ਜੰਞ ਹੋਵੇ ਭਾਵ ਲਾੜਾ ਗੁਣਵਾਨ ਹੋਵੇ ਤਾਂ ਹੀ ਜੰਞ ਸ਼ੋਭਾ ਪਾਉਂਦੀ ਹੈ ਤੇ ਸ੍ਵੈਯੰਬਰ ਰੀਤੀ ਵਾਂਗ ਜਗਿਆਸੂ ਰੂਪ ਸੁਕੰਨਿਆ ਪਤੀ ਪ੍ਰਮੇਸ਼ਰ ਦੇ ਯਥਾਰਥ ਰੂਪ ਦੀ ਪਰਖ ਕਰ ਲੈਂਦੀ ਹੈ। |
| **ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ ॥** | ਓਸ ਨਾਲ ਹੀ ਬੜੇ ਸਨਮਾਨ ਨਾਲ ਅਭੇਦਤਾ ਰੂਪ ਵਿਆਹ ਹੋ ਜਾਂਦਾ ਹੈ ਅਰ ਆਨੰਦ ਧੁਨਾਂ ਨਾਲ ਹਿਰਦੇ ਘਰ ਵਿਚ ਪਤੀ ਪ੍ਰਮੇਸ਼ਰ ਆ ਜਾਂਦਾ ਹੈ। |
| **ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ ॥੧॥** | ਇਹ ਸੰਸਾਰ ਜਿਸ ਨੇ ਰਚਿਆ ਹੈ ਓਹੋ ਹੀ ਦੇਖ ਭਾਲ ਕਰਦਾ ਹੈ ਤੇ ਧੰਦਿਆਂ ਵਿਚ ਲਾ ਦੇਂਦਾ ਹੈ॥੧॥ |
| **ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ ॥** | ਮੈਂ ਆਪਣੇ ਸੱਜਣ ਪਤੀ ਪ੍ਰਮੇਸ਼ਰ ਤੋਂ ਸਦਕੇ ਵਾਰੀਆਂ ਹਾਂ, ਜਿਸ ਦੀਆਂ ਅਲੌਕਿਕ ਹੀ ਰਹੁ ਰੀਤੀਆਂ ਹਨ ਭਾਵ ਪਰਾਲੌਕਿਕ ਢੰਗ ਹਨ। |

ਇਹੁ ਤਨੁ ਜਿਨ ਸਿਉ ਗਾਡਿਆ
ਮਨੁ ਲੀਅੜਾ ਦੀਤਾ ॥

ਮੈਂ ਇਹ ਆਪਣਾ ਸਰੀਰ ਉਨ੍ਹਾਂ ਨਾਲ ਹੀ ਜੋੜ ਿ
ਆਪਣਾ ਮਨ ਦਿੱਤਾ ਤੇ ਉਨ੍ਹਾਂ ਦਾ ਮਨ ਲੈ ਲਿਆ ਹੈ ਤ
ਹੋ ਗਈ ਹਾਂ।

ਲੀਆ ਤ ਦੀਆ ਮਾਨੁ ਜਿਨ੍ ਸਿਉ
ਸੇ ਸਜਨ ਕਿਉ ਵੀਸਰਹਿ ॥

ਜਿਸ ਨਾਲ ਮਨਾਂ ਦਾ ਵਟਾਂਦਰਾਂ ਹੋ ਗਿਆ ਹੋਵੇ ਭ
ਵਿਸਰ ਕਿਵੇਂ ਸਕਦਾ ਹੈ।

ਜਿਨ੍ ਦਿਸਿ ਆਇਆ ਹੋਹਿ ਰਲੀਆ
ਜੀਅ ਸੇਤੀ ਗਹਿ ਰਹਹਿ ॥

ਜਿਸ ਨੂੰ ਦੇਖਦਿਆਂ ਹੀ ਪ੍ਰਸੰਨਤਾ ਹੋ ਜਾਂਦੀ ਹੈ ਤੇ ਹਿ
ਵਧ ਜਾਂਦੀ ਹੈ,

ਸਗਲ ਗੁਣ ਅਵਗਣੁ ਨ ਕੋਈ
ਹੋਹਿ ਨੀਤਾ ਨੀਤਾ ॥

ਜਿਸ ਦੇ ਵਿਚ ਨਿਤ ਪ੍ਰਤੀ ਸਾਰੇ ਗੁਣ ਹੀ ਗੁਣ
ਅਵਗੁਣ ਕੋਈ ਹੈ ਹੀ ਨਹੀਂ,

ਹਉ ਬਲਿਹਾਰੀ ਸਾਜਨਾ
ਮੀਤਾ ਅਵਰੀਤਾ ॥੨॥

ਮੈਂ ਐਸੇ ਸੱਜਣ ਪਤੀ ਪ੍ਰਮੇਸ਼ਰ ਤੋਂ ਵਾਰੀਆਂ ਘੋਲੀ
ਵਿਚ ਸੰਸਾਰੀ ਜੀਵਾਂ ਨਾਲੋਂ ਅਲੌਕਿਕ ਹੀ ਰਹੁ ਰੀਤਾਂ

ਗੁਣਾ ਕਾ ਹੋਵੈ ਵਾਸੁਲਾ
ਕਢਿ ਵਾਸੁ ਲਈਜੈ ॥

ਜਿਵੇਂ ਗੁਣਾਂ ਦੀ ਵਾਂਸਲੀ ਭਰੀ ਹੋਵੇ ਤਾਂ ਜਦੋਂ ਚਾਹੋ
ਕੱਢ ਕੇ ਖ਼ੁਸ਼ਬੋ ਲੈ ਸਕਦੇ ਹੋ।

ਜੇ ਗੁਣ ਹੋਵਨਿ੍ ਸਾਜਨਾ
ਮਿਲਿ ਸਾਝ ਕਰੀਜੈ ॥

ਜੇ ਆਪਣੇ ਪਾਸ਼ ਭੀ ਗੁਣ ਹੋਣ ਤਾਂ ਉਨ੍ਹਾਂ ਸੱਜਣ
ਦੀ ਸਾਂਝ ਭਿਆਲੀ ਹੋ ਜਾਂਦੀ ਹੈ।

ਸਾਝ ਕਰੀਜੈ ਗੁਣਹ ਕੇਰੀ
ਛੋਡਿ ਅਵਗਣ ਚਲੀਐ ॥

ਗੁਣਾਂ ਦੀ ਗੁਣਾਂ ਨਾਲ ਹੀ ਸਾਂਝੀਵਾਲਤਾ ਹੁੰਦੀ ਹੈ
ਤਿਆਗ ਦਿੱਤੇ ਜਾਂਦੇ ਹਨ।

ਪਹਿਰੇ ਪਟੰਬਰ ਕਰਿ ਅਡੰਬਰ
ਆਪਣਾ ਪਿੜੁ ਮਲੀਐ ॥

ਗੁਣਾਂ ਰੂਪ ਰੇਸ਼ਮੀ ਬਸਤਰ ਪਹਿਨ ਕੇ ਤੇ ਜਪ ਤ
ਰਚ ਕੇ ਆਪਣਾ ਸਥਾਨ ਮੱਲ ਲਈਦਾ ਹੈ ਭਾਵ ਸੰਤ
ਬੈਠੀਦਾ ਹੈ।

ਜਿਥੈ ਜਾਇ ਬਹੀਐ ਭਲਾ ਕਹੀਐ
ਝੋਲਿ ਅੰਮ੍ਰਿਤੁ ਪੀਜੈ ॥

ਜਿਸ ਸਥਾਨ ਪਰ ਜਾ ਬੈਠੀਏ ਉਸ ਨੂੰ ਉੱਤਮ ਆਖ ਦੇ
ਦਾ ਬੂਰ, ਪਰਤ ਹਟਾ ਕੇ ਅੰਮ੍ਰਿਤ ਨਾਮੁ ਜਲ ਪੀਵੀਏ

ਗੁਣਾ ਕਾ ਹੋਵੈ ਵਾਸੁਲਾ
ਕਢਿ ਵਾਸੁ ਲਈਜੈ ॥੩॥

ਜੇ ਆਪਣੇ ਪਾਸ ਗੁਣਾਂ ਦੀ ਵਾਂਸਲੀ ਹੋਵੇ ਤਾਂ ਗੁ
ਖਲਾਰਣ ਲਈ ਉਸ ਨੂੰ ਖੋਲ੍ਹ ਕੇ ਵਾਸ਼ਨਾ ਖਿੰਡਾਵੋ ॥੩

| | |
|---|---|
| **ਆਪਿ ਕਰੇ ਕਿਸੁ ਆਖੀਐ<br>ਹੋਰੁ ਕਰੇ ਨ ਕੋਈ ॥** | ਇਹ ਸਭ ਕੁਝ ਓਹ ਕਰਣ ਕਰਾਵਣਹਾਰ ਆਪ ਹੀ ਕਰਦਾ ਹੈ, ਹੋਰ ਕੋਈ ਨਹੀਂ ਕਰਦਾ, ਇਸ ਲਈ ਕਿਸੇ ਨੂੰ ਕੀ ਕਿਹਾ ਜਾਏ। |
| **ਆਖਣ ਤਾ ਕਉ ਜਾਈਐ<br>ਜੇ ਭੂਲੜਾ ਹੋਈ ॥** | ਆਖਣ ਲਈ ਤਾਂ ਹੀ ਜਾਈਦਾ ਹੈ ਜੇ ਕੋਈ ਭੂਲਣ ਵਾਲਾ ਭਾਵ ਭੁੱਲੜ ਹੋਵੇ। |
| **ਜੇ ਹੋਇ ਭੂਲਾ ਜਾਇ ਕਹੀਐ<br>ਆਪਿ ਕਰਤਾ ਕਿਉ ਭੂਲੈ ॥** | ਜੇ ਓਹ ਭੁੱਲਣ ਵਾਲਾ ਹੋਵੇ ਤਾਂ ਹੀ ਜਾ ਕੇ ਕੁਝ ਆਖੀਏ ਪਰ ਓਹ ਆਪ ਹੀ ਕਰਣਹਾਰ ਹੈ, ਕਿਵੇਂ ਭੁੱਲ ਸਕਦਾ ਹੈ। |
| **ਸੁਣੇ ਦੇਖੇ ਬਾਝੁ ਕਹਿਐ<br>ਦਾਨੁ ਅਣਮੰਗਿਆ ਦਿਵੈ ॥** | ਓਹ ਤਾਂ ਬੇਨਤੀ ਸੁਣਨ, ਹਾਲਤ ਦੇਖਣ ਤੋਂ ਬਿਨਾ, ਬਿਨਾ ਕਿਸੇ ਦੇ ਆਖਿਆਂ ਹੀ ਸਭ ਨੂੰ ਅਣਮੰਗੀਆਂ ਦਾਤਾਂ ਦਿੰਦਾ ਰਹਿੰਦਾ ਹੈ ਭਾਵ ਘਟ ਘਟ ਦੀ ਜਾਨਣਹਾਰ ਹੈ। |
| **ਦਾਨੁ ਦੇਇ ਦਾਤਾ ਜਗਿ ਬਿਧਾਤਾ<br>ਨਾਨਕਾ ਸਚੁ ਸੋਈ ॥** | ਓਹ ਜਗਤ ਜੀਵਾਂ ਦੇ ਕਰਮ ਫਲ ਪ੍ਰਦਾਤਾ ਜੋ ਪਰਮ ਸੱਚ ਹੈ, ਦਾਤਾਰ ਵਾਹਿਗੁਰੂ ਦਾਨ ਦਿੰਦਾ ਰਹਿੰਦਾ ਹੈ। |
| **ਆਪਿ ਕਰੇ ਕਿਸੁ ਆਖੀਐ<br>ਹੋਰੁ ਕਰੇ ਨ ਕੋਈ ॥੪॥੧॥੪॥** | ਓਹ ਸਭ ਕੁਝ ਆਪ ਹੀ ਕਰਣਹਾਰ ਹੈ, ਹੋਰ ਕੋਈ ਕਰਣ ਵਾਲਾ ਨਹੀਂ। ਓਸ ਵਰਗਾ ਹੋਰ ਕਿਸੇ ਨੂੰ ਆਖਿਆ ਨਹੀਂ ਜਾ ਸਕਦਾ ॥੪॥੧॥੪॥ |

*ਸਬਦੁ ਸੁਰਤਿ:* ***"ਗੁਣ ਜੰਵ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ॥"*** ਅਰਥਾਤ ਜੇ ਲਾੜੇ ਦੇ ਨਾਲ ਗੁਣਾਂ ਦੀ ਜੰਞ ਹੋਵੇ ਭਾਵ ਲਾੜਾ ਗੁਣਾਂ ਭਰਪੂਰ ਹੋਵੇ ਤਾਂ ਹੀ ਹੋਣ ਵਾਲੀ ਜਗਿਆਸੂ ਰੂਪ ਸੁਕੰਨਿਆ ਉਸ ਦੇ ਯਥਾਰਥ ਰੂਪ ਦੀ ਪਰਖ ਕਰਕੇ ਸ਼ਾਦੀ ਕਰਵਾਉਂਦੀ ਹੈ। ਇਹ ਸ੍ਵੈਯੰਬਰ ਦੀ ਪੁਰਾਤਨ ਰਸਮ ਹੈ। ਲਾੜੇ ਦੇ ਬੈਠਣ ਵਾਲੇ ਸਥਾਨ ਪਰ ਉਸ ਦੇ ਗੁਣਾਂ ਦੀ ਸੂਚੀ ਲਿਖੀ ਹੁੰਦੀ ਹੈ। ਜਦ ਜਯ ਮਾਲਾ ਲੈ ਕੇ ਸੁਕੰਨਿਆ ਉਸ ਪਾਸ ਪੁੱਜਦੀ ਹੈ ਤਾਂ ਉਸ ਦੇ ਸਾਰੇ ਗੁਣਾਂ ਦੀ ਸੂਚੀ ਪੜ੍ਹ ਕੇ ਸੁਣਾਈ ਜਾਂਦੀ ਹੈ। ਜੇ ਉਸ ਸੁਕੰਨਿਆ ਨੂੰ ਉਹ ਗੁਣ ਪਸੰਦ ਹੋਣ, ਉਹ ਜਯ ਮਾਲਾ ਉਸ ਦੇ ਗਲ ਵਿਚ ਪਹਿਨਾ ਦਿੰਦੀ ਹੈ, ਨਹੀਂ ਤਾਂ ਅੱਗੇ ਤੁਰ ਜਾਂਦੀ ਹੈ। ਇਸੇ ਤਰ੍ਹਾਂ ਜਗਿਆਸੂ ਰੂਪ ਸੁਕੰਨਿਆਵਾਂ ਅਕਾਲ ਪੁਰਖੁ ਦੇ ਅਣਗਿਣਤ ਗੁਣਾਂ ਪਰ ਰੀਝ ਕੇ ਆਪਾ ਵਾਰ ਦਿੰਦੀਆਂ ਹਨ ਅਰ ਫੇਰ ***"ਇਹੁ ਤਨੁ ਜਿਨ ਸਿਉ ਗਾਡਿਆ ਮਨੁ ਲੀਅੜਾ ਦੀਤਾ॥"*** ਜੀਵ-ਈਸ਼੍ਵਰ ਦਾ ਵਟਾਂਦਰਾ ਹੋ ਜਾਂਦਾ ਹੈ ਭਾਵ ***"ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥"*** (ਸੂਹੀ ਮ: ੩, ਅੰ: ੭੮੮) ਕੋਈ ਦੂਰੀ ਨਹੀਂ ਰਹਿੰਦੀ ਅਤੇ ***"ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ॥"*** (ਗਉੜੀ ਕਬੀਰ ਜੀ, ਅੰ: ੩੩੫) ਇਕ-ਮਿਕਤਾ ਹੋ ਜਾਂਦੀ ਹੈ।

***Raised above the waves of pettiness, one, living in naam-simran, creates a sense of sacred everywhere.***

## ਸੂਹੀ ਮਹਲਾ ੧ ॥

ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ ॥ ਗੁਰ ਕੀ ਪਉੜੀ ਸਾਚ ਕੀ ਸਾਚਾ ਸੁਖੁ ਹੋਈ ॥ ਸੁਖਿ ਸਹਜਿ ਆਵੈ ਸਾਚ ਭਾਵੈ ਸਾਚ ਕੀ ਮਤਿ ਕਿਉ ਟਲੈ ॥ ਇਸਨਾਨੁ ਦਾਨੁ ਸੁਗਿਆਨੁ ਮਜਨੁ ਆਪਿ ਅਛਲਿਓ ਕਿਉ ਛਲੈ ॥ ਪਰਪੰਚ ਮੋਹ ਬਿਕਾਰ ਥਾਕੇ ਕੂੜੁ ਕਪਟੁ ਨ ਦੋਈ ॥ ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ ॥੧॥ ਸਾਹਿਬੁ ਸੋ ਸਾਲਾਹੀਐ ਜਿਨਿ ਕਾਰਣੁ ਕੀਆ ॥ ਮੈਲੁ ਲਾਗੀ ਮਨਿ ਮੈਲਿਐ ਕਿਨੈ ਅੰਮ੍ਰਿਤੁ ਪੀਆ ॥ ਮਥਿ ਅੰਮ੍ਰਿਤੁ ਪੀਆ ਇਹੁ ਮਨੁ ਦੀਆ ਗੁਰ ਪਹਿ ਮੋਲੁ ਕਰਾਇਆ ॥ ਆਪਨੜਾ ਪ੍ਰਭੁ ਸਹਜਿ ਪਛਾਤਾ ਜਾ ਮਨੁ ਸਾਚੈ ਲਾਇਆ ॥ ਤਿਸੁ ਨਾਲਿ ਗੁਣ ਗਾਵਾ ਜੇ ਤਿਸੁ ਭਾਵਾ ਕਿਉ ਮਿਲੈ ਹੋਇ ਪਰਾਇਆ ॥ ਸਾਹਿਬੁ ਸੋ ਸਾਲਾਹੀਐ ਜਿਨਿ ਜਗਤੁ ਉਪਾਇਆ ॥੨॥ ਆਇ ਗਇਆ ਕੀ ਨ ਆਇਓ ਕਿਉ ਆਵੈ ਜਾਤਾ ॥ ਪ੍ਰੀਤਮ ਸਿਉ ਮਨੁ ਮਾਨਿਆ ਹਰਿ ਸੇਤੀ ਰਾਤਾ ॥ ਸਾਹਿਬ ਰੰਗਿ ਰਾਤਾ ਸਚ ਕੀ ਬਾਤਾ ਜਿਨਿ ਬਿੰਬ ਕਾ ਕੋਟੁ ਉਸਾਰਿਆ ॥ ਪੰਚ ਭੂ ਨਾਇਕੋ ਆਪਿ ਸਿਰੰਦਾ ਜਿਨਿ ਸਚ ਕਾ ਪਿੰਡੁ ਸਵਾਰਿਆ ॥ ਹਮ ਅਵਗਣਿਆਰੇ ਤੂ ਸੁਣਿ ਪਿਆਰੇ ਤੁਧੁ ਭਾਵੈ ਸਚੁ ਸੋਈ ॥ ਆਵਣ ਜਾਣਾ ਨਾ ਥੀਐ ਸਾਚੀ ਮਤਿ ਹੋਈ ॥੩॥ ਅੰਜਨੁ ਤੈਸਾ ਅੰਜੀਐ ਜੈਸਾ ਪਿਰ ਭਾਵੈ ॥ ਸਮਝੈ ਸੂਝੈ ਜਾਣੀਐ ਜੇ ਆਪਿ ਜਾਣਾਵੈ ॥ ਆਪਿ ਜਾਣਾਵੈ ਮਾਰਗਿ ਪਾਵੈ ਆਪੇ ਮਨੂਆ ਲੇਵਏ ॥ ਕਰਮ ਸੁਕਰਮ ਕਰਾਏ ਆਪੇ ਕੀਮਤਿ ਕਉਣ ਅਭੇਵਏ ॥ ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ ॥ ਅੰਜਨੁ ਨਾਮੁ ਤਿਸੈ ਤੇ ਸੂਝੈ ਗੁਰ ਸਬਦੀ ਸਚੁ ਜਾਨਿਆ ॥੪॥ ਸਾਜਨ ਹੋਵਨਿ ਆਪਣੇ ਕਿਉ ਪਰ ਘਰ ਜਾਹੀ ॥ ਸਾਜਨ ਰਾਤੇ ਸਚ ਕੇ ਸੰਗੇ ਮਨ ਮਾਹੀ ॥ ਮਨ ਮਾਹਿ ਸਾਜਨ ਕਰਹਿ ਰਲੀਆ ਕਰਮ ਧਰਮ ਸਬਾਇਆ ॥ ਅਠਸਠਿ ਤੀਰਥ ਪੁੰਨ ਪੂਜਾ ਨਾਮੁ ਸਾਚਾ ਭਾਇਆ ॥ ਆਪਿ ਸਾਜੇ ਥਾਪਿ ਵੇਖੈ ਤਿਸੈ ਭਾਣਾ ਭਾਇਆ ॥ ਸਾਜਨ ਰਾਂਗਿ ਰੰਗੀਲੜੇ ਰੰਗੁ ਲਾਲੁ ਬਣਾਇਆ ॥੫॥ ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ ॥ ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ॥ ਕਿਉ ਰਾਹਿ ਜਾਵੈ ਮਹਲੁ ਪਾਵੈ ਅੰਧ ਕੀ ਮਤਿ ਅੰਧਲੀ ॥ ਵਿਣੁ ਨਾਮ ਹਰਿ ਕੇ ਕਛੁ ਨ ਸੂਝੈ ਅੰਧੁ ਬੂਡੌ ਧੰਧਲੀ ॥ ਦਿਨੁ ਰਾਤਿ ਚਾਨਣੁ ਚਾਉ ਉਪਜੈ ਸਬਦੁ ਗੁਰ ਕਾ ਮਨਿ ਵਸੈ ॥ ਕਰ ਜੋੜਿ ਗੁਰ ਪਹਿ ਕਰਿ ਬਿਨੰਤੀ ਰਾਹੁ ਪਾਧਰੁ ਗੁਰੁ ਦਸੈ ॥੬॥ ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ ॥ ਕਿਸੁ ਪਹਿ ਖੋਲ੍ਹਉ ਗੰਠੜੀ ਦੂਖੀ ਭਰਿ ਆਇਆ ॥ ਦੂਖੀ ਭਰਿ ਆਇਆ ਜਗਤੁ ਸਬਾਇਆ ਕਉਣੁ ਜਾਣੈ ਬਿਧਿ ਮੇਰੀਆ ॥ ਆਵਣੇ ਜਾਵਣੇ ਖਰੇ ਡਰਾਵਣੇ ਤੋਟਿ ਨ ਆਵੈ ਫੇਰੀਆ ॥ ਨਾਮ ਵਿਹੂਣੇ ਊਣੇ ਝੂਣੇ ਨਾ ਗੁਰਿ ਸਬਦੁ ਸੁਣਾਇਆ ॥ ਮਨੁ ਪਰਦੇਸੀ ਜੇ ਥੀਐ ਸਭੁ ਦੇਸੁ ਪਰਾਇਆ ॥੭॥ ਗੁਰ ਮਹਲੀ ਘਰਿ ਆਪਣੈ ਸੋ ਭਰਪੁਰਿ ਲੀਣਾ ॥ ਸੇਵਕੁ ਸੇਵਾ ਤਾਂ ਕਰੇ ਸਚ ਸਬਦਿ ਪਤੀਣਾ ॥ ਸਬਦੇ ਪਤੀਜੈ ਅੰਕੁ ਭੀਜੈ ਸੁ ਮਹਲੁ ਮਹਲਾ ਅੰਤਰੇ ॥ ਆਪਿ ਕਰਤਾ ਕਰੇ ਸੋਈ ਪ੍ਰਭੁ ਆਪਿ ਅੰਤਿ ਨਿਰੰਤਰੇ ॥ ਗੁਰ ਸਬਦਿ ਮੇਲਾ ਤਾਂ ਸੁਹੇਲਾ ਬਾਜੰਤ ਅਨਹਦ ਬੀਣਾ ॥ ਗੁਰ ਮਹਲੀ ਘਰਿ ਆਪਣੈ ਸੋ ਭਰਿਪੁਰਿ ਲੀਣਾ ॥੮॥ ਕੀਤਾ ਕਿਆ ਸਾਲਾਹੀਐ ਕਰਿ ਵੇਖੈ ਸੋਈ ॥ ਤਾ ਕੀ ਕੀਮਤਿ ਨਾ ਪਵੈ ਜੇ ਲੋਚੈ ਕੋਈ ॥ ਕੀਮਤਿ ਸੋ ਪਾਵੈ ਆਪਿ ਜਾਣਾਵੈ ਆਪਿ ਅਭੁਲੁ ਨ ਭੁਲਏ ॥ ਜੈ ਜੈ ਕਾਰੁ ਕਰਹਿ ਤੁਧੁ ਭਾਵਹਿ ਗੁਰ ਕੈ ਸਬਦਿ ਅਮੁਲਏ ॥ ਹੀਣਉ ਨੀਚੁ ਕਰਉ ਬੇਨੰਤੀ ਸਾਚੁ ਨ ਛੋਡਉ ਭਾਈ ॥ ਨਾਨਕ ਜਿਨਿ ਕਰਿ ਦੇਖਿਆ ਦੇਵੈ ਮਤਿ ਸਾਈ ॥੯॥੨॥੫॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੬-੬੭*

**ਸ਼ਬਦਾਰਥ:** ਰਵੈ = ਗਾਇਨ ਕਰੇ। ਟਲੈ = ਹਟਦੀ। ਮਜਨੁ = ਪੁਰਬਾਂ ਦੇ ਸਮੇਂ ਵਿਚ ਕੀਤਾ ਇਸ਼ਨਾਨ। ਛਲੈ = ਛਲਦਾ, ਧੋਖਾ ਦਿੰਦਾ। ਪਰਪੰਚ = ਦਿਖਾਵਾ। ਥਾਕੇ = ਥਕ ਗਏ, ਮੁਕ ਗਏ। ਦੋਈ = ਦ੍ਵੈਸ਼, ਦੂਤੀ ਭਾਵਨਾ। ਕਾਰਣੁ = ਸੰਸਾਰ। ਮਥਿ = ਰਿੜਕ ਕੇ, ਵਿਚਾਰ ਕੇ। ਪਹਿ = ਪਾਸੋਂ। ਮੋਲੁ = ਕੀਮਤ। ਪਛਾਤਾ = ਜਾਣਿਆ। ਰਾਤਾ = ਰਚ ਮਿਚ ਗਿਆ। ਬਿੰਬ = ਬੁਲਬੁਲਾ। ਕੋਟੁ = ਕਿਲ੍ਹਾ। ਪੰਚ ਭੂ = ਪੰਜ ਤੱਤ। ਨਾਇਕੋ = ਮਾਲਕ। ਸਿਰੰਦਾ = ਸਿਰਜਣਹਾਰਾ। ਪਿੰਡੁ = ਸਰੀਰ। ਥੀਐ = ਹੁੰਦਾ। ਅੰਜਨੁ = ਸੁਰਮਾ। ਅੰਜੀਐ = ਪਾਈਏ। ਮਨੂਆ = ਮਨ। ਸੁਕਰਮ = ਸ਼ੁਭ ਕਾਰਜ। ਅਭੇਵਏ = ਨ ਭੇਤ ਜਾਣੇ। ਤੰਤੁ = ਟੂਣਾ ਟਾਮਣ। ਮੰਤੁ = ਮੰਤਰ। ਰਲੀਆ = ਆਨੰਦ ਮੰਗਲ। ਸਬਾਇਆ = ਸਾਰਾ। ਥਾਪਿ = ਬਣਾ ਕੇ, ਸਾਜ ਕੇ, ਟਿਕਾ ਕੇ। ਲਾਲੁ = ਗੂਹੜਾ, ਪਿਆਰਾ। ਆਗੂ = ਅਗਵਾਨੀ ਕਰਨ ਵਾਲਾ, ਮੁਖੀਆ, ਜਥੇਦਾਰ। ਪਾਧਰੁ = ਗਾਡੀ ਰਾਹ, ਪੱਧਰਾ, ਇਕੋ ਜੇਹਾ। ਮੁਸੈ = ਭੁੱਲਾ, ਲੁੱਟਿਆ। ਅੰਧਲੀ = ਅੰਨ੍ਹੀ। ਬੂਡੌ = ਡੁੱਬ ਗਿਆ। ਗੰਠੜੀ = ਗੰਢ, ਦੁੱਖਾਂ ਦੀ ਪੰਡ। ਬਿਧਿ = ਹਾਲਤ, ਦਸ਼ਾ। ਵਿਹੂਣੇ = ਹੀਣੇ, ਨਾਮੁ ਤੋਂ ਖ਼ਾਲੀ। ਊਣੇ ਝੂਣੇ = ਝੂਰਦੇ, ਪਛੁਤਾਉਂਦੇ। ਗੁਰ ਮਹਲੀ = ਗੁਰਾਂ ਤੋਂ ਉਪਦੇਸ਼ ਲੈਣ ਵਾਲੀ ਜਗਿਆਸੂ ਇਸਤ੍ਰੀ। ਲੀਣਾ = ਲੀਨ ਹੋਣਾ, ਮਿਲ ਜਾਣਾ। ਪਤੀਣਾ = ਪਤੀਜ ਜਾਵੇ, ਯਕੀਨ ਹੋ ਜਾਵੇ। ਅੰਕੁ = ਹਿਰਦਾ। ਮਹਲਾ = ਸ੍ਵਰੂਪ ਘਰ। ਨਿਰੰਤਰੇ = ਅੰਤਰ ਤੋਂ ਰਹਿਤ, ਇਕ ਰਸ। ਸੁਹੇਲਾ = ਸੁਹਾਵਣਾ ਮਿਲਾਪ। ਅਮੁਲਏ = ਅਮੋਲਕ। ਹੀਣਉ = ਹੀਣ, ਨੀਵਾਂ, ਗੁਣਹੀਨ। ਸਾਈ = ਓਹੀਓ ਹੀ।

*ਸਾਰ ਭਾਵ:* ਗੁਰਾਂ ਪਾਸੋਂ ਸਿਖਿਆ ਪ੍ਰਾਪਤ ਕਰਕੇ ਸਿਮਰਣ ਕਰੋ।

| ਮੂਲ | ਅਰਥ |
|---|---|
| **ਮੇਰਾ ਮਨੁ ਰਾਤਾ ਗੁਣ ਰਵੈ ਮਨਿ ਭਾਵੈ ਸੋਈ ॥** | ਮੇਰਾ ਮਨ ਵਾਹਿਗੁਰੂ ਦੇ ਰੰਗ ਵਿਚ ਰੰਗਿਆ ਗਿਆ ਹੈ ਤੇ ਓਸ ਦੇ ਗੁਣ ਗਾਇਨ ਕਰਦਾ ਹੈ। ਓਸੇ ਦੇ ਗੁਣ ਹੀ ਮੇਰੇ ਮਨ ਨੂੰ ਚੰਗੇ ਲੱਗਦੇ ਹਨ। |
| **ਗੁਰ ਕੀ ਪਉੜੀ ਸਾਚ ਕੀ ਸਾਚਾ ਸੁਖੁ ਹੋਈ ॥** | ਸੱਚ ਸ੍ਵਰੂਪ ਦੀ ਪ੍ਰਾਪਤੀ ਲਈ ਗੁਰਾਂ ਦਾ ਉਪਦੇਸ਼ ਪਉੜੀ ਸਮਾਨ ਹੈ ਜਿਸ ਕਰਕੇ ਸੱਚੇ ਨਾਲ ਅਭੇਦਤਾ ਹੋ ਜਾਂਦੀ ਹੈ ਤੇ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ। |
| **ਸੁਖਿ ਸਹਜਿ ਆਵੈ ਸਾਚ ਭਾਵੈ ਸਾਚ ਕੀ ਮਤਿ ਕਿਉ ਟਲੈ ॥** | ਸੱਚੇ ਪ੍ਰਭੂ ਨੂੰ ਚੰਗੇ ਲੱਗ ਜਾਣ ਪਰ ਸਹਿਜ ਭਾਵ ਨਿਰੰਤਰ ਸੁਖ ਮਿਲ ਜਾਂਦਾ ਹੈ। ਫੇਰ ਸੱਚੇ ਨਾਮੁ ਦੀ ਸਿਫ਼ਤ ਸਲਾਹ ਵੱਲੋਂ ਮਨ ਹਟਦਾ ਨਹੀਂ। |
| **ਇਸਨਾਨੁ ਦਾਨੁ ਸੁਗਿਆਨੁ ਮਜਨੁ ਆਪਿ ਅਛਲਿਓ ਕਿਉ ਛਲੈ ॥** | ਉਹ ਜਗਿਆਸੂ ਤੀਰਥ ਇਸ਼ਨਾਨ, ਪੁੰਨ ਦਾਨ, ਕਥਾ ਗਿਆਨ ਤੇ ਪੁਰਬਾਂ ਸਮੇਂ ਕੀਤੇ ਇਸ਼ਨਾਨਾਂ ਨੂੰ ਛਲ ਰੂਪ ਦਿਖਾਵਾ ਸਮਝ ਕੇ ਕਿਸੇ ਨੂੰ ਧੋਖਾ ਦੇ ਕੇ ਛਲਦਾ ਨਹੀਂ। |

ਪਰਪੰਚ ਮੋਹ ਬਿਕਾਰ ਥਾਕੇ
ਕੂੜੁ ਕਪਟੁ ਨ ਦੋਈ ॥

ਇਸ ਦੇ ਪ੍ਰਪੰਚੀ ਮੋਹ ਮਮਤਾ ਅਤੇ ਵਿਸ਼ੇ ਵਿਕਾਰ ਆਦਿ ਥੱਕ ਜਾਂਦੇ ਭਾਵ ਮੁਕ ਜਾਂਦੇ ਹਨ ਅਰ ਝੂਠ, ਫ਼ਰੇਬ, ਦੁਵਿਧਾ, ਦ੍ਵੈਸ਼ ਨਹੀਂ ਰਹਿੰਦੇ।

ਮੇਰਾ ਮਨੁ ਰਾਤਾ ਗੁਣ ਰਵੈ
ਮਨਿ ਭਾਵੈ ਸੋਈ ॥੧॥

ਮਨ ਵਾਹਿਗੁਰੂ ਦੇ ਰੰਗ ਵਿਚ ਰੰਗਿਆ ਗਿਆ ਹੈ ਤੇ ਓਸ ਦੇ ਗੁਣ ਗਾਇਨ ਕਰਦਾ ਹੈ ਅਰ ਵਾਹਿਗੁਰੂ ਦੇ ਗੁਣ ਹੀ ਮਨ ਭਾਉਂਦੇ ਹਨ॥੧॥

ਸਾਹਿਬੁ ਸੋ ਸਾਲਾਹੀਐ
ਜਿਨਿ ਕਾਰਣੁ ਕੀਆ ॥

ਹੇ ਜੀਵੋ! ਓਸ ਸੱਚੇ ਪਾਤਿਸ਼ਾਹ ਦੀ ਸਿਫ਼ਤ ਸ਼ਲਾਘਾ ਕਰੋ ਜਿਸ ਨੇ ਇਹ ਕਾਰਨ ਰੂਪ ਸੰਸਾਰ ਬਣਾਇਆ ਹੈ।

ਮੈਲੁ ਲਾਗੀ ਮਨਿ ਮੈਲਿਐ
ਕਿਨੈ ਅੰਮ੍ਰਿਤੁ ਪੀਆ ॥

ਜਿਨ੍ਹਾਂ ਦੇ ਮਨ ਪਾਪਾਂ ਕਰਕੇ ਮੈਲੇ ਹੋਏ ਹੁੰਦੇ ਹਨ ਉਨ੍ਹਾਂ ਨੂੰ ਹੋਰ ਵਧੇਰੇ ਮੈਲ ਲੱਗਦੀ ਹੈ। ਉਨ੍ਹਾਂ ਵਿਚੋਂ ਕੋਈ ਹੀ ਨਾਮੁ ਅੰਮ੍ਰਿਤ ਪ੍ਰਾਪਤ ਕਰਦਾ ਹੈ।

ਮਥਿ ਅੰਮ੍ਰਿਤੁ ਪੀਆ ਇਹੁ ਮਨੁ ਦੀਆ
ਗੁਰ ਪਹਿ ਮੋਲੁ ਕਰਾਇਆ ॥

ਜਿਸ ਨੇ ਗੁਰਾਂ ਪਾਸ, ਤਨ ਮਨ ਅਰਪ ਕੇ ਆਪਣੀ ਕੀਮਤ ਪੁਵਾਈ ਹੈ, ਉਹੋ ਜਗਿਆਸੂ ਨਾਮੁ ਅੰਮ੍ਰਿਤ ਨੂੰ ਰਿੜਕਦਾ, ਵਿਚਾਰਦਾ ਅਰ ਹਰ ਸਮੇਂ ਪੀਂਦਾ ਰਹਿੰਦਾ ਹੈ ਭਾਵ ਸਿਮਰਦਾ ਰਹਿੰਦਾ ਹੈ।

ਆਪਨੜਾ ਪ੍ਰਭੁ ਸਹਜਿ ਪਛਾਤਾ
ਜਾ ਮਨੁ ਸਾਚੈ ਲਾਇਆ ॥

ਜਗਿਆਸੂ ਦਾ ਮਨ ਜਦੋਂ ਸੱਚ ਸਰੂਪ ਵਿਚ ਲੱਗ ਜਾਂਦਾ ਹੈ ਤਦ ਉਹ ਆਪਣੇ ਪ੍ਰਮਾਤਮਾ ਨੂੰ ਸਹਿਜ ਭਾਵ ਨਾਲ ਹੀ ਪਹਿਚਾਣ ਜਾਂਦਾ ਹੈ।

ਤਿਸੁ ਨਾਲਿ ਗੁਣ ਗਾਵਾ
ਜੇ ਤਿਸੁ ਭਾਵਾ
ਕਿਉ ਮਿਲੈ ਹੋਇ ਪਰਾਇਆ ॥

ਜੇ ਵਾਹਿਗੁਰੂ ਨੂੰ ਭਾਅ ਜਾਵੇ ਤਾਂ ਓਸ ਦੇ ਹੀ ਗੁਣ ਗਾਇਨ ਕਰਦਾ ਹੈ। ਫੇਰ ਓਸ ਸੱਚੇ ਪਾਤਿਸ਼ਾਹ ਨਾਲ ਮਿਲ ਕੇ ਪਰਾਇਆਪਣ ਹੁੰਦਾ ਹੀ ਨਹੀਂ।

ਸਾਹਿਬੁ ਸੋ ਸਾਲਾਹੀਐ
ਜਿਨਿ ਜਗਤੁ ਉਪਾਇਆ ॥੨॥

ਹੇ ਭਾਈ ਜਨੋ! ਓਸ ਸੱਚੇ ਸਾਹਿਬ ਦੀ ਸ਼ਲਾਘਾ ਕਰੋ ਜਿਸ ਨੇ ਸੰਸਾਰ ਉਪਜਾਇਆ ਹੈ॥੨॥

ਆਇ ਗਇਆ ਕੀ ਨ ਆਇਓ
ਕਿਉ ਆਵੈ ਜਾਤਾ ॥

ਜਿਸ ਜਗਿਆਸੂ ਦੇ ਹਿਰਦੇ ਵਿਚ ਵਾਹਿਗੁਰੂ ਦਾ ਸਾਖ੍ਯਤਕਾਰ ਹੋ ਜਾਂਦਾ ਹੈ, ਫੇਰ ਹੋਰ ਬਾਕੀ ਕੀ ਹੈ ਜੋ ਨਹੀਂ ਆਇਆ ਹੁੰਦਾ ਭਾਵ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ। ਫੇਰ ਓਹ ਆਇਆ ਹੋਇਆ ਜਾਂਦਾ ਨਹੀਂ।

ਪ੍ਰੀਤਮ ਸਿਉ ਮਨੁ ਮਾਨਿਆ
ਹਰਿ ਸੇਤੀ ਰਾਤਾ ॥

ਓਸ ਪਿਆਰੇ ਵਿਚ ਮਨ ਪਤੀਜ ਜਾਂਦਾ ਹੈ ਅਰ ਓਸੇ ਹਰੀ ਦੇ ਨਾਲ ਹੀ ਰਲ ਮਿਲ ਜਾਂਦਾ ਹੈ ਅਰ ਓਸੇ ਦੇ ਰੰਗ ਵਿਚ ਰੰਗਿਆ ਜਾਂਦਾ ਹੈ।

| | |
|---|---|
| **ਸਾਹਿਬ ਰੰਗਿ ਰਾਤਾ ਸਚ ਕੀ ਬਾਤਾ<br>ਜਿਨਿ ਬਿੰਬ ਕਾ ਕੋਟੁ ਉਸਾਰਿਆ ॥** | ਜਿਸ ਸਾਹਿਬ ਨੇ ਰਕਤ ਬੂੰਦ ਦੇ ਬੁਲਬੁਲੇ ਤੋਂ ਸਰੀਰ ਰੂਪੀ ਕਿਲ੍ਹਾ ਬਣਾਇਆ ਹੈ, ਓਸ ਦੇ ਰੰਗ ਵਿਚ ਰਤਾ ਹੋਇਆ ਓਸੇ ਸੱਚੇ ਦੀਆਂ ਹੀ ਗੱਲਾਂ ਕਰਦਾ ਹੈ। |
| **ਪੰਚ ਭੂ ਨਾਇਕੋ ਆਪਿ ਸਿਰੰਦਾ<br>ਜਿਨਿ ਸਚ ਕਾ ਪਿੰਡੁ ਸਵਾਰਿਆ ॥** | ਪੰਜਾਂ ਤੱਤਾਂ ਦੇ ਕਰਣ ਵਾਲਾ ਜੋ ਆਪ ਹੀ ਵਾਹਿਗੁਰੂ ਮਾਲਕ ਹੈ, ਓਸੇ ਸੱਚੇ ਨੇ ਸਰੀਰ ਰੂਪੀ ਪਿੰਡ ਵਸਾਇਆ ਹੈ। |
| **ਹਮ ਅਵਗਣਿਆਰੇ ਤੂ ਸੁਣਿ ਪਿਆਰੇ<br>ਤੁਧੁ ਭਾਵੈ ਸਚੁ ਸੋਈ ॥** | ਹੇ ਸੱਚੇ ਪ੍ਰਭੂ! ਸਾਡੀ ਬੇਨਤੀ ਸੁਣੋ। ਅਸੀਂ ਤਾਂ ਅਵਗੁਣਾਂ ਦੇ ਭਰੇ ਪਏ ਹਾਂ। ਜਿਹੜੇ ਤੈਨੂੰ ਜਚ ਜਾਂਦੇ ਹਨ, ਉਹ ਭੀ ਤੇਰੇ ਜਿਹੇ ਸੱਚੇ ਹੋ ਜਾਂਦੇ ਹਨ। |
| **ਆਵਣ ਜਾਣਾ ਨਾ ਥੀਐ<br>ਸਾਚੀ ਮਤਿ ਹੋਈ ॥੩॥** | ਉਨ੍ਹਾਂ ਦੀ ਮੱਤ ਭੀ ਸੁਚੱਜੀ ਹੋ ਜਾਂਦੀ ਹੈ ਅਰ ਉਨ੍ਹਾਂ ਦਾ ਆਵਣ ਜਾਵਣ, ਜੰਮਣ ਮਰਣ ਭੀ ਨਹੀਂ ਹੁੰਦਾ॥੩॥ |
| **ਅੰਜਨੁ ਤੈਸਾ ਅੰਜੀਐ<br>ਜੈਸਾ ਪਿਰ ਭਾਵੈ ॥** | ਅੱਖਾਂ ਵਿਚ ਉਹੋ ਜਿਹਾ ਹੀ ਸੁਰਮਾ ਪਾਓ ਜੋ ਪਤੀ ਨੂੰ ਚੰਗਾ ਲੱਗੇ ਭਾਵ ਗਿਆਨ ਅੰਜਨ ਪਾਉਣ ਨਾਲ ਹੀ ਪ੍ਰਮੇਸ਼ਰ ਨੂੰ ਚੰਗੇ ਲਗੀਦਾ ਹੈ। |
| **ਸਮਝੈ ਸੂਝੈ ਜਾਣੀਐ<br>ਜੇ ਆਪਿ ਜਾਣਾਵੈ ॥** | ਗਿਆਨ ਅੰਜਨ ਨਾਲ ਹੀ ਅਕਾਲ ਪੁਰਖੁ ਦੀ ਗਤਿ ਮਿਤਿ ਸਮਝੀ ਤੇ ਜਾਣੀ ਜਾ ਸਕਦੀ ਹੈ, ਉਹ ਵੀ ਤਾਂ ਜੇ ਓਹ ਆਪ ਜਣਾ ਦੇਵੇ ਭਾਵ ਸਮਝਾਉਣਾ ਚਾਹੇ। |
| **ਆਪਿ ਜਾਣਾਵੈ ਮਾਰਗਿ ਪਾਵੈ<br>ਆਪੇ ਮਨੂਆ ਲੇਵਏ ॥** | ਜਿਸ ਨੂੰ ਵਾਹਿਗੁਰੂ ਆਪ ਜਣਾਉਂਦਾ ਹੈ, ਉਸ ਨੂੰ ਸਿੱਧੇ ਰਸਤੇ ਤੇ ਪਾ ਦਿੰਦਾ ਹੈ ਅਰ ਆਪ ਹੀ ਉਸ ਦੇ ਮਨ ਨੂੰ ਲੈ ਲੈਂਦਾ ਭਾਵ ਅਪਣਾਅ ਲੈਂਦਾ ਹੈ। |
| **ਕਰਮ ਸੁਕਰਮ ਕਰਾਏ ਆਪੇ<br>ਕੀਮਤਿ ਕਉਣ ਅਭੇਵਏ ॥** | ਓਸ ਦੇ ਭੇਤ ਨੂੰ ਕੋਈ ਜਾਣ ਨਹੀਂ ਸਕਦਾ। ਓਹ ਚੰਗੇ ਮੰਦੇ ਅਰ ਸ਼ੁਭ ਕਰਮ ਆਪ ਹੀ ਕਰਾਉਂਦਾ ਹੈ। |
| **ਤੰਤੁ ਮੰਤੁ ਪਾਖੰਡੁ ਨ ਜਾਣਾ<br>ਰਾਮੁ ਰਿਦੈ ਮਨੁ ਮਾਨਿਆ ॥** | ਜਿਨ੍ਹਾਂ ਗੁਰਮੁਖਾਂ ਦਾ ਰਮੇ ਹੋਏ ਵਾਹਿਗੁਰੂ ਨਾਮੁ ਵਿਚ ਮਨ ਮੰਨ ਗਿਆ ਹੈ ਅਰਥਾਤ ਨਾਮੁ ਸਿਮਰਣ ਦ੍ਰਿੜ੍ਹ ਹੋ ਗਿਆ ਹੈ, ਉਹ ਜੰਤਰ, ਮੰਤਰ, ਤੰਤਰ ਆਦਿ ਪਖੰਡ ਕਰਮਾਂ ਨੂੰ ਜਾਣਦੇ ਹੀ ਨਹੀਂ। |
| **ਅੰਜਨੁ ਨਾਮੁ ਤਿਸੈ ਤੇ ਸੂਝੈ<br>ਗੁਰ ਸਬਦੀ ਸਚੁ ਜਾਨਿਆ ॥੪॥** | ਉਨ੍ਹਾਂ ਗੁਰਾਂ ਦੇ ਉਪਦੇਸ਼ ਰਾਹੀਂ ਵਾਹਿਗੁਰੂ ਨਾਮੁ ਸਿਮਰਣ ਦਾ ਸੁਰਮਾ ਪਾ ਕੇ ਸੱਚੇ ਸਾਹਿਬ ਨੂੰ ਜਾਣ ਲਿਆ ਹੈ॥੪॥ |

| | |
|---|---|
| ਸਾਜਨ ਹੋਵਨਿ ਆਪਣੇ<br>ਕਿਉ ਪਰ ਘਰ ਜਾਹੀ ॥ | ਜਿਨ੍ਹਾਂ ਦੇ ਆਪਣੇ ਗੁਰੂ ਸੰਤ ਸੱਜਣ ਹੋਵਨ ਭਲਾ ਉਹ ਫੇਰ ਪਰਾਏ ਘਰਾਂ ਅਰਥਾਤ ਅਗਿਆਨੀਆਂ ਪਾਸ ਕਿਉਂ ਜਾਣਗੇ। |
| ਸਾਜਨ ਰਾਤੇ ਸਚ ਕੇ<br>ਸੰਗੇ ਮਨ ਮਾਹੀ ॥ | ਗੁਰੂ ਸੱਜਣ ਤਾਂ ਸੱਚੇ ਵਾਹਿਗੁਰੂ ਦੇ ਰੰਗ ਵਿਚ ਰੰਗੇ ਹੋਏ ਹਨ ਅਰ ਉਨ੍ਹਾਂ ਦਾ ਮਨ ਭੀ ਸੱਚੇ ਦੇ ਨਾਲ ਹੀ ਇਕਮਿਕ ਹੈ। |
| ਮਨ ਮਾਹਿ ਸਾਜਨ ਕਰਹਿ ਰਲੀਆ<br>ਕਰਮ ਧਰਮ ਸਬਾਇਆ ॥ | ਉਹ ਮਨ ਹੀ ਮਨ ਵਿਚ ਸੱਜਣ ਸਤਿਗੁਰਾਂ ਦਾ ਅਨੰਦ ਮਾਣ ਰਹੇ ਹਨ। ਏਹੋ ਹੀ ਉਨ੍ਹਾਂ ਦੇ ਸਾਰੇ ਕਰਮ ਧਰਮ ਆਦਿ ਹਨ। |
| ਅਠਸਠਿ ਤੀਰਥ ਪੁੰਨ ਪੂਜਾ<br>ਨਾਮੁ ਸਾਚਾ ਭਾਇਆ ॥ | ਉਨ੍ਹਾਂ ਦਾ ਅਠਾਹਠ ਤੀਰਥਾਂ ਦਾ ਇਸ਼ਨਾਨ, ਪਦਾਰਥਾਂ ਦਾ ਪੁੰਨ ਦਾਨ ਅਤੇ ਇਸ਼ਟ ਦੀ ਪੂਜਾ ਪ੍ਰਤਿਸ਼ਟਤਾ ਇਹੋ ਹੀ ਹੈ ਜੋ ਸੱਚੇ ਨਾਮੁ ਵਿਚ ਮਨ ਪਤੀਜਿਆ ਹੋਇਆ ਹੈ। |
| ਆਪਿ ਸਾਜੇ ਥਾਪਿ ਵੇਖੈ<br>ਤਿਸੈ ਭਾਣਾ ਭਾਇਆ ॥ | ਉਨ੍ਹਾਂ ਸੰਤਾਂ ਨੂੰ ਵਾਹਿਗੁਰੂ ਦਾ ਭਾਣਾ ਹੀ ਚੰਗਾ ਲੱਗਦਾ ਹੈ, ਜਿਹੜਾ ਕਰਣ ਕਰਾਵਣਹਾਰ ਆਪ ਹੀ ਬਣਾ ਕੇ, ਥਾਪਨਾ ਥਾਪ ਕੇ ਫੇਰ ਆਪ ਹੀ ਦੇਖਦਾ ਹੈ। |
| ਸਾਜਨ ਰਾਂਗਿ ਰੰਗੀਲੜੇ<br>ਰੰਗੁ ਲਾਲੁ ਬਣਾਇਆ ॥੫॥ | ਉਨ੍ਹਾਂ ਮਹਾਤਮਾਂ ਦਾ ਸੱਜਣ ਸਦਾ ਹੀ ਅਨੰਦ ਸਰੂਪ ਹੈ ਜਿਸ ਨਾਲ ਲੱਗ ਕੇ ਆਪਣੇ ਆਪ ਨੂੰ ਭੀ ਗੂੜ੍ਹੇ ਪ੍ਰੇਮ ਵਿਚ ਰੰਗ ਲਿਆ ਹੈ॥੫॥ |
| ਅੰਧਾ ਆਗੂ ਜੇ ਥੀਐ<br>ਕਿਉ ਪਾਧਰੁ ਜਾਣੈ ॥ | ਜਿਹੜਾ ਅਗਵਾਨੀ ਕਰਨ ਵਾਲਾ ਆਪ ਨੇਤਰਹੀਣ ਅਗਿਆਨੀ ਹੋਵੇ, ਉਹ ਸੱਚਾ ਰਸਤਾ ਕਿਵੇਂ ਜਾਣ ਸਕਦਾ ਹੈ। |
| ਆਪਿ ਮੁਸੈ ਮਤਿ ਹੋਛੀਐ<br>ਕਿਉ ਰਾਹੁ ਪਛਾਣੈ ॥ | ਉਸ ਦੀ ਮੱਤ ਹੋਛੀ ਹੈ ਅਰਥਾਤ ਥੋੜ੍ਹੀ ਹੈ ਤੇ ਆਪ ਹੀ ਵਿਸ਼ੇ ਵਿਕਾਰਾਂ ਵਿਚ ਭੁਲਾ ਹੋਇਆ ਹੈ। ਉਹ ਸਹੀ ਰਸਤੇ ਦੀ ਪਛਾਣ ਕਿਵੇਂ ਕਰ ਸਕਦਾ ਹੈ। |
| ਕਿਉ ਰਾਹਿ ਜਾਵੈ ਮਹਲੁ ਪਾਵੈ<br>ਅੰਧ ਕੀ ਮਤਿ ਅੰਧਲੀ ॥ | ਉਹ ਉਸ ਰਾਹ ਤੇ ਕਿਵੇਂ ਜਾਵੇਗਾ ਤੇ ਸਰੂਪ ਮਹਲ ਵਿਚ ਕਿਵੇਂ ਪ੍ਰਵੇਸ਼ ਕਰੇਗਾ; ਉਸ ਅਗਿਆਨੀ, ਅੰਨ੍ਹੇ ਦੀ ਤਾਂ ਅਕਲ ਵੀ ਅੰਨ੍ਹੀ ਹੀ ਹੈ। |
| ਵਿਣੁ ਨਾਮ ਹਰਿ ਕੇ ਕਛੁ ਨ ਸੂਝੈ<br>ਅੰਧੁ ਬੂਡੌ ਧੰਧਲੀ ॥ | ਹਰੀ ਦੇ ਨਾਮੁ ਤੋਂ ਹੀਣਾ ਇਹ ਅੰਨ੍ਹਾ ਜੀਵ ਸੰਸਾਰਕ ਧੰਧਿਆਂ ਦੇ ਵਿਚ ਹੀ ਡੁੱਬਾ ਪਿਆ ਹੈ, ਕੁਝ ਭੀ ਨਹੀਂ ਜਾਣਦਾ। |

**ਦਿਨੁ ਰਾਤਿ ਚਾਨਣੁ ਚਾਉ ਉਪਜੈ**
**ਸਬਦੁ ਗੁਰ ਕਾ ਮਨਿ ਵਸੈ ॥**

ਜਿਨ੍ਹਾਂ ਗੁਰਮੁਖਾਂ ਦੇ ਮਨ ਵਿਚ ਗੁਰਾਂ ਦਾ ਉਪਦੇਸ਼ ਵੱਸ ਜਾਂਦਾ ਹੈ, ਉਨ੍ਹਾਂ ਨੂੰ ਹਰ ਸਮੇਂ ਵਾਹਿਗੁਰੂ ਦੇ ਪ੍ਰਕਾਸ਼ ਦਾ ਚਾਅ ਚੜ੍ਹਿਆ ਰਹਿੰਦਾ ਹੈ।

**ਕਰ ਜੋੜਿ ਗੁਰ ਪਹਿ ਕਰਿ ਬਿਨੰਤੀ**
**ਰਾਹੁ ਪਾਧਰੁ ਗੁਰੁ ਦਸੈ ॥੬॥**

ਅਰ ਉਹ ਦੋਨੋਂ ਹੱਥ ਜੋੜ ਕੇ ਗੁਰਾਂ ਪਾਸ ਪ੍ਰਾਰਥਨਾ ਕਰਦੇ ਹਨ, ਹੇ ਸਤਿਗੁਰੋ ! ਸਾਨੂੰ ਗਾਡੀ ਰਾਹ ਦੀ ਦੱਸ ਪਾਓ ਅਰਥਾਤ ਸੁਖੈਨ ਪੱਧਰਾ ਰਾਹ ਦੱਸੋ ॥੬॥

**ਮਨੁ ਪਰਦੇਸੀ ਜੇ ਥੀਐ**
**ਸਭੁ ਦੇਸੁ ਪਰਾਇਆ ॥**

ਵਾਹਿਗੁਰੂ ਪ੍ਰਾਪਤੀ ਲਈ ਪੱਧਰਾ ਰਾਹ ਦੱਸਦੇ ਹਨ:- ਹੇ ਮਨ ! ਤੂੰ ਆਪਣੇ ਆਪ ਨੂੰ ਪਰਾਏ ਦੇਸ ਵਿਚ ਆਇਆ ਹੋਇਆ ਜਾਣ। ਇਸ ਨਾਲ ਸਾਰਾ ਸੰਸਾਰ ਪਰਾਇਆ ਹੀ ਦਿੱਸੇਗਾ ਭਾਵ ਓਪਰਾਪਨ ਹੋ ਜਾਵੇਗਾ।

**ਕਿਸੁ ਪਹਿ ਖੋਲਉ ਗੰਠੜੀ**
**ਦੂਖੀ ਭਰਿ ਆਇਆ ॥**

ਇਸ ਓਪਰੇਪਨ ਕਾਰਣ ਆਪਣੇ ਦੁੱਖਾਂ ਸੁਖਾਂ ਦੀ ਗੰਢ ਕਿਸ ਪਾਸ ਖੋਲ੍ਹੇਂਗਾ ? ਤੈਨੂੰ ਤਾਂ ਸਾਰਾ ਸੰਸਾਰ ਹੀ ਦੁੱਖਾਂ ਵਿਚ ਭਰਿਆ ਨਜ਼ਰ ਆਵੇਗਾ।

**ਦੂਖੀ ਭਰਿ ਆਇਆ ਜਗਤੁ ਸਬਾਇਆ**
**ਕਉਣੁ ਜਾਣੈ ਬਿਧਿ ਮੇਰੀਆ ॥**

ਇਹ ਜਾਣ ਜਾਵੇਂਗਾ ਕਿ ਮੇਰੀ ਹਾਲਤ ਨੂੰ ਕਉਣ ਜਾਣੇਗਾ ਕਿਉਂਕਿ ਸਾਰਾ ਸੰਸਾਰ ਤਾਂ ਆਪ ਹੀ ਦੁੱਖਾਂ ਨਾਲ ਭਰਿਆ ਪਿਆ ਹੈ।

**ਆਵਣੇ ਜਾਵਣੇ ਖਰੇ ਡਰਾਵਣੇ**
**ਤੋਟਿ ਨ ਆਵੈ ਫੇਰੀਆ ॥**

ਆਵਣ ਜਾਵਣ ਦੇ ਡਰ ਨੇ ਰੱਜ ਕੇ ਡਰਾਇਆ ਹੋਇਆ ਹੈ ਕਿਉਂਕਿ ਜੰਮਣ ਮਰਣ ਵਿਚ ਪੈਣ ਵਾਲੇ ਫੇਰੇ ਤਾਂ ਅਤੁਟ ਹੀ ਹਨ ਅਰਥਾਤ ਬੇਗਿਣਤ ਹੀ ਹਨ।

**ਨਾਮ ਵਿਹੂਣੇ ਊਣੇ ਝੂਣੇ**
**ਨਾ ਗੁਰਿ ਸਬਦੁ ਸੁਣਾਇਆ॥**

ਸਤਿਗੁਰਾਂ ਨੇ ਸੱਚਾ ਉਪਦੇਸ਼ ਸੁਣਾਇਆ ਹੈ ਕਿ ਜੋ ਨਾਮੁ ਸਿਮਰਣ ਤੋਂ ਹੀਣੇ ਹਨ, ਉਹ ਸਦਾ ਹੀ ਨਿੰਮੋਝੂਣੇ ਭਾਵ ਝੋਰੇ ਝੁਰਦੇ ਹਨ।

**ਮਨੁ ਪਰਦੇਸੀ ਜੇ ਥੀਐ**
**ਸਭੁ ਦੇਸੁ ਪਰਾਇਆ ॥੭॥**

ਜੇ ਮਨ ਨੂੰ ਵੈਰਾਗਵਾਨ, ਪਰਾਏ ਦੇਸ ਵਾਸੀ, ਪ੍ਰਾਹੁਣਾ ਕਰ ਲਈਏ ਤਦ ਸੰਸਾਰ ਦੇ ਮੋਹ ਪਿਆਰ ਤੋਂ ਪਰ੍ਹੇ ਹੋ ਜਾਈਦਾ ਹੈ ॥੭॥

**ਗੁਰ ਮਹਲੀ ਘਰਿ ਆਪਣੈ**
**ਸੋ ਭਰਪੁਰਿ ਲੀਣਾ॥**

ਗੁਰ ਸਿਖਿਆ ਲੈਣ ਵਾਲੀ ਇਸਤ੍ਰੀ ਭਾਵ ਜਗਿਆਸੂ ਆਪਣੇ ਹਿਰਦੇ ਘਰ ਵਿਚਲੇ ਪਰੀਪੂਰਨ ਪ੍ਰਮਾਤਮਾ ਵਿਚ ਚਿਤਬ੍ਰਿਤੀ ਦੁਆਰਾ ਲੀਨ ਹੋ ਜਾਵੇ,

**ਸੇਵਕੁ ਸੇਵਾ ਤਾਂ ਕਰੇ**
**ਸਚ ਸਬਦਿ ਪਤੀਣਾ ॥**

ਅਤੇ ਸੱਚੇ ਉਪਦੇਸ਼ ਵਿਚ ਪ੍ਰਪੱਕ ਭਰੋਸਾ ਕਰਣ ਉਪਰੰਤ ਹੀ ਸੇਵਕ ਬਣ ਕੇ ਸੇਵਾ ਕਰੇ।

ਸਬਦੇ ਪਤੀਜੈ ਅੰਕੁ ਭੀਜੈ
ਸੁ ਮਹਲੁ ਮਹਲਾ ਅੰਤਰੇ ॥

ਜਦ ਗੁਰ ਸ਼ਬਦ ਪਰ ਭਰੋਸਾ ਕਰਣ ਨਾਲ ਤਨ ਮਨ ਪ੍ਰੇਮ ਵਿਚ ਭਿੱਜ ਸਿੱਜ ਜਾਂਦਾ ਹੈ ਤਦ ਓਹ ਸੁਭਾਇਮਾਨ ਸਰੂਪ ਮਹਲ ਅੰਦਰ ਹੀ ਪ੍ਰਗਟ ਹੋ ਜਾਂਦਾ ਹੈ।

ਆਪਿ ਕਰਤਾ ਕਰੇ ਸੋਈ
ਪ੍ਰਭੁ ਆਪਿ ਅੰਤਿ ਨਿਰੰਤਰੇ ॥

ਓਹ ਅਕਾਲ ਪੁਰਖੁ ਆਪ ਹੀ ਅੰਦਰ ਬਾਹਰ ਨਿਰ-ਅੰਤਰ ਹੋ ਕੇ ਪਰੀਪੂਰਨ ਹੈ ਤੇ ਆਪ ਹੀ ਸਭ ਦਾ ਕਰਣਹਾਰ ਕਰਤਾਰ ਹੈ।

ਗੁਰ ਸਬਦਿ ਮੇਲਾ ਤਾਂ ਸੁਹੇਲਾ
ਬਾਜੰਤ ਅਨਹਦ ਬੀਣਾ ॥

ਗੁਰਾਂ ਦੇ ਉਪਦੇਸ਼ ਮਿਲਣ ਪਰ ਹੀ ਇਹ ਸੁਹਾਵਣਾ ਮਿਲਾਪ ਹੁੰਦਾ ਹੈ ਅਰ ਇਕ ਰਸ ਅਨਹਦ ਧੁਨ ਦੀ ਬੀਣਾ ਵੱਜਦੀ ਸੁਣਾਈ ਦਿੰਦੀ ਹੈ।

ਗੁਰ ਮਹਲੀ ਘਰਿ ਆਪਣੈ
ਸੋ ਭਰਿਪੁਰਿ ਲੀਣਾ ॥੮॥

ਗੁਰਾਂ ਦੀ ਸਿਖਿਆ ਨਾਲ ਹੀ ਆਪਣੇ ਹਿਰਦੇ ਘਰ ਵਿਚ ਪਰੀਪੂਰਨ ਪ੍ਰਮਾਤਮਾ ਵਿਚ ਅਭੇਦਤਾ ਹੁੰਦੀ ਹੈ॥੮॥

ਕੀਤਾ ਕਿਆ ਸਾਲਾਹੀਐ
ਕਰਿ ਵੇਖੈ ਸੋਈ ॥

ਕਰਤਾ ਪੁਰਖੁ ਦੇ ਕੀਤੇ ਸੰਸਾਰ ਦੀ ਕੀ ਸ਼ਲਾਘਾ ਕਰਣੀ ਹੈ, ਜੋ ਕਰਕੇ ਵੇਖਦਾ ਹੈ ਅਰਥਾਤ ਸੰਭਾਲ ਕਰਦਾ ਹੈ। ਓਸ ਕਰਤਾਰ ਨੂੰ ਸਲਾਹੋ।

ਤਾ ਕੀ ਕੀਮਤਿ ਨਾ ਪਵੈ
ਜੇ ਲੋਚੈ ਕੋਈ ॥

ਪਰ ਜੇ ਕੋਈ ਓਸ ਦੇ ਆਰ ਪਾਰ ਨੂੰ ਦੇਖਣਾ ਚਾਹੇ ਤਾਂ ਓਸ ਦੀ ਕੋਈ ਕੀਮਤ ਨਹੀਂ ਪਾਈ ਜਾ ਸਕਦੀ। ਓਹ ਅਮੁੱਲ ਸ਼ਕਤੀ ਹੈ।

ਕੀਮਤਿ ਸੋ ਪਾਵੈ ਆਪਿ ਜਾਣਾਵੈ
ਆਪਿ ਅਭੁਲੁ ਨ ਭੁਲਏ ॥

ਓਸ ਦੇ ਕੀਤੇ ਦਾ ਪਾਰਾਵਾਰ ਉਹੋ ਹੀ ਪਾ ਸਕਦਾ ਹੈ, ਜਿਸ ਨੂੰ ਓਹ ਆਪ ਸਮਝਾ ਦੇਵੇ। ਓਹ ਆਪ ਤਾਂ ਕਦੇ ਭੁੱਲਦਾ ਹੀ ਨਹੀਂ, ਅਭੁੱਲ ਹੈ।

ਜੈ ਜੈ ਕਾਰੁ ਕਰਹਿ ਤੁਧੁ ਭਾਵਹਿ
ਗੁਰ ਕੈ ਸਬਦਿ ਅਮੁਲਏ ॥

ਹੇ ਵਾਹਿਗੁਰੂ! ਜਿਨ੍ਹਾਂ ਨੇ ਗੁਰਾਂ ਪਾਸੋਂ ਅਮੋਲਕ ਸਿਖਿਆ ਲਈ ਹੈ, ਉਹ ਤੈਨੂੰ ਚੰਗੇ ਲੱਗ ਗਏ ਹਨ। ਉਹੋ ਹੀ ਤੇਰੀ ਜੈ ਜੈਕਾਰ ਭਾਵ ਕੀਰਤੀ ਗੁਣਗਾਨ ਕਰਦੇ ਹਨ।

ਹੀਣਉ ਨੀਚੁ ਕਰਉ ਬੇਨੰਤੀ
ਸਾਚੁ ਨ ਛੋਡਉ ਭਾਈ ॥

ਮੈਂ ਨੀਚੀ ਹੂ ਅਤਿ ਨੀਚ ਜੀਵ ਤੇਰੇ ਪਾਸ ਬੇਨਤੀ ਕਰਦਾ ਹਾਂ ਕਿ ਹੇ ਪਿਆਰੇ! ਮੈਂ ਕਦੇ ਭੀ ਸੱਚ ਸਰੂਪ ਵਾਹਿਗੁਰੂ ਨੂੰ ਨਾਂ ਛੱਡਾਂ।

ਨਾਨਕ ਜਿਨਿ ਕਰਿ ਦੇਖਿਆ
ਦੇਵੈ ਮਤਿ ਸਾਈ ॥੯॥੨॥੫॥

ਓਹ ਸੱਚਾ ਪਾਤਿਸ਼ਾਹ ਜੋ ਸੰਸਾਰ ਨੂੰ ਰਚਦਾ ਤੇ ਫੇਰ ਸੰਭਾਲਣਾ ਕਰਣਹਾਰ ਕਰਤਾਰ ਹੈ, ਓਹੋ ਮਤਿ ਸੁਮਤਿ ਪ੍ਰਦਾਨ ਕਰਦਾ ਹੈ॥੯॥੨॥੫॥

***ਸਬਦੁ ਸੁਰਤਿ :*** ***"ਗੁਰ ਕੀ ਪਉੜੀ ਸਾਚ ਕੀ ਸਾਚਾ ਸੁਖੁ ਹੋਈ ॥"*** ਅਰਥਾਤ ਸਤਿ ਕਰਤਾਰ ਦੀ ਪ੍ਰਾਪਤੀ ਲਈ ਗੁਰੂ ਕਾ ਉਪਦੇਸ਼ ਪਉੜੀ ਦਾ ਕੰਮ ਕਰਦਾ ਹੈ ਜਿਸ ਦੁਆਰਾ ਸੱਚਾ ਸੁਖ ਮਿਲ ਜਾਂਦਾ ਹੈ। ਗੁਰਾਂ ਦੇ ਉਪਦੇਸ਼ ਨੂੰ ਵਾਹਿਗੁਰੂ ਪ੍ਰਾਪਤੀ ਦਾ ਮਾਰਗ ਜਾਣ ਕੇ ਉਸ ਪਰ ਅਮਲ ਕਰਣ ਨਾਲ ਹੀ ਸਫਲਤਾ ਮਿਲਦੀ ਹੈ। ਜਿਹੜੇ ਗੁਰਮੁਖ ਪਿਆਰੇ ਉਸ ਪਉੜੀ ਵਾਲੇ ਨੂੰ ਹੀ ਫੜ ਕੇ ਬੈਠ ਜਾਂਦੇ ਹਨ, ਉਹ ਹੋਰ ਅੱਗੇ ਸ਼ੁਭ ਕਰਣੀ ਦੇ ਡੰਡੇ ਚੜ੍ਹਦੇ ਹੀ ਨਹੀਂ, ਜਿਸ ਕਰਕੇ ਧੁਰ ਉਪਰਲੇ ਭਾਵ ਆਤਮ ਸ੍ਵਰੂਪ ਅਸਥਾਨ ਰੂਪੀ ਡੰਡੇ ਨੂੰ ਛੂਹ ਹੀ ਨਹੀਂ ਸਕਦੇ ਅਰ ਉਥੇ ਦੇ ਉਥੇ ਹੀ ਟਿਕੇ ਰਹਿ ਜਾਂਦੇ ਹਨ।

***"ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥"*** (ਸੋਰਠਿ ਮ: ੫, ਅੰ: ੬੨੨) ਵੱਡੇ ਭਾਗਾਂ ਵਾਲੇ ਹੀ ਧਰਮ ਮਾਰਗ ਦੀਆਂ ਪਉੜੀਆਂ ਚੜ੍ਹਦੇ ਹਨ ਅਤੇ ਓਸ ਸਥਾਨ ਪਰ ਜਾ ਪੁੱਜਦੇ ਹਨ ਜਿਥੇ ਨਿਰਾਕਾਰ ਅਕਾਲ ਪੁਰਖੁ ਦਾ ਨਿਰੰਤਰ ਪ੍ਰਕਾਸ਼ ਹੈ। ਇਹ ਸਦਾ ਚੇਤੇ ਰਖਣਾ ਚਾਹੀਦਾ ਹੈ ਕਿ ***"ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ ॥"*** (ਬਿਲਾਵਲੁ ਮ: ੩, ਅੰ: ੭੯੬) ਮਨੁੱਖਾ ਜਨਮ ਵਿਚ ਗੁਰੂ ਸਿਖਿਆ ਦੀ ਪਉੜੀ ਦਾ ਜੇ ਲਾਭ ਪ੍ਰਾਪਤ ਨਾ ਕੀਤਾ ਤਾਂ ਸਮਝੋ ਆਪਣਾ ਹੀਰਾ ਜਨਮ ਨਿਸਫਲ ਹੀ ਗੁਵਾ ਲਿਆ ਹੈ।

*Self-deception can be the greatest flaw in a seeker. Often, we delude ourselves that since we have now taken the first firm step in the process of self-realization, all will be well hereafter. The complacency that ensues easily sucks us into postures, which not only invite celebration in outer colour by others, but also prove highly self-deceptive.*

*Fragmented in our understanding, but blinded to the whole truth, we end up being false prophets – proponents of lies and vanity. Each step that we take in the process is fraught with this danger. Our real need is to be saturated in the 'deep-red' colour of whole truth, i.e. an intense yearning to behold the Sacred in all phenomena. Gurbani cautions and teaches us to adopt the attitude of an outsider in our material living for this purpose.*

## ਰਾਗੁ ਸੂਹੀ ਛੰਤ ਮਹਲਾ ੩ ਘਰੁ ੨

## ੧ੴ ਸਤਿਗੁਰ ਪ੍ਰਸਾਦਿ ॥

ਸੁਖ ਸੋਹਿਲੜਾ ਹਰਿ ਧਿਆਵਹੁ ॥ ਗੁਰਮੁਖਿ ਹਰਿ ਫਲੁ ਪਾਵਹੁ ॥ ਗੁਰਮੁਖਿ ਫਲੁ ਪਾਵਹੁ ਹਰਿ ਨਾਮੁ ਧਿਆਵਹੁ ਜਨਮ ਜਨਮ ਕੇ ਦੂਖ ਨਿਵਾਰੇ ॥ ਬਲਿਹਾਰੀ ਗੁਰ ਅਪਣੇ ਵਿਟਹੁ ਜਿਨਿ ਕਾਰਜ ਸਭਿ ਸਵਾਰੇ ॥ ਹਰਿ ਪ੍ਰਭੁ ਕ੍ਰਿਪਾ ਕਰੇ ਹਰਿ ਜਾਪਹੁ ਸੁਖ ਫਲ ਹਰਿ ਜਨ ਪਾਵਹੁ ॥ ਨਾਨਕੁ ਕਹੈ ਸੁਣਹੁ ਜਨ ਭਾਈ ਸੁਖ ਸੋਹਿਲੜਾ ਹਰਿ ਧਿਆਵਹੁ ॥੧॥ ਸੁਣਿ ਹਰਿ ਗੁਣ ਭੀਨੇ ਸਹਜਿ ਸੁਭਾਏ ॥ ਗੁਰਮਤਿ ਸਹਜੇ ਨਾਮੁ ਧਿਆਏ ॥ ਜਿਨ ਕਉ ਧੁਰਿ ਲਿਖਿਆ ਤਿਨ ਗੁਰੁ ਮਿਲਿਆ ਤਿਨ ਜਨਮ ਮਰਣ ਭਉ ਭਾਗਾ ॥ ਅੰਦਰਹੁ ਦੁਰਮਤਿ ਦੂਜੀ ਖੋਈ ਸੋ ਜਨੁ ਹਰਿ ਲਿਵ ਲਾਗਾ ॥ ਜਿਨ ਕਉ ਕ੍ਰਿਪਾ ਕੀਨੀ ਮੇਰੈ ਸੁਆਮੀ ਤਿਨ ਅਨਦਿਨੁ ਹਰਿ ਗੁਣ ਗਾਏ ॥ ਸੁਣਿ ਮਨ ਭੀਨੇ ਸਹਜਿ ਸੁਭਾਏ ॥੨॥ ਜੁਗ ਮਹਿ ਰਾਮ ਨਾਮੁ ਨਿਸਤਾਰਾ ॥ ਗੁਰ ਤੇ ਉਪਜੈ ਸਬਦੁ ਵੀਚਾਰਾ ॥ ਗੁਰ ਸਬਦੁ ਵੀਚਾਰਾ ਰਾਮ ਨਾਮੁ ਪਿਆਰਾ ਜਿਸੁ ਕਿਰਪਾ ਕਰੇ ਸੁ ਪਾਏ ॥ ਸਹਜੇ ਗੁਣ ਗਾਵੈ ਦਿਨੁ ਰਾਤੀ ਕਿਲਵਿਖ ਸਭਿ ਗਵਾਏ ॥ ਸਭੁ ਕੋ ਤੇਰਾ ਤੂ ਸਭਨਾ ਕਾ ਹਉ ਤੇਰਾ ਤੂ ਹਮਾਰਾ ॥ ਜੁਗ ਮਹਿ ਰਾਮ ਨਾਮੁ ਨਿਸਤਾਰਾ ॥੩॥ ਸਾਜਨ ਆਇ ਵੁਠੇ ਘਰ ਮਾਹੀ ॥ ਹਰਿ ਗੁਣ ਗਾਵਹਿ ਤ੍ਰਿਪਤਿ ਅਘਾਹੀ ॥ ਹਰਿ ਗੁਣ ਗਾਇ ਸਦਾ ਤ੍ਰਿਪਤਾਸੀ ਫਿਰਿ ਭੂਖ ਨ ਲਾਗੈ ਆਏ ॥ ਦਹ ਦਿਸਿ ਪੂਜ ਹੋਵੈ ਹਰਿ ਜਨ ਕੀ ਜੋ ਹਰਿ ਹਰਿ ਨਾਮੁ ਧਿਆਏ ॥ ਨਾਨਕ ਹਰਿ ਆਪੇ ਜੋੜਿ ਵਿਛੋੜੇ ਹਰਿ ਬਿਨੁ ਕੋ ਦੂਜਾ ਨਾਹੀ ॥ ਸਾਜਨ ਆਇ ਵੁਠੇ ਘਰ ਮਾਹੀ ॥੪॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੭-੬੮*

*ਸ਼ਬਦਾਰਥ:* ਮਹਲਾ ੩ = ਤੀਸਰੇ ਗੁਰੂ ਨਾਨਕ ਗੁਰੂ ਅਮਰਦਾਸ ਜੀ। ਸੁਖ ਸੋਹਿਲੜਾ = ਸੁਖ ਸਰੂਪ ਵਾਹਿਗੁਰੂ। ਫਲੁ = ਮੁਕਤੀ ਰੂਪ ਫਲ। ਵਿਟਹੁ = ਉੱਪਰੋਂ। ਭੀਨੇ = ਭਿੱਜ ਸਿੱਜ ਗਏ, ਗੜੁੱਚ ਹੋ ਗਏ। ਸਹਿਜ ਸੁਭਾਏ = ਸੁਤੇ ਸਿਧ, ਸਹਿਜ ਅਵਸਥਾ ਵਿਚ, ਸੁਖੈਨਤਾ ਸਹਿਤ। ਭਉ = ਡਰ। ਭਾਗਾ = ਭੱਜ ਗਿਆ, ਹਟ ਗਿਆ। ਦੁਰਮਤਿ = ਖੋਟੀ ਅਕਲ। ਖੋਈ = ਖੁੱਸ ਗਈ, ਗੁਵਾਚ ਗਈ, ਚਲੀ ਗਈ। ਜੁਗ = ਕਲਜੁਗ। ਕਿਲਵਿਖ = ਪਾਪ ਕਰਮ, ਰੋਗ ਸੋਗ। ਹਉ = ਮੈਂ। ਨਿਸਤਾਰਾ = ਪਾਰ ਉਤਾਰਾ। ਵੁਠੇ = ਪ੍ਰਤੱਖ, ਪ੍ਰਸੰਨ। ਘਰ = ਹਿਰਦੇ, ਅੰਤਹਕਰਣ। ਤ੍ਰਿਪਤਿ ਅਘਾਹੀ = ਰੱਜ ਪੁੱਜ ਗਏ। ਭੂਖ = ਭੁੱਖ, ਇੱਛਾ। ਜੋੜਿ = ਮਿਲਾਉਂਦਾ, ਗੁਰਮੁਖ ਬਣੌਂਦਾ। ਵਿਛੋੜੇ = ਵਿਛੋੜਦਾ, ਮਨਮੁਖ ਬਣੌਂਦਾ।

*ਸਾਰ ਭਾਵ:* ਕਲਜੁਗ ਵਿਚ ਸਿਮਰਣ ਦੀ ਹੀ ਪ੍ਰਧਾਨਤਾ ਹੈ।

| ਮੂਲ | ਅਰਥ |
|---|---|
| ਸੁਖ ਸੋਹਿਲੜਾ ਹਰਿ ਧਿਆਵਹੁ ॥ | ਸੁਖ ਸਰੂਪ ਪ੍ਰਮਾਤਮਾ ਨੂੰ ਸਦਾ ਯਾਦ ਰੱਖੋ, ਓਸ ਦੇ ਸੋਹਿਲੇ ਭਾਵ ਮੰਗਲ ਕੀਰਤੀ ਗਾਇਨ ਕਰੋ। |
| ਗੁਰਮੁਖਿ ਹਰਿ ਫਲੁ ਪਾਵਹੁ ॥ | ਗੁਰਾਂ ਦੇ ਉਪਦੇਸ਼ ਰਾਹੀਂ ਹਰੀ ਨੂੰ ਸਿਮਰਣ ਦਾ ਮੁਕਤੀ ਫਲ ਪ੍ਰਾਪਤ ਕਰੋ। |
| ਗੁਰਮੁਖਿ ਫਲੁ ਪਾਵਹੁ<br>ਹਰਿ ਨਾਮੁ ਧਿਆਵਹੁ<br>ਜਨਮ ਜਨਮ ਕੇ ਦੂਖ ਨਿਵਾਰੇ ॥ | ਗੁਰਾਂ ਦੇ ਉਪਦੇਸ਼ ਨੂੰ ਧਾਰਨ ਕਰਕੇ ਪ੍ਰਭੂ ਦਾ ਨਾਮੁ ਸਿਮਰਣ ਕਰਣ ਨਾਲ ਜਨਮ ਮਰਣ ਦੇ ਦੁੱਖ ਦੂਰ ਹੋ ਜਾਣ ਦਾ ਫਲ ਪ੍ਰਾਪਤ ਕਰੋਗੇ। |
| ਬਲਿਹਾਰੀ ਗੁਰ ਅਪਣੇ ਵਿਟਹੁ<br>ਜਿਨਿ ਕਾਰਜ ਸਭਿ ਸਵਾਰੇ ॥ | ਆਪਣੇ ਸਤਿਗੁਰਾਂ ਤੋਂ ਘੋਲੀਆਂ ਵਾਰਨੇ ਜਾਈਏ ਜੋ ਸਾਰੇ ਕਾਰਜ ਸੁਵਾਰ ਦਿੰਦੇ ਹਨ। |
| ਹਰਿ ਪ੍ਰਭੁ ਕ੍ਰਿਪਾ ਕਰੇ ਹਰਿ ਜਾਪਹੁ<br>ਸੁਖ ਫਲ ਹਰਿ ਜਨ ਪਾਵਹੁ ॥ | ਹਰੀ ਦਾ ਜਾਪ ਕਰਣ ਨਾਲ ਹਰੀ ਪ੍ਰਭੂ ਆਪ ਕਿਰਪਾ ਕਰਦਾ ਹੈ ਤੇ ਉਹ ਹਰੀ ਦੇ ਸੇਵਕ ਸਭ ਪ੍ਰਕਾਰ ਦੇ ਸੁਖਦਾਈ, ਮੁਕਤੀ ਰੂਪ ਫਲ ਪ੍ਰਾਪਤ ਕਰਦੇ ਹਨ। |
| ਨਾਨਕੁ ਕਹੈ ਸੁਣਹੁ ਜਨ ਭਾਈ<br>ਸੁਖ ਸੋਹਿਲੜਾ ਹਰਿ ਧਿਆਵਹੁ ॥੧॥ | ਗੁਰੂ ਜੀ ਦਾ ਬਚਨ ਹੈ, ਹੇ ਭਾਈ ਸੱਜਣੋਂ ! ਸਦੀਵ ਕਾਲ ਸੁਖ ਸਰੂਪ ਹਰੀ ਦੇ ਸੋਹਿਲੇ ਮੰਗਲ ਗਾਇਨ ਕਰਦੇ ਰਹੋ॥੧॥ |
| ਸੁਣਿ ਹਰਿ ਗੁਣ ਭੀਨੇ ਸਹਜਿ ਸੁਭਾਏ ॥ | ਹਰੀ ਦੇ ਗੁਣ ਸੁਣ ਕੇ ਸੁਤੇ ਹੀ ਓਸ ਦੇ ਪ੍ਰੇਮ ਰੰਗ ਵਿਚ ਭਿੱਜ ਸਿੱਜ ਜਾਈਦਾ ਹੈ। |
| ਗੁਰਮਤਿ ਸਹਜੇ ਨਾਮੁ ਧਿਆਏ ॥ | ਗੁਰਾਂ ਦੀ ਬਖ਼ਸ਼ੀ ਸੁਮਤਿ ਦੁਆਰਾ ਸਹਿਜ ਭਾਵ ਨਾਲ ਨਾਮੁ ਸਿਮਰਣ ਕਰੋ। |
| ਜਿਨ ਕਉ ਧੁਰਿ ਲਿਖਿਆ<br>ਤਿਨ ਗੁਰੁ ਮਿਲਿਆ<br>ਤਿਨ ਜਨਮ ਮਰਣ ਭਉ ਭਾਗਾ ॥ | ਜਿਨ੍ਹਾਂ ਦੇ ਪ੍ਰਾਰਬਧ ਕਰਮਾਂ ਵਿਚ ਧੁਰ ਤੋਂ ਹੀ ਲਿਖਿਆ ਹੁੰਦਾ ਹੈ, ਉਨ੍ਹਾਂ ਨੂੰ ਹੀ ਗੁਰਾਂ ਦਾ ਮੇਲ ਹੁੰਦਾ ਹੈ, ਜਿਨ੍ਹਾਂ ਦੀ ਸਿਖਿਆ ਧਾਰਨ ਕਰਕੇ ਜਨਮ ਮਰਣ ਦਾ ਡਰ ਦੂਰ ਹੋ ਜਾਂਦਾ ਹੈ। |
| ਅੰਦਰਹੁ ਦੁਰਮਤਿ ਦੂਜੀ ਖੋਈ<br>ਸੋ ਜਨੁ ਹਰਿ ਲਿਵ ਲਾਗਾ ॥ | ਉਸ ਜਗਿਆਸੂ ਦੇ ਅੰਦਰੋਂ ਦੁਬਿਧਾ ਦੂਰ ਹੋ ਜਾਂਦੀ ਹੈ ਤੇ ਉਸ ਦੇ ਮਨ ਦੀ ਬਿਰਤੀ ਹਰੀ ਨਾਮੁ ਵਿਚ ਟਿਕ ਜਾਂਦੀ ਹੈ। |

| | |
|---|---|
| **ਜਿਨ ਕਉ ਕ੍ਰਿਪਾ ਕੀਨੀ ਮੇਰੈ ਸੁਆਮੀ ਤਿਨ ਅਨਦਿਨੁ ਹਰਿ ਗੁਣ ਗਾਏ ॥** | ਜਿਨ੍ਹਾਂ ਉਪਰ ਮੇਰਾ ਮਾਲਕ ਕਿਰਪਾ ਕਰਦਾ ਹੈ, ਉਹੀਓ ਹੀ ਸਦ ਸਦੀਵ ਹਰੀ ਦੇ ਗੁਣ ਗਾਇਨ ਕਰਦੇ ਹਨ। |
| **ਸੁਣਿ ਮਨ ਭੀਨੇ ਸਹਜਿ ਸੁਭਾਏ ॥੨॥** | ਵਾਹਿਗੁਰੂ ਦਾ ਕੀਰਤਨ ਸੁਣਨ ਨਾਲ ਸੁਤੇ ਸੁਭਾਉ ਹੀ ਓਸ ਵਿਚ ਮਨ ਭਿੱਜ ਜਾਂਦਾ ਹੈ॥੨॥ |
| **ਜੁਗ ਮਹਿ ਰਾਮ ਨਾਮੁ ਨਿਸਤਾਰਾ ॥** | ਇਸ ਕਲਜੁਗ ਦੇ ਸਮੇਂ ਵਿਚ ਰਾਮ ਨਾਮੁ ਸਿਮਰਣ ਨਾਲ ਹੀ ਪਾਰ ਉਤਾਰਾ ਹੁੰਦਾ ਹੈ। |
| **ਗੁਰ ਤੇ ਉਪਜੈ ਸਬਦੁ ਵੀਚਾਰਾ ॥** | ਪੂਰਨ ਗੁਰਾਂ ਪਾਸੋਂ ਨਾਮੁ ਸ਼ਬਦ ਦੀ ਵਿਚਾਰ ਦਾ ਗਿਆਨ ਹੁੰਦਾ ਹੈ। |
| **ਗੁਰ ਸਬਦੁ ਵੀਚਾਰਾ ਰਾਮ ਨਾਮੁ ਪਿਆਰਾ ਜਿਸੁ ਕਿਰਪਾ ਕਰੇ ਸੁ ਪਾਏ ॥** | ਗੁਰਾਂ ਪਾਸੋਂ ਨਾਮੁ ਸ਼ਬਦ ਦੀ ਵਿਚਾਰ ਕਰਦਿਆਂ ਰਾਮ ਨਾਮੁ ਦਾ ਪਿਆਰ ਉਪਜਦਾ ਹੈ ਪਰ ਜਿਸ ਉਤੇ ਓਸ ਵਾਹਿਗੁਰੂ ਦੀ ਕਿਰਪਾ ਹੁੰਦੀ ਹੈ ਉਹੀਓ ਹੀ ਇਹ ਸ਼ੁਭ ਵਿਚਾਰ ਪ੍ਰਾਪਤ ਕਰਦਾ ਹੈ। |
| **ਸਹਜੇ ਗੁਣ ਗਾਵੈ ਦਿਨੁ ਰਾਤੀ ਕਿਲਵਿਖ ਸਭਿ ਗਵਾਏ ॥** | ਸਹਿਜ ਭਾਵ ਨਾਲ ਹੀ ਦਿਨੇ ਰਾਤ ਵਾਹਿਗੁਰੂ ਦੇ ਗੁਣ ਗਾਇਨ ਕਰਦਾ ਰਹਿੰਦਾ ਹੈ, ਜਿਸ ਕਰਕੇ ਸਭ ਪ੍ਰਕਾਰ ਦੇ ਦੁੱਖ ਪਾਪ ਨਵਿਰਤ ਹੋ ਜਾਂਦੇ ਹਨ। |
| **ਸਭੁ ਕੋ ਤੇਰਾ ਤੂ ਸਭਨਾ ਕਾ ਹਉ ਤੇਰਾ ਤੂ ਹਮਾਰਾ ॥** | ਹੇ ਦਾਤਾਰ! ਸਭ ਕੋਈ ਤੇਰਾ ਹੀ ਕੀਤਾ ਹੋਇਆ ਹੈ। ਤੂੰ ਹੀ ਸਭ ਦਾ ਸੁਾਮੀ ਹੈਂ। ਮੈਂ ਤੇਰਾ ਹਾਂ ਤੇ ਤੂੰ ਸਾਡਾ ਹੈਂ ਭਾਵ ਤੂੰ ਹੀ ਤੂੰ ਹੈਂ। |
| **ਜੁਗ ਮਹਿ ਰਾਮ ਨਾਮੁ ਨਿਸਤਾਰਾ ॥੩॥** | ਇਸ ਕਲਜੁਗ ਦੇ ਸਮੇਂ ਵਿਚ ਰਾਮ ਨਾਮੁ ਸਿਮਰਣ ਹੀ ਪਾਰ ਉਤਾਰਣ ਵਾਲਾ ਹੈ॥੩॥ |
| **ਸਾਜਨ ਆਇ ਵੁਠੇ ਘਰ ਮਾਹੀ ॥** | ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਵਿਚ ਸੱਜਣ ਪ੍ਰਭੂ ਆ ਵੱਸੇ ਭਾਵ ਪ੍ਰਗਟ ਹੋ ਗਏ, |
| **ਹਰਿ ਗੁਣ ਗਾਵਹਿ ਤ੍ਰਿਪਤਿ ਅਘਾਹੀ ॥** | ਉਹ ਓਸ ਹਰੀ ਦੇ ਗੁਣ ਗਾਇਨ ਕਰਕੇ ਹਰ ਪ੍ਰਕਾਰ ਦੇ ਪਦਾਰਥਾਂ ਤੋਂ ਤ੍ਰਿਪਤ ਹੋ ਕੇ ਰੱਜ ਪੁੱਜ ਜਾਂਦੇ ਹਨ। |
| **ਹਰਿ ਗੁਣ ਗਾਇ ਸਦਾ ਤ੍ਰਿਪਤਾਸੀ ਫਿਰਿ ਭੂਖ ਨ ਲਾਗੈ ਆਏ ॥** | ਹਰੀ ਦੇ ਗੁਣ ਗਾਇਨ ਕਰਕੇ ਸਦੀਵ ਕਾਲ ਦੀ ਤ੍ਰਿਪਤੀ ਹੋ ਜਾਂਦੀ ਹੈ। ਫੇਰ ਕਦੇ ਇੱਛਾ ਰੂਪ ਖੁਧਿਆ ਲੱਗਦੀ ਹੀ ਨਹੀਂ, ਨਿਰ ਇੱਛਤ ਹੋ ਜਾਂਦੇ ਹਨ। |

| | |
|---|---|
| **ਦਹ ਦਿਸਿ ਪੂਜ ਹੋਵੈ ਹਰਿ ਜਨ ਕੀ ਜੋ ਹਰਿ ਹਰਿ ਨਾਮੁ ਧਿਆਏ ॥** | ਉਸ ਪ੍ਰਭੂ ਭਗਤ ਦੀ, ਜੋ ਹਰੀ ਦਾ ਨਾਮੁ ਸਿਮਰਣ ਕਰਦਾ ਹੈ, ਦਸੋਂ ਦਿਸ਼ਾਂ ਵਿਚ ਸਤਿਕਾਰਿਤ ਪੂਜਾ ਹੋਣ ਲੱਗ ਪੈਂਦੀ ਹੈ। |
| **ਨਾਨਕ ਹਰਿ ਆਪੇ ਜੋੜਿ ਵਿਛੋੜੇ ਹਰਿ ਬਿਨੁ ਕੋ ਦੂਜਾ ਨਾਹੀ ॥** | ਤੀਸਰੇ ਗੁਰੂ ਨਾਨਕ ਜੀ ਦਾ ਬਚਨ ਹੈ, ਓਹ ਅਕਾਲ ਪੁਰਖੁ ਆਪ ਹੀ ਮਿਲਾਪ ਕਰਦਾ ਤੇ ਆਪ ਹੀ ਵਿਛੋੜਾ ਦਿੰਦਾ ਹੈ। ਓਸ ਤੋਂ ਬਿਨਾ ਹੋਰ ਦੂਸਰਾ ਕੋਈ ਹੈ ਹੀ ਨਹੀਂ। |
| **ਸਾਜਨ ਆਇ ਵੁਠੇ ਘਰ ਮਾਹੀ ॥੪॥੧॥** | ਓਹ ਸੱਜਣ ਅਕਾਲ ਪੁਰਖੁ ਆਪ ਹੀ ਹਿਰਦੇ ਘਰ ਵਿਚ ਸਾਖਿਆਤ ਦ੍ਰਿਸ਼ਟੀ ਆਉਣ ਲੱਗ ਪੈਂਦਾ ਹੈ॥੪॥੧॥ |

*ਸਬਦੁ ਸੁਰਤਿ :* ***"ਜੁਗ ਮਹਿ ਰਾਮ ਨਾਮੁ ਨਿਸਤਾਰਾ ॥"*** ਦਾ ਸਪਸ਼ਟ ਅਰਥ ਹੈ ਕਿ ਏਸ ਕਲਜੁਗ ਵਿਚ ਰੋਮ ਰੋਮ 'ਚ ਰਮੇ ਪਾਰਬ੍ਰਹਮ ਪ੍ਰਮੇਸ਼ਰ ਦੇ ਨਾਮੁ ਦਾ ਸਿਮਰਣ ਹੀ ਪਾਰ ਨਿਸਤਾਰਾ ਕਰਣ ਵਾਲਾ ਹੈ। ਕੇਵਲ ਜਪ ਸਿਮਰਣ ਹੀ ਸਾਧਨਾ ਦਾ ਮੁੱਖ ਪ੍ਰਭਾਵੀ ਅੰਗ ਹੈ। ਹੋਰਨਾਂ ਜੁਗਾਂ ਵਿਚ ***"ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ ॥ ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥"*** (ਗਉੜੀ ਬੈਰਾਗਣਿ ਰਵਿਦਾਸ ਜੀਉ, ਅੰ: ੩੪੬) ਸਤ ਜੁਗ ਵਿਚ ਸਤਯਤਾ ਦੀ, ਤ੍ਰੇਤੇ ਵਿਚ ਯੱਗ ਦੀ ਤੇ ਦੁਆਪਰ ਵਿਚ ਪੂਜਾ ਦੀ ਪ੍ਰਧਾਨਤਾ ਸੀ ਪਰ ਕਲਜੁਗ ਵਿਚ ਨਾਮੁ ਸਿਮਰਣ ਦੀ ਹੀ ਪ੍ਰਧਾਨਤਾ ਹੈ। ਹੋਮ, ਯੱਗ, ਤਪ, ਤੀਰਥ, ਪੂਜਾ ਪ੍ਰਤਿਸ਼ਟਾ ਗੌਣ ਕਰਮ ਹਨ, ਮੁਖ ਕਰਮ ***"ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥ ਅਨ ਰੁਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥"*** (ਬਸੰਤੁ ਮ: ੫, ਅੰ: ੧੧੮੫) ਭਰਮ ਭਟਕਣਾ ਦਾ ਤਿਆਗ ਕਰਕੇ ਕੇਵਲ ਵਾਹਿਗੁਰੂ ਨਾਮੁ ਸਿਮਰਣ ਹੀ ਕਲਯੁਗ ਵਿਚ ਕਲਪਣਾ ਮਈ ਸੰਸਾਰ ਦੇ ਗੇੜੇ ਵਿਚੋਂ ਮੁਕਤ ਕਰਵਾ ਕੇ ਆਤਮ ਅਨੰਦ ਵਿਚ ਥਿਰ ਕਰਣ ਦਾ ਇਕੋ ਇਕ ਗੁਰਮਤ ਗਾਡੀ ਰਾਹ ਹੈ।

> ***Minds in turmoil, torn asunder by many options, are the basic fact of our times. It is so because all our equations, i.e. the way we relate to persons, objects, places, time etc., are in dissonance. Naam-simran and kirtan are the panacea to heal this rupture. They restore our consonance; we begin to perceive "I" as one with the all-embracing "Thou".***

## ੴ ਸਤਿਗੁਰ ਪ੍ਰਸਾਦਿ ॥

## ਰਾਗੁ ਸੂਹੀ ਮਹਲਾ ੩ ਘਰੁ ੩ ॥

ਭਗਤ ਜਨਾ ਕੀ ਹਰਿ ਜੀਉ ਰਾਖੈ ਜੁਗਿ ਜੁਗਿ ਰਖਦਾ ਆਇਆ ਰਾਮ ॥ ਸੋ ਭਗਤੁ ਜੋ ਗੁਰਮੁਖਿ ਹੋਵੈ ਹਉਮੈ ਸਬਦਿ ਜਲਾਇਆ ਰਾਮ ॥ ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ ਜਿਸ ਦੀ ਸਾਚੀ ਬਾਣੀ ॥ ਸਚੀ ਭਗਤਿ ਕਰਹਿ ਦਿਨੁ ਰਾਤੀ ਗੁਰਮੁਖਿ ਆਖਿ ਵਖਾਣੀ ॥ ਭਗਤਾ ਕੀ ਚਾਲ ਸਚੀ ਅਤਿ ਨਿਰਮਲ ਨਾਮੁ ਸਚਾ ਮਨਿ ਭਾਇਆ ॥ ਨਾਨਕ ਭਗਤ ਸੋਹਹਿ ਦਰਿ ਸਾਚੈ ਜਿਨੀ ਸਚੋ ਸਚੁ ਕਮਾਇਆ ॥੧॥ ਹਰਿ ਭਗਤਾ ਕੀ ਜਾਤਿ ਪਤਿ ਹੈ ਭਗਤ ਹਰਿ ਕੈ ਨਾਮਿ ਸਮਾਣੇ ਰਾਮ ॥ ਹਰਿ ਭਗਤਿ ਕਰਹਿ ਵਿਚਹੁ ਆਪੁ ਗਵਾਵਹਿ ਜਿਨ ਗੁਣ ਅਵਗਣ ਪਛਾਣੇ ਰਾਮ ॥ ਗੁਣ ਅਉਗਣ ਪਛਾਣੈ ਹਰਿ ਨਾਮੁ ਵਖਾਣੈ ਭੈ ਭਗਤਿ ਮੀਠੀ ਲਾਗੀ ॥ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਘਰ ਹੀ ਮਹਿ ਬੈਰਾਗੀ ॥ ਭਗਤੀ ਰਾਤੇ ਸਦਾ ਮਨੁ ਨਿਰਮਲੁ ਹਰਿ ਜੀਉ ਵੇਖਹਿ ਸਦਾ ਨਾਲੇ ॥ ਨਾਨਕ ਸੇ ਭਗਤ ਹਰਿ ਕੈ ਦਰਿ ਸਾਚੇ ਅਨਦਿਨੁ ਨਾਮੁ ਸਮ੍ਾਲੇ ॥੨॥ ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥ ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ ॥ ਮਰਿ ਜਨਮਹਿ ਦੁਖੁ ਹੋਈ ਦੂਜੈ ਭਾਇ ਪਰਜ ਵਿਗੋਈ ਵਿਣੁ ਗੁਰ ਤਤੁ ਨ ਜਾਨਿਆ ॥ ਭਗਤਿ ਵਿਹੂਣਾ ਸਭੁ ਜਗੁ ਭਰਮਿਆ ਅੰਤਿ ਗਇਆ ਪਛੁਤਾਨਿਆ ॥ ਕੋਟਿ ਮਧੇ ਕਿਨੈ ਪਛਾਣਿਆ ਹਰਿ ਨਾਮਾ ਸਚੁ ਸੋਈ ॥ ਨਾਨਕ ਨਾਮਿ ਮਿਲੈ ਵਡਿਆਈ ਦੂਜੈ ਭਾਇ ਪਤਿ ਖੋਈ ॥੩॥ ਭਗਤਾ ਕੈ ਘਰਿ ਕਾਰਜੁ ਸਾਚਾ ਹਰਿ ਗੁਣ ਸਦਾ ਵਖਾਣੇ ਰਾਮ ॥ ਭਗਤਿ ਖਜਾਨਾ ਆਪੇ ਦੀਆ ਕਾਲੁ ਕੰਟਕੁ ਮਾਰਿ ਸਮਾਣੇ ਰਾਮ ॥ ਕਾਲੁ ਕੰਟਕੁ ਮਾਰਿ ਸਮਾਣੇ ਹਰਿ ਮਨਿ ਭਾਣੇ ਨਾਮੁ ਨਿਧਾਨੁ ਸਚੁ ਪਾਇਆ ॥ ਸਦਾ ਅਖੁਟੁ ਕਦੇ ਨ ਨਿਖੁਟੈ ਹਰਿ ਦੀਆ ਸਹਜਿ ਸੁਭਾਇਆ ॥ ਹਰਿ ਜਨ ਊਚੇ ਸਦ ਹੀ ਊਚੇ ਗੁਰ ਕੈ ਸਬਦਿ ਸੁਹਾਇਆ ॥ ਨਾਨਕ ਆਪੇ ਬਖਸਿ ਮਿਲਾਏ ਜੁਗਿ ਜੁਗਿ ਸੋਭਾ ਪਾਇਆ ॥੪॥੧॥੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੮-੬੯*

*ਸ਼ਬਦਾਰਥ :* ਹਉਮੈ = ਹੰਕਾਰ। ਸਬਦਿ = ਗੁਰ ਉਪਦੇਸ਼। ਜਲਾਇਆ = ਸਾੜਿਆ। ਜਾਤਿ ਪਤਿ = ਜਾਤ ਪਾਤ, ਆਦਰ ਨਿਰਾਦਰ। ਭੈ ਭਗਤਿ = ਡਰ ਵਿਚ ਪ੍ਰੇਮਾ ਭਗਤੀ। ਬੈਰਾਗੀ = ਵੈਰਾਗ ਮਨ, ਉਪਰਾਮ ਮਨ। ਪਰਜ = ਲੋਕਾਈ, ਦੁਨੀਆਂ। ਵਿਗੋਈ = ਖ਼ਰਾਬ। ਤਤੁ = ਅਸਲ ਗੱਲ, ਤੱਤ ਸਿਧਾਂਤ। ਪਤਿ = ਇੱਜ਼ਤ। ਖੋਈ = ਗਈ, ਬਰਬਾਦ ਹੋਈ। ਕਾਰਜੁ = ਕਾਜ, ਸ਼ੁਭ ਕੰਮ। ਕਾਲੁ ਕੰਟਕੁ = ਜਮਾਂ ਦਾ ਡਰ। ਨਿਧਾਨੁ = ਖ਼ਜ਼ਾਨਾ। ਅਖੁਟੁ = ਨਾ ਮੁੱਕਣ ਵਾਲਾ। ਨਿਖੁਟੈ = ਅਤੁਟ, ਨਹੀਂ ਮੁੱਕਦਾ।

*ਸਾਰ ਭਾਵ :* ਗੁਰੂ ਹੀ ਗਿਆਨ ਪ੍ਰਦਾਤਾ ਹਨ।

| ਮੂਲ | ਅਰਥ |
|---|---|
| **ਭਗਤ ਜਨਾ ਕੀ ਹਰਿ ਜੀਉ ਰਾਖੈ ਜੁਗਿ ਜੁਗਿ ਰਖਦਾ ਆਇਆ ਰਾਮ ॥** | ਓਹ ਹਰੀ ਪ੍ਰਭੂ ਆਪਣਿਆਂ ਸੇਵਕਾਂ ਭਗਤਾਂ ਦੀ ਸਦਾ ਹੀ ਪੈਜ ਰਖਦਾ ਹੈ ਤੇ ਜੁਗਾਂ ਜੁਗਾਂ ਵਿਚ ਰਮਿਆ ਹੋਇਆ ਪ੍ਰਮਾਤਮਾ ਹੀ ਰੱਖਦਾ ਰਿਹਾ ਹੈ। |
| **ਸੋ ਭਗਤੁ ਜੋ ਗੁਰਮੁਖਿ ਹੋਵੈ ਹਉਮੈ ਸਬਦਿ ਜਲਾਇਆ ਰਾਮ ॥** | ਪਰ ਭਗਤ ਉਹੋ ਹੀ ਹੈ ਜੋ ਗੁਰਾਂ ਦੇ ਬਚਨ ਉੱਤੇ ਦ੍ਰਿੜ੍ਹ ਹੋਵੇ ਅਰ ਉਪਦੇਸ਼ ਅਨੁਸਾਰ ਆਪਣੇ ਅੰਦਰੋਂ ਹਉਮੈ ਹੰਕਾਰ ਨੂੰ ਸਾੜ ਦਿੰਦਾ ਹੈ। |
| **ਹਉਮੈ ਸਬਦਿ ਜਲਾਇਆ ਮੇਰੇ ਹਰਿ ਭਾਇਆ ਜਿਸ ਦੀ ਸਾਚੀ ਬਾਣੀ ॥** | ਜਿਸ ਨੇ ਗੁਰ ਉਪਦੇਸ਼ ਲੈ ਕੇ ਹਉਮੈ ਹੰਕਾਰ ਨੂੰ ਸਾੜ ਫੂਕ ਦਿੱਤਾ ਹੈ ਅਤੇ ਸਤਿ ਵਕਤਾ ਬਣਿਆ ਹੈ, ਉਹੀਓ ਹੀ ਪ੍ਰਮਾਤਮਾ ਨੂੰ ਚੰਗਾ ਲੱਗਦਾ ਹੈ। |
| **ਸਚੀ ਭਗਤਿ ਕਰਹਿ ਦਿਨੁ ਰਾਤੀ ਗੁਰਮੁਖਿ ਆਖਿ ਵਖਾਣੀ ॥** | ਉਹੀਓ ਹੀ ਗੁਰਮੁਖ ਹਰ ਸਮੇਂ ਸੱਚੇ ਸਾਹਿਬ ਦੀ ਭਗਤੀ ਵਿਚ ਤਤਪਰ ਹੋ ਕੇ ਹੋਰਨਾਂ ਪ੍ਰਤੀ ਵਿਆਖਿਆਨ ਕਰਦਾ ਰਹਿੰਦਾ ਹੈ। |
| **ਭਗਤਾ ਕੀ ਚਾਲ ਸਚੀ ਅਤਿ ਨਿਰਮਲ ਨਾਮੁ ਸਚਾ ਮਨਿ ਭਾਇਆ ॥** | ਭਗਤਾਂ ਦੀ ਰਹਿਣੀ ਬਹਿਣੀ ਭੀ ਬੜੀ ਹੀ ਸੁਛ ਤੇ ਨਿਰਮਲ ਹੁੰਦੀ ਹੈ। ਉਨ੍ਹਾਂ ਦੇ ਮਨ ਵਿਚ ਸੱਚੇ ਦੇ ਨਾਮੁ ਦਾ ਹੀ ਪ੍ਰਭਾਵ ਹੈ। |
| **ਨਾਨਕ ਭਗਤ ਸੋਹਹਿ ਦਰਿ ਸਾਚੈ ਜਿਨੀ ਸਚੋ ਸਚੁ ਕਮਾਇਆ ॥੧॥** | ਉਹ ਭਗਤ ਜਨ, ਜਿਨ੍ਹਾਂ ਨੇ ਇਕ ਸੱਚੇ ਨਾਮੁ ਦੀ ਹੀ ਕਮਾਈ ਕੀਤੀ ਹੈ, ਸੱਚੀ ਦਰਗਾਹ ਵਿਚ ਸ਼ੋਭਾ ਪਾਉਂਦੇ ਹਨ॥੧॥ |
| **ਹਰਿ ਭਗਤਾ ਕੀ ਜਾਤਿ ਪਤਿ ਹੈ ਭਗਤ ਹਰਿ ਕੈ ਨਾਮਿ ਸਮਾਣੇ ਰਾਮ ॥** | ਭਗਤ ਜਨਾਂ ਦੀ ਜਾਤ ਪਾਤ ਪ੍ਰਭੂ ਹੀ ਹੈ ਅਰਥਾਤ ਉੱਤਮ, ਮਧਮ ਤੇ ਇੱਜ਼ਤ ਵਡਿਆਈ ਸਭ ਹਰੀ ਪ੍ਰਭੂ ਨੂੰ ਹੀ ਸਮਰਪਿਤ ਹੈ ਤੇ ਹਰੀ ਦੇ ਨਾਮੁ ਵਿਚ ਲੀਨ ਹਨ। |

**ਹਰਿ ਭਗਤਿ ਕਰਹਿ ਵਿਚਹੁ ਆਪੁ ਗਵਾਵਹਿ ਜਿਨ ਗੁਣ ਅਵਗਣ ਪਛਾਣੇ ਰਾਮ ॥**

ਹਰੀ ਦੇ ਭਗਤ ਆਪਣਾ ਅੰਹ ਆਦਿ ਛੱਡ ਕੇ ਹਰੀ ਨਾਮੁ ਦਾ ਸਿਮਰਣ ਕਰਦੇ ਹਨ ਕਿਉਂਕਿ ਉਨ੍ਹਾਂ ਨੇ ਗੁਣਾਂ ਅਵਗੁਣਾਂ ਨੂੰ ਚੰਗੀ ਤਰ੍ਹਾਂ ਸਮਝ ਲਿਆ ਹੈ।

**ਗੁਣ ਅਉਗਣ ਪਛਾਣੈ ਹਰਿ ਨਾਮੁ ਵਖਾਣੈ ਭੈ ਭਗਤਿ ਮੀਠੀ ਲਾਗੀ ॥**

ਗੁਣਾਂ ਅਉਗੁਣਾਂ ਦੇ ਹਾਨ ਲਾਭ ਨੂੰ ਜਾਣ ਕੇ ਹਰੀ ਨਾਮੁ ਹੀ ਸਿਮਰਦੇ ਹਨ ਅਰ ਪ੍ਰਭੂ ਦੇ ਡਰ ਵਿਚ ਰਹਿ ਕੇ ਪ੍ਰੇਮਾ ਭਗਤੀ ਹੀ ਮਨ ਨੂੰ ਭਾਉਂਦੀ ਹੈ।

**ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਘਰ ਹੀ ਮਹਿ ਬੈਰਾਗੀ ॥**

ਗ੍ਰਿਹਸਤ ਰੂਪੀ ਘਰ ਵਿਚ ਰਹਿੰਦੇ ਹੋਏ ਵੈਰਾਗ ਮਨ ਰਹਿ ਕੇ ਭਾਵ ਉਪਰਾਮ ਮਨ ਨਾਲ ਮੇਲ ਜੋਲ ਰੱਖ ਕੇ, ਪ੍ਰਭੂ ਦੀ ਦਿਨੇ ਰਾਤ ਭਗਤੀ ਕਰਦੇ ਹਨ।

**ਭਗਤੀ ਰਾਤੇ ਸਦਾ ਮਨੁ ਨਿਰਮਲੁ ਹਰਿ ਜੀਉ ਵੇਖਹਿ ਸਦਾ ਨਾਲੇ ॥**

ਸਦੀਵ ਕਾਲ ਭਗਤੀ ਵਿਚ ਤਤਪਰ ਹੋਣ ਕਰਕੇ ਉਨ੍ਹਾਂ ਦਾ ਮਨ ਦੁਬਿਧਾ ਦ੍ਵੈਸ਼ ਤੋਂ ਨਿਰਮਲ ਹੋ ਜਾਂਦਾ ਹੈ ਅਰ ਹਰੀ ਨੂੰ ਆਪਣੇ ਨਾਲ ਹਰ ਸਮੇਂ ਦੇਖਦੇ ਹਨ।

**ਨਾਨਕ ਸੇ ਭਗਤ ਹਰਿ ਕੈ ਦਰਿ ਸਾਚੇ ਅਨਦਿਨੁ ਨਾਮੁ ਸਮ੍ਹਾਲੇ ॥੨॥**

ਉਹੀ ਉਹੀ ਭਗਤ ਜਨ ਹਰੀ ਪ੍ਰਭੂ ਦੇ ਦਰ ਉਤੇ ਸੱਚੇ ਸੁੱਚੇ ਹੁੰਦੇ ਹਨ ਜੋ ਹਰ ਸਮੇਂ ਪ੍ਰਭੂ ਦਾ ਨਾਮੁ ਸਿਮਰਦੇ ਹਨ॥੨॥

**ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥**

ਮਨਮੁਖੀਏ ਗੁਰਾਂ ਤੋਂ ਗਿਆਨ ਪ੍ਰਾਪਤ ਕੀਤੇ ਬਿਨਾ ਹੀ ਭਗਤੀ ਕਰਦੇ ਹਨ ਪਰ ਗੁਰਾਂ ਤੋਂ ਗੁਰ ਸਿੱਖੇ ਬਿਨਾ ਭਗਤੀ ਹੋ ਨਹੀਂ ਸਕਦੀ।

**ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ ॥**

ਮਾਇਆਵੀ ਹੰਕਾਰ ਦਾ ਰੋਗ ਗ੍ਰਸਿਆ ਮਨਮੁੱਖ ਨਿੰਮ੍ਰਤਾ ਹੀਣ ਹੋਣ ਕਰਕੇ ਮੁੜ ਮੁੜ ਜੰਮਦਾ ਮਰਦਾ ਤੇ ਦੁਖੀ ਹੁੰਦਾ ਰਹਿੰਦਾ ਹੈ।

**ਮਰਿ ਜਨਮਹਿ ਦੁਖੁ ਹੋਈ ਦੂਜੈ ਭਾਇ ਪਰਜ ਵਿਗੋਈ ਵਿਣੁ ਗੁਰ ਤਤੁ ਨ ਜਾਨਿਆ ॥**

ਦੂਈ ਦ੍ਵੈਤ ਵਿਚ ਲੋਕਾਈ ਭਾਵ ਸਾਰਾ ਸੰਸਾਰ ਖ਼ਰਾਬ ਹੋਇਆ ਮਰਦਾ ਜੰਮਦਾ ਦੁਖੀ ਹੀ ਰਹਿੰਦਾ ਹੈ ਕਿਉਂਕਿ ਉਸ ਨੇ ਗੁਰਾਂ ਪਾਸੋਂ ਅਸਲ ਸਿਧਾਂਤ ਰੂਪ ਨੂੰ ਜਾਣਿਆ ਨਹੀਂ ਭਾਵ ਗੁਰਾਂ ਦੀ ਸ਼ਰਣ ਵਿਚ ਆਇਆ ਹੀ ਨਹੀਂ।

**ਭਗਤਿ ਵਿਹੂਣਾ ਸਭੁ ਜਗੁ ਭਰਮਿਆ ਅੰਤਿ ਗਇਆ ਪਛੁਤਾਨਿਆ ॥**

ਗੁਰੂ ਭਗਤੀ ਤੋਂ ਖ਼ਾਲੀ ਹੋਣ ਕਰਕੇ ਸਾਰੇ ਸੰਸਾਰ ਵਿਚ ਭਟਕਦਾ ਫਿਰਦਾ ਰਿਹਾ ਤੇ ਅੰਤ ਨੂੰ ਪਸਚਾਤਾਪ ਕਰਦਾ ਹੀ ਚਲਾ ਗਿਆ।

**ਕੋਟਿ ਮਧੇ ਕਿਨੈ ਪਛਾਣਿਆ**
**ਹਰਿ ਨਾਮਾ ਸਚੁ ਸੋਈ ॥**

ਕਰੋੜਾਂ ਵਿਚੋਂ ਕਿਸੇ ਇਕ ਨੇ ਹੀ ਜਾਣਿਆ ਹੈ ਕਿ ਹਰੀ ਦਾ ਨਾਮੁ ਸਿਮਰਣ ਹੀ ਸੱਚੀ ਭਗਤੀ ਹੈ।

**ਨਾਨਕ ਨਾਮਿ ਮਿਲੈ ਵਡਿਆਈ**
**ਦੂਜੈ ਭਾਇ ਪਤਿ ਖੋਈ ॥੩॥**

ਨਾਮੁ ਜਪਣ ਕਰਕੇ ਹੀ ਸ਼ੋਭਾ ਵਡਿਆਈ ਮਿਲਦੀ ਹੈ। ਇਸ ਤੋਂ ਬਿਨਾ ਹੋਰ ਮਾਇਆ ਦੇ ਪ੍ਰੇਮ ਵਿਚ ਤਾਂ ਇੱਜ਼ਤ ਹੀ ਬਰਬਾਦ ਹੁੰਦੀ ਹੈ॥੩॥

**ਭਗਤਾ ਕੈ ਘਰਿ ਕਾਰਜੁ ਸਾਚਾ**
**ਹਰਿ ਗੁਣ ਸਦਾ ਵਖਾਣੇ ਰਾਮ ॥**

ਭਗਤ ਜਨਾਂ ਦੇ ਹਿਰਦੇ ਘਰ ਵਿਚ ਸੱਚੇ ਪ੍ਰਭੂ ਦਾ ਸਿਮਰਣ ਰੂਪੀ ਸ਼ੁਭ ਕਾਰਜ ਹਰ ਸਮੇਂ ਹੀ ਹੁੰਦਾ ਹੈ।

**ਭਗਤਿ ਖਜਾਨਾ ਆਪੇ ਦੀਆ**
**ਕਾਲੁ ਕੰਟਕੁ ਮਾਰਿ ਸਮਾਣੇ ਰਾਮ ॥**

ਭਗਤਾਂ ਨੂੰ ਪ੍ਰਭੂ ਨੇ ਆਪਣੇ ਨਾਮੁ ਦਾ ਭੰਡਾਰ ਦਿੱਤਾ ਹੈ ਅਰ ਜਮ ਕਾਲ ਦੇ ਡਰ ਨੂੰ ਭੀ ਦੂਰ ਕੀਤਾ ਹੈ।

**ਕਾਲੁ ਕੰਟਕੁ ਮਾਰਿ ਸਮਾਣੇ**
**ਹਰਿ ਮਨਿ ਭਾਣੇ**
**ਨਾਮੁ ਨਿਧਾਨੁ ਸਚੁ ਪਾਇਆ ॥**

ਜਮ ਦਾ ਡਰ ਦੂਰ ਕਰਕੇ ਹਰੀ ਵਿਚ ਲੀਨ ਹੋਣ ਪਰ ਪ੍ਰਭੂ ਨੂੰ ਚੰਗੇ ਲੱਗੇ ਹਨ ਅਰ ਸੱਚੇ ਨਾਮੁ ਦਾ ਖ਼ਜ਼ਾਨਾ ਪ੍ਰਾਪਤ ਕਰ ਲਿਆ ਹੈ।

**ਸਦਾ ਅਖੁਟੁ ਕਦੇ ਨ ਨਿਖੁਟੈ**
**ਹਰਿ ਦੀਆ ਸਹਜਿ ਸੁਭਾਇਆ ॥**

ਇਹ ਨਾਮੁ ਖ਼ਜ਼ਾਨਾ ਕਦੇ ਭੀ ਮੁੱਕਣ ਵਾਲਾ ਨਹੀਂ, ਅਤੁਟ ਭੰਡਾਰ ਹੈ ਅਰ ਹਰੀ ਪ੍ਰਭੂ ਨੇ ਸੁਤੇ ਹੀ ਇਸ ਦੀ ਬਖ਼ਸ਼ਸ਼ ਕੀਤੀ ਹੈ।

**ਹਰਿ ਜਨ ਊਚੇ ਸਦ ਹੀ ਊਚੇ**
**ਗੁਰ ਕੈ ਸਬਦਿ ਸੁਹਾਇਆ ॥**

ਹਰੀ ਦੇ ਭਗਤ ਸਦ ਸਦੀਵ ਉੱਚਿਆਂ ਤੋਂ ਉੱਚੇ, ਮਹਾਨ ਉੱਚੇ ਹਨ ਕਿਉਂਕਿ ਉਨ੍ਹਾਂ ਨੂੰ ਗੁਰਾਂ ਦਾ ਉਪਦੇਸ਼ ਬੜਾ ਸ਼ੋਭਨੀਕ ਲੱਗਾ ਹੈ।

**ਨਾਨਕ ਆਪੇ ਬਖਸਿ ਮਿਲਾਏ**
**ਜੁਗਿ ਜੁਗਿ ਸੋਭਾ ਪਾਇਆ ॥੪॥੧॥੨॥**

ਵਾਹਿਗੁਰੂ ਨੇ ਉਨ੍ਹਾਂ ਭਗਤ ਜਨਾਂ ਨੂੰ ਆਪਣੀ ਬਖ਼ਸ਼ਸ਼ ਕਰਕੇ ਆਪਣੇ ਨਾਲ ਮੇਲ ਲਿਆ ਹੈ। ਇਸੇ ਕਰਕੇ ਵਾਹਿਗੁਰੂ ਦੀ ਜੁਗਾਂ ਜੁਗਾਂਤਰਾਂ ਤੋਂ ਸ਼ੋਭਾ ਹੁੰਦੀ ਹੈ॥੪॥੧॥੨॥

***ਸਬਦੁ ਸੁਰਤਿ :*** ***"ਮਨਮੁਖ ਭਗਤਿ ਕਰਹਿ ਬਿਨੁ ਸਤਿਗੁਰ ਵਿਣੁ ਸਤਿਗੁਰ ਭਗਤਿ ਨ ਹੋਈ ਰਾਮ ॥"*** ਇਸ ਦਾ ਅਰਥ ਇਹ ਹੈ ਕਿ ਗੁਰਾਂ ਦੀ ਸਿਖਿਆ ਲਏ ਬਿਨਾ ਆਪ ਹੀ ਭਗਤੀ ਕਰਣ ਨਾਲ ਭਗਤੀ ਸਫ਼ਲ ਨਹੀਂ ਹੁੰਦੀ। ਗੁਰਾਂ ਪਾਸੋਂ ਗੁਰ ਪ੍ਰਾਪਤ ਕਰਕੇ ਜੇ ਭਗਤੀ ਕੀਤੀ ਜਾਵੇ ਤਾਂ ਸਹਿਜ ਭਾਵ ਨਾਲ ਹੀ ਸਹੀ ਮਾਰਗ ਦੀ ਸੋਝੀ ਹੋ ਜਾਂਦੀ ਹੈ। ਕਿਸੇ ਵਿਦਿਆ ਦੀ ਪ੍ਰਾਪਤੀ ਲਈ ਉਸਤਾਦ, ਰਹਿਬਰ, ਗੁਰੂ ਦੀ ਬੜੀ ਲੋੜ ਹੈ। ਗੁਹਜ ਗਿਆਨ ਦੀ ਸੂਝ ਬੂਝ, ਜਾਣਕਾਰੀ ਵਾਲੇ ਬਿਨਾ ਨਹੀਂ ਹੁੰਦੀ। ***"ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥ ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥ ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥ ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥***

***ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ ਕਹਿ ॥ ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ ॥"*** (ਸਵਈਏ ਮਹਲਾ ੪, ਅੰ: ੧੩੯੯) ਜਿਵੇਂ ਕਿਸੇ ਭੀ ਵਿਦਿਆ ਦੀ ਪ੍ਰਾਪਤੀ ਲਈ ਗੁਰੂ ਦੇ ਗਿਆਨ ਦਾ ਹੋਣਾ ਅਤਿ ਜ਼ਰੂਰੀ ਹੁੰਦਾ ਹੈ, ਇਸੇ ਤਰ੍ਹਾਂ ਬ੍ਰਹਮ ਵਿਦਿਆ ਦੀ ਪ੍ਰਾਪਤੀ ਲਈ ਗੁਰੂ ਦੀ ਸੇਵਾ ਭਗਤੀ ਕਰਣੀ ਅਵੱਸ਼ ਹੈ।

ਗੁਰਾਂ ਪਾਸ ਉਹ ਗੁਹਜ ਗਿਆਨ ਹੁੰਦਾ ਹੈ ਜੋ ਉਨ੍ਹਾਂ ਨੇ ਬੇਅੰਤ ਘਾਲਣਾ ਘਾਲ ਕੇ ਪ੍ਰਾਪਤ ਕੀਤਾ ਹੁੰਦਾ ਹੈ। ਜਗਿਆਸੂ ਜਨ ਗੁਰਾਂ ਨੂੰ ਪ੍ਰਸੰਨ ਕਰਕੇ ਸਹਿਜ ਭਾਵ ਨਾਲ ਹੀ ਪ੍ਰਾਪਤ ਕਰ ਲੈਂਦੇ ਹਨ। ***"ਗੁਰੁ ਕੁੰਜੀ ਪਾਹੁ ਨਿਵਲੁ ਮਨੁ ਕੋਠਾ ਤਨੁ ਛਤਿ ॥ ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥"*** (ਸਾਰੰਗ ਮ: ੨, ਅੰ: ੧੨੩੭) ਬ੍ਰਹਮ ਗਿਆਨ ਦੀ ਪ੍ਰਾਪਤੀ ਗੁਰੂ ਬਿਨਾ ਨਹੀਂ ਹੋ ਸਕਦੀ। ਗੁਰ ਪ੍ਰਸਾਦਿ ਹੀ ਭਾਵ ਗੁਰਾਂ ਦੀ ਕਿਰਪਾ ਹੀ ਹੈ ਜੋ ਜਗਿਆਸੂ ਨੂੰ '੧ੴ' ਦੀ ਸੂਝ ਬਖ਼ਸ਼ਦੀ ਹੈ ***"ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥"*** (ਜਪੁ ਅੰ: ੨)

***However perfect in detail one's conduct may be, it remains only an outer veneer if the code of values given in Gurbani is not learnt and assimilated. A Gursikh is one who is ever submitted to and guided by the discipline enjoined by Gurbani. The rhythms of life, that embellish the conduct of a Gursikh, are spontaneous, natural and in absolute consonance. They are unpolluted by dissonant desires to show off or to earn material profit.***

## ਸੂਹੀ ਮਹਲਾ ੩ ॥

ਸਬਦਿ ਸਚੈ ਸਚੁ ਸੋਹਿਲਾ ਜਿਥੈ ਸਚੇ ਕਾ ਹੋਇ ਵੀਚਾਰੋ ਰਾਮ ॥ ਹਉਮੈ ਸਭਿ ਕਿਲਵਿਖ ਕਾਟੇ ਸਾਚੁ ਰਖਿਆ ਉਰਿ ਧਾਰੇ ਰਾਮ ॥ ਸਚੁ ਰਖਿਆ ਉਰ ਧਾਰੇ ਦੁਤਰੁ ਤਾਰੇ ਫਿਰਿ ਭਵਜਲੁ ਤਰਣੁ ਨ ਹੋਈ ॥ ਸਚਾ ਸਤਿਗੁਰੁ ਸਚੀ ਬਾਣੀ ਜਿਨਿ ਸਚੁ ਵਿਖਾਲਿਆ ਸੋਈ ॥ ਸਾਚੇ ਗੁਣ ਗਾਵੈ ਸਚਿ ਸਮਾਵੈ ਸਚੁ ਵੇਖੈ ਸਭੁ ਸੋਈ ॥ ਨਾਨਕ ਸਾਚਾ ਸਾਹਿਬੁ ਸਾਚੀ ਨਾਈ ਸਚੁ ਨਿਸਤਾਰਾ ਹੋਈ ॥੧॥ ਸਾਚੈ ਸਤਿਗੁਰਿ ਸਾਚੁ ਬੁਝਾਇਆ ਪਤਿ ਰਾਖੈ ਸਚੁ ਸੋਈ ਰਾਮ ॥ ਸਚਾ ਭੋਜਨੁ ਭਾਉ ਸਚਾ ਹੈ ਸਚੈ ਨਾਮਿ ਸੁਖੁ ਹੋਈ ਰਾਮ ॥ ਸਾਚੈ ਨਾਮਿ ਸੁਖੁ ਹੋਈ ਮਰੈ ਨ ਕੋਈ ਗਰਭਿ ਨ ਜੂਨੀ ਵਾਸਾ ॥ ਜੋਤੀ ਜੋਤਿ ਮਿਲਾਈ ਸਚਿ ਸਮਾਈ ਸਚਿ ਨਾਇ ਪਰਗਾਸਾ ॥ ਜਿਨੀ ਸਚੁ ਜਾਤਾ ਸੇ ਸਚੇ ਹੋਏ ਅਨਦਿਨੁ ਸਚੁ ਧਿਆਇਨਿ ॥ ਨਾਨਕ ਸਚੁ ਨਾਮੁ ਜਿਨ ਹਿਰਦੈ ਵਸਿਆ ਨਾ ਵੀਛੁੜਿ ਦੁਖੁ ਪਾਇਨਿ ॥੨॥ ਸਚੀ ਬਾਣੀ ਸਚੇ ਗੁਣ ਗਾਵਹਿ ਤਿਤੁ ਘਰਿ ਸੋਹਿਲਾ ਹੋਈ ਰਾਮ ॥ ਨਿਰਮਲ ਗੁਣ ਸਾਚੇ ਤਨੁ ਮਨੁ ਸਾਚਾ ਵਿਚਿ ਸਾਚਾ ਪੁਰਖੁ ਪ੍ਰਭੁ ਸੋਈ ਰਾਮ ॥ ਸਭੁ ਸਚੁ ਵਰਤੈ ਸਚੋ ਬੋਲੈ ਜੋ ਸਚੁ ਕਰੈ ਸੁ ਹੋਈ ॥ ਜਹ ਦੇਖਾ ਤਹ ਸਚੁ ਪਸਰਿਆ ਅਵਰੁ ਨ ਦੂਜਾ ਕੋਈ ॥ ਸਚੇ ਉਪਜੈ ਸਚਿ ਸਮਾਵੈ ਮਰਿ ਜਨਮੈ ਦੂਜਾ ਹੋਈ ॥ ਨਾਨਕ ਸਭੁ ਕਿਛੁ ਆਪੇ ਕਰਤਾ ਆਪਿ ਕਰਾਵੈ ਸੋਈ ॥੩॥ ਸਚੇ ਭਗਤ ਸੋਹਹਿ ਦਰਵਾਰੇ ਸਚੋ ਸਚੁ ਵਖਾਣੇ ਰਾਮ ॥ ਘਟ ਅੰਤਰੇ ਸਾਚੀ ਬਾਣੀ ਸਾਚੋ ਆਪਿ ਪਛਾਣੇ ਰਾਮ ॥ ਆਪੁ ਪਛਾਣਹਿ ਤਾ ਸਚੁ ਜਾਣਹਿ ਸਾਚੇ ਸੋਝੀ ਹੋਈ ॥ ਸਚਾ ਸਬਦੁ ਸਚੀ ਹੈ ਸੋਭਾ ਸਾਚੇ ਹੀ ਸੁਖੁ ਹੋਈ ॥ ਸਾਚਿ ਰਤੇ ਭਗਤ ਇਕ ਰੰਗੀ ਦੂਜਾ ਰੰਗੁ ਨ ਕੋਈ ॥ ਨਾਨਕ ਜਿਸ ਕਉ ਮਸਤਕਿ ਲਿਖਿਆ ਤਿਸੁ ਸਚੁ ਪਰਾਪਤਿ ਹੋਈ ॥੪॥੨॥੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੯*

*ਸ਼ਬਦਾਰਥ:* ਸੋਹਿਲਾ = ਜੱਸ। ਉਰਿ = ਹਿਰਦੇ ਵਿਚ। ਦੁਤਰੁ = ਕਠਨ, ਭਿਆਨਕ। ਭਵਜਲੁ = ਸੰਸਾਰ ਸਮੁੰਦਰ। ਮਰਿ ਜਨਮੈ ਦੂਜਾ ਹੋਈ = ਮਰਦਾ ਜੰਮਦਾ ਓਹ ਤਾਂ ਹੈ ਜੇ ਓਸ ਤੋਂ ਬਿਨਾ ਦੂਸਰਾ ਕੋਈ ਹੋਰ ਹੋਵੇ। ਇਕ ਰੰਗੀ = ਇਕੋ ਸੱਚੇ ਦੇ ਰੰਗ ਵਿਚ।

*ਸਾਰ ਭਾਵ:* ਸਭ ਥਾਂ ਸੱਚ ਹੀ ਸੱਚ ਸਰੂਪ ਵਿਆਪਕ ਹੈ।

| ਮੂਲ | ਅਰਥ |
|---|---|
| **ਸਬਦਿ ਸਚੈ ਸਚੁ ਸੋਹਿਲਾ ਜਿਥੈ ਸਚੇ ਕਾ ਹੋਇ ਵੀਚਾਰੋ ਰਾਮ ॥** | ਜਿਥੇ ਸਤਿਸੰਗ ਵਿਖੇ ਸਤਿ ਕਰਤਾਰ ਦੇ ਜੱਸ ਦੀ ਵਿਚਾਰ ਹੁੰਦੀ ਹੈ, ਉਥੇ ਸੱਚੇ ਉਪਦੇਸ਼ ਨੂੰ ਸੁਣਨ ਨਾਲ ਸੱਚਾ ਸੁਖ ਮਿਲਦਾ ਹੈ। |

**ਹਉਮੈ ਸਭਿ ਕਿਲਵਿਖ ਕਾਟੇ**
**ਸਾਚੁ ਰਖਿਆ ਉਰਿ ਧਾਰੇ ਰਾਮ ॥**

ਜਿਨ੍ਹਾਂ ਨੇ ਸੱਚੇ ਨਾਮੁ ਨੂੰ ਹਿਰਦੇ ਵਿਚ ਧਾਰਨ ਕਰ ਲਿਆ ਹੈ ਉਨ੍ਹਾਂ ਦੇ ਹੰਕਾਰ ਆਦਿਕ ਸਭ ਛੋਟੇ ਵੱਡੇ ਕੰਟਕ ਦੂਰ ਹੋ ਜਾਂਦੇ ਹਨ।

**ਸਚੁ ਰਖਿਆ ਉਰ ਧਾਰੇ ਦੁਤਰੁ ਤਾਰੇ**
**ਫਿਰਿ ਭਵਜਲੁ ਤਰਣੁ ਨ ਹੋਈ ॥**

ਸੱਚੇ ਦਾ ਨਾਮੁ ਹਿਰਦੇ ਵਿਚ ਧਾਰਨ ਕਰਕੇ ਭਿਆਨਕ ਕਸ਼ਟਾਂ ਤੋਂ ਪਾਰ ਨਿਸਤਾਰਾ ਹੋ ਜਾਂਦਾ ਹੈ, ਫੇਰ ਮੁੜ ਮੁੜ ਸੰਸਾਰ ਸਮੁੰਦਰ ਤਰਣਾ ਨਹੀਂ ਪੈਂਦਾ।

**ਸਚਾ ਸਤਿਗੁਰੁ ਸਚੀ ਬਾਣੀ**
**ਜਿਨਿ ਸਚੁ ਵਿਖਾਲਿਆ ਸੋਈ ॥**

ਸੱਚੇ ਸਤਿਗੁਰੂ ਦੀ ਬਾਣੀ ਭੀ ਸੱਚੀ ਹੀ ਹੈ ਜੋ ਸੱਚੇ ਉਪਦੇਸ਼ ਦੁਆਰਾ ਸੱਚੇ ਦਾ ਸਖਿਆਤਕਾਰ ਕਰ ਦਿਖਾਲਦੇ ਹਨ।

**ਸਾਚੇ ਗੁਣ ਗਾਵੈ ਸਚਿ ਸਮਾਵੈ**
**ਸਚੁ ਵੇਖੈ ਸਭੁ ਸੋਈ ॥**

ਸੱਚੇ ਦੇ ਗੁਣ ਗਾਇਨ ਕਰਣ ਵਾਲਾ ਸੱਚੇ ਦਾ ਹੀ ਸਰੂਪ ਹੋ ਜਾਂਦਾ ਹੈ ਕਿਉਂਕਿ ਉਹ ਸਭ ਪਾਸੇ ਸੱਚੇ ਨੂੰ ਹੀ ਦੇਖਦਾ ਹੈ।

**ਨਾਨਕ ਸਾਚਾ ਸਾਹਿਬੁ ਸਾਚੀ ਨਾਈ**
**ਸਚੁ ਨਿਸਤਾਰਾ ਹੋਈ ॥੧॥**

ਓਹ ਸੱਚਾ ਸਾਹਿਬ ਹੈ, ਓਸ ਦੀ ਸ਼ੋਭਾ ਭੀ ਸੱਚੀ ਹੈ। ਓਸ ਸੱਚੇ ਦੀ ਕਿਰਪਾ ਨਾਲ ਨਿਸ਼ਚੇ ਹੀ ਪਾਰ ਨਿਸਤਾਰਾ ਹੁੰਦਾ ਹੈ॥੧॥

**ਸਾਚੈ ਸਤਿਗੁਰਿ ਸਾਚੁ ਬੁਝਾਇਆ**
**ਪਤਿ ਰਾਖੈ ਸਚੁ ਸੋਈ ਰਾਮ ॥**

ਸੱਚੇ ਸਤਿਗੁਰੂ ਸੱਚੇ ਸਾਹਿਬ ਦੀ ਇਹ ਸੂਝ ਕਰਵਾਉਂਦੇ ਹਨ ਕਿ ਓਹੀਓ ਸੱਚਾ ਸਾਹਿਬ ਆਪਣੇ ਸੇਵਕ ਦੀ ਇੱਜ਼ਤ ਰਖਦਾ ਹੈ।

**ਸਚਾ ਭੋਜਨੁ ਭਾਉ ਸਚਾ ਹੈ**
**ਸਚੈ ਨਾਮਿ ਸੁਖੁ ਹੋਈ ਰਾਮ ॥**

ਸੱਚੇ ਨਾਲ ਪ੍ਰੇਮ ਕਰਣਾ ਹੀ ਸੱਚਾ ਭੋਜਨ ਹੈ। ਸੱਚੇ ਦਾ ਨਾਮੁ ਸਿਮਰਣ ਨਾਲ ਸਾਰੇ ਸੁਖ ਪ੍ਰਾਪਤ ਹੁੰਦੇ ਹਨ।

**ਸਾਚੈ ਨਾਮਿ ਸੁਖੁ ਹੋਈ**
**ਮਰੈ ਨ ਕੋਈ ਗਰਭਿ ਨ ਜੂਨੀ ਵਾਸਾ ॥**

ਜਿਹੜਾ ਸੱਚੇ ਨਾਮੁ ਦਾ ਸਿਮਰਣ ਕਰਦਾ ਹੈ, ਉਸ ਨੂੰ ਸਭ ਸੁਖ ਪ੍ਰਾਪਤ ਹੁੰਦੇ ਹਨ। ਉਹ ਫੇਰ ਕਦੇ ਮਰਦਾ ਨਹੀਂ ਤੇ ਨਾ ਹੀ ਗਰਭ ਜੂਨੀ ਵਿਚ ਆਉਂਦਾ ਹੈ।

**ਜੋਤੀ ਜੋਤਿ ਮਿਲਾਈ ਸਚਿ ਸਮਾਈ**
**ਸਚਿ ਨਾਇ ਪਰਗਾਸਾ ॥**

ਉਸ ਵਿਚ ਸੱਚੇ ਨਾਮੁ ਦਾ ਚਾਨਣ ਬਣਿਆ ਰਹਿੰਦਾ ਹੈ ਜਿਸ ਕਰਕੇ ਉਸ ਦੀ ਜੋਤੀ ਸੱਚੇ ਦੀ ਪਰਮ ਜੋਤ ਵਿਚ ਮਿਲ ਕੇ ਲੀਨ ਹੋ ਜਾਂਦੀ ਹੈ।

**ਜਿਨੀ ਸਚੁ ਜਾਤਾ ਸੇ ਸਚੇ ਹੋਏ**
**ਅਨਦਿਨੁ ਸਚੁ ਧਿਆਇਨਿ ॥**

ਜਿਨ੍ਹਾਂ ਨੇ ਸੱਚੇ ਨੂੰ ਜਾਣ ਲਿਆ ਹੈ, ਉਹ ਓਸੇ ਨੂੰ ਰਾਤ ਦਿਨ ਸਿਮਰਦੇ ਹਨ, ਜਿਸ ਕਰਕੇ ਉਹ ਸੱਚੇ ਦਾ ਰੂਪ ਹੀ ਹੋ ਜਾਂਦੇ ਹਨ।

**ਨਾਨਕ ਸਚੁ ਨਾਮੁ ਜਿਨ ਹਿਰਦੈ ਵਸਿਆ**
**ਨਾ ਵੀਛੁੜਿ ਦੁਖੁ ਪਾਇਨਿ ॥੨॥**

ਜਿਨ੍ਹਾਂ ਦੇ ਅੰਤਹਕਰਣ ਵਿਚ ਸੱਚੇ ਦੇ ਨਾਮੁ ਦਾ ਵਾਸਾ ਹੋ ਗਿਆ ਹੈ, ਉਹ ਫੇਰ ਵਿਛੁੜਣ ਦਾ ਦੁੱਖ ਨਹੀਂ ਪਾਉਂਦੇ॥੨॥

| | |
|---|---|
| ਸਚੀ ਬਾਣੀ ਸਚੇ ਗੁਣ ਗਾਵਹਿ<br>ਤਿਤੁ ਘਰਿ ਸੋਹਿਲਾ ਹੋਈ ਰਾਮ ॥ | ਸੱਚੇ ਦੇ ਗੁਣ ਗਾਇਨ ਕਰਣ ਵਾਲੀ ਬਾਣੀ ਹੀ ਸੱਚੀ ਹੈ। ਇਸ ਸੱਚੇ ਸਥਾਨ ਵਿਚ ਹੀ ਸੱਚੇ ਸੋਹਿਲੇ ਗਾਏ ਜਾਂਦੇ ਹਨ। |
| ਨਿਰਮਲ ਗੁਣ ਸਾਚੇ ਤਨੁ ਮਨੁ ਸਾਚਾ<br>ਵਿਚਿ ਸਾਚਾ ਪੁਰਖੁ ਪ੍ਰਭੁ ਸੋਈ ਰਾਮ ॥ | ਮੈਲ ਰਹਿਤ, ਨਿਰਮਲ, ਸੱਚੇ ਦੇ ਗੁਣ ਗਾਇਨ ਕਰਣ ਨਾਲ ਤਨ ਅਰ ਮਨ ਸੱਚਾ ਸੁੱਚਾ ਹੋ ਜਾਂਦਾ ਹੈ ਕਿਉਂਕਿ ਉਸ ਵਿਚ ਸੱਚਾ ਪ੍ਰਭੂ ਰਮਿਆ ਹੁੰਦਾ ਹੈ। |
| ਸਭੁ ਸਚੁ ਵਰਤੈ ਸਚੋ ਬੋਲੈ<br>ਜੋ ਸਚੁ ਕਰੈ ਸੁ ਹੋਈ ॥ | ਉਸ ਦੇ ਅੰਦਰ ਸੱਚਾ ਹੀ ਵਿਚਰਦਾ ਹੈ, ਸੱਚਾ ਹੀ ਬੋਲਦਾ ਹੈ ਅਰ ਜੋ ਸੱਚਾ ਕਰਣਾ ਚਾਹੁੰਦਾ ਹੈ ਸੋਈ ਹੁੰਦਾ ਹੈ। |
| ਜਹ ਦੇਖਾ ਤਹ ਸਚੁ ਪਸਰਿਆ<br>ਅਵਰੁ ਨ ਦੂਜਾ ਕੋਈ ॥ | ਐਸਾ ਸੱਚਾ ਗੁਰਮੁਖ ਜਿੱਧਰ ਭੀ ਦੇਖਦਾ ਹੈ ਉਥੇ ਸੱਚੇ ਨੂੰ ਹੀ ਵਿਆਪਕ ਦੇਖਦਾ ਹੈ, ਓਸ ਤੋਂ ਬਿਨਾ ਹੋਰ ਕੋਈ ਦੂਸਰਾ ਦਿਸਦਾ ਹੀ ਨਹੀਂ। |
| ਸਚੇ ਉਪਜੈ ਸਚਿ ਸਮਾਵੈ<br>ਮਰਿ ਜਨਮੈ ਦੂਜਾ ਹੋਈ ॥ | ਉਹ ਸੱਚ ਵਿਚੋਂ ਹੀ ਉਪਜਦਾ ਹੈ ਤੇ ਅੰਤ ਨੂੰ ਸੱਚ ਵਿਚ ਹੀ ਲੀਨ ਹੋ ਜਾਂਦਾ ਹੈ। ਓਸ ਸੱਚੇ ਤੋਂ ਬਿਨਾ ਹੋਰ ਦੂਜਾ ਹੈ ਹੀ ਕੋਈ ਨਹੀਂ, ਫੇਰ ਜੰਮਣਾ ਮਰਣਾ ਕਿਸ ਦਾ ? |
| ਨਾਨਕ ਸਭੁ ਕਿਛੁ ਆਪੇ ਕਰਤਾ<br>ਆਪਿ ਕਰਾਵੈ ਸੋਈ ॥੩॥ | ਓਹ ਸੱਚਾ ਸਭ ਦਾ ਕਰਣਹਾਰ ਕਰਤਾਰ ਹੈ ਤੇ ਆਪ ਹੀ ਸਭ ਕੁਝ ਕਰਵਾਉਂਦਾ ਹੈ ॥੩॥ |
| ਸਚੇ ਭਗਤ ਸੋਹਹਿ ਦਰਵਾਰੇ<br>ਸਚੋ ਸਚੁ ਵਖਾਣੇ ਰਾਮ ॥ | ਸੱਚੇ ਦੀ ਭਗਤੀ ਕਰਣ ਵਾਲੇ ਸੱਚੇ ਦੇ ਦਰਬਾਰ ਵਿਚ ਸ਼ੋਭਾ ਪਾਉਂਦੇ ਹਨ ਅਰ ਸੱਚੇ ਦਾ ਸੱਚਾ ਗਾਇਨ ਕਰਦੇ ਹਨ। |
| ਘਟ ਅੰਤਰੇ ਸਾਚੀ ਬਾਣੀ<br>ਸਾਚੋ ਆਪਿ ਪਛਾਣੇ ਰਾਮ ॥ | ਹਿਰਦੇ ਵਿਚ ਸੱਚੀ ਬਾਣੀ ਦਾ ਜਾਪ ਹੈ ਤੇ ਆਪਣੇ ਸੱਚੇ ਦੀ ਪਹਿਚਾਨ ਕਰਦੇ ਹਨ ਭਾਵ ਓਸੇ ਨੂੰ ਜਪਦੇ ਤੇ ਜਾਣਦੇ ਹਨ। |
| ਆਪੁ ਪਛਾਣਹਿ ਤਾ ਸਚੁ ਜਾਣਹਿ<br>ਸਾਚੇ ਸੋਝੀ ਹੋਈ ॥ | ਆਪਣੇ ਆਤਮ ਸ੍ਵਰੂਪ ਨੂੰ ਪਛਾਨਣ ਨਾਲ ਹੀ ਸੱਚੇ ਨੂੰ ਜਾਣਿਆ ਜਾਂਦਾ ਹੈ ਅਰ ਸੱਚੇ ਦੀ ਸੂਝ ਪ੍ਰਾਪਤ ਹੋ ਜਾਂਦੀ ਹੈ। |
| ਸਚਾ ਸਬਦੁ ਸਚੀ ਹੈ ਸੋਭਾ<br>ਸਾਚੇ ਹੀ ਸੁਖੁ ਹੋਈ ॥ | ਇਨ੍ਹਾਂ ਦੇ ਅੰਦਰ ਸੱਚੇ ਸ਼ਬਦ ਦੀ ਧੁਨੀ ਵੱਜਦੀ ਰਹਿੰਦੀ ਹੈ। ਸੱਚੇ ਦੇ ਨਾਮੁ ਦੀ ਸ਼ੋਭਾ ਕਰਕੇ ਸੱਚੇ ਦਾ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ। |
| ਸਾਚਿ ਰਤੇ ਭਗਤ ਇਕ ਰੰਗੀ<br>ਦੂਜਾ ਰੰਗੁ ਨ ਕੋਈ ॥ | ਐਸੇ ਭਗਤ ਜਨ ਸੱਚੇ ਦੀ ਭਗਤੀ ਵਿਚ ਇਕ ਰਸ ਰੰਗੇ ਰਹਿੰਦੇ ਹਨ। ਉਨ੍ਹਾਂ ਉਪਰ ਦ੍ਵੈਤ ਭਾਵਨਾ ਦਾ ਕੋਈ ਰੰਗ ਨਹੀਂ ਚੜ੍ਹਦਾ। |

**ਨਾਨਕ ਜਿਸ ਕਉ ਮਸਤਕਿ ਲਿਖਿਆ ਤਿਸੁ ਸਚੁ ਪਰਾਪਤਿ ਹੋਈ ॥੪॥੨॥੩॥**

ਗੁਰੂ ਜੀ ਦਾ ਬਚਨ ਹੈ, ਜਿਨ੍ਹਾਂ ਦੇ ਮੱਥੇ ਉਪਰ ਇਹ ਸ਼ੁਭ ਲੇਖ ਲਿਖਿਆ ਹੋਇਆ ਹੈ, ਉਨ੍ਹਾਂ ਨੂੰ ਸੱਚੇ ਵਾਹਿਗੁਰੂ ਦੀ ਪ੍ਰਾਪਤੀ ਹੋ ਜਾਂਦੀ ਹੈ ॥੪॥੨॥੩॥

*ਸਬਦੁ ਸੁਰਤਿ :* ***"ਆਪੁ ਪਛਾਣਹਿ ਤਾ ਸਚੁ ਜਾਣਹਿ ਸਾਚੇ ਸੋਝੀ ਹੋਈ ॥"*** ਦਾ ਭਾਵਾਰਥ ਇਹ ਹੈ ਕਿ ਇਹ ਜੀਵ ਜੇ ਆਪਣੀ ਹੋਂਦ ਨੂੰ ਜਾਣ ਲਵੇ ਅਰ ਆਪਣਾ ਮੂਲ ਪਛਾਣੇ ਤਾਂ ਸੱਚੇ ਪਾਤਿਸ਼ਾਹ ਦੀ ਪਹਿਚਾਣ ਹੋ ਜਾਵੇਗੀ। ***"ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥ ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ ॥ ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ ॥"*** (ਆਸਾ ਮ: ੩, ਅੰ: ੪੪੧) ਇਹ ਜੀਵ ਸਰਬ ਵਿਆਪਕ ਜੋਤੀ ਦਾ ਹੀ ਅੰਸ਼ ਹੈ। ਇਸ ਦੇ ਓਤ ਪੋਤ ਵਿਚ ਅਨਹਦ ਅਨਾਦਿ 'ੴ' ਹੀ ਰਵਿ ਰਿਹਾ ਹੈ। ਜੇ ਇਸ ਨੂੰ ਪੂਰਨ ਗੁਰਾਂ ਦਾ ਮਿਲਾਪ ਹੋ ਜਾਵੇ ਤਾਂ ਇਹ ਓਸ ਸੱਚ ਸਰੂਪ ਨੂੰ ਜਾਣ ਜਾਵੇਗਾ ਕਿ ਓਸ ਤੋਂ ਬਗ਼ੈਰ ਹੋਰ ਕੋਈ ਹੈ ਹੀ ਨਹੀਂ। ***"ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ ॥"*** ਤਥਾ ***"ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਆਪੇ ਸਰਬ ਸਮਾਣਾ ॥"*** (ਸੋਰਠਿ ਮ: ੧, ਅੰ: ੫੯੬) ਜਨਮ ਮਰਣ, ਦੁੱਖ ਸੁਖ ਉਤਨਾ ਚਿਰ ਹੀ ਹਨ ਜਿਤਨਾ ਚਿਰ ਆਪਣੇ ਮੂਲ ਦੀ ਪਹਿਚਾਣ ਨਹੀਂ ਹੁੰਦੀ। ਜਦੋਂ ਸਦਾ ਥਿਰ, ਅਵਿਨਾਸ਼ੀ, ਵਿਆਪਕ ਅਕਾਲ ਪੁਰਖੁ ਦੀ ਜਾਣਕਾਰੀ ਹੋ ਜਾਂਦੀ ਹੈ ਤਦ ***"ਜੰਮੈ ਮਰੈ ਨ ਆਵੈ ਜਾਇ ॥ ਗੁਰ ਪਰਸਾਦੀ ਸਾਚਿ ਸਮਾਇ ॥"*** (ਬਸੰਤੁ ਮ: ੩, ਅੰ: ੧੧੭੫) ਗੁਰਾਂ ਦੀ ਕਿਰਪਾ ਦੁਆਰਾ ਸੱਚੇ ਵਿਚ ਹੀ ਲੀਨਤਾ ਹੋ ਜਾਂਦੀ ਹੈ।

*Truth Divine,*
*The Ultimate;*
*Obtains in every*
*Colour and shape.*
*Ever Beyond, ever Intimate.*

## ਸੂਹੀ ਮਹਲਾ ੩ ॥

ਜੁਗ ਚਾਰੇ ਧਨ ਜੇ ਭਵੈ ਬਿਨੁ ਸਤਿਗੁਰ ਸੋਹਾਗੁ ਨ ਹੋਈ ਰਾਮ ॥ ਨਿਹਚਲੁ ਰਾਜੁ ਸਦਾ ਹਰਿ ਕੇਰਾ ਤਿਸੁ ਬਿਨੁ ਅਵਰੁ ਨ ਕੋਈ ਰਾਮ ॥ ਤਿਸੁ ਬਿਨੁ ਅਵਰੁ ਨ ਕੋਈ ਸਦਾ ਸਚੁ ਸੋਈ ਗੁਰਮੁਖਿ ਏਕੋ ਜਾਨਿਆ ॥ ਧਨ ਪਿਰ ਮੇਲਾਵਾ ਹੋਆ ਗੁਰਮਤੀ ਮਨੁ ਮਾਨਿਆ ॥ ਸਤਿਗੁਰੁ ਮਿਲਿਆ ਤਾ ਹਰਿ ਪਾਇਆ ਬਿਨੁ ਹਰਿ ਨਾਵੈ ਮੁਕਤਿ ਨ ਹੋਈ ॥ ਨਾਨਕ ਕਾਮਣਿ ਕੰਤੈ ਰਾਵੇ ਮਨਿ ਮਾਨਿਐ ਸੁਖੁ ਹੋਈ ॥੧॥ ਸਤਿਗੁਰੁ ਸੇਵਿ ਧਨ ਬਾਲੜੀਏ ਹਰਿ ਵਰੁ ਪਾਵਹਿ ਸੋਈ ਰਾਮ ॥ ਸਦਾ ਹੋਵਹਿ ਸੋਹਾਗਣੀ ਫਿਰਿ ਮੈਲਾ ਵੇਸੁ ਨ ਹੋਈ ਰਾਮ ॥ ਫਿਰਿ ਮੈਲਾ ਵੇਸੁ ਨ ਹੋਈ ਗੁਰਮੁਖਿ ਬੂਝੈ ਕੋਈ ਹਉਮੈ ਮਾਰਿ ਪਛਾਣਿਆ ॥ ਕਰਣੀ ਕਾਰ ਕਮਾਵੈ ਸਬਦਿ ਸਮਾਵੈ ਅੰਤਰਿ ਏਕੋ ਜਾਣਿਆ ॥ ਗੁਰਮੁਖਿ ਪ੍ਰਭੁ ਰਾਵੇ ਦਿਨੁ ਰਾਤੀ ਆਪਣਾ ਸਾਚੀ ਸੋਭਾ ਹੋਈ ॥ ਨਾਨਕ ਕਾਮਣਿ ਪਿਰੁ ਰਾਵੇ ਆਪਣਾ ਰਵਿ ਰਹਿਆ ਪ੍ਰਭੁ ਸੋਈ ॥੨॥ ਗੁਰ ਕੀ ਕਾਰ ਕਰੇ ਧਨ ਬਾਲੜੀਏ ਹਰਿ ਵਰੁ ਦੇਇ ਮਿਲਾਏ ਰਾਮ ॥ ਹਰਿ ਕੈ ਰੰਗਿ ਰਤੀ ਹੈ ਕਾਮਣਿ ਮਿਲਿ ਪ੍ਰੀਤਮ ਸੁਖੁ ਪਾਏ ਰਾਮ ॥ ਮਿਲਿ ਪ੍ਰੀਤਮ ਸੁਖੁ ਪਾਏ ਸਚਿ ਸਮਾਏ ਸਚੁ ਵਰਤੈ ਸਭ ਥਾਈ ॥ ਸਚਾ ਸੀਗਾਰੁ ਕਰੇ ਦਿਨੁ ਰਾਤੀ ਕਾਮਣਿ ਸਚਿ ਸਮਾਈ ॥ ਹਰਿ ਸੁਖਦਾਤਾ ਸਬਦਿ ਪਛਾਤਾ ਕਾਮਣਿ ਲਇਆ ਕੰਠਿ ਲਾਏ ॥ ਨਾਨਕ ਮਹਲੀ ਮਹਲੁ ਪਛਾਣੈ ਗੁਰਮਤੀ ਹਰਿ ਪਾਏ ॥੩॥ ਸਾ ਧਨ ਬਾਲੀ ਧੁਰਿ ਮੇਲੀ ਮੇਰੈ ਪ੍ਰਭਿ ਆਪਿ ਮਿਲਾਈ ਰਾਮ ॥ ਗੁਰਮਤੀ ਘਟਿ ਚਾਨਣੁ ਹੋਆ ਪ੍ਰਭੁ ਰਵਿ ਰਹਿਆ ਸਭ ਥਾਈ ਰਾਮ ॥ ਪ੍ਰਭੁ ਰਵਿ ਰਹਿਆ ਸਭ ਥਾਈ ਮੰਨਿ ਵਸਾਈ ਪੂਰਬਿ ਲਿਖਿਆ ਪਾਇਆ ॥ ਸੇਜ ਸੁਖਾਲੀ ਮੇਰੇ ਪ੍ਰਭ ਭਾਣੀ ਸਚੁ ਸੀਗਾਰੁ ਬਣਾਇਆ ॥ ਕਾਮਣਿ ਨਿਰਮਲ ਹਉਮੈ ਮਲੁ ਖੋਈ ਗੁਰਮਤਿ ਸਚਿ ਸਮਾਈ ॥ ਨਾਨਕ ਆਪਿ ਮਿਲਾਈ ਕਰਤੈ ਨਾਮੁ ਨਵੈ ਨਿਧਿ ਪਾਈ ॥੪॥੩॥੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੬੯-੭੦*

*ਸ਼ਬਦਾਰਥ:* ਜੁਗ ਚਾਰੇ = ਚਾਰੇ ਜੁਗ, ਸਦੀਵ ਕਾਲ। ਧਨ = ਇਸਤ੍ਰੀ। ਭਵੈ = ਭਉਂਦੀ ਫਿਰੇ, ਭਟਕਦੀ ਰਹੇ। ਸੋਹਾਗੁ = ਸੁਹਾਗ ਭਾਗ, ਪਤੀ ਵਾਲੀ। ਨਿਹਚਲੁ = ਚੱਲਣ ਤੋਂ ਰਹਿਤ, ਅਚਲ, ਅਟਲ। ਰਾਵੇ = ਮਾਣਦੀ, ਭੋਗਦੀ। ਮੈਲਾ ਵੇਸੁ = ਸੋਗੀ ਕਪੜੇ, ਮਿੱਟੀ ਰੰਗੇ ਮੈਲੇ ਕੁਚੈਲੇ ਬਸਤਰ ਜੋ ਪਤੀ ਦੀ ਮ੍ਰਿਤੂ ਹੋ ਜਾਣ ਪਰ ਪਤਨੀ ਪਹਿਨਦੀ ਹੈ। ਕਰਣੀ ਕਾਰ = ਕਹਿਣੀ ਤੇ ਕਰਣੀ। ਗੁਰ ਕੀ ਕਾਰ = ਗੁਰਾਂ ਦੀ ਸੇਵਾ। ਕੰਠਿ = ਅੰਗਾਂ ਨਾਲ, ਗਲ ਨਾਲ। ਮਹਲੀ = ਇਸਤ੍ਰੀ। ਮਹਲੁ = ਪਤੀ। ਸੇਜ = ਹਿਰਦੇ ਰੂਪੀ ਸੇਜ, ਆਤਮ ਨਿਰਮਲਤਾ।

*ਸਾਰ ਭਾਵ:* ਗੁਰੂ ਬਿਨਾ ਗਤਿ ਨਹੀਂ।

| ਮੂਲ | ਅਰਥ |
|---|---|
| **ਜੁਗ ਚਾਰੇ ਧਨ ਜੇ ਭਵੈ ਬਿਨੁ ਸਤਿਗੁਰ ਸੋਹਾਗੁ ਨ ਹੋਈ ਰਾਮ ॥** | ਜੇ ਕਰ ਜੀਵ ਇਸਤ੍ਰੀ ਚਾਰੇ ਜੁਗ ਭੀ ਭਟਕਦੀ ਰਹੇ, ਸਤਿਗੁਰਾਂ ਤੋਂ ਉਪਦੇਸ਼ ਲਏ ਬਿਨਾ ਪਤੀ ਪ੍ਰਮਾਤਮਾ ਦੀ ਪ੍ਰਾਪਤੀ ਭਾਵ ਸੁਹਾਗ ਵਾਲੀ ਨਹੀਂ ਹੋ ਸਕਦੀ। |
| **ਨਿਹਚਲੁ ਰਾਜੁ ਸਦਾ ਹਰਿ ਕੇਰਾ ਤਿਸੁ ਬਿਨੁ ਅਵਰੁ ਨ ਕੋਈ ਰਾਮ ॥** | ਉਸ ਵਾਹਿਗੁਰੂ ਦੀ ਹੀ ਅਟਲ ਅਕਾਲ ਸੱਤਾ ਹੈ। ਉਸ ਤੋਂ ਬਿਨਾ ਸਦਾ ਕਾਇਮ ਰਹਿਣ ਵਾਲਾ, ਥਿਰ ਸੁਹਾਗ ਭਾਗ ਹੋਰ ਕੋਈ ਨਹੀਂ। |
| **ਤਿਸੁ ਬਿਨੁ ਅਵਰੁ ਨ ਕੋਈ ਸਦਾ ਸਚੁ ਸੋਈ ਗੁਰਮੁਖਿ ਏਕੋ ਜਾਣਿਆ ॥** | ਉਸ ਅਕਾਲ ਪੁਰਖੁ ਤੋਂ ਬਿਨਾ ਹੋਰ ਕੋਈ ਸਦੀਵੀ ਨਹੀਂ ਹੈ। ਗੁਰਮੁਖਾਂ ਨੇ ਇਕੋ ਓਅੰਕਾਰ ਨੂੰ ਹੀ ਸੱਚ ਸਰੂਪ ਜਾਣਿਆ ਹੈ। |
| **ਧਨ ਪਿਰ ਮੇਲਾਵਾ ਹੋਆ ਗੁਰਮਤੀ ਮਨੁ ਮਾਨਿਆ ॥** | ਜਿਸ ਜਗਿਆਸੂ ਇਸਤ੍ਰੀ ਦਾ ਗੁਰਾਂ ਉਪਰ ਮਨ ਦ੍ਰਿੜ ਹੋਇਆ ਹੈ, ਉਸ ਦਾ ਪਤੀ ਪ੍ਰਮੇਸ਼ਰ ਨਾਲ ਮੇਲ ਹੋ ਜਾਂਦਾ ਹੈ। |
| **ਸਤਿਗੁਰੁ ਮਿਲਿਆ ਤਾ ਹਰਿ ਪਾਇਆ ਬਿਨੁ ਹਰਿ ਨਾਵੈ ਮੁਕਤਿ ਨ ਹੋਈ ॥** | ਸਤਿਗੁਰਾਂ ਦੇ ਮਿਲਣ ਪਰ ਹੀ ਹਰੀ ਪ੍ਰਭੂ ਪ੍ਰਾਪਤ ਹੁੰਦਾ ਹੈ। ਹਰੀ ਨਾਮੁ ਸਿਮਰਣ ਬਿਨਾ ਮੁਕਤੀ ਨਹੀਂ ਹੁੰਦੀ ਭਾਵ ਅਭੇਦਤਾ ਨਹੀਂ ਹੁੰਦੀ। |
| **ਨਾਨਕ ਕਾਮਣਿ ਕੰਤੈ ਰਾਵੇ ਮਨਿ ਮਾਨਿਐ ਸੁਖੁ ਹੋਈ ॥੧॥** | ਉਹੀ ਉਹੀ ਜਗਿਆਸੂ ਇਸਤ੍ਰੀ ਪਤੀ ਪ੍ਰੇਮ ਦਾ ਸੁਖ ਮਾਣਦੀ ਹੈ ਜਿਸ ਦਾ ਗੁਰਾਂ ਉਪਰ ਮਨ ਮੰਨ ਜਾਵੇ ਭਾਵ ਯਕੀਨ ਹੋ ਜਾਵੇ ॥੧॥ |
| **ਸਤਿਗੁਰੁ ਸੇਵਿ ਧਨ ਬਾਲੜੀਏ ਹਰਿ ਵਰੁ ਪਾਵਹਿ ਸੋਈ ਰਾਮ ॥** | ਹੇ ਬਾਲਕ ਰੂਪ ਅਨਜਾਣ ਜੀਵ ਇਸਤ੍ਰੀਏ! ਗੁਰਾਂ ਦੀ ਸੇਵਾ ਕਰ। ਉਹੀਓ ਹੀ ਹਰੀ ਪ੍ਰਭੂ ਪਤੀ ਦੀ ਪ੍ਰਾਪਤੀ ਕਰਵਾਉਣ ਵਾਲੇ ਹਨ। |

**ਸਦਾ ਹੋਵਹਿ ਸੋਹਾਗਣੀ**
**ਫਿਰਿ ਮੈਲਾ ਵੇਸੁ ਨ ਹੋਈ ਰਾਮ ॥**

ਪ੍ਰਭੂ ਪਤੀ ਦੀ ਪ੍ਰਾਪਤੀ ਹੋਣ ਪਰ ਤੂੰ ਹਮੇਸ਼ਾ ਵਾਸਤੇ ਸੁਹਾਗਵੰਤੀ ਹੋ ਜਾਵੇਂਗੀ। ਫੇਰ ਕਦੇ ਵੀ ਸੋਗੀ ਕਪੜੇ ਨਹੀਂ ਪਾਉਣੇ ਪੈਣਗੇ। ਭਾਵ ਅਭੇਦਤਾ ਤੋਂ ਬਾਅਦ ਵਿਕਾਰ ਛੋਹ ਵੀ ਨਹੀਂ ਸਕਣਗੇ।

**ਫਿਰਿ ਮੈਲਾ ਵੇਸੁ ਨ ਹੋਈ**
**ਗੁਰਮੁਖਿ ਬੂਝੈ ਕੋਈ**
**ਹਉਮੈ ਮਾਰਿ ਪਛਾਣਿਆ ॥**

ਫੇਰ ਕਦੇ ਵੀ ਸੋਗ ਵਾਲਾ ਵੇਸ ਨਹੀਂ ਹੋਵੇਗਾ ਭਾਵ ਅਭੇਦਤਾ ਹੋ ਜਾਵੇਗੀ। ਜਿਨ੍ਹਾਂ ਗੁਰਮੁਖਾਂ ਨੇ ਅਹੰ ਭਾਵ ਤਿਆਗਿਆ ਹੈ, ਉਹ ਹੀ ਇਸ ਸਦੀਵੀ ਸੁਹਾਗ ਨੂੰ ਜਾਣਦੇ ਹਨ।

**ਕਰਣੀ ਕਾਰ ਕਮਾਵੈ ਸਬਦਿ ਸਮਾਵੈ**
**ਅੰਤਰਿ ਏਕੋ ਜਾਣਿਆ॥**

ਜਿਨ੍ਹਾਂ ਗੁਰਮੁਖਾਂ ਦੀ ਕਹਿਣੀ ਤੇ ਕਰਣੀ ਇਕ ਹੈ, ਗੁਰ ਸ਼ਬਦ ਵਿਚ ਲੀਨ ਹਨ, ਉਨ੍ਹਾਂ ਨੇ ਹੀ ਇਕ ਓਅੰਕਾਰ ਨੂੰ ਅੰਤਹਕਰਣ ਵਿਚ ਹੀ ਜਾਣਿਆ ਹੈ।

**ਗੁਰਮੁਖਿ ਪ੍ਰਭੁ ਰਾਵੇ ਦਿਨੁ ਰਾਤੀ ਆਪਣਾ**
**ਸਾਚੀ ਸੋਭਾ ਹੋਈ॥**

ਉਹੀਓ ਗੁਰਮੁਖ ਰੂਪ ਇਸਤ੍ਰੀਆਂ ਆਪਣੇ ਪ੍ਰਭੂ ਪਤੀ ਨੂੰ ਰਾਤ ਦਿਨ ਮਾਣਦੀਆਂ ਹਨ, ਜਿਸ ਕਰਕੇ ਉਨ੍ਹਾਂ ਦੀ ਸੱਚੀ ਸੋਭਾ ਹੁੰਦੀ ਹੈ।

**ਨਾਨਕ ਕਾਮਣਿ ਪਿਰੁ ਰਾਵੇ ਆਪਣਾ**
**ਰਵਿ ਰਹਿਆ ਪ੍ਰਭੁ ਸੋਈ ॥੨॥**

ਜੀਵ ਇਸਤ੍ਰੀ ਓਸ ਪਤੀ ਪ੍ਰਮੇਸ਼ਰ ਦਾ ਆਨੰਦ ਮਾਣਦੀ ਹੈ, ਜੋ ਪ੍ਰਭੂ ਸਰਬ ਵਿਆਪਕ ਹੈ॥੨॥

**ਗੁਰ ਕੀ ਕਾਰ ਕਰੇ ਧਨ ਬਾਲੜੀਏ**
**ਹਰਿ ਵਰੁ ਦੇਇ ਮਿਲਾਏ ਰਾਮ ॥**

ਹੇ ਅਨਜਾਣ ਬੁਧ ਵਾਲੀ ਇਸਤ੍ਰੀਏ! ਗੁਰਾਂ ਦੇ ਹੁਕਮ ਦੀ ਪਾਲਣਾ ਕਰ, ਉਹੀਓ ਹੀ ਹਰੀ ਪਤੀ ਦਾ ਮਿਲਾਪ ਕਰਵਾਉਣਗੇ।

**ਹਰਿ ਕੈ ਰੰਗਿ ਰਤੀ ਹੈ ਕਾਮਣਿ**
**ਮਿਲਿ ਪ੍ਰੀਤਮ ਸੁਖੁ ਪਾਏ ਰਾਮ ॥**

ਜਿਹੜੀ ਜੀਵ ਇਸਤ੍ਰੀ ਹਰੀ ਦੇ ਪ੍ਰੇਮ ਰੰਗ ਵਿਚ ਰੱਤੀ ਜਾਵੇਗੀ ਉਹੀਓ ਹੀ ਪਤੀ ਪਿਆਰੇ ਨੂੰ ਮਿਲ ਕੇ ਪਰਮ ਆਨੰਦ ਭੋਗੇਗੀ।

**ਮਿਲਿ ਪ੍ਰੀਤਮ ਸੁਖੁ ਪਾਏ ਸਚਿ ਸਮਾਏ**
**ਸਚੁ ਵਰਤੈ ਸਭ ਥਾਈ ॥**

ਪ੍ਰੀਤਮ ਪਿਆਰੇ ਨੂੰ ਮਿਲ ਕੇ ਹਰ ਪ੍ਰਕਾਰ ਦੇ ਸੁਖਾਂ ਵਿਚ ਸਮਾਈ ਹੋ ਜਾਵੇਗੀ ਕਿਉਂਕਿ ਓਹ ਸੱਚਾ ਪ੍ਰੀਤਮ ਸਰਬ ਵਿਆਪਕ ਹੈ।

**ਸਚਾ ਸੀਗਾਰੁ ਕਰੇ ਦਿਨੁ ਰਾਤੀ**
**ਕਾਮਣਿ ਸਚਿ ਸਮਾਈ ॥**

ਜਿਹੜੀ ਇਸਤ੍ਰੀ ਸਦਾ ਹੀ ਸਤ, ਸੰਤੋਖ, ਕਰੁਣਾ, ਮੁਦਤਾ, ਮੈਤ੍ਰੀ ਆਦਿ ਗੁਣਾਂ ਦਾ ਸੱਚਾ ਸ਼ਿੰਗਾਰ ਕਰੇਗੀ ਉਹੀਓ ਹੀ ਸੱਚੇ ਵਿਚ ਸਮਾਏਗੀ।

**ਹਰਿ ਸੁਖਦਾਤਾ ਸਬਦਿ ਪਛਾਤਾ**
**ਕਾਮਣਿ ਲਇਆ ਕੰਠਿ ਲਾਏ ॥**

ਸਰਬ ਸੁਖਦਾਤਾ ਹਰੀ ਪਤੀ, ਗੁਰਾਂ ਦੇ ਸ਼ਬਦ ਦੀ ਜਾਣੂ ਭਾਵ ਸ਼ਰਧਾਲੂ ਜੀਵ ਇਸਤ੍ਰੀ ਨੂੰ ਆਪਣੇ ਗਲ ਨਾਲ ਲਾ ਲੈਂਦਾ ਹੈ।

**ਨਾਨਕ ਮਹਲੀ ਮਹਲੁ ਪਛਾਣੈ**
**ਗੁਰਮਤੀ ਹਰਿ ਪਾਏ ॥੩॥**

ਉਹੀਓ ਹੀ ਇਸਤ੍ਰੀ ਆਪਣੇ ਪਤੀ ਨੂੰ ਪਛਾਣ ਸਕਦੀ ਹੈ ਜੋ ਗੁਰਾਂ ਦੀ ਸਿਖਿਆ ਰਾਹੀਂ ਹਰੀ ਪ੍ਰਭੂ ਨੂੰ ਪ੍ਰਾਪਤ ਕਰਦੀ ਹੈ॥੩॥

| | |
|---|---|
| **ਸਾ ਧਨ ਬਾਲੀ ਧੁਰਿ ਮੇਲੀ<br>ਮੇਰੈ ਪ੍ਰਭਿ ਆਪਿ ਮਿਲਾਈ ਰਾਮ ॥** | ਜੋ ਬਾਲਕੀ ਇਸਤ੍ਰੀ ਧੁਰ ਦਰਗਾਹ ਤੋਂ ਹੀ ਮੇਰੇ ਪ੍ਰਭੂ ਪ੍ਰਮਾਤਮਾ ਨੇ ਆਪਣੇ ਨਾਲ ਮੇਲੀ ਹੋਈ ਸੀ, ਉਸ ਨੂੰ ਮਿਲਾ ਲਿਆ ਹੈ। |
| **ਗੁਰਮਤੀ ਘਟਿ ਚਾਨਣੁ ਹੋਆ<br>ਪ੍ਰਭੁ ਰਵਿ ਰਹਿਆ ਸਭ ਥਾਈ ਰਾਮ ॥** | ਉਸੇ ਹੀ ਗੁਰਮੁਖ ਇਸਤ੍ਰੀ ਦੇ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਕਿ ਵਾਹਿਗੁਰੂ ਸਭ ਥਾਂ ਪਰੀਪੂਰਨ ਹੋ ਰਿਹਾ ਹੈ। |
| **ਪ੍ਰਭੁ ਰਵਿ ਰਹਿਆ ਸਭ ਥਾਈ<br>ਮੰਨਿ ਵਸਾਈ ਪੂਰਬਿ ਲਿਖਿਆ ਪਾਇਆ ॥** | ਪੂਰਬਲੇ ਭਾਗਾਂ ਅਨੁਸਾਰ ਹੀ ਉਸ ਦੇ ਮਨ ਵਿਚ ਵਿਸ਼ਵਾਸ ਹੋ ਜਾਂਦਾ ਹੈ ਕਿ ਪ੍ਰਭੂ ਸਰਬ ਵਿਆਪਕ ਹੈ। |
| **ਸੇਜ ਸੁਖਾਲੀ ਮੇਰੇ ਪ੍ਰਭ ਭਾਣੀ<br>ਸਚੁ ਸੀਗਾਰੁ ਬਣਾਇਆ ॥** | ਉਸ ਜਗਿਆਸੂ ਇਸਤ੍ਰੀ ਦੀ ਹਿਰਦੇ ਰੂਪ ਸੇਜ ਸੁਖਮਈ ਹੋ ਜਾਂਦੀ ਹੈ ਜਿਸ ਦਾ ਸਤ, ਸੰਤੋਖ ਆਦਿ ਸ਼ਿੰਗਾਰ ਪ੍ਰਭੂ ਨੂੰ ਭਾਅ ਜਾਂਦਾ ਹੈ। |
| **ਕਾਮਣਿ ਨਿਰਮਲ ਹਉਮੈ ਮਲੁ ਖੋਈ<br>ਗੁਰਮਤਿ ਸਚਿ ਸਮਾਈ ॥** | ਜਿਹੜੀ ਜੀਵ ਇਸਤ੍ਰੀ ਗੁਰਾਂ ਦਾ ਉਪਦੇਸ਼ ਲੈ ਕੇ ਹੰਗਤਾ ਹੰਕਾਰ ਦੀ ਮੈਲ ਦੂਰ ਕਰਕੇ ਨਿਰਮਲ ਮਨ ਵਾਲੀ ਬਣਦੀ ਹੈ, |
| **ਨਾਨਕ ਆਪਿ ਮਿਲਾਈ ਕਰਤੈ<br>ਨਾਮੁ ਨਵੈ ਨਿਧਿ ਪਾਈ ॥੪॥੩॥੪॥** | ਉਸ ਨੂੰ ਕਰਤਾ ਪੁਰਖੁ ਆਪਣੇ ਨਾਲ ਮੇਲ ਲੈਂਦਾ ਹੈ ਤੇ ਉਸ ਜਗਿਆਸੂ ਇਸਤ੍ਰੀ ਨੇ ਨਾਮੀ ਦੇ ਨਾਮੁ ਰੂਪੀ ਨਉ ਨਿਧੀਆਂ ਪ੍ਰਾਪਤ ਕਰ ਲਈਆਂ ਹਨ ॥੪॥੩॥੪॥ |

*ਸਬਦੁ ਸੁਰਤਿ :* ***"ਗੁਰ ਕੀ ਕਾਰ ਕਰੇ ਧਨ ਬਾਲੜੀਏ ਹਰਿ ਵਰੁ ਦੇਇ ਮਿਲਾਏ ਰਾਮ ॥"*** ਅਰਥਾਤ ਜਿਵੇਂ ਮਾਪੇ, ਹੁਕਮ ਦੀ ਪਾਲਣਾ ਕਰਣ ਵਾਲੀ ਆਪਣੀ ਬਾਲੜੀ ਨੂੰ ਚੰਗੇ ਘਰ ਪ੍ਰਣਾਉਣ ਦੀਆਂ ਸੋਚਾਂ ਸੋਚਦੇ ਰਹਿੰਦੇ ਹਨ, ਇਸੇ ਤਰ੍ਹਾਂ ਗੁਰੂ ਭੀ ਆਪਣੇ ਸੱਚੇ ਸੇਵਕ ਨੂੰ ਅਕਾਲ ਪੁਰਖੁ ਨਾਲ ਮਿਲਾਪ ਕਰਾਉਣ ਲਈ ਸਿਖ ਮਤ ਦਿੰਦੇ ਰਹਿੰਦੇ ਹਨ। ***"ਗੁਰ ਕੀ ਸੇਵਾ ਕਰਿ ਪਿਰਾ ਜੀਉ ਹਰਿ ਨਾਮੁ ਧਿਆਏ ॥ ਮੰਞਹੁ ਦੂਰਿ ਨ ਜਾਹਿ ਪਿਰਾ ਜੀਉ ਘਰਿ ਬੈਠਿਆ ਹਰਿ ਪਾਏ ॥"*** (ਗਉੜੀ ਮ: ੩, ਅੰ: ੨੪੯) ਗੁਰਾਂ ਦੀ ਸੇਵਾ ਇਹ ਹੈ ਕਿ ਉਨ੍ਹਾਂ ਦੀ ਸੰਗਤ ਵਿਚ ਰਹਿ ਕੇ ਵਾਹਿਗੁਰੂ ਨਾਮੁ ਅਭਿਆਸ ਵਿਚ ਪ੍ਰਪੱਕ ਹੋਵੇ, ਜਿਸ ਦੇ ਫਲ ਸਰੂਪ ਗ੍ਰਿਹਸਤ ਘਰ ਵਿਚ ਰਹਿੰਦਿਆਂ ਭੀ ਸੱਚੇ ਸਾਹਿਬ ਦੀ ਪ੍ਰਾਪਤੀ ਹੋ ਜਾਂਦੀ ਹੈ।

> *In service of the Guru, temptations distort us not; remaining steady in naam-simran, chastens us in our thoughts and ennobles us in our deeds; ego and conceit wither us no more; we bloom in Truth.*

## ਸੂਹੀ ਮਹਲਾ ੩ ॥

ਹਰਿ ਹਰੇ ਹਰਿ ਗੁਣ ਗਾਵਹੁ ਹਰਿ ਗੁਰਮੁਖੇ ਪਾਏ ਰਾਮ ॥ ਅਨਦਿਨੋ ਸਬਦਿ ਰਵਹੁ ਅਨਹਦ ਸਬਦ ਵਜਾਏ ਰਾਮ ॥ ਅਨਹਦ ਸਬਦ ਵਜਾਏ ਹਰਿ ਜੀਉ ਘਰਿ ਆਏ ਹਰਿ ਗੁਣ ਗਾਵਹੁ ਨਾਰੀ ॥ ਅਨਦਿਨੁ ਭਗਤਿ ਕਰਹਿ ਗੁਰ ਆਗੈ ਸਾ ਧਨ ਕੰਤ ਪਿਆਰੀ ॥ ਗੁਰ ਕਾ ਸਬਦੁ ਵਸਿਆ ਘਟ ਅੰਤਰਿ ਸੇ ਜਨ ਸਬਦਿ ਸੁਹਾਏ ॥ ਨਾਨਕ ਤਿਨ ਘਰਿ ਸਦ ਹੀ ਸੋਹਿਲਾ ਹਰਿ ਕਰਿ ਕਿਰਪਾ ਘਰਿ ਆਏ ॥੧॥ ਭਗਤਾ ਮਨਿ ਆਨੰਦੁ ਭਇਆ ਹਰਿ ਨਾਮਿ ਰਹੇ ਲਿਵ ਲਾਏ ਰਾਮ ॥ ਗੁਰਮੁਖੇ ਮਨੁ ਨਿਰਮਲੁ ਹੋਆ ਨਿਰਮਲ ਹਰਿ ਗੁਣ ਗਾਏ ਰਾਮ ॥ ਨਿਰਮਲ ਗੁਣ ਗਾਏ ਨਾਮੁ ਮੰਨਿ ਵਸਾਏ ਹਰਿ ਕੀ ਅੰਮ੍ਰਿਤ ਬਾਣੀ ॥ ਜਿਨ੍ਹ ਮਨਿ ਵਸਿਆ ਸੇਈ ਜਨ ਨਿਸਤਰੇ ਘਟਿ ਘਟਿ ਸਬਦਿ ਸਮਾਣੀ ॥ ਤੇਰੇ ਗੁਣ ਗਾਵਹਿ ਸਹਜਿ ਸਮਾਵਹਿ ਸਬਦੇ ਮੇਲਿ ਮਿਲਾਏ ॥ ਨਾਨਕ ਸਫਲ ਜਨਮੁ ਤਿਨ ਕੇਰਾ ਜਿ ਸਤਿਗੁਰਿ ਹਰਿ ਮਾਰਗਿ ਪਾਏ ॥੨॥ ਸੰਤਸੰਗਤਿ ਸਿਉ ਮੇਲੁ ਭਇਆ ਹਰਿ ਹਰਿ ਨਾਮਿ ਸਮਾਏ ਰਾਮ ॥ ਗੁਰ ਕੈ ਸਬਦਿ ਸਦ ਜੀਵਨ ਮੁਕਤ ਭਏ ਹਰਿ ਕੈ ਨਾਮਿ ਲਿਵ ਲਾਏ ਰਾਮ ॥ ਹਰਿ ਨਾਮਿ ਚਿਤੁ ਲਾਏ ਗੁਰਿ ਮੇਲਿ ਮਿਲਾਏ ਮਨੂਆ ਰਤਾ ਹਰਿ ਨਾਲੇ ॥ ਸੁਖਦਾਤਾ ਪਾਇਆ ਮੋਹੁ ਚੁਕਾਇਆ ਅਨਦਿਨੁ ਨਾਮੁ ਸਮ੍ਹਾਲੇ ॥ ਗੁਰ ਸਬਦੇ ਰਾਤਾ ਸਹਜੇ ਮਾਤਾ ਨਾਮੁ ਮਨਿ ਵਸਾਏ ॥ ਨਾਨਕ ਤਿਨ ਘਰਿ ਸਦ ਹੀ ਸੋਹਿਲਾ ਜਿ ਸਤਿਗੁਰ ਸੇਵਿ ਸਮਾਏ ॥੩॥ ਬਿਨੁ ਸਤਿਗੁਰ ਜਗੁ ਭਰਮਿ ਭੁਲਾਇਆ ਹਰਿ ਕਾ ਮਹਲੁ ਨ ਪਾਇਆ ਰਾਮ ॥ ਗੁਰਮੁਖੇ ਇਕਿ ਮੇਲਿ ਮਿਲਾਇਆ ਤਿਨ ਕੇ ਦੂਖ ਗਵਾਇਆ ਰਾਮ ॥ ਤਿਨ ਕੇ ਦੂਖ ਗਵਾਇਆ ਜਾ ਹਰਿ ਮਨਿ ਭਾਇਆ ਸਦਾ ਗਾਵਹਿ ਰੰਗਿ ਰਾਤੇ ॥ ਹਰਿ ਕੇ ਭਗਤ ਸਦਾ ਜਨ ਨਿਰਮਲ ਜੁਗਿ ਜੁਗਿ ਸਦ ਹੀ ਜਾਤੇ ॥ ਸਾਚੀ ਭਗਤਿ ਕਰਹਿ ਦਰਿ ਜਾਪਹਿ ਘਰਿ ਦਰਿ ਸਚਾ ਸੋਈ ॥ ਨਾਨਕ ਸਚਾ ਸੋਹਿਲਾ ਸਚੀ ਸਚੁ ਬਾਣੀ ਸਬਦੇ ਹੀ ਸੁਖੁ ਹੋਈ ॥੪॥੪॥੫॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੭੦-੭੧*

***ਸ਼ਬਦਾਰਥ:*** ਰਵਹੁ = ਉਚਾਰੋ। ਅਨਹਦ ਸਬਦ = ਆਤਮਾ ਪ੍ਰਮਾਤਮਾ ਵਿਚਲੇ ਦੂਈ ਦਾ ਪਰਦਾ ਨਵਿਰਤ ਹੋ ਜਾਣ ਦਾ ਪ੍ਰਤੀਕ ਹੈ। ਸੋਹਿਲਾ = ਆਨੰਦ ਮੰਗਲਾਚਾਰ ਦੇ ਗੁਣ ਕੀਰਤਨ। ਅੰਮ੍ਰਿਤ ਬਾਣੀ = ਮਰਣ ਤੋਂ ਅ-ਮਰਣ ਕਰਣ ਵਾਲੀ ਬਾਣੀ, ਅੰਮ੍ਰਿਤ ਸਰੂਪ। ਜੀਵਨ ਮੁਕਤ = ਜਿਊਂਦੇ ਜੀਅ ਸੰਸਾਰ ਦੇ ਬੰਧਨਾ ਤੋਂ ਮੁਕਤ। ਹਰਿ ਕਾ ਮਹਲੁ = ਵਾਹਿਗੁਰੂ ਦਾ ਸਰੂਪ ਮਹਲ। ਘਰਿ ਦਰਿ = ਗ੍ਰਿਹਸਤ ਘਰ ਦੇ ਅੰਦਰ ਹੀ ਸੱਚੇ ਦਾ ਵਾਸਾ।

***ਸਾਰ ਭਾਵ:*** ਗੁਰਾਂ ਦੀ ਵਡਿਆਈ।

| ਮੂਲ | ਅਰਥ |
|---|---|
| ਹਰਿ ਹਰੇ ਹਰਿ ਗੁਣ ਗਾਵਹੁ<br>ਹਰਿ ਗੁਰਮੁਖੇ ਪਾਏ ਰਾਮ ॥ | ਜੋ ਗੁਰਮੁਖ ਹਰ ਸਮੇਂ ਹਰੀ ਪ੍ਰਭੂ ਦੇ ਗੁਣਾਂ ਦਾ ਗਾਇਨ ਕਰਦਾ ਹੈ, ਉਹੀਓ ਹੀ ਪ੍ਰਭੂ ਪ੍ਰਮਾਤਮਾ ਨੂੰ ਪ੍ਰਾਪਤ ਕਰਦਾ ਹੈ। |
| ਅਨਦਿਨੋ ਸਬਦਿ ਰਵਹੁ<br>ਅਨਹਦ ਸਬਦ ਵਜਾਏ ਰਾਮ ॥ | ਦਿਨ ਰਾਤ ਵਾਹਿਗੁਰੂ ਨਾਮੁ ਦਾ ਸਿਮਰਣ ਕਰਣ ਨਾਲ ਅਨਹਦ ਧੁਨੀ ਦੀ ਧੁਨਕਾਰ ਹੋਣ ਲੱਗਦੀ ਹੈ। |
| ਅਨਹਦ ਸਬਦ ਵਜਾਏ<br>ਹਰਿ ਜੀਉ ਘਰਿ ਆਏ<br>ਹਰਿ ਗੁਣ ਗਾਵਹੁ ਨਾਰੀ ॥ | ਅਨਹਦ ਸਬਦ ਦੀ ਧੁਨੀ ਮਾਨੋ ਹਰੀ ਪ੍ਰਭੂ ਹੀ ਹਿਰਦੇ ਘਰ ਵਿਚ ਆ ਗਏ ਹਨ। ਇਸ ਲਈ ਹੇ ਜਗਿਆਸੂ ਇਸਤ੍ਰੀਓ! ਹਰੀ ਪ੍ਰਭੂ ਦੇ ਗੁਣ ਗਾਇਨ ਕਰੋ। |
| ਅਨਦਿਨੁ ਭਗਤਿ ਕਰਹਿ ਗੁਰ ਆਗੈ<br>ਸਾ ਧਨ ਕੰਤ ਪਿਆਰੀ ॥ | ਜਿਹੜੀ ਜੀਵ ਇਸਤ੍ਰੀ ਹਰ ਸਮੇਂ ਗੁਰਾਂ ਦੇ ਸਨਮੁਖ ਬੈਠ ਕੇ ਅਕਾਲ ਪੁਰਖੁ ਦੀ ਭਗਤੀ ਵਿਚ ਲੀਨ ਰਹਿੰਦੀ ਹੈ, ਉਹ ਪਤੀ ਪ੍ਰਮੇਸ਼ਰ ਦੀ ਪਿਆਰੀ ਹੋ ਜਾਂਦੀ ਹੈ। |
| ਗੁਰ ਕਾ ਸਬਦੁ ਵਸਿਆ ਘਟ ਅੰਤਰਿ<br>ਸੇ ਜਨ ਸਬਦਿ ਸੁਹਾਏ ॥ | ਜਿਨ੍ਹਾਂ ਦੇ ਹਿਰਦੇ ਵਿਚ ਗੁਰਾਂ ਦੀ ਸਿਖਿਆ ਦ੍ਰਿੜ੍ਹ ਹੋ ਗਈ ਹੈ ਉਹੀਓ ਸੰਸਾਰ ਨੂੰ ਸੁਹਾਂਵਦੇ ਹਨ ਭਾਵ ਉਨ੍ਹਾਂ ਦੀ ਸ਼ੋਭਾ ਹੁੰਦੀ ਹੈ। |
| ਨਾਨਕ ਤਿਨ ਘਰਿ ਸਦ ਹੀ ਸੋਹਿਲਾ<br>ਹਰਿ ਕਰਿ ਕਿਰਪਾ ਘਰਿ ਆਏ ॥੧॥ | ਉਸ ਜਗਿਆਸੂ ਰੂਪ ਇਸਤ੍ਰੀ ਦੇ ਹਿਰਦੇ ਵਿਚ ਸਦਾ ਹੀ ਆਨੰਦ ਮੰਗਲ ਰਹਿੰਦਾ ਹੈ ਕਿਉਂਕਿ ਪ੍ਰਭੂ ਜੀ ਆਪ ਕਿਰਪਾ ਕਰਕੇ ਉਸ ਦੇ ਹਿਰਦੇ ਵਿਚ ਆ ਵੱਸੇ ਹਨ॥੧॥ |
| ਭਗਤਾ ਮਨਿ ਆਨੰਦੁ ਭਇਆ<br>ਹਰਿ ਨਾਮਿ ਰਹੇ ਲਿਵ ਲਾਏ ਰਾਮ ॥ | ਉਨ੍ਹਾਂ ਭਗਤਾਂ ਜਗਿਆਸੂਆਂ ਦੇ ਮਨ ਵਿਚ ਸਦਾ ਆਨੰਦ ਮੰਗਲ ਰਹਿੰਦਾ ਹੈ ਜੋ ਹਰੀ ਨਾਮੁ ਸਿਮਰਣ ਵਿਚ ਚਿਤਬ੍ਰਿਤੀ ਟਿਕਾਈ ਰੱਖਦੇ ਹਨ। |
| ਗੁਰਮੁਖੇ ਮਨੁ ਨਿਰਮਲੁ ਹੋਆ<br>ਨਿਰਮਲ ਹਰਿ ਗੁਣ ਗਾਏ ਰਾਮ ॥ | ਉਨ੍ਹਾਂ ਗੁਰਮੁਖਾਂ ਦਾ ਮਨ ਮੈਲ ਤੋਂ ਰਹਿਤ ਭਾਵ ਨਿਰਮਲ ਹੋ ਗਿਆ ਹੈ ਕਿਉਂਜੁ ਉਹ ਨਿਰਮਲ ਪ੍ਰਮਾਤਮਾ ਦੇ ਜਸ ਗਾਉਂਦੇ ਰਹਿੰਦੇ ਹਨ। |
| ਨਿਰਮਲ ਗੁਣ ਗਾਏ ਨਾਮੁ ਮੰਨਿ ਵਸਾਏ<br>ਹਰਿ ਕੀ ਅੰਮ੍ਰਿਤ ਬਾਣੀ ॥ | ਨਿਰਮਲ ਮਨ ਨਾਲ ਪ੍ਰਭੂ ਦੇ ਗੁਣ ਗਾਇਨ ਕਰਦੇ ਹਨ, ਹਰੀ ਦਾ ਨਾਮੁ ਹਿਰਦੇ ਵਿਚ ਵੱਸਦਾ ਹੈ ਤੇ ਪ੍ਰਭੂ ਦੀ ਅੰਮ੍ਰਿਤ ਰੂਪ ਬਾਣੀ ਸੁਣਦੇ ਹਨ। |
| ਜਿਨ੍ ਮਨਿ ਵਸਿਆ ਸੇਈ ਜਨ ਨਿਸਤਰੇ<br>ਘਟਿ ਘਟਿ ਸਬਦਿ ਸਮਾਣੀ ॥ | ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਵਿਚ ਵਾਹਿਗੁਰੂ ਦਾ ਸਾਖਿਆਤਕਾਰ ਹੋਇਆ ਹੈ, ਉਹ ਸੰਸਾਰ ਤੋਂ ਪਾਰ ਉਤਰ ਗਏ ਹਨ। ਉਨ੍ਹਾਂ ਦੇ ਰੋਮ ਰੋਮ ਵਿਚ ਗੁਰਸ਼ਬਦ ਸਮਾਇਆ ਹੋਇਆ ਹੈ। |

**ਤੇਰੇ ਗੁਣ ਗਾਵਹਿ ਸਹਜਿ ਸਮਾਵਹਿ**
**ਸਬਦੇ ਮੇਲਿ ਮਿਲਾਏ ॥**

ਜਿਨ੍ਹਾਂ ਗੁਰਮੁਖਾਂ ਨੇ ਗੁਰ ਸ਼ਬਦ ਨਾਲ ਮਨ ਮਿਲਾ ਕੇ ਵਾਹਿਗੁਰੂ ਦੇ ਗੁਣ ਗਾਏ ਹਨ, ਉਹ ਸਹਿਜ ਅਵਸਥਾ ਵਿਚ ਹੀ ਸ਼ਬਦ ਬ੍ਰਹਮ ਦੇ ਸੰਗ ਮਿਲ ਜਾਂਦੇ ਹਨ।

**ਨਾਨਕ ਸਫਲ ਜਨਮੁ ਤਿਨ ਕੇਰਾ**
**ਜਿ ਸਤਿਗੁਰਿ ਹਰਿ ਮਾਰਗਿ ਪਾਏ ॥੨॥**

ਉਨ੍ਹਾਂ ਗੁਰਮੁਖਾਂ ਦਾ ਮਾਨਸ ਜਨਮ ਸਫਲ ਹੋ ਜਾਂਦਾ ਹੈ, ਜਿਨ੍ਹਾਂ ਨੂੰ ਸਤਿਗੁਰੂ, ਪ੍ਰਮਾਤਮਾ ਪ੍ਰਾਪਤੀ ਦੇ ਰਸਤੇ ਉਤੇ ਤੋਰ ਦਿੰਦੇ ਹਨ॥੨॥

**ਸੰਤਸੰਗਤਿ ਸਿਉ ਮੇਲੁ ਭਇਆ**
**ਹਰਿ ਹਰਿ ਨਾਮਿ ਸਮਾਏ ਰਾਮ ॥**

ਸੰਤਾਂ ਦੀ ਸੰਗਤ ਨਾਲ ਮਿਲਾਪ ਹੋਣ ਪਰ ਪ੍ਰਭੂ ਦੇ ਨਾਮੁ ਸਿਮਰਣ ਵਿਚ ਚਿਤਬ੍ਰਿਤੀ ਸਮਾ ਜਾਂਦੀ ਹੈ।

**ਗੁਰ ਕੈ ਸਬਦਿ ਸਦ ਜੀਵਨ ਮੁਕਤ ਭਏ**
**ਹਰਿ ਕੈ ਨਾਮਿ ਲਿਵ ਲਾਏ ਰਾਮ ॥**

ਗੁਰਾਂ ਦੇ ਉਪਦੇਸ਼ ਨੂੰ ਸੁਣਕੇ ਜੀਉਂਦੇ ਹੋਇਆਂ ਸਦਾ ਵਾਸਤੇ ਸੰਸਾਰ ਦੇ ਬੰਧਨਾਂ ਤੋਂ ਮੁਕਤੀ ਹੋ ਜਾਂਦੀ ਹੈ ਤੇ ਹਰੀ ਦੇ ਨਾਮੁ ਵਿਚ ਲਿਵ ਲੱਗ ਜਾਂਦੀ ਹੈ।

**ਹਰਿ ਨਾਮਿ ਚਿਤੁ ਲਾਏ ਗੁਰਿ ਮੇਲਿ ਮਿਲਾਏ**
**ਮਨੂਆ ਰਤਾ ਹਰਿ ਨਾਲੇ ॥**

ਸਤਿਗੁਰਾਂ ਦੇ ਮੇਲ ਮਿਲ ਜਾਣ ਕਰਕੇ, ਹਰੀ ਦੇ ਨਾਮੁ ਸਿਮਰਣ ਵਿਚ ਹਿਰਦਾ ਟਿਕ ਜਾਣ ਉਪ੍ਰੰਤ ਹਰੀ ਪ੍ਰਭੂ ਨਾਲ ਮਨ ਰੰਗਿਆ ਗਿਆ ਹੈ।

**ਸੁਖਦਾਤਾ ਪਾਇਆ ਮੋਹੁ ਚੁਕਾਇਆ**
**ਅਨਦਿਨੁ ਨਾਮੁ ਸਮ੍ਹਾਲੇ ॥**

ਮੋਹ ਮਮਤਾ ਦਾ ਤਿਆਗ ਕਰਕੇ ਹਰ ਸਮੇਂ ਵਾਹਿਗੁਰੂ ਨਾਮੁ ਸਿਮਰਣ ਕਰਣ ਪਰ ਸੁਖਦਾਤਾ ਵਾਹਿਗੁਰੂ ਪ੍ਰਾਪਤ ਹੋ ਗਿਆ।

**ਗੁਰ ਸਬਦੇ ਰਾਤਾ ਸਹਜੇ ਮਾਤਾ**
**ਨਾਮੁ ਮਨਿ ਵਸਾਏ ॥**

ਗੁਰਾਂ ਦੀ ਸਿਖਿਆ ਵਿਚ ਜਦੋਂ ਨਿਰਯਤਨ ਅਵਸਥਾ ਵਿਖੇ ਮਨ ਮਸਤ ਹੋ ਗਿਆ ਅਰ ਵਾਹਿਗੁਰੂ ਨਾਮੁ ਮਨ ਵਿਚ ਵੱਸ ਗਿਆ,

**ਨਾਨਕ ਤਿਨ ਘਰਿ ਸਦ ਹੀ ਸੋਹਿਲਾ**
**ਜਿ ਸਤਿਗੁਰ ਸੇਵਿ ਸਮਾਏ ॥੩॥**

ਉਨ੍ਹਾਂ ਗੁਰਮੁਖਾਂ ਦੇ ਹਿਰਦੇ ਵਿਚ ਸਦਾ ਹੀ ਅਨੰਦ ਮੰਗਲ ਰਹਿੰਦਾ ਹੈ, ਜੋ ਗੁਰਾਂ ਦੀ ਸੇਵਾ ਵਿਖੇ ਲੱਗੇ ਰਹਿੰਦੇ ਹਨ॥੩॥

**ਬਿਨੁ ਸਤਿਗੁਰ ਜਗੁ ਭਰਮਿ ਭੁਲਾਇਆ**
**ਹਰਿ ਕਾ ਮਹਲੁ ਨ ਪਾਇਆ ਰਾਮ ॥**

ਸਤਿਗੁਰਾਂ ਤੋਂ ਸੋਝੀ ਪ੍ਰਾਪਤ ਕੀਤੇ ਬਿਨਾ ਸਾਰਾ ਸੰਸਾਰ ਭਰਮ ਵਿਚ ਹੀ ਭੁੱਲਾ ਰਹਿੰਦਾ ਹੈ ਜਿਸ ਕਰਕੇ ਪ੍ਰਮਾਤਮਾ ਦੇ ਸਰੂਪ ਨੂੰ ਪ੍ਰਾਪਤ ਨਹੀਂ ਕਰ ਸਕਦਾ।

**ਗੁਰਮੁਖੇ ਇਕਿ ਮੇਲਿ ਮਿਲਾਇਆ**
**ਤਿਨ ਕੇ ਦੂਖ ਗਵਾਇਆ ਰਾਮ ॥**

ਜਿਸ ਕਿਸੇ ਦਾ ਗੁਰਮੁਖਾਂ ਨਾਲ ਮੇਲ ਮਿਲ ਗਿਆ ਹੈ, ਉਨ੍ਹਾਂ ਦੇ ਇਹ ਸਾਰੇ ਦੁੱਖ ਦੂਰ ਹੋ ਜਾਂਦੇ ਹਨ ਭਾਵ ਨਾਮੁ ਸਿਮਰਣ ਕਰਣ ਨਾਲ ਕਲਿ ਕਲੇਸ਼ ਮਿਟ ਜਾਂਦੇ ਹਨ।

| | |
|---|---|
| ਤਿਨ ਕੇ ਦੂਖ ਗਵਾਇਆ<br>ਜਾ ਹਰਿ ਮਨਿ ਭਾਇਆ<br>ਸਦਾ ਗਾਵਹਿ ਰੰਗਿ ਰਾਤੇ ॥ | ਉਨ੍ਹਾਂ ਦੇ ਦੁੱਖ ਦੂਰ ਹੋ ਜਾਂਦੇ ਹਨ ਜਦੋਂ ਉਹ ਪ੍ਰਭੂ ਨੂੰ ਭਾਅ ਜਾਂਦੇ ਭਾਵ ਪ੍ਰਵਾਨ ਹੋ ਜਾਂਦੇ ਹਨ। ਉਹ ਹਰ ਸਮੇਂ ਪ੍ਰਭੂ ਪ੍ਰੇਮ ਵਿਚ ਮਸਤ ਹੋਏ ਪ੍ਰਭੂ ਦੇ ਗੁਣ ਗਾਇਨ ਕਰਦੇ ਹਨ। |
| ਹਰਿ ਕੇ ਭਗਤ ਸਦਾ ਜਨ ਨਿਰਮਲ<br>ਜੁਗਿ ਜੁਗਿ ਸਦ ਹੀ ਜਾਤੇ ॥ | ਹਰੀ ਦੀ ਭਗਤੀ ਕਰਣ ਵਾਲੇ ਸਦਾ ਹੀ ਨਿਰਮਲ ਮਨ ਵਾਲੇ ਹੁੰਦੇ ਹਨ ਅਰ ਜੁਗਾਂ ਜੁਗਾਂਤਰਾਂ ਤਕ ਜਾਣੇ ਜਾਂਦੇ ਹਨ। |
| ਸਾਚੀ ਭਗਤਿ ਕਰਹਿ ਦਰਿ ਜਾਪਹਿ<br>ਘਰਿ ਦਰਿ ਸਚਾ ਸੋਈ ॥ | ਸੱਚੇ ਪ੍ਰਭੂ ਦੀ ਆਰਾਧਨਾ ਕਰਣ ਵਾਲੇ ਪ੍ਰਭੂ ਦੇ ਦਰ ਪਰ ਜਾਣੇ ਜਾਂਦੇ ਹਨ ਅਰ ਉਹ ਗ੍ਰਿਹਸਤ ਘਰ ਦੇ ਅੰਦਰ ਹੀ ਓਸ ਸੱਚੇ ਦਾ ਵਾਸਾ ਰੂਪ ਦਰ ਦੇਖਦੇ ਹਨ। |
| ਨਾਨਕ ਸਚਾ ਸੋਹਿਲਾ<br>ਸਚੀ ਸਚੁ ਬਾਣੀ<br>ਸਬਦੇ ਹੀ ਸੁਖੁ ਹੋਈ ॥੪॥੪॥੫॥ | ਗੁਰੂ ਜੀ ਦਾ ਬਚਨ ਹੈ, ਉਨ੍ਹਾਂ ਗੁਰਮੁਖਾਂ ਨੂੰ ਸੱਚਾ ਆਨੰਦ ਹੈ, ਉਨ੍ਹਾਂ ਦੀ ਬਾਣੀ ਵੀ ਸੱਚ ਸਰੂਪ ਹੈ ਅਰ ਉਨ੍ਹਾਂ ਦੇ ਉਪਦੇਸ਼ ਸ੍ਰਵਣ ਕਰਕੇ ਸੁਖ ਪ੍ਰਾਪਤ ਹੁੰਦਾ ਹੈ ॥੪॥੪॥੫॥ |

*ਸਬਦੁ ਸੁਰਤਿ :* ***"ਬਿਨੁ ਸਤਿਗੁਰ ਜਗੁ ਭਰਮਿ ਭੁਲਾਇਆ ਹਰਿ ਕਾ ਮਹਲੁ ਨ ਪਾਇਆ ਰਾਮ ॥"*** ਅਰਥਾਤ ਗੁਰੂ ਗਿਆਨ ਪ੍ਰਾਪਤ ਕੀਤੇ ਬਿਨਾ ਸਾਰਾ ਸੰਸਾਰ ਅਨਥਾ ਅਰਚਾ ਪੂਜਾ ਦੇ ਭਰਮਾਂ ਵਿਚ ਭੁੱਲਾ ਪਿਆ ਹੈ, ਜਿਨ੍ਹਾਂ ਦੇ ਕਰਣ ਪਰ ਭੀ ਪ੍ਰਭੂ ਪ੍ਰਮਾਤਮਾ ਦੇ ਸਰੂਪ ਰੂਪੀ ਮਹਲ ਦੀ ਪ੍ਰਾਪਤੀ ਨਹੀਂ ਹੁੰਦੀ। ਇਸ ਲਈ ਗੁਰੂ ਜੀ ਦਾ ਉਪਦੇਸ਼ ਹੈ ਕਿ ***"ਏਕੋ ਨਾਮੁ ਧਿਆਇ ਮਨ ਮੇਰੇ ॥ ਕਾਰਜੁ ਤੇਰਾ ਹੋਵੈ ਪੂਰਾ ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ ॥"*** (ਰਾਮਕਲੀ ਮ: ੫, ਅੰ: ੮੯੬) ਪੂਜਾ, ਅਰਚਾ, ਡੰਡਉਤ, ਬੰਦਨਾ ਉਹੋ ਹੀ ਪ੍ਰਵਾਨ ਹੈ ਜੋ ਇਕ ਵਾਹਿਗੁਰੂ ਨਾਮੁ ਦਾ ਸਿਮਰਣ ਕੀਤਾ ਜਾਵੇ, ਜਿਸ ਦੇ ਪ੍ਰਤਾਪ ਸਦਕੇ ਸਰਬ ਇਛਾਵਾਂ ਪੂਰਨ ਹੋ ਜਾਂਦੀਆਂ ਹਨ। ਕਿਧਰੇ ਜੰਗਲਾਂ ਪਹਾੜਾਂ ਵਿਚ ਜਾਣ ਦੀ ਲੋੜ ਨਹੀਂ। ***"ਹਿਰਦੈ ਨਾਮੁ ਵਸਾਇਹੁ ॥ ਘਰਿ ਬੈਠੇ ਗੁਰੂ ਧਿਆਇਹੁ ॥"*** (ਸੋਰਠਿ ਮ: ੫, ਅੰ: ੬੨੧) ਘਰ ਗ੍ਰਿਹਸਤ ਵਿਚ ਰਹਿੰਦੇ ਹੋਇਆਂ ਹਿਰਦੇ ਵਿਚ ਵਾਹਿਗੁਰੂ ਨਾਮੁ ਨੂੰ ਵਸਾ ਕੇ ਸਿਮਰਣ ਕਰੋ।

> ***Steadiness in naam-simran makes our life rhythms even. Effortlessly led into the state of bliss, we spontaneously turn songful of divine glories.***

## ਸੂਹੀ ਮਹਲਾ ੩ ॥

ਜੇ ਲੋੜਹਿ ਵਰੁ ਬਾਲੜੀਏ ਤਾ ਗੁਰ ਚਰਣੀ ਚਿਤੁ ਲਾਏ ਰਾਮ ॥ ਸਦਾ ਹੋਵਹਿ ਸੋਹਾਗਣੀ ਹਰਿ ਜੀਉ ਮਰੈ ਨ ਜਾਏ ਰਾਮ ॥ ਹਰਿ ਜੀਉ ਮਰੈ ਨ ਜਾਏ ਗੁਰ ਕੈ ਸਹਜਿ ਸੁਭਾਏ ਸਾ ਧਨ ਕੰਤ ਪਿਆਰੀ ॥ ਸਚਿ ਸੰਜਮਿ ਸਦਾ ਹੈ ਨਿਰਮਲ ਗੁਰ ਕੈ ਸਬਦਿ ਸੀਗਾਰੀ ॥ ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ ਜਿਨਿ ਆਪੇ ਆਪੁ ਉਪਾਇਆ ॥ ਨਾਨਕ ਸਦਾ ਪਿਰੁ ਰਾਵੇ ਆਪਣਾ ਜਿਨਿ ਗੁਰ ਚਰਣੀ ਚਿਤੁ ਲਾਇਆ ॥੧॥ ਪਿਰੁ ਪਾਇਅੜਾ ਬਾਲੜੀਏ ਅਨਦਿਨੁ ਸਹਜੇ ਮਾਤੀ ਰਾਮ ॥ ਗੁਰਮਤੀ ਮਨਿ ਅਨਦੁ ਭਇਆ ਤਿਤੁ ਤਨਿ ਮੈਲੁ ਨ ਰਾਤੀ ਰਾਮ ॥ ਤਿਤੁ ਤਨਿ ਮੈਲੁ ਨ ਰਾਤੀ ਹਰਿ ਪ੍ਰਭਿ ਰਾਤੀ ਮੇਰਾ ਪ੍ਰਭੁ ਮੇਲਿ ਮਿਲਾਏ ॥ ਅਨਦਿਨੁ ਰਾਵੇ ਹਰਿ ਪ੍ਰਭੁ ਅਪਣਾ ਵਿਚਹੁ ਆਪੁ ਗਵਾਏ ॥ ਗੁਰਮਤਿ ਪਾਇਆ ਸਹਜਿ ਮਿਲਾਇਆ ਅਪਣੇ ਪ੍ਰੀਤਮ ਰਾਤੀ ॥ ਨਾਨਕ ਨਾਮੁ ਮਿਲੈ ਵਡਿਆਈ ਪ੍ਰਭੁ ਰਾਵੇ ਰੰਗਿ ਰਾਤੀ ॥੨॥ ਪਿਰੁ ਰਾਵੇ ਰੰਗਿ ਰਾਤੜੀਏ ਪਿਰ ਕਾ ਮਹਲੁ ਤਿਨ ਪਾਇਆ ਰਾਮ ॥ ਸੋ ਸਹੋ ਅਤਿ ਨਿਰਮਲੁ ਦਾਤਾ ਜਿਨਿ ਵਿਚਹੁ ਆਪੁ ਗਵਾਇਆ ਰਾਮ ॥ ਵਿਚਹੁ ਮੋਹੁ ਚੁਕਾਇਆ ਜਾ ਹਰਿ ਭਾਇਆ ਹਰਿ ਕਾਮਣਿ ਮਨਿ ਭਾਣੀ ॥ ਅਨਦਿਨੁ ਗੁਣ ਗਾਵੈ ਨਿਤ ਸਾਚੇ ਕਥੇ ਅਕਥ ਕਹਾਣੀ ॥ ਜੁਗ ਚਾਰੇ ਸਾਚਾ ਏਕੋ ਵਰਤੈ ਬਿਨੁ ਗੁਰ ਕਿਨੈ ਨ ਪਾਇਆ ॥ ਨਾਨਕ ਰੰਗਿ ਰਵੈ ਰੰਗਿ ਰਾਤੀ ਜਿਨਿ ਹਰਿ ਸੇਤੀ ਚਿਤੁ ਲਾਇਆ ॥੩॥ ਕਾਮਣਿ ਮਨਿ ਸੋਹਿਲੜਾ ਸਾਜਨ ਮਿਲੇ ਪਿਆਰੇ ਰਾਮ ॥ ਗੁਰਮਤੀ ਮਨੁ ਨਿਰਮਲੁ ਹੋਆ ਹਰਿ ਰਾਖਿਆ ਉਰਿ ਧਾਰੇ ਰਾਮ ॥ ਹਰਿ ਰਾਖਿਆ ਉਰਿ ਧਾਰੇ ਅਪਨਾ ਕਾਰਜੁ ਸਵਾਰੇ ਗੁਰਮਤੀ ਹਰਿ ਜਾਤਾ ॥ ਪ੍ਰੀਤਮਿ ਮੋਹਿ ਲਇਆ ਮਨੁ ਮੇਰਾ ਪਾਇਆ ਕਰਮ ਬਿਧਾਤਾ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਹਰਿ ਵਸਿਆ ਮੰਨਿ ਮੁਰਾਰੇ ॥ ਨਾਨਕ ਮੇਲਿ ਲਈ ਗੁਰਿ ਅਪੁਨੈ ਗੁਰ ਕੈ ਸਬਦਿ ਸਵਾਰੇ ॥੪॥੫॥੬॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੭੧-੭੨*

**ਸ਼ਬਦਾਰਥ:** ਲੋੜਹਿ = ਚਾਹੁੰਦੀ। ਬਾਲੜੀਏ = ਭੋਲੀ ਭਾਲੀ, ਅਨਜਾਣ ਬਾਲਕੀ। ਸੰਜਮਿ = ਨੇਮ, ਸੰਕੋਚ। ਰਾਵੇ = ਰਮਣ, ਮਾਨਣਾ, ਭੋਗਣਾ। ਮੈਲੁ = ਵਿਸ਼ੇ ਵਿਕਾਰਾਂ ਦੀ ਮੈਲ। ਰਾਤੀ = ਰਤਾ ਜਿਤਨੀ, ਥੋੜ੍ਹੀ ਜਿਹੀ। ਰਾਤੀ = ਰੱਤੀ ਹੋਈ, ਰੰਗੀ ਹੋਈ। ਮਹਲੁ = ਸਰੂਪ। ਸੋਹਿਲੜਾ = ਪ੍ਰਸੰਨਤਾ, ਉਤਸ਼ਾਹ। ਉਰਿ = ਹਿਰਦੇ ਵਿਚ। ਧਾਰੇ = ਧਾਰਣ ਕੀਤਾ, ਧਾਰ ਲਿਆ। ਕਰਮ ਬਿਧਾਤਾ = ਕਰਮ ਫਲ ਦੇਣ ਵਾਲਾ, ਵਾਹਿਗੁਰੂ। ਮੁਰਾਰੇ = ਅਗਿਆਨ ਵਿਨਾਸ਼ਕ ਵਾਹਿਗੁਰੂ।

*ਸਾਰ ਭਾਵ:* ਨਿਰਮਲ ਮਨ 'ਚ ਹੀ ਓਸ ਸਤਿ ਸਰੂਪ ਦਾ ਉਜਿਆਰਾ ਹੁੰਦਾ ਹੈ।

| ਮੂਲ | ਅਰਥ |
| --- | --- |
| ਜੇ ਲੋੜਹਿ ਵਰੁ ਬਾਲੜੀਏ<br>ਤਾ ਗੁਰ ਚਰਣੀ ਚਿਤੁ ਲਾਏ ਰਾਮ ॥ | ਹੇ ਜੀਵ ਰੂਪ ਭੋਲੀ ਭਾਲੀ ਅਨਜਾਣ ਇਸਤ੍ਰੀਏ! ਜੇ ਪਤੀ ਪ੍ਰਮੇਸ਼ਰ ਪ੍ਰਾਪਤ ਕਰਣਾ ਚਾਹੁੰਦੀ ਹੈਂ ਤਾਂ ਸਤਿਗੁਰਾਂ ਦੇ ਚਰਣਾ ਵਿਚ ਮਨ ਨੂੰ ਟਿਕਾਅ। |
| ਸਦਾ ਹੋਵਹਿ ਸੋਹਾਗਣੀ<br>ਹਰਿ ਜੀਉ ਮਰੈ ਨ ਜਾਏ ਰਾਮ ॥ | ਫੇਰ ਤੂੰ ਸਦਾ ਹੀ ਸੁਹਾਗਣ ਰਹੇਂਗੀ ਕਿਉਂਕਿ ਓਹ ਪ੍ਰਭੂ ਕਦੇ ਭੀ ਮਰ ਕੇ ਜਾਂਦਾ ਨਹੀਂ ਭਾਵ ਸਦਾ ਸਦਾ ਹੀ ਹੈ। |
| ਹਰਿ ਜੀਉ ਮਰੈ ਨ ਜਾਏ<br>ਗੁਰ ਕੈ ਸਹਜਿ ਸੁਭਾਏ<br>ਸਾ ਧਨ ਕੰਤ ਪਿਆਰੀ ॥ | ਓਹ ਹਰੀ ਨਾ ਕਦੇ ਮਰਦਾ ਹੈ ਨਾ ਕਦੇ ਦੇਸ ਪ੍ਰਦੇਸ ਜਾਂਦਾ ਹੀ ਹੈ। ਗੁਰਾਂ ਦੇ ਸਹਿਜ ਭਾਵ ਨਾਲ ਕੀਤੇ ਉਪਦੇਸ਼ ਉਤੇ ਅਮਲ ਕਰਣ ਕਰਕੇ ਜੀਵ ਇਸਤ੍ਰੀ ਪਤੀ ਨੂੰ ਪਿਆਰੀ ਲੱਗਣ ਲੱਗਦੀ ਹੈ। |
| ਸਚਿ ਸੰਜਮਿ ਸਦਾ ਹੈ ਨਿਰਮਲ<br>ਗੁਰ ਕੈ ਸਬਦਿ ਸੀਗਾਰੀ ॥ | ਗੁਰਾਂ ਦਾ ਉਪਦੇਸ਼ ਜਿਸ ਨੇ ਸ਼ਿੰਗਾਰ ਬਣਾਇਆ ਹੈ, ਉਹ ਸਤ ਸੰਤੋਖ ਆਦਿ ਦੇ ਸੰਜਮ ਵਿਚ ਰਹਿਣ ਕਰਕੇ ਨਿਰਮਲ ਹੋ ਜਾਂਦੀ ਹੈ। |
| ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ<br>ਜਿਨਿ ਆਪੇ ਆਪੁ ਉਪਾਇਆ ॥ | ਮੇਰਾ ਪ੍ਰਭੂ ਪਤੀ ਸਦ ਸਦੀਵ ਭਾਵ ਤਿੰਨਾ ਕਾਲਾਂ ਵਿਚ ਸੱਚ ਸਰੂਪ ਹੈ, ਜਿਸ ਨੇ ਆਪਣਾ ਆਪਾ ਆਪ ਹੀ ਉਤਪਤ ਕੀਤਾ ਹੈ ਭਾਵ ਸੈਭੰ ਹੈ। |
| ਨਾਨਕ ਸਦਾ ਪਿਰੁ ਰਾਵੇ ਆਪਣਾ<br>ਜਿਨਿ ਗੁਰ ਚਰਣੀ ਚਿਤੁ ਲਾਇਆ ॥੧॥ | ਜਿਸ ਜਗਿਆਸੂ ਜੀਵ ਇਸਤ੍ਰੀ ਨੇ ਗੁਰਾਂ ਦੇ ਉਪਦੇਸ਼ ਵਿਚ ਆਪਾ ਭਾਵ ਸਮਰਪਿਤ ਕੀਤਾ ਹੈ ਉਹ ਹਮੇਸ਼ਾ ਹਮੇਸ਼ਾ ਆਪਣੇ ਪਤੀ ਪ੍ਰਭੂ ਦਾ ਆਨੰਦ ਮਾਣਦੀ ਹੈ ॥੧॥ |
| ਪਿਰੁ ਪਾਇਅੜਾ ਬਾਲੜੀਏ<br>ਅਨਦਿਨੁ ਸਹਜੇ ਮਾਤੀ ਰਾਮ ॥ | ਜਿਸ ਭੋਲੀ ਭਾਲੀ ਨੇ ਪਤੀ ਪ੍ਰਮੇਸ਼ਰ ਪ੍ਰਾਪਤ ਕਰ ਲਿਆ ਹੈ ਉਹ ਹਰ ਸਮੇਂ ਓਸੇ ਦੇ ਆਨੰਦ ਵਿਚ ਮਸਤ ਅਲਮਸਤ ਰਹਿੰਦੀ ਹੈ। |
| ਗੁਰਮਤੀ ਮਨਿ ਅਨਦੁ ਭਇਆ<br>ਤਿਤੁ ਤਨਿ ਮੈਲੁ ਨ ਰਾਤੀ ਰਾਮ ॥ | ਗੁਰਾਂ ਦੀ ਸਿਖਿਆ ਦੁਆਰਾ ਹੀ ਮਨ ਵਿਚ ਇਹ ਪ੍ਰਸੰਨਤਾ ਪ੍ਰਾਪਤ ਹੁੰਦੀ ਹੈ ਜਿਸ ਕਰਕੇ ਤਨ ਉਪਰ ਕਿਸੇ ਪ੍ਰਕਾਰ ਦੀ ਸੰਸੇ ਬ੍ਰਿਤੀ ਦੀ ਰਤਾ ਜਿਤਨੀ ਭੀ ਮੈਲ ਨਹੀਂ ਰਹਿੰਦੀ। |
| ਤਿਤੁ ਤਨਿ ਮੈਲੁ ਨ ਰਾਤੀ<br>ਹਰਿ ਪ੍ਰਭਿ ਰਾਤੀ<br>ਮੇਰਾ ਪ੍ਰਭੁ ਮੇਲਿ ਮਿਲਾਏ ॥ | ਉਸ ਦੇ ਤਨ ਉਪਰ ਸੰਸਿਆਂ ਦ੍ਵੈਸ਼ਾਂ ਦੀ ਜ਼ਰਾ ਭੀ ਮੈਲ ਨਹੀਂ ਹੁੰਦੀ ਭਾਵ ਸੁਛਤਾ ਸਹਿਤ ਹਰੀ ਪ੍ਰਭੂ ਦੇ ਰੰਗ ਵਿਚ ਰੱਤੀ ਹੋਈ ਨੂੰ ਦੇਖਕੇ ਪ੍ਰਮਾਤਮਾ ਆਪਣੇ ਨਾਲ ਉਸ ਦਾ ਮੇਲ ਮਿਲਾ ਲੈਂਦਾ ਹੈ। |

| | |
|---|---|
| ਅਨਦਿਨੁ ਰਾਵੇ ਹਰਿ ਪ੍ਰਭੁ ਅਪਣਾ<br>ਵਿਚਹੁ ਆਪੁ ਗਵਾਏ ॥ | ਫਿਰ ਇਹ ਆਪਣੇ ਆਪੇ ਦਾ ਅਹੰ ਗੁਵਾ ਕੇ, ਭਾਵ ਸਭ ਕੁਝ ਪ੍ਰਮਾਤਮਾ ਦੇ ਭੇਟਾ ਕਰਕੇ, ਹਰ ਸਮੇਂ ਹਰੀ ਪ੍ਰਭੂ ਦਾ ਆਨੰਦ ਮਾਣਦੀ ਹੈ। |
| ਗੁਰਮਤਿ ਪਾਇਆ ਸਹਜਿ ਮਿਲਾਇਆ<br>ਅਪਣੇ ਪ੍ਰੀਤਮ ਰਾਤੀ ॥ | ਗੁਰਾਂ ਦੀ ਸਿਖਿਆ ਦ੍ਵਾਰਾ ਸਹਿਜ ਭਾਵ ਨਾਲ ਹੀ ਮੇਲ ਹੋ ਗਿਆ ਅਰ ਆਪਣੇ ਪਿਆਰੇ ਨਾਲ ਰਚ ਮਿਚ ਗਈ। |
| ਨਾਨਕ ਨਾਮੁ ਮਿਲੈ ਵਡਿਆਈ<br>ਪ੍ਰਭੁ ਰਾਵੇ ਰੰਗਿ ਰਾਤੀ ॥੨॥ | ਇਹ ਪ੍ਰਭੂ ਦੇ ਨਾਮੁ ਦੀ ਹੀ ਵਡਿਆਈ ਹੈ ਜਿਸ ਕਰਕੇ ਪ੍ਰਭੂ ਪਤੀ ਦੇ ਪ੍ਰੇਮ ਵਿਚ ਰੰਗੀ ਹੋਈ ਓਸ ਨੂੰ ਮਾਣਦੀ ਹੈ ॥੨॥ |
| ਪਿਰੁ ਰਾਵੇ ਰੰਗਿ ਰਾਤੜੀਏ<br>ਪਿਰ ਕਾ ਮਹਲੁ ਤਿਨ ਪਾਇਆ ਰਾਮ ॥ | ਪਤੀ ਪ੍ਰੇਮ ਵਿਚ ਰੱਤੀ ਪਤੀ ਨੂੰ ਮਾਣਦੀ ਹੈ ਅਰ ਪਤੀ ਦੇ ਸੱਚ ਸਰੂਪ ਨੂੰ ਭੀ ਪ੍ਰਾਪਤ ਕਰ ਲੈਂਦੀ ਹੈ ਭਾਵ ਕੋਈ ਅੰਤਰ ਨਹੀਂ ਰਹਿੰਦਾ। |
| ਸੋ ਸਹੋ ਅਤਿ ਨਿਰਮਲੁ ਦਾਤਾ<br>ਜਿਨਿ ਵਿਚਹੁ ਆਪੁ ਗਵਾਇਆ ਰਾਮ ॥ | ਓਹ ਪਤੀ, ਜੋ ਉੱਜਲ ਤੇ ਪਰਮ ਦਾਤਾਰ ਹੈ, ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਨੇ ਆਪਣੀ ਹੰਗਤਾ ਹਉਮੈ ਛੱਡ ਦਿੱਤੀ ਹੈ। |
| ਵਿਚਹੁ ਮੋਹੁ ਚੁਕਾਇਆ ਜਾ ਹਰਿ ਭਾਇਆ<br>ਹਰਿ ਕਾਮਣਿ ਮਨਿ ਭਾਣੀ ॥ | ਜਿਸ ਨੇ ਆਪਣੇ ਆਪੇ ਦਾ ਮੋਹ ਪਿਆਰ ਛੱਡਿਆ ਹੈ ਤੇ ਹਰੀ ਪ੍ਰਭੂ ਹੀ ਚੰਗਾ ਲੱਗਾ ਹੈ, ਉਹੋ ਹੀ ਕਾਮਨੀ ਪ੍ਰਮਾਤਮਾ ਨੂੰ ਚੰਗੀ ਲੱਗਦੀ ਹੈ। |
| ਅਨਦਿਨੁ ਗੁਣ ਗਾਵੈ ਨਿਤ ਸਾਚੇ<br>ਕਥੇ ਅਕਥ ਕਹਾਣੀ ॥ | ਹਰ ਸਮੇਂ ਸੱਚੇ ਪਤੀ ਪ੍ਰਮਾਤਮਾ ਦੇ ਹੀ ਸੋਹਿਲੇ ਗਾਉਂਦੀ ਹੈ ਤੇ ਓਸ ਦੀਆਂ ਬੇਅੰਤ ਗੱਲਾਂ ਕਰਦੀ ਹੈ। |
| ਜੁਗ ਚਾਰੇ ਸਾਚਾ ਏਕੋ ਵਰਤੈ<br>ਬਿਨੁ ਗੁਰ ਕਿਨੈ ਨ ਪਾਇਆ ॥ | ਓਹ ਸੱਚਾ ਸਾਹਿਬ ਜੋ ਚਾਰੇ ਜੁਗਾਂ ਵਿਚ ਇਕ ਰਸ ਵਰਤ ਰਿਹਾ ਹੈ, ਓਸ ਨੂੰ ਗੁਰਾਂ ਦੀ ਸਿਖਿਆ ਲਏ ਬਗ਼ੈਰ ਕੋਈ ਨਹੀਂ ਪਾ ਸਕਦਾ। |
| ਨਾਨਕ ਰੰਗਿ ਰਵੈ ਰੰਗਿ ਰਾਤੀ<br>ਜਿਨਿ ਹਰਿ ਸੇਤੀ ਚਿਤੁ ਲਾਇਆ ॥੩॥ | ਜਿਸ ਨੇ ਗੁਰ ਉਪਦੇਸ਼ ਦ੍ਵਾਰਾ ਪ੍ਰਮਾਤਮਾ ਵਿਚ ਚਿਤਬ੍ਰਿਤੀ ਇਕਾਗਰ ਕੀਤੀ ਹੈ ਉਹੀਓ ਹੀ ਪ੍ਰਭੂ ਰੰਗ ਰੱਤੜੀ ਆਨੰਦ ਮਾਣਦੀ ਹੈ ॥੩॥ |
| ਕਾਮਣਿ ਮਨਿ ਸੋਹਿਲੜਾ<br>ਸਾਜਨ ਮਿਲੇ ਪਿਆਰੇ ਰਾਮ ॥ | ਉਸ ਕਾਮਨੀ ਦੇ ਮਨ ਵਿਚ ਬੜਾ ਉਤਸਾਹ ਹੁੰਦਾ ਹੈ ਜਿਸ ਨੂੰ ਆਪਣਾ ਪਿਆਰਾ ਸੱਜਣ ਮਿਲ ਜਾਂਦਾ ਹੈ। |
| ਗੁਰਮਤੀ ਮਨੁ ਨਿਰਮਲੁ ਹੋਆ<br>ਹਰਿ ਰਾਖਿਆ ਉਰਿ ਧਾਰੇ ਰਾਮ ॥ | ਗੁਰਾਂ ਦੀ ਮਤਿ ਦ੍ਵਾਰਾ ਹੀ ਉਸ ਦਾ ਮਨ ਮੈਲ ਰਹਿਤ ਨਿਰਮਲ ਹੋ ਜਾਂਦਾ ਹੈ ਅਰ ਉਹ ਉਸ ਨਿਰਮਲ ਮਨ ਵਿਚ ਪਤੀ ਪ੍ਰਭੂ ਨੂੰ ਧਾਰਨ ਕਰ ਲੈਂਦੀ ਹੈ। |

| | |
|---|---|
| **ਹਰਿ ਰਾਖਿਆ ਉਰਿ ਧਾਰੇ<br>ਅਪਨਾ ਕਾਰਜੁ ਸਵਾਰੇ<br>ਗੁਰਮਤੀ ਹਰਿ ਜਾਤਾ ॥** | ਗੁਰਾਂ ਦੀ ਸਿਖਿਆ ਲੈ ਕੇ ਹਰੀ ਦਾ ਨਾਮੁ ਹਿਰਦੇ ਵਿਚ ਪ੍ਰਪੱਕ ਕਰ ਲਿਆ ਜਿਸ ਕਰਕੇ ਪਤੀ ਮਿਲਾਪ ਦਾ ਕਾਰਜ ਸੰਵਰ ਗਿਆ ਭਾਵ ਪਤੀ ਦੀ ਪ੍ਰਾਪਤੀ ਹੋ ਗਈ। |
| **ਪ੍ਰੀਤਮਿ ਮੋਹਿ ਲਇਆ ਮਨੁ ਮੇਰਾ<br>ਪਾਇਆ ਕਰਮ ਬਿਧਾਤਾ ॥** | ਉਸ ਪ੍ਰੀਤਮ ਪਿਆਰੇ ਨੇ ਮੇਰਾ ਮਨ ਐਸਾ ਮੋਹਿਤ ਕਰ ਲਿਆ ਜੋ ਕਰਮ ਫਲ ਪ੍ਰਦਾਤਾ ਦੀ ਪ੍ਰਾਪਤੀ ਹੋ ਗਈ ਭਾਵ ਦੂਰੀ ਮਿਟ ਗਈ। |
| **ਸਤਿਗੁਰੁ ਸੇਵਿ ਸਦਾ ਸੁਖੁ ਪਾਇਆ<br>ਹਰਿ ਵਸਿਆ ਮੰਨਿ ਮੁਰਾਰੇ ॥** | ਇਹ ਸਤਿਗੁਰਾਂ ਦੀ ਸਿਖਿਆ ਕਰਕੇ ਹੀ ਸਦੀਵੀ ਸੁਖ ਪ੍ਰਾਪਤ ਹੋਇਆ ਹੈ ਜੋ ਮੇਰੇ ਮਨ ਵਿਚ ਵਿਕਾਰਾਂ ਦਾ ਵਿਨਾਸ਼ ਕਰਣ ਵਾਲੇ ਪ੍ਰਮਾਤਮਾ ਦਾ ਵਾਸਾ ਹੋ ਗਿਆ ਹੈ। |
| **ਨਾਨਕ ਮੇਲਿ ਲਈ ਗੁਰਿ ਅਪੁਨੈ<br>ਗੁਰ ਕੈ ਸਬਦਿ ਸਵਾਰੇ ॥੪॥੫॥੬॥** | ਗੁਰਾਂ ਨੇ ਹੀ ਆਪਣੇ ਉਪਦੇਸ਼ ਦ੍ਵਾਰਾ ਮੈਨੂੰ ਸੁਧਾਰ ਕੇ ਅਕਾਲ ਪੁਰਖੁ ਨਾਲ ਮੇਲ ਦਿੱਤਾ ਹੈ ॥੪॥੫॥੬॥ |

*ਸਬਦੁ ਸੁਰਤਿ :* ***"ਗੁਰਮਤੀ ਮਨੁ ਨਿਰਮਲੁ ਹੋਆ ਹਰਿ ਰਾਖਿਆ ਉਰਿ ਧਾਰੇ ਰਾਮ ॥"*** ਅਰਥਾਤ ਗੁਰਾਂ ਤੋਂ ਸਿਖਿਆ ਲੈ ਕੇ ਕਾਮ, ਕ੍ਰੋਧ, ਨਿੰਦਾ, ਚੁਗ਼ਲੀ, ਰਾਗ, ਦ੍ਵੈਸ਼ ਆਦਿ ਕੁਕਰਮਾਂ ਦਾ ਨਾਸ ਕਰਕੇ ਮਨ ਨੂੰ ਸ਼ੀਸ਼ੇ ਸਮਾਨ ਨਿਰਮਲ ਕੀਤਾ ਤਦ ਅਕਾਲ ਪੁਰਖੁ ਦਾ ਸਰੂਪ ਉਸ ਸ਼ੀਸ਼ੇ ਵਿਚ ਦਿੱਸਣ ਲੱਗਾ। ਵਾਹਿਗੁਰੂ ਤਾਂ ਪਹਿਲੇ ਹੀ ਪਰੀਪੂਰਨ ਸੀ, ਪ੍ਰੰਤੂ ਮਨ ਨਿਰਮਲ ਹੋਣ ਪਰ ਹੀ ਓਸ ਦਾ ਉਜਿਆਰਾ ਹੋ ਗਿਆ। ਪਰ ਇਹ ਸਭ ਕੁਝ ਗੁਰਾਂ ਦੀ ਕਿਰਪਾ ਹੋਣ ਪਰ ਹੀ ਚਮਤਕਾਰ ਹੁੰਦਾ ਹੈ। ***"ਸਚੁ ਨਾਮੁ ਪਾਇਆ ਗੁਰਿ ਦਿਖਾਇਆ ਮੈਲੁ ਨਾਹੀ ਸਚ ਮਨੇ ॥"*** (ਧਨਾਸਰੀ ਮ: ੧, ਅੰ: ੬੮੮) ਗੁਰਾਂ ਦੀ ਕ੍ਰਿਪਾਲਤਾ ਦ੍ਵਾਰਾ ਹੀ ਮਨ ਦੇ ਵਿਕਾਰ ਆਦਿ ਦੋਸ਼ ਦੂਰ ਹੁੰਦੇ ਹਨ ਤੇ ਮਨ ਦਾ ਸ਼ੀਸ਼ਾ ਨਿਰਮਲ ਹੋ ਕੇ ਉਸ ਵਿਚੋਂ ਵਾਹਿਗੁਰੂ ਦਾ ਮਹਲ ਸਰੂਪ ਦਿੱਸਣ ਲੱਗ ਪੈਂਦਾ ਹੈ।

*Rapt in Gurshabad, we become secure in every way. The colour of naam deepens our love for the Universals. All doubts/fears cease. Chastened in thoughts and ennobled in deeds, in naam-simran we breathe and dwell*

## ਸੂਹੀ ਮਹਲਾ ੩ ॥

ਸੋਹਿਲੜਾ ਹਰਿ ਰਾਮ ਨਾਮੁ ਗੁਰ ਸਬਦੀ ਵੀਚਾਰੇ ਰਾਮ ॥ ਹਰਿ ਮਨੁ ਤਨੋ ਗੁਰਮੁਖਿ ਭੀਜੈ ਰਾਮ ਨਾਮੁ ਪਿਆਰੇ ਰਾਮ ॥ ਰਾਮ ਨਾਮੁ ਪਿਆਰੇ ਸਭਿ ਕੁਲ ਉਧਾਰੇ ਰਾਮ ਨਾਮੁ ਮੁਖਿ ਬਾਣੀ ॥ ਆਵਣ ਜਾਣ ਰਹੇ ਸੁਖੁ ਪਾਇਆ ਘਰਿ ਅਨਹਦ ਸੁਰਤਿ ਸਮਾਣੀ ॥ ਹਰਿ ਹਰਿ ਏਕੋ ਪਾਇਆ ਹਰਿ ਪ੍ਰਭੁ ਨਾਨਕ ਕਿਰਪਾ ਧਾਰੇ ॥ ਸੋਹਿਲੜਾ ਹਰਿ ਰਾਮ ਨਾਮੁ ਗੁਰ ਸਬਦੀ ਵੀਚਾਰੇ ॥੧॥ ਹਮ ਨੀਵੀ ਪ੍ਰਭੁ ਅਤਿ ਊਚਾ ਕਿਉ ਕਰਿ ਮਿਲਿਆ ਜਾਏ ਰਾਮ ॥ ਗੁਰਿ ਮੇਲੀ ਬਹੁ ਕਿਰਪਾ ਧਾਰੀ ਹਰਿ ਕੈ ਸਬਦਿ ਸੁਭਾਏ ਰਾਮ ॥ ਮਿਲੁ ਸਬਦਿ ਸੁਭਾਏ ਆਪੁ ਗਵਾਏ ਰੰਗ ਸਿਉ ਰਲੀਆ ਮਾਣੇ ॥ ਸੇਜ ਸੁਖਾਲੀ ਜਾ ਪ੍ਰਭੁ ਭਾਇਆ ਹਰਿ ਹਰਿ ਨਾਮਿ ਸਮਾਣੇ ॥ ਨਾਨਕ ਸੋਹਾਗਣਿ ਸਾ ਵਡਭਾਗੀ ਜੇ ਚਲੈ ਸਤਿਗੁਰ ਭਾਏ ॥ ਹਮ ਨੀਵੀ ਪ੍ਰਭੁ ਅਤਿ ਊਚਾ ਕਿਉ ਕਰਿ ਮਿਲਿਆ ਜਾਏ ਰਾਮ ॥੨॥ ਘਟਿ ਘਟੇ ਸਭਨਾ ਵਿਚਿ ਏਕੋ ਏਕੋ ਰਾਮ ਭਤਾਰੋ ਰਾਮ ॥ ਇਕਨਾ ਪ੍ਰਭੁ ਦੂਰਿ ਵਸੈ ਇਕਨਾ ਮਨਿ ਆਧਾਰੋ ਰਾਮ ॥ ਇਕਨਾ ਮਨ ਆਧਾਰੋ ਸਿਰਜਣਹਾਰੋ ਵਡਭਾਗੀ ਗੁਰੁ ਪਾਇਆ ॥ ਘਟਿ ਘਟਿ ਹਰਿ ਪ੍ਰਭੁ ਏਕੋ ਸੁਆਮੀ ਗੁਰਮੁਖਿ ਅਲਖੁ ਲਖਾਇਆ ॥ ਸਹਜੇ ਅਨਦੁ ਹੋਆ ਮਨੁ ਮਾਨਿਆ ਨਾਨਕ ਬ੍ਰਹਮ ਬੀਚਾਰੋ ॥ ਘਟਿ ਘਟੇ ਸਭਨਾ ਵਿਚਿ ਏਕੋ ਏਕੋ ਰਾਮ ਭਤਾਰੋ ਰਾਮ ॥੩॥ ਗੁਰੁ ਸੇਵਨਿ ਸਤਿਗੁਰੁ ਦਾਤਾ ਹਰਿ ਹਰਿ ਨਾਮਿ ਸਮਾਇਆ ਰਾਮ ॥ ਹਰਿ ਧੂੜਿ ਦੇਵਹੁ ਮੈ ਪੂਰੇ ਗੁਰ ਕੀ ਹਮ ਪਾਪੀ ਮੁਕਤੁ ਕਰਾਇਆ ਰਾਮ ॥ ਪਾਪੀ ਮੁਕਤੁ ਕਰਾਏ ਆਪੁ ਗਵਾਏ ਨਿਜ ਘਰਿ ਪਾਇਆ ਵਾਸਾ ॥ ਬਿਬੇਕ ਬੁਧੀ ਸੁਖਿ ਰੈਣਿ ਵਿਹਾਣੀ ਗੁਰਮਤਿ ਨਾਮਿ ਪ੍ਰਗਾਸਾ ॥ ਹਰਿ ਹਰਿ ਅਨਦੁ ਭਇਆ ਦਿਨੁ ਰਾਤੀ ਨਾਨਕ ਹਰਿ ਮੀਠ ਲਗਾਏ ॥ ਗੁਰੁ ਸੇਵਨਿ ਸਤਿਗੁਰੁ ਦਾਤਾ ਹਰਿ ਹਰਿ ਨਾਮਿ ਸਮਾਏ ॥੪॥੬॥੭॥੫॥੭॥੧੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੭੨*

*ਸ਼ਬਦਾਰਥ:* ਸੋਹਿਲੜਾ = ਆਨੰਦ ਸਰੂਪ। ਊਚਾ = ਉਤਕ੍ਰਿਸ਼ਟ, ਉੱਚਾ। ਆਪੁ = ਅਪਣੱਤ ਭਾਵ, ਅਹੰਕਾਰ। ਸੇਜ ਸੁਖਾਲੀ = ਅੰਤਹਕਰਣ ਸੇਜਾ ਸ਼ੋਭਨੀਕ, ਸੁਹਾਗ ਭਾਗ ਵਾਲੀ। ਭਤਾਰੋ = ਪਤੀ, ਮਾਲਕ। ਆਧਾਰੋ = ਆਸਰਾ। ਧੂੜਿ = ਧੂੜੀ, ਚਰਨ ਧੂੜ। ਨਿਜ ਘਰਿ = ਸ੍ਵੈ ਆਤਮਾ, ਨਿਜ ਸਰੂਪ। ਬਿਬੇਕ = ਦੋ ਤੋਂ ਇਕ ਕਰਣ ਵਾਲੀ, ਨਿਰਮਲ, ਵਿਚਾਰਸ਼ੀਲ। ਰੈਣਿ = ਰਾਤ। ਵਿਹਾਣੀ = ਗੁਜ਼ਰੀ, ਬੀਤੀ, ਲੰਘੀ।

*ਸਾਰ ਭਾਵ:* ਗੁਰਾਂ ਦੇ ਗਿਆਨ ਬਗ਼ੈਰ ਅਲਖ ਨੂੰ ਲਖਿਆ ਨਹੀਂ ਜਾਂਦਾ।

| ਮੂਲ | ਅਰਥ |
| --- | --- |
| ਸੋਹਿਲੜਾ ਹਰਿ ਰਾਮ ਨਾਮੁ<br>ਗੁਰ ਸਬਦੀ ਵੀਚਾਰੇ ਰਾਮ ॥ | ਪ੍ਰਮਾਤਮਾ ਦਾ ਨਾਮੁ ਜਾਪ ਹੀ ਆਨੰਦ ਸਰੂਪ ਹੈ, ਜੋ ਗੁਰਾਂ ਦੇ ਉਪਦੇਸ਼ ਪਰ ਚੱਲਣ ਨਾਲ ਹੀ ਵਿਚਾਰਿਆ ਜਾਂਦਾ ਹੈ। |
| ਹਰਿ ਮਨੁ ਤਨੋ ਗੁਰਮੁਖਿ ਭੀਜੈ<br>ਰਾਮ ਨਾਮੁ ਪਿਆਰੇ ਰਾਮ ॥ | ਗੁਰਮੁਖ ਜਨ ਤਨੋ ਮਨੋ ਪਿਆਰ ਭਰੇ ਹਰੀ ਦੇ ਰਾਮ ਨਾਮੁ ਵਿਚ ਸਨਿਗਧ ਹੁੰਦੇ ਹਨ। |
| ਰਾਮ ਨਾਮੁ ਪਿਆਰੇ<br>ਸਭਿ ਕੁਲ ਉਧਾਰੇ<br>ਰਾਮ ਨਾਮੁ ਮੁਖਿ ਬਾਣੀ ॥ | ਜੋ ਰਾਮ ਦੇ ਨਾਮੁ ਨਾਲ ਪਿਆਰ ਕਰਕੇ ਅਰ ਹਰ ਸਮੇਂ ਰਸਨਾਂ ਦ੍ਵਾਰਾ ਓਸੇ ਦੀ ਯਾਦ ਰੂਪ ਬਾਣੀ ਉਚਾਰਦੇ ਹਨ, ਉਨ੍ਹਾਂ ਦੀਆਂ ਸਭ ਕੁਲਾਂ ਤਰ ਜਾਂਦੀਆਂ ਹਨ। |
| ਆਵਣ ਜਾਣ ਰਹੇ ਸੁਖੁ ਪਾਇਆ<br>ਘਰਿ ਅਨਹਦ ਸੁਰਤਿ ਸਮਾਣੀ ॥ | ਉਨ੍ਹਾਂ ਗੁਰਮੁਖਾਂ ਦਾ ਜੰਮਣ ਮਰਣ ਮਿਟ ਜਾਂਦਾ ਹੈ ਤੇ ਹਿਰਦੇ ਰੂਪੀ ਘਰ ਵਿਚ ਅਨਹਦ ਧੁਨੀ ਦਾ ਆਨੰਦ ਮਾਣਦੇ ਹਨ। |
| ਹਰਿ ਹਰਿ ਏਕੋ ਪਾਇਆ ਹਰਿ ਪ੍ਰਭੁ<br>ਨਾਨਕ ਕਿਰਪਾ ਧਾਰੇ ॥ | ਗੁਰਾਂ ਦੀ ਕਿਰਪਾ ਦ੍ਵਾਰਾ, ਇਕ ਜੋ ਹਰੀ ਪ੍ਰਭੂ ਦਾ ਨਾਮੁ ਹੈ, ਓਹ ਮਿਲ ਜਾਂਦਾ ਹੈ। |
| ਸੋਹਿਲੜਾ ਹਰਿ ਰਾਮ ਨਾਮੁ<br>ਗੁਰ ਸਬਦੀ ਵੀਚਾਰੇ ॥੧॥ | ਗੁਰਾਂ ਦ੍ਵਾਰਾ ਮਿਲੇ ਉਪਦੇਸ਼ ਦੀ ਵਿਚਾਰ ਕਰਣ ਨਾਲ ਸੁਖ ਸਰੂਪ ਪ੍ਰਭੂ ਦੇ ਨਾਮੁ ਦੀ ਪ੍ਰਾਪਤੀ ਹੁੰਦੀ ਹੈ॥੧॥ |
| ਹਮ ਨੀਵੀ ਪ੍ਰਭੁ ਅਤਿ ਊਚਾ<br>ਕਿਉ ਕਰਿ ਮਿਲਿਆ ਜਾਏ ਰਾਮ ॥ | ਹੰਗਤਾ ਮਮਤਾ ਕਰਕੇ ਮੈਂ ਬੜੀ ਨੀਚ ਹਾਂ ਅਰ ਪ੍ਰਮਾਤਮਾ ਗੁਣਾਂ ਕਰਕੇ ਬਹੁਤ ਉੱਚਾ ਹੈ। ਓਸ ਨਾਲ ਮੇਲ ਮਿਲਾਪ ਕਿਵੇਂ ਹੋ ਸਕੇਗਾ? |
| ਗੁਰਿ ਮੇਲੀ ਬਹੁ ਕਿਰਪਾ ਧਾਰੀ<br>ਹਰਿ ਕੈ ਸਬਦਿ ਸੁਭਾਏ ਰਾਮ ॥ | ਪਰ ਪ੍ਰਭੂ ਦੇ ਸ਼ਬਦ ਵਿਚ ਸਥਿਰ ਸਤਿਗੁਰਾਂ ਨੇ ਮਹਾਨ ਕਿਰਪਾ ਕਰਕੇ ਹਰੀ ਨਾਲ ਮਿਲਾਪ ਕਰਵਾ ਦਿੱਤਾ ਹੈ। |

| | |
|---|---|
| **ਮਿਲੁ ਸਬਦਿ ਸੁਭਾਏ ਆਪੁ ਗਵਾਏ<br>ਰੰਗ ਸਿਉ ਰਲੀਆ ਮਾਣੇ ॥** | ਗੁਰਾਂ ਦੇ ਉਪਦੇਸ਼ ਨੂੰ ਧਾਰਨ ਕਰਕੇ ਆਪਾ ਭਾਵ ਛੱਡ ਦਿੱਤਾ ਭਾਵ ਗੁਰਾਂ ਦੇ ਸਮਰਪਿਤ ਹੋ ਗਈ ਤਾਂ ਹਰੀ ਨਾਲ ਮਿਲਾਪ ਹੋ ਜਾਣ ਦਾ ਆਨੰਦ ਮਾਨਣ ਲੱਗੀ। |
| **ਸੇਜ ਸੁਖਾਲੀ ਜਾ ਪ੍ਰਭੁ ਭਾਇਆ<br>ਹਰਿ ਹਰਿ ਨਾਮਿ ਸਮਾਣੇ ॥** | ਪ੍ਰਮਾਤਮਾ ਨੂੰ ਚੰਗੀ ਲੱਗਣ ਪਰ ਮੇਰੇ ਅੰਤਹਕਰਣ ਦੀ ਸੇਜ ਸੁਹਾਗ ਭਾਗ ਵਾਲੀ ਹੋ ਗਈ ਅਰ ਹਰੀ ਪ੍ਰਭੂ ਦੇ ਨਾਮੁ ਵਿਚ ਹੀ ਸਮਾਈ ਹੋ ਗਈ। |
| **ਨਾਨਕ ਸੋਹਾਗਣਿ ਸਾ ਵਡਭਾਗੀ<br>ਜੇ ਚਲੈ ਸਤਿਗੁਰ ਭਾਏ ॥** | ਪਰ ਉਹੋ ਹੀ ਸੁਹਾਗਣ ਤੇ ਵੱਡੇ ਭਾਗਾਂ ਵਾਲੀ ਹੁੰਦੀ ਹੈ ਜੋ ਸਤਿਗੁਰਾਂ ਦੇ ਭਾਣੇ ਭਾਵ ਹੁਕਮ ਵਿਚ ਚਲਦੀ ਹੈ। |
| **ਹਮ ਨੀਵੀ ਪ੍ਰਭੁ ਅਤਿ ਊਚਾ<br>ਕਿਉ ਕਰਿ ਮਿਲਿਆ ਜਾਏ ਰਾਮ ॥੨॥** | ਮੈਂ ਅਵਗੁਣਿਆਰੀ ਨੀਂਵੀਂ ਸ਼੍ਰੇਣੀ ਦੀ ਹਾਂ ਅਤੇ ਪ੍ਰਮਾਤਮਾ ਗੁਣਾਂ ਕਰਕੇ ਅਤਿ ਉੱਚੀ ਸ਼੍ਰੇਣੀ ਦਾ ਹੈ। ਮੇਰਾ ਤੇ ਓਸਦਾ ਮੇਲ ਕਿਵੇਂ ਹੋ ਸਕਦਾ ਹੈ ॥੨॥ |
| **ਘਟਿ ਘਟੇ ਸਭਨਾ ਵਿਚਿ ਏਕੋ<br>ਏਕੋ ਰਾਮ ਭਤਾਰੋ ਰਾਮ ॥** | ਘਟ ਘਟ ਵਾਸੀ, ਸਰਬ ਨਿਵਾਸੀ ਇਕੋ ਪ੍ਰਭੂ ਸਭਨਾਂ ਦਾ ਪਤੀ ਰੂਪ ਹੈ ਭਾਵ ਮਾਲਕ ਹੈ। |
| **ਇਕਨਾ ਪ੍ਰਭੁ ਦੂਰਿ ਵਸੈ<br>ਇਕਨਾ ਮਨਿ ਆਧਾਰੋ ਰਾਮ ॥** | ਪਰੰਤੂ ਆਪੋ ਆਪਣੀ ਬੁੱਧੀ ਅਨੁਸਾਰ ਓਹ ਇਕ ਕਿਸੇ ਨੂੰ ਬੜੀ ਦੂਰ ਵੱਸਦਾ ਦਿੱਸਦਾ ਹੈ ਤੇ ਇਕ ਕਿਸੇ ਨੂੰ ਇਤਨਾ ਨੇੜੇ ਦਿੱਸਦਾ ਹੈ ਕਿ ਉਸ ਦੇ ਮਨ ਦਾ ਆਸਰਾ ਹੈ। |
| **ਇਕਨਾ ਮਨ ਆਧਾਰੋ ਸਿਰਜਣਹਾਰੋ<br>ਵਡਭਾਗੀ ਗੁਰੁ ਪਾਇਆ ॥** | ਜਿਨ੍ਹਾਂ ਨੇ ਸਿਰਜੇਤਾ ਪ੍ਰਭੂ ਨੂੰ ਆਪਣੇ ਮਨ ਦਾ ਆਸਰਾ ਰੂਪ ਜਾਣਿਆ ਹੈ, ਉਨ੍ਹਾਂ ਵਡਭਾਗੀਆਂ ਨੇ ਇਹ ਭੇਤ ਗੁਰਾਂ ਪਾਸੋਂ ਹੀ ਪ੍ਰਾਪਤ ਕੀਤਾ ਹੈ। |
| **ਘਟਿ ਘਟਿ ਹਰਿ ਪ੍ਰਭੁ ਏਕੋ ਸੁਆਮੀ<br>ਗੁਰਮੁਖਿ ਅਲਖੁ ਲਖਾਇਆ ॥** | ਗੁਰਾਂ ਨੇ ਹੀ ਘਟ ਘਟ ਵਾਸੀ, ਨ ਲਖੇ ਜਾਣ ਵਾਲੇ ਇਕ ਮਾਲਕ ਨੂੰ ਜਣਾਇਆ ਹੈ ਭਾਵ ਓਸਦਾ ਭੇਤ ਦਸਿਆ ਹੈ। |
| **ਸਹਜੇ ਅਨਦੁ ਹੋਆ ਮਨੁ ਮਾਨਿਆ<br>ਨਾਨਕ ਬ੍ਰਹਮ ਬੀਚਾਰੋ ॥** | ਉਸ ਨੂੰ ਸਹਿਜ ਆਨੰਦ ਪ੍ਰਾਪਤ ਹੋ ਗਿਆ ਹੈ ਜਿਸ ਨੇ ਬ੍ਰਹਮ ਵਿਚਾਰ ਉਤੇ ਮਨ ਨੂੰ ਪਤੀਜ ਲਿਆ ਹੈ ਭਾਵ ਪੂਰਨ ਭਰੋਸਾ ਕਰ ਲਿਆ ਹੈ। |
| **ਘਟਿ ਘਟੇ ਸਭਨਾ ਵਿਚਿ ਏਕੋ<br>ਏਕੋ ਰਾਮ ਭਤਾਰੋ ਰਾਮ ॥੩॥** | ਓਹ ਪ੍ਰਮਾਤਮਾ ਜਲ, ਥਲ, ਪ੍ਰਿਥਵੀ, ਅਕਾਸ਼, ਕਣ ਕਣ ਵਿਚ ਪਰੀਪੂਰਨ ਹੈ ਅਰ ਸਭ ਦਾ ਸੁਾਮੀ ਰੂਪ ਆਸਰਾ ਹੈ ॥੩॥ |

| | |
|---|---|
| **ਗੁਰੁ ਸੇਵਨਿ ਸਤਿਗੁਰੁ ਦਾਤਾ<br>ਹਰਿ ਹਰਿ ਨਾਮਿ ਸਮਾਇਆ ਰਾਮ ॥** | ਦਾਤਾਰ ਗੁਰਾਂ ਦੁਆਰਾ ਜਿਸ ਨੇ ਪ੍ਰਭੂ ਨੂੰ ਸੇਵਿਆ ਅਰਥਾਤ ਸਿਮਰਿਆ ਹੈ ਉਹੀਓ ਹੀ ਹਰੀ ਦੇ ਨਾਮੁ ਵਿਚ ਮਿਲ ਗਿਆ ਹੈ। |
| **ਹਰਿ ਧੂੜਿ ਦੇਵਹੁ ਮੈ ਪੂਰੇ ਗੁਰ ਕੀ<br>ਹਮ ਪਾਪੀ ਮੁਕਤੁ ਕਰਾਇਆ ਰਾਮ ॥** | ਹੇ ਪ੍ਰਭੂ ! ਮੈਨੂੰ ਉਨ੍ਹਾਂ ਪੂਰਨ ਗੁਰਾਂ ਦੇ ਚਰਨਾਂ ਦੀ ਧੂੜੀ ਬਖ਼ਸ਼ੋ ਜਿਨ੍ਹਾਂ ਨੇ ਮੈਂ ਪਾਪੀ ਅਪਰਾਧੀ ਨੂੰ ਬੰਧਨਾਂ ਤੋਂ ਮੁਕਤ ਕੀਤਾ ਹੈ। |
| **ਪਾਪੀ ਮੁਕਤੁ ਕਰਾਏ ਆਪੁ ਗਵਾਏ<br>ਨਿਜ ਘਰਿ ਪਾਇਆ ਵਾਸਾ ॥** | ਪਾਪੀ ਅਪਰਾਧੀਆਂ ਵਿਚੋਂ ਹੰਕਾਰ ਦੂਰ ਕਰਾ ਕੇ ਮੁਕਤੀ ਦਿਵਾਈ ਤੇ ਆਪਣੇ ਨਿਜ ਸਰੂਪ ਘਰ ਵਿਚ ਟਿਕਾਉ ਕਰਵਾ ਦਿੱਤਾ। |
| **ਬਿਬੇਕ ਬੁਧੀ ਸੁਖਿ ਰੈਣਿ ਵਿਹਾਣੀ<br>ਗੁਰਮਤਿ ਨਾਮਿ ਪ੍ਰਗਾਸਾ ॥** | ਗੁਰੂ ਜੀ ਨੇ ਵਿਚਾਰਸ਼ੀਲ ਬੁੱਧੀ ਬਖ਼ਸ਼ ਕੇ ਹਿਰਦੇ ਵਿਚ ਨਾਮੁ ਦਾ ਪ੍ਰਕਾਸ਼ ਕਰ ਦਿੱਤਾ ਅਰ ਅਵਸਥਾ ਰੂਪੀ ਰਾਤ ਸੁਖ ਪੂਰਬਕ ਲੰਘਾ ਦਿੱਤੀ। |
| **ਹਰਿ ਹਰਿ ਅਨਦੁ ਭਇਆ ਦਿਨੁ ਰਾਤੀ<br>ਨਾਨਕ ਹਰਿ ਮੀਠ ਲਗਾਏ ॥** | ਹਰੀ ਪ੍ਰਭੂ ਦਾ ਨਾਮੁ ਮਿੱਠਾ ਲੱਗਣ ਕਰਕੇ ਓਸ ਦੇ ਆਨੰਦ ਵਿਚ ਦਿਨ ਰਾਤ ਗੁਜ਼ਾਰਣ ਲੱਗੀ। |
| **ਗੁਰੁ ਸੇਵਨਿ ਸਤਿਗੁਰੁ ਦਾਤਾ<br>ਹਰਿ ਹਰਿ ਨਾਮਿ ਸਮਾਏ<br>॥੪॥੬॥੭॥੫॥੭॥੧੨॥** | ਗੁਰੂ ਹੀ ਵੱਡੇ ਦਾਤੇ ਹਨ। ਉਨ੍ਹਾਂ ਦਾ ਸਿਮਰਣ ਕਰਣ ਨਾਲ ਹੀ ਹਰੀ ਪ੍ਰਭੂ ਦੇ ਨਾਮੁ ਵਿਚ ਸਥਿਰਤਾ ਪ੍ਰਾਪਤ ਹੁੰਦੀ ਹੈ ॥੪॥੬॥੭॥੫॥੭॥੧੨॥ |

*ਸਬਦੁ ਸੁਰਤਿ :* ***"ਸੋਹਿਲੜਾ ਹਰਿ ਰਾਮ ਨਾਮੁ ਗੁਰ ਸਬਦੀ ਵੀਚਾਰੇ ਰਾਮ ॥"*** ਅਰਥਾਤ ***"ਸਰਬ ਸੁਖਾ ਕਾ ਏਕੁ ਹਰਿ ਸੁਆਮੀ ਸੋ ਗੁਰਿ ਨਾਮੁ ਦਇਓ ॥"*** (ਬਿਲਾਵਲੁ ਕਬੀਰ ਜੀਉ ਅੰ: ੮੫੬) ਸਭ ਪ੍ਰਕਾਰ ਦੇ ਸੁਖਾਂ ਦਾ ਦਾਤਾ ਜੋ ਵਾਹਿਗੁਰੂ ਨਾਮੁ ਹੈ, ਓਸ ਦੇ ਜਾਪ ਕਰਣ ਦਾ ਢੰਗ, ਤਰੀਕਾ ਪੂਰਨ ਸਤਿਗੁਰਾਂ ਤੋਂ ਹੀ ਪ੍ਰਾਪਤ ਹੁੰਦਾ ਹੈ ਕਿਉਂਕਿ ***"ਗੁਰ ਬਿਨੁ ਅਲਖੁ ਨ ਲਖੀਐ ਭਾਈ ਜਗੁ ਬੂਡੈ ਪਤਿ ਖੋਇ ॥"*** (ਸੋਰਠਿ ਮ: ੧, ਅੰ: ੬੩੭) ਗੁਰਾਂ ਦੀ ਯੁਕਤੀ ਦੱਸੇ ਬਿਨਾ ਅਲਖ ਵਾਹਿਗੁਰੂ ਨੂੰ ਲਖਿਆ ਨਹੀਂ ਜਾਂਦਾ। ਗੁਰ ਸਿਖਿਆ ਬਿਨਾ ਸਾਰਾ ਸੰਸਾਰ ਆਪਣੀ ਇੱਜ਼ਤ ਗੁਵਾ ਕੇ ਸੰਸਿਆਂ ਵਿਚ ਹੀ ਡੁੱਬਦਾ ਖਪਦਾ ਰਹਿੰਦਾ ਹੈ।

> *Gurshabad leads one to the understanding of Divine Truth permeating everywhere. This becomes an individual's strength. Divine support, being ever at hand, makes one savour 'Joys unalloyed'. Only they, who are steeped in the colour of Gurbani, achieve this experiential level.*

# ਰਾਗੁ ਸੂਹੀ ਮਹਲਾ ੪ ਛੰਤ ਘਰੁ ੧

## ੴ ਸਤਿਗੁਰ ਪ੍ਰਸਾਦਿ ॥

ਸਤਿਗੁਰੁ ਪੁਰਖੁ ਮਿਲਾਇ ਅਵਗਣ ਵਿਕਣਾ ਗੁਣ ਰਵਾ ਬਲਿ ਰਾਮ ਜੀਉ ॥ ਹਰਿ ਹਰਿ ਨਾਮੁ ਧਿਆਇ ਗੁਰਬਾਣੀ ਨਿਤ ਨਿਤ ਚਵਾ ਬਲਿ ਰਾਮ ਜੀਉ ॥ ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ ॥ ਹਉਮੈ ਰੋਗੁ ਗਇਆ ਭਉ ਭਾਗਾ ਸਹਜੇ ਸਹਜਿ ਮਿਲਾਇਆ ॥ ਕਾਇਆ ਸੇਜ ਗੁਰ ਸਬਦਿ ਸੁਖਾਲੀ ਗਿਆਨ ਤਤਿ ਕਰਿ ਭੋਗੋ ॥ ਅਨਦਿਨੁ ਸੁਖਿ ਮਾਣੇ ਨਿਤ ਰਲੀਆ ਨਾਨਕ ਧੁਰਿ ਸੰਜੋਗੋ ॥੧॥ ਸਤੁ ਸੰਤੋਖੁ ਕਰਿ ਭਾਉ ਕੁੜਮ ਕੁੜਮਾਈ ਆਇਆ ਬਲਿ ਰਾਮ ਜੀਉ ॥ ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿ ਰਾਮ ਜੀਉ ॥ ਬਾਣੀ ਗੁਰ ਗਾਈ ਪਰਮ ਗਤਿ ਪਾਈ ਪੰਚ ਮਿਲੇ ਸੋਹਾਇਆ ॥ ਗਇਆ ਕਰੋਧੁ ਮਮਤਾ ਤਨਿ ਨਾਠੀ ਪਾਖੰਡੁ ਭਰਮੁ ਗਵਾਇਆ ॥ ਹਉਮੈ ਪੀਰ ਗਈ ਸੁਖੁ ਪਾਇਆ ਆਰੋਗਤ ਭਏ ਸਰੀਰਾ ॥ ਗੁਰ ਪਰਸਾਦੀ ਬ੍ਰਹਮੁ ਪਛਾਤਾ ਨਾਨਕ ਗੁਣੀ ਗਹੀਰਾ ॥੨॥ ਮਨਮੁਖਿ ਵਿਛੁੜੀ ਦੂਰਿ ਮਹਲੁ ਨ ਪਾਏ ਬਲਿ ਗਈ ਬਲਿ ਰਾਮ ਜੀਉ ॥ ਅੰਤਰਿ ਮਮਤਾ ਕੂਰਿ ਕੂੜੁ ਵਿਹਾਝੇ ਕੂੜਿ ਲਈ ਬਲਿ ਰਾਮ ਜੀਉ ॥ ਕੂੜੁ ਕਪਟੁ ਕਮਾਵੈ ਮਹਾ ਦੁਖੁ ਪਾਵੈ ਵਿਣੁ ਸਤਿਗੁਰ ਮਗੁ ਨ ਪਾਇਆ ॥ ਉਝੜ ਪੰਥਿ ਭ੍ਰਮੈ ਗਾਵਾਰੀ ਖਿਨੁ ਖਿਨੁ ਧਕੇ ਖਾਇਆ ॥ ਆਪੇ ਦਇਆ ਕਰੇ ਪ੍ਰਭੁ ਦਾਤਾ ਸਤਿਗੁਰੁ ਪੁਰਖੁ ਮਿਲਾਏ ॥ ਜਨਮ ਜਨਮ ਕੇ ਵਿਛੁੜੇ ਜਨ ਮੇਲੇ ਨਾਨਕ ਸਹਜਿ ਸੁਭਾਏ ॥੩॥ ਆਇਆ ਲਗਨੁ ਗਣਾਇ ਹਿਰਦੈ ਧਨ ਓਮਾਹੀਆ ਬਲਿ ਰਾਮ ਜੀਉ ॥ ਪੰਡਿਤ ਪਾਧੇ ਆਣਿ ਪਤੀ ਬਹਿ ਵਾਚਾਈਆ ਬਲਿ ਰਾਮ ਜੀਉ ॥ ਪਤੀ ਵਾਚਾਈ ਮਨਿ ਵਜੀ ਵਧਾਈ ਜਬ ਸਾਜਨ ਸੁਣੇ ਘਰਿ ਆਏ ॥ ਗੁਣੀ ਗਿਆਨੀ ਬਹਿ ਮਤਾ ਪਕਾਇਆ ਫੇਰੇ ਤਤੁ ਦਿਵਾਏ ॥ ਵਰੁ ਪਾਇਆ ਪੁਰਖੁ ਅਗੰਮੁ ਅਗੋਚਰੁ ਸਦ ਨਵਤਨੁ ਬਾਲ ਸਖਾਈ ॥ ਨਾਨਕ ਕਿਰਪਾ ਕਰਿ ਕੈ ਮੇਲੇ ਵਿਛੁੜਿ ਕਦੇ ਨ ਜਾਈ ॥੪॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੭੨-੭੩*

*ਸ਼ਬਦਾਰਥ :* ਵਿਕਣਾ = ਵੇਚ ਦਿਆਂ, ਦੂਰ ਕਰਾਂ। ਰਵਾ = ਧਾਰਨ ਕਰਾਂ। ਬਲਿ ਰਾਮ ਜੀਉ = ਵਾਹਿਗੁਰੂ ਤੋਂ ਵਾਰਨੇ ਜਾਵਾਂ। ਚਵਾ = ਉਚਾਰਾਂ। ਭਉ = ਜਮ ਡਰ। ਭਾਗਾ = ਭੱਜ ਗਿਆ। ਕਾਇਆ = ਸਰੀਰ। ਸੇਜ = ਅੰਤਹਕਰਣ। ਸੁਖਾਲੀ = ਸੁਹਾਵਣੀ। ਭੋਗੋ = ਚੈਤੰਨ ਦਾ ਮੇਲ। ਰਲੀਆ = ਰੰਗ ਰਲੀਆਂ, ਖ਼ੁਸ਼ੀਆਂ। ਕੁੜਮ = ਗੁਰੂ ਪਿਤਾ ਰੂਪ ਕੁੜਮ। ਮੇਲੁ = ਸਹੁਰੇ ਪੇਕਿਆਂ ਦੇ ਪਰਵਾਰ ਦੇ ਲੋਗ, ਸਤਿਸੰਗਤ ਰੂਪ ਮੇਲ। ਹਉਮੈ ਪੀਰ = ਹੰਕਾਰ ਦੀ ਪੀੜ, ਦਰਦ, ਦੁੱਖ। ਆਰੋਗਤ = ਰੋਗ ਰਹਿਤ, ਅਰੋਗ। ਮਹਲੁ = ਪਤੀ। ਬਲਿ = ਸੜੀ ਬਲੀ, ਸੜਦੀ ਭੁੱਜਦੀ। ਕੂਰਿ = ਝੂਠੀ। ਵਿਹਾਝੇ = ਖ੍ਰੀਦਦੀ। ਲਈ = ਲੈਂਦੀ। ਮਗੁ = ਰਸਤਾ, ਸੁਮਾਰਗ। ਪੰਥਿ = ਰਸਤੇ, ਮਾਰਗ। ਗਾਵਾਰੀ = ਪਾਗਲ, ਗਵਾਰਾਂ। ਲਗਨੁ = ਵਿਆਹ ਦਾ ਸਮਾਂ, ਸਮਾਂ ਸੂਚੀ। ਪਤੀ = ਪਤ੍ਰਕਾ, ਜਨਮ ਪਤ੍ਰੀ। ਵਾਚਾਈ = ਪੜ੍ਹੀ, ਵਾਚੀ। ਸਾਜਨ = ਸੱਜਣ, ਲਾੜ੍ਹਾ, ਪਤੀ। ਮਤਾ = ਨਿਸਚਤ ਕੀਤਾ, ਫੈਸਲਾ ਕੀਤਾ। ਫੇਰੇ = ਲਾਵਾਂ ਫੇਰੇ, ਆਨੰਦ ਵਿਆਹ, ਅਕਾਲ ਪੁਰਖੁ ਪਰਾਇਣ। ਤਤੁ = ਉਸੇ ਸਮੇਂ, ਝਟ ਪਟ। ਨਵਤਨੁ = ਨਵੀਨ। ਬਾਲ ਸਖਾਈ = ਮੁਢਲਾ ਸਾਥੀ।

*ਸਾਰ ਭਾਵ :* ਜੀਵ ਇਸਤ੍ਰੀ ਦਾ ਅਕਾਲ ਪੁਰਖੁ ਨਾਲ ਮੇਲ।

| ਮੂਲ | ਅਰਥ |
|---|---|
| ਸਤਿਗੁਰੁ ਪੁਰਖੁ ਮਿਲਾਇ<br>ਅਵਗਣ ਵਿਕਣਾ ਗੁਣ ਰਵਾ<br>ਬਲਿ ਰਾਮ ਜੀਉ ॥ | ਹੇ ਅਕਾਲ ਪੁਰਖੁ ! ਮੈਂ ਬਲਿਹਾਰੇ ਜਾਂਦੀ ਹਾਂ। ਮੈਨੂੰ ਸੱਚੇ ਗੁਰਾਂ ਦਾ ਮਿਲਾਪ ਬਖ਼ਸ਼ੋ , ਜਿਨ੍ਹਾਂ ਦੇ ਉਪਦੇਸ਼ ਦੁਆਰਾ ਮੈਂ ਆਪਣੇ ਅਉਗੁਣਾਂ ਨੂੰ ਵੇਚ ਦਿਆਂ ਅਤੇ ਗੁਣਾਂ ਨੂੰ ਗ੍ਰਹਿਣ ਕਰਾਂ। |
| ਹਰਿ ਹਰਿ ਨਾਮੁ ਧਿਆਇ<br>ਗੁਰਬਾਣੀ ਨਿਤ ਨਿਤ ਚਵਾ<br>ਬਲਿ ਰਾਮ ਜੀਉ ॥ | ਗੁਰਾਂ ਦੀ ਬਾਣੀ ਦਾ ਹਰ ਰੋਜ਼ ਉਚਾਰਣ ਕਰਾਂ ਅਰ ਹਰੀ ਪ੍ਰਭੂ ਦਾ ਨਾਮੁ ਸਿਮਰਣ ਕਰਦੀ ਹੋਈ ਬਲਿਹਾਰੇ ਜਾਵਾਂ। |
| ਗੁਰਬਾਣੀ ਸਦ ਮੀਠੀ ਲਾਗੀ<br>ਪਾਪ ਵਿਕਾਰ ਗਵਾਇਆ ॥ | ਮੈਨੂੰ ਗੁਰੂ ਦੀ ਬਾਣੀ ਹਮੇਸ਼ਾਂ ਮਿੱਠੀ ਲੱਗਦੀ ਹੈ। ਇਸੇ ਦੇ ਗਿਆਨ ਨਾਲ ਪਾਪ ਤੇ ਵਿਕਾਰੀ ਕਰਮ ਨਾਸ ਹੋ ਗਏ ਹਨ। |
| ਹਉਮੈ ਰੋਗੁ ਗਇਆ ਭਉ ਭਾਗਾ<br>ਸਹਜੇ ਸਹਜਿ ਮਿਲਾਇਆ ॥ | ਹਉਮੈ ਹੰਕਾਰ ਦਾ ਵੱਡਾ ਰੋਗ ਤੇ ਜਮਾਂ ਦਾ ਡਰ ਨਵਿਰਤ ਹੋ ਗਿਆ ਹੈ ਅਰ ਸੁਤੇ ਸਿੱਧ ਹੀ ਸ਼ਾਂਤ ਸਰੂਪ ਨਾਲ ਮੇਲ ਹੋਇਆ ਹੈ। |
| ਕਾਇਆ ਸੇਜ ਗੁਰ ਸਬਦਿ ਸੁਖਾਲੀ<br>ਗਿਆਨ ਤਤਿ ਕਰਿ ਭੋਗੋ ॥ | ਗੁਰਾਂ ਦੇ ਚੈਤੰਨ ਸੰਬੰਧੀ ਗਿਆਨ ਨੂੰ ਜਾਣ ਲੈਣ ਨਾਲ ਸਰੀਰ ਦੀ ਅੰਤਹਕਰਣ ਰੂਪੀ ਸੇਜ ਭੋਗ ਭੋਗਣ ਯੋਗ ਭਾਵ ਚੈਤੰਨ ਦੇ ਸੰਜੋਗ ਲਈ ਸੁਹਾਵਣੀ ਹੋ ਗਈ ਹੈ। |

| | |
|---|---|
| **ਅਨਦਿਨੁ ਸੁਖਿ ਮਾਣੇ ਨਿਤ ਰਲੀਆ<br>ਨਾਨਕ ਧੁਰਿ ਸੰਜੋਗੋ ॥੧॥** | ਹੁਣ ਦਿਨ ਰਾਤ ਸੁਖ ਪੂਰਬਕ ਆਨੰਦ ਮਾਣ ਰਹੀ ਹਾਂ ਕਿਉਂਕਿ ਮੇਰਾ ਧੁਰ ਅਕਾਲ ਪੁਰਖੁ ਨਾਲ ਮੇਲ ਹੋ ਗਿਆ ਹੈ॥੧॥ |
| **ਸਤੁ ਸੰਤੋਖੁ ਕਰਿ ਭਾਉ<br>ਕੁੜਮ ਕੁੜਮਾਈ ਆਇਆ<br>ਬਲਿ ਰਾਮ ਜੀਉ ॥** | ਜਿਵੇਂ ਲੌਕਿਕ ਮਰਯਾਦਾ ਅਨੁਸਾਰ ਕੁੜਮਾਈ ਦੀ ਰਸਮ ਵਾਸਤੇ ਕੰਨਿਆ ਦਾ ਪਿਤਾ ਕੁੜਮ ਦੇ ਘਰ ਸਗਾਈ ਦਾ ਥਾਲ ਲੈ ਕੇ ਆਉਂਦਾ ਹੈ ਇਵੇਂ ਹੀ ਪ੍ਰਭੂ ਪਤੀ ਦੇ ਪ੍ਰੇਮ ਵਿਚ ਜੋ ਜੀਵ ਇਸਤ੍ਰੀ, ਸਤਿ ਸੰਤੋਖ ਆਦਿ ਦੈਵੀ ਗੁਣ ਧਾਰਨ ਕਰਦੀ ਹੈ ਇਹ ਮਾਨੋ ਸ਼ਗਨਾਂ ਦਾ ਥਾਲ ਹੈ ਅਰ ਗੁਰੂ ਰੂਪ ਪਿਤਾ ਕੁੜਮ ਦੇ ਰੂਪ ਵਿਚ ਜਗਿਆਸੂ ਰੂਪ ਕੰਨਿਆ ਦੀ ਸਗਾਈ ਦਾ ਥਾਲ ਅਕਾਲ ਪੁਰਖੁ ਅੱਗੇ ਪੇਸ਼ ਕਰਦਾ ਹੈ। ਇਹ ਕੁੜਮਾਈ ਦਾ ਆਦਿ ਰੂਪ ਹੈ। |
| **ਸੰਤ ਜਨਾ ਕਰਿ ਮੇਲੁ<br>ਗੁਰਬਾਣੀ ਗਾਵਾਈਆ ਬਲਿ ਰਾਮ ਜੀਉ ॥** | ਗੁਰਸਿਖ ਸੰਤਾਂ ਦੇ ਸਤਿਸੰਗ ਰੂਪ ਮੇਲ ਵਿਚ ਬੈਠ ਕੇ ਜੋ ਗੁਰਬਾਣੀ ਦਾ ਕੀਰਤਨ ਕਰਦਾ ਹੈ, ਇਹ ਸੁਹਾਗ ਭਾਗ ਦੇ ਸੋਹਿਲੇ ਗਾਏ ਜਾਣ ਦਾ ਪ੍ਰਤੀਕ ਹੈ। |
| **ਬਾਣੀ ਗੁਰ ਗਾਈ ਪਰਮ ਗਤਿ ਪਾਈ<br>ਪੰਚ ਮਿਲੇ ਸੋਹਾਇਆ ॥** | ਗੁਰਾਂ ਦੀ ਬਾਣੀ ਗਾਇਨ ਕਰਣ ਕਰਕੇ ਹੀ 'ਸੁਹਾਗਵੰਤੀ' ਦੀ ਉਤਕ੍ਰਿਸ਼ਟ ਪਦਵੀ ਪਾ ਕੇ ਸਤਿਗੁਰਾਂ ਨਾਲ ਮੇਲ ਹੋਣ ਦਾ ਸੁਖ ਪ੍ਰਾਪਤ ਹੁੰਦਾ ਹੈ ਜਿਸ ਕਰਕੇ – |
| **ਗਇਆ ਕਰੋਧੁ ਮਮਤਾ ਤਨਿ ਨਾਠੀ<br>ਪਾਖੰਡੁ ਭਰਮੁ ਗਵਾਇਆ ॥** | ਮਨ ਵਿਚ ਉਡੀਕ ਕਾਰਣ ਚੜ੍ਹਿਆ ਕ੍ਰੋਧ ਅਤੇ ਸੰਸਾਰ ਰੂਪ ਮਾਤਾ ਪਿਤਾ ਦੀ ਮਮਤਾ ਅਰ ਪ੍ਰਪੰਚਕ ਅਡੰਬਰ ਤੇ ਨਾ ਮਿਲਾਪ ਦਾ ਸ਼ੱਕ ਸੰਦੇਹ ਦੂਰ ਹੋ ਜਾਂਦਾ ਹੈ। |
| **ਹਉਮੈ ਪੀਰ ਗਈ ਸੁਖੁ ਪਾਇਆ<br>ਆਰੋਗਤ ਭਏ ਸਰੀਰਾ ॥** | ਆਪਣੇ ਅੰਦਰ ਦੀ ਅਹੰ ਵਾਲੀ ਪੀੜ ਹਟ ਗਈ ਅਰ ਸਰੀਰ ਅਰੋਗ ਹੋ ਜਾਣ ਕਾਰਣ ਆਤਮਕ ਸੁਖ ਪ੍ਰਾਪਤ ਹੋ ਗਿਆ। |
| **ਗੁਰ ਪਰਸਾਦੀ ਬ੍ਰਹਮੁ ਪਛਾਤਾ<br>ਨਾਨਕ ਗੁਣੀ ਗਹੀਰਾ ॥੨॥** | ਗੁਰਾਂ ਦੀ ਕਿਰਪਾ ਨਾਲ ਗੁਣਾਂ ਦਾ ਭੰਡਾਰ ਜੋ ਬ੍ਰਹਮਾਨੰਦ ਹੈ, ਓਸ ਨੂੰ ਪਛਾਣ ਲਿਆ॥੨॥ |
| **ਮਨਮੁਖਿ ਵਿਛੁੜੀ ਦੂਰਿ<br>ਮਹਲੁ ਨ ਪਾਏ<br>ਬਲਿ ਗਈ ਬਲਿ ਰਾਮ ਜੀਉ ॥** | ਜਿਵੇਂ ਮਾਪਿਆਂ ਤੋਂ ਮਨਮੁਖ ਹੋਈ ਲੜਕੀ ਘਰ ਤੋਂ ਵਿਛੜ ਕੇ ਕਿਧਰੇ ਦੂਰ ਚਲੀ ਜਾਣ ਕਾਰਣ ਪਤੀ ਨੂੰ ਪ੍ਰਾਪਤ ਨਹੀਂ ਕਰ ਸਕਦੀ, ਇਵੇਂ ਗੁਰਾਂ ਤੋਂ ਮਨਮੁਖ ਹੋਈ ਜਗਿਆਸੂ ਇਸਤ੍ਰੀ ਪ੍ਰਭੂ ਪਤੀ ਦੀ ਪ੍ਰਾਪਤੀ ਨਹੀਂ ਕਰ ਸਕਦੀ ਅਰ ਤ੍ਰਿਸ਼ਨਾ ਦੀ ਅੱਗ ਵਿਚ ਬਲਦੀ ਹੀ ਰਹਿੰਦੀ ਹੈ। |

| | |
|---|---|
| ਅੰਤਰਿ ਮਮਤਾ ਕੂਰਿ<br>ਕੂੜੁ ਵਿਹਾਝੇ ਕੂੜਿ ਲਈ<br>ਬਲਿ ਰਾਮ ਜੀਉ ॥ | ਉਸ ਅਗਿਆਨਣ ਵਿਚ ਕਿਸੇ ਝੂਠੇ ਦੀ ਮਮਤਾ ਹੋ ਜਾਂਦੀ ਹੈ ਜਿਸ ਕਰਕੇ ਉਹ ਝੂਠੇ ਨੂੰ ਹੀ ਵਿਹਾਜਣ ਭਾਵ ਪ੍ਰਾਪਤ ਕਰਣ ਲਈ ਝੂਠ ਦਾ ਆਸਰਾ ਲੈਂਦੀ ਹੈ। |
| ਕੂੜੁ ਕਪਟੁ ਕਮਾਵੈ ਮਹਾ ਦੁਖੁ ਪਾਵੈ<br>ਵਿਣੁ ਸਤਿਗੁਰ ਮਗੁ ਨ ਪਾਇਆ ॥ | ਝੂਠ ਫ਼ਰੇਬ ਕਰਣ ਕਰਕੇ ਅਤਿਅੰਤ ਦੁਖੀ ਹੁੰਦੀ ਹੈ ਅਰ ਕਿਸੇ ਹਿਤਕਾਰੀ ਗੁਰਾਂ ਦੀ ਸਿਖਿਆ ਨਾ ਲੈਣ ਕਰਕੇ ਪ੍ਰਾਪਤੀ ਦਾ ਸੁਮਾਰਗ ਨਹੀਂ ਜਾਣਦੀ। |
| ਉਝੜ ਪੰਥਿ ਭ੍ਰਮੈ ਗਾਵਾਰੀ<br>ਖਿਨੁ ਖਿਨੁ ਧਕੇ ਖਾਇਆ ॥ | ਉਜਾੜਾਂ, ਘਣੇ ਜੰਗਲਾਂ ਭਾਵ ਭਰਮਾਂ ਭੁਲੇਖਿਆਂ ਵਿਚ ਪਾਗਲਾਂ ਵਾਂਗ ਭਟਕਦੀ ਫਿਰਦੀ ਹੈ ਅਰ ਪੈਰ ਪੈਰ ਤੇ ਧੱਕੇ ਧੋੜੇ ਖਾਂਦੀ ਹੈ ਅਰਥਾਤ ਟੱਕਰਾਂ ਮਾਰਦੀ ਫਿਰਦੀ ਹੈ। |
| ਆਪੇ ਦਇਆ ਕਰੇ ਪ੍ਰਭੁ ਦਾਤਾ<br>ਸਤਿਗੁਰੁ ਪੁਰਖੁ ਮਿਲਾਏ ॥ | ਪਰ ਜੇ ਉਸ ਉਤੇ ਦਾਤਾਰ ਪ੍ਰਭੂ ਨੂੰ ਤਰਸ ਆ ਜਾਵੇ ਤਾਂ ਉਹ ਪੂਰਨ ਪੁਰਖੁ ਰੂਪ ਗੁਰਾਂ ਨਾਲ ਮੇਲ ਕਰਵਾ ਦਿੰਦਾ ਹੈ ਅਰ ਉਨ੍ਹਾਂ ਦੇ ਉਪਦੇਸ਼ ਧਾਰਨ ਕਰਕੇ - |
| ਜਨਮ ਜਨਮ ਕੇ ਵਿਛੁੜੇ ਜਨ ਮੇਲੇ<br>ਨਾਨਕ ਸਹਜਿ ਸੁਭਾਏ ॥੩॥ | ਜਨਮਾਂ ਜਨਮਾਂਤਰਾਂ ਤੋਂ ਵਿਛੁੜੇ ਹੋਇਆਂ ਜੀਵਾਂ ਨੂੰ ਅਚਾਨਚੱਕ ਹੀ ਮੇਲ ਲੈਂਦਾ ਹੈ ॥੩॥ |
| ਆਇਆ ਲਗਨੁ ਗਣਾਇ<br>ਹਿਰਦੈ ਧਨ ਓਮਾਹੀਆ<br>ਬਲਿ ਰਾਮ ਜੀਉ ॥ | ਲੌਕਿਕ ਮਰਯਾਦਾ ਅਨੁਸਾਰ ਵਿਆਹ ਦਾ ਸਾਹਾ ਸੋਧ ਕੇ ਗੁਰੂ ਰੂਪ ਪੰਡਿਤ ਜੀ ਨੇ ਜਦੋਂ ਦਸਿਆ ਤਾਂ ਵਿਆਹੀ ਜਾਣ ਵਾਲੀ ਕੰਨਿਆ ਰੂਪ ਜਗਿਆਸੂ ਇਸਤ੍ਰੀ ਦੇ ਮਨ ਵਿਚ ਬੜੀ ਖ਼ੁਸ਼ੀ ਹੋਈ। |
| ਪੰਡਿਤ ਪਾਧੇ ਆਣਿ<br>ਪਤੀ ਬਹਿ ਵਾਚਾਈਆ<br>ਬਲਿ ਰਾਮ ਜੀਉ ॥ | ਪੰਡਿਤਾਂ ਪਾਂਧਿਆ ਭਾਵ ਸਤਿਸੰਗੀਆਂ ਨੇ ਉਹ ਤਿੱਥ ਪਤ੍ਰਕਾ ਪੜ੍ਹੀ ਅਰਥਾਤ ਪਤੀ ਪ੍ਰਭੂ ਨਾਲ ਸੰਯੋਗ ਦੀ ਘੜੀ ਜਾਣੀ। |
| ਪਤੀ ਵਾਚਾਈ ਮਨਿ ਵਜੀ ਵਧਾਈ<br>ਜਬ ਸਾਜਨ ਸੁਣੇ ਘਰਿ ਆਏ ॥ | ਪ੍ਰਭੂ ਪਤੀ ਦੇ ਮਿਲਾਪ ਦਾ ਸ਼ੁਭ ਸਮਾਂ ਦੇਖ ਕੇ ਉਸ ਨੂੰ ਪ੍ਰਸੰਨਤਾ ਹੋਈ ਜਦ ਪਤਾ ਲੱਗਾ ਕਿ ਸੱਜਣ ਜੀ ਹਿਰਦੇ ਘਰ ਵਿਚ ਪ੍ਰਵੇਸ਼ ਕਰ ਰਹੇ ਹਨ। |
| ਗੁਣੀ ਗਿਆਨੀ ਬਹਿ ਮਤਾ ਪਕਾਇਆ<br>ਫੇਰੇ ਤਤੁ ਦਿਵਾਏ ॥ | ਤਦੋਂ ਸਤਿਸੰਗੀ ਤਤ ਵੇਤਿਆਂ ਨੇ ਫ਼ੈਸਲਾ ਕਰਕੇ ਉਸੇ ਸਮੇਂ ਲਾਵਾਂ ਫੇਰੇ ਦੇ ਦਿੱਤੇ ਅਰਥਾਤ ਪ੍ਰਭੂ ਪਰਾਇਣ ਕਰ ਦਿੱਤਾ। |

| | |
|---|---|
| **ਵਰੁ ਪਾਇਆ ਪੁਰਖੁ ਅਗੰਮੁ ਅਗੋਚਰੁ ਸਦ ਨਵਤਨੁ ਬਾਲ ਸਖਾਈ ॥** | ਇਸ ਪ੍ਰਕਾਰ ਓਹ ਅਗਮ, ਅਗੋਚਰ ਤੇ ਸਦ ਨਵੀਨ, ਮੁੱਢ ਤੋਂ ਹੀ ਸਹਾਇਕ ਜੋ ਅਕਾਲ ਪੁਰਖੁ ਹੈ, ਓਹ ਵਰ ਮਿਲ ਗਿਆ ਭਾਵ ਪਤੀ ਪ੍ਰਮੇਸ਼ਰ ਪ੍ਰਾਪਤ ਹੋ ਗਿਆ। |
| **ਨਾਨਕ ਕਿਰਪਾ ਕਰਿ ਕੈ ਮੇਲੇ ਵਿਛੁੜਿ ਕਦੇ ਨ ਜਾਈ ॥੪॥੧॥** | ਗੁਰੂ ਜੀ ਨੇ ਆਪਣੀ ਕਿਰਪਾ ਨਾਲ ਜੋ ਮੇਲ ਮੇਲਿਆ ਹੈ, ਓਹ ਹੁਣ ਕਦੇ ਵਿਛੜ ਕੇ ਕਿਤੇ ਨਹੀਂ ਜਾਣਾ ॥੪॥੧॥ |

*ਸਬਦੁ ਸੁਰਤਿ :* ***"ਸੰਤ ਜਨਾ ਕਰਿ ਮੇਲੁ ਗੁਰਬਾਣੀ ਗਾਵਾਈਆ ਬਲਿ ਰਾਮ ਜੀਉ ॥"*** ਦਾ ਭਾਵ ਇਹ ਹੈ ਕਿ ਸਾਕਾਂ, ਅੰਗਾਂ, ਰਿਸ਼ਤੇਦਾਰਾਂ ਦੀ ਥਾਂ ਗੁਰਮੁਖ ਪਿਆਰੇ ਸਤਿਸੰਗੀਆਂ ਦੇ ਮੇਲ ਵਿਚ ਗੁਰਬਾਣੀ ਕੀਰਤਨ ਕਰਦਿਆਂ ਅਕਾਲ ਪੁਰਖੁ ਦੀ ਪ੍ਰਾਪਤੀ ਹੁੰਦੀ ਹੈ। ਜਗਿਆਸਾ ਭਰਪੂਰ ਇਸਤ੍ਰੀ ਦਾ ਪ੍ਰਭੂ ਪਤੀ ਦੀ ਪ੍ਰਾਪਤੀ ਵਾਸਤੇ ਸਤਿਸੰਗਤ ਰੂਪ ਸਾਰੇ ਕੋੜਮੇ ਕੁਟੰਬ ਦਾ ਮੇਲ ਹੀ ਆਇਆ ਹੁੰਦਾ ਹੈ ***"ਸੰਤ ਜਨਾ ਮਿਲਿ ਮੰਗਲ ਗਾਏ ਹਰਿ ਜੀਉ ਆਪਿ ਸਵਾਰੀ ॥"*** (ਸੂਹੀ ਮ: ੪, ਅੰ: ੭੭੫) ਅਤੇ ਵਿਆਹੁਣ ਆਇਆ ਪਤੀ ਪ੍ਰਭੂ ***"ਸੁਰਿ ਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ ॥"*** ***"ਗੁਰਮੁਖਿ ਵੀਆਹਣਿ ਆਇਆ ॥"*** (ਸੂਹੀ ਮ: ੪, ਅੰ: ੭੭੫) ਅਸਚਰਜ ਢੰਗ ਦੀ ਜੰਞ ਬੰਨ੍ਹ ਕੇ ਜੀਵ ਇਸਤ੍ਰੀ ਨੂੰ ਵਰਣ ਲਈ ਆਉਂਦਾ ਹੈ। ਗੁਰਮੁਖ ਨੂੰ ਆਪਣੇ 'ਚ ਅਭੇਦਤਾ ਬਖ਼ਸ਼ਣ ਲਈ ***"ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ"*** (ਅੰ: ੭੭੫) ਅਕਾਲ ਪੁਰਖੁ ਆਪਣੇ ਅਲੌਕਿਕ ਵਰਤਾਰੇ ਵਿਚ ਗੁਰਮੁਖ ਨੂੰ ਅਭੇਦ ਕਰ ਲੈਂਦਾ ਹੈ।

*We get easily distracted by the sensuous pleasures of existence, even though we give ourselves many a religious discipline. The interregnum between the first resolution and final consummation makes us, all the more vulnerable to these distractions and consequent loss of faith in our own effort. With Gurbani as Guru, simran and kirtan keep us steady in the course of our evolving spiritual process. Saved from distractions, we remain ever-so keenly waiting for the moments of epiphany that unite the individual with the Universal.*

## ਸੂਹੀ ਮਹਲਾ ੪ ॥

ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥ ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ ॥ ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ ॥ ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ ॥ ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥ ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ ॥੧॥ ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ ॥ ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ ॥ ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥ ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ ॥ ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥੨॥ ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥ ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ ॥ ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥ ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥ ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥ ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥੩॥ ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ ॥ ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ ॥ ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ ॥ ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥ ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥ ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥੪॥੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੭੩-੭੪*

*ਸ਼ਬਦਾਰਥ:* ਲਾਵ = ਤੋੜਨ ਦੀ ਕ੍ਰਿਆ; ਵਿਆਹ ਸਮੇਂ ਦੀ ਪਰਿਕ੍ਰਮਾ ਜਿਸ ਦੇ ਦ੍ਵਾਰਾ ਪਿਤਾ ਦੇ ਘਰ ਨਾਲੋਂ ਸੰਬੰਧ ਤੋੜ ਕੇ ਪਤੀ ਨਾਲ ਜੋੜਿਆ ਜਾਂਦਾ ਹੈ, ਸੰਜੋਗ, ਮਿਲਾਪ। ਪਰਵਿਰਤਿ = ਮਨ ਦੀ ਲੌਕਿਕ ਵਿਹਾਰ ਵਲ ਲਗਨ, ਚਿਤ ਦਾ ਬਾਹਰ ਸੰਸਾਰ ਵਿਚ ਫੈਲਾਅ। ਕਰਮ = ਕਰਣ ਯੋਗ ਮਰਯਾਦਿਤ ਕੰਮ। ਦ੍ਰਿੜਾਇਆ = ਨਿਸ਼ਚਯ ਕਰਾਇਆ। ਬਲਿ ਰਾਮ ਜੀਉ = ਸੰਬੋਧਨ ਸੂਚਕ, ਹੇ ਭਾਈ, ਵਾਹਿਗੁਰੂ ਤੋਂ ਵਾਰਨੇ। ਬ੍ਰਹਮਾ = ਸਿਰਜਣਹਾਰ। ਵੇਦੁ = ਗਿਆਨ। ਸਿਮ੍ਰਿਤਿ = ਸਿਮਰਣ। ਕਾਜੁ = ਆਨੰਦ ਕਾਰਜ। ਨਿਰਮਲੁ ਭਉ = ਨਿਰਮਲ ਕਰਨ ਵਾਲਾ ਪ੍ਰਮਾਤਮਾ ਦਾ ਭੈ। ਹਦੂਰੇ = ਸਾਖਯਾਤ, ਪ੍ਰਤੱਖ। ਅਨਹਦ = ਇਕ ਰਸ ਅਨਾਦਿ ਧੁਨਿ। ਬੈਰਾਗੀਆ = ਵਿਸ਼ਿਆਂ ਪ੍ਰਤਿ ਉਪ੍ਰਾਮਤਾ ਵਾਲਾ। ਮਸਤਕਿ = ਮੱਥੇ ਤੇ, ਲਲਾਟ ਤੇ। ਮਨ ਚਿੰਦਿਆ = ਮਨ ਚਾਹਿਆ। ਵਜੀ ਵਾਧਾਈ = ਆਨੰਦ ਮੰਗਲਾਚਾਰ ਹੋਣ ਲਗਾ। ਧਨ = ਇਸਤ੍ਰੀ, ਜਗਿਆਸੂ ਜੀਵ।

*ਸਾਰ ਭਾਵ:* ਆਨੰਦ ਕਾਰਜ।

| ਮੂਲ | ਅਰਥ |
|---|---|
| ਹਰਿ ਪਹਿਲੜੀ ਲਾਵ<br>ਪਰਵਿਰਤੀ ਕਰਮ ਦ੍ਰਿੜਾਇਆ<br>ਬਲਿ ਰਾਮ ਜੀਉ ॥ | ਹੇ ਭਾਈ! ਹਰੀ ਪ੍ਰਭੂ ਨਾਲ ਪਹਿਲੀ ਲਾਵ ਇਹ ਹੈ ਜੋ ਸਤਿਗੁਰਾਂ ਨੇ ਗ਼ੈਰ ਮਰਯਾਦਿਤ ਵ੍ਰਿਤੀਆਂ ਤੋਂ ਵਰਜ ਕੇ ਧਰਮ ਮਰਯਾਦਿਤ ਕਰਮਾਂ ਵਿਚ ਪਰਵਿਰਤੀ ਦ੍ਰਿੜ੍ਹਾਈ ਹੈ। |
| ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ<br>ਪਾਪ ਤਜਾਇਆ ਬਲਿ ਰਾਮ ਜੀਉ ॥ | ਹੇ ਭਾਈ! ਸਤਿਗੁਰਾਂ ਨੇ ਗੁਰਸ਼ਬਦ, ਸਿਰਜਣਹਾਰ, ਵੇਦ ਗਿਆਨ ਅਤੇ ਧਰਮ ਦੀ ਮਰਯਾਦਾ ਵਿਚ ਨਿਸ਼ਚਯ ਕਰਵਾਇਆ ਹੈ ਅਰ ਪਾਪ ਅਰਥਾਤ ਅਧਰਮ ਦਾ ਤਿਆਗ ਕਰਵਾਇਆ ਹੈ। |
| ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ<br>ਸਿਮ੍ਰਿਤਿ ਨਾਮੁ ਦ੍ਰਿੜਾਇਆ ॥ | ਧਰਮਾਨੁਸਾਰ ਮਰਯਾਦਿਤ ਕਰਮਾਂ ਵਿਚ ਦ੍ਰਿੜ੍ਹ ਹੋਵੋ, ਹਰੀ ਪ੍ਰਭੂ ਦੇ ਨਾਮੁ ਵਿਚ ਚਿਤਬ੍ਰਿਤੀ ਇਕਾਗਰ ਕਰੋ ਅਰ ਨਾਮੁ ਸਿਮਰਣ ਵਿਚ ਹੀ ਨਿਸ਼ਚਯ ਬੰਧਾਇਆ ਹੈ। |
| ਸਤਿਗੁਰੁ ਗੁਰੁ ਪੂਰਾ ਆਰਾਧਹੁ<br>ਸਭਿ ਕਿਲਵਿਖ ਪਾਪ ਗਵਾਇਆ ॥ | ਪੂਜਨੀਕ ਸਤਿਗੁਰਾਂ ਦੇ ਗੁਰਸ਼ਬਦ ਰਾਹੀਂ ਪਰੀਪੂਰਨ ਪ੍ਰਮਾਤਮਾ ਦੀ ਆਰਾਧਨਾ ਕਰੋ। ਇਹ ਕਰਨ ਕਰਕੇ ਸਰਬ ਅਧਰਮ ਕਰਮ ਅਰ ਪਾਪ ਗੰਵਾਏ ਜਾਂਦੇ ਹਨ। |
| ਸਹਜ ਅਨੰਦੁ ਹੋਆ ਵਡਭਾਗੀ<br>ਮਨਿ ਹਰਿ ਹਰਿ ਮੀਠਾ ਲਾਇਆ ॥ | ਸਤਿਗੁਰਾਂ ਨੇ ਜਿਨ੍ਹਾਂ ਦੇ ਹਿਰਦੇ ਵਿਚ ਹਰੀ ਪ੍ਰਭੂ ਦੇ ਜਾਪ ਦੇ ਰਸ ਦਾ ਮਿੱਠਾ ਲਾਇਆ ਹੈ ਤਿਨ੍ਹਾਂ ਵਡਭਾਗੀਆਂ ਨੂੰ ਆਤਮ ਆਨੰਦ ਦੀ ਪ੍ਰਾਪਤੀ ਸਹਿਜ ਵਿਚ ਹੀ ਹੋ ਜਾਂਦੀ ਹੈ। |

| | |
|---|---|
| ਜਨੁ ਕਹੈ ਨਾਨਕੁ ਲਾਵ ਪਹਿਲੀ<br>ਆਰੰਭੁ ਕਾਜੁ ਰਚਾਇਆ ॥੧॥ | ਗੁਰੂ ਜੀ ਦਾ ਬਚਨ ਹੈ, ਇਹ ਪਹਿਲੀ ਲਾਵ ਭਾਵ ਸੰਜੋਗ ਹੈ ਜਿਸ ਦੁਆਰਾ ਕਾਰਜ ਦਾ ਆਰੰਭ ਰਚਿਆ ਗਿਆ ਹੈ ਭਾਵ ਜੀਵ-ਬ੍ਰਹਮ ਦੀ ਅਭੇਦਤਾ ਰੂਪੀ ਵਿਆਹ ਦਾ ਮੁੱਢ ਸਿਰਜਿਆ ਹੈ॥੧॥ |
| ਹਰਿ ਦੂਜੜੀ ਲਾਵ<br>ਸਤਿਗੁਰੁ ਪੁਰਖੁ ਮਿਲਾਇਆ<br>ਬਲਿ ਰਾਮ ਜੀਉ ॥ | ਹੇ ਭਾਈ ! ਹਰੀ ਪ੍ਰਭੂ ਨਾਲ ਦੂਜੀ ਲਾਵ ਇਹ ਹੈ ਜੋ ਅਕਾਲ ਪੁਰਖੁ ਨੇ ਸਤਿਗੁਰਾਂ ਨਾਲ ਮੇਲ ਮਿਲਾਇਆ ਹੈ। |
| ਨਿਰਭਉ ਭੈ ਮਨੁ ਹੋਇ<br>ਹਉਮੈ ਮੈਲੁ ਗਵਾਇਆ<br>ਬਲਿ ਰਾਮ ਜੀਉ ॥ | ਮਨ ਭੈ ਤੋਂ ਮੁਕਤ ਹੋ ਕੇ ਨਿਰਭੈ ਹੋ ਗਿਆ ਹੈ ਅਰ 'ਹਉ-ਮੈ' ਅਰਥਾਤ 'ਮੈਂ ਹਾਂ' ਰੂਪੀ ਅਹੰਕਾਰ ਦੀ ਮੈਲ ਛੁਟ ਗਈ ਹੈ। |
| ਨਿਰਮਲੁ ਭਉ ਪਾਇਆ<br>ਹਰਿ ਗੁਣ ਗਾਇਆ<br>ਹਰਿ ਵੇਖੈ ਰਾਮੁ ਹਦੂਰੇ ॥ | ਪ੍ਰਮਾਤਮਾ ਦਾ ਭੈ ਜੋ ਨਿਰਮਲ ਕਰਨ ਵਾਲਾ ਹੈ, ਸਤਿਗੁਰਾਂ ਦੀ ਕਿਰਪਾ ਨਾਲ ਪਾਇਆ, ਹਰੀ ਪ੍ਰਭੂ ਦਾ ਜਸ ਗਾਇਣ ਕੀਤਾ ਅਰ ਰਮੇ ਹੋਏ ਪ੍ਰਮਾਤਮਾ ਦੇ ਸਾਖਯਾਤ ਦਰਸ਼ਨ ਹੋਏ। |
| ਹਰਿ ਆਤਮ ਰਾਮੁ ਪਸਾਰਿਆ<br>ਸੁਆਮੀ ਸਰਬ ਰਹਿਆ ਭਰਪੂਰੇ ॥ | ਸਭਨੀ ਥਾਈਂ ਰਮੇ ਹੋਏ ਵਾਹਿਗੁਰੂ ਨੇ ਨਿਜ ਸ੍ਵਰੂਪ ਦਾ ਸੰਸਾਰ ਰੂਪ ਪਸਾਰਾ ਕੀਤਾ ਹੋਇਆ ਹੈ ਅਰ ਓਹ ਮਾਲਕ ਸਭਨਾ ਵਿਚ ਪਰੀਪੂਰਨ ਹੋ ਰਿਹਾ ਹੈ। |
| ਅੰਤਰਿ ਬਾਹਰਿ ਹਰਿ ਪ੍ਰਭੁ ਏਕੋ<br>ਮਿਲਿ ਹਰਿ ਜਨ ਮੰਗਲ ਗਾਏ ॥ | ਅੰਦਰ ਭਾਵ ਜੀਵਾਤਮਾ ਅਰ ਬਾਹਰ ਭਾਵ ਪੂਰੀ ਬ੍ਰਹਮੰਡੀਯ ਰਚਨਾ ਵਿਚ ਇਕੋ ਹਰੀ ਪ੍ਰਭੂ ਹੀ ਵਿਆਪ ਰਿਹਾ ਹੈ ਅਰ ਸਾਧ ਸੰਗਤਿ ਵਿਚ ਰਲ ਕੇ ਓਸ ਦੀ ਮੰਗਲ ਕੀਰਤੀ ਗਾਈ। |
| ਜਨ ਨਾਨਕ ਦੂਜੀ ਲਾਵ ਚਲਾਈ<br>ਅਨਹਦ ਸਬਦ ਵਜਾਏ ॥੨॥ | ਗੁਰੂ ਜੀ ਦਾ ਬਚਨ ਹੈ, ਇਹ ਦੂਜੀ ਲਾਵ ਚਲਾਈ ਹੈ ਜੋ ਗੁਰਸ਼ਬਦ ਦੀ ਇਕ ਰਸ ਅਨਹਦ ਅਨਾਦਿ ਧੁਨਿ ਵਜ ਰਹੀ ਹੈ॥੨॥ |
| ਹਰਿ ਤੀਜੜੀ ਲਾਵ<br>ਮਨਿ ਚਾਉ ਭਇਆ ਬੈਰਾਗੀਆ<br>ਬਲਿ ਰਾਮ ਜੀਉ ॥ | ਹਰੀ ਪ੍ਰਭੂ ਨਾਲ ਤੀਜੀ ਲਾਵ ਇਹ ਹੈ ਜੋ ਮਨ ਵਿਚ ਲੋਕ ਪ੍ਰਲੋਕ ਦੇ ਵਿਸ਼ਿਆਂ ਪ੍ਰਤਿ ਉਪ੍ਰਾਮਤਾ ਵਾਲਾ ਚਾਅ ਉਪਜਿਆ ਹੈ। |
| ਸੰਤ ਜਨਾ ਹਰਿ ਮੇਲੁ<br>ਹਰਿ ਪਾਇਆ ਵਡਭਾਗੀਆ<br>ਬਲਿ ਰਾਮ ਜੀਉ ॥ | ਹਰੀ ਪ੍ਰਭੂ ਨੇ ਸੰਤ ਜਨਾਂ ਨਾਲ ਮੇਲ ਕਰਵਾਇਆ ਅਰ ਸੰਤ ਸੰਗ ਦੁਆਰਾ ਵਡਭਾਗੀਆਂ ਨੇ ਪ੍ਰਮਾਤਮਾ ਦੀ ਪ੍ਰਾਪਤੀ ਕੀਤੀ ਹੈ। |

**ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ**
**ਮੁਖਿ ਬੋਲੀ ਹਰਿ ਬਾਣੀ ॥**

ਨਿਰਮਲ ਹਰੀ ਨਾਮੁ ਦੀ ਪ੍ਰਾਪਤੀ ਕਰਕੇ ਹਰੀ ਜਸ ਗਾਇਣ ਕੀਤਾ ਅਰ ਮੁਖੋਂ ਪ੍ਰਮਾਤਮਾ ਸੰਬੰਧੀ ਬਾਣੀ ਬੋਲੀ।

**ਸੰਤ ਜਨਾ ਵਡਭਾਗੀ ਪਾਇਆ**
**ਹਰਿ ਕਥੀਐ ਅਕਥ ਕਹਾਣੀ ॥**

ਵੱਡੇ ਭਾਗਾਂ ਨਾਲ ਸੰਤ ਸੰਗਤਿ ਪ੍ਰਾਪਤ ਹੋਈ ਜਿਥੇ ਅਕਥ ਪ੍ਰਭੂ ਦੀ ਕਥਾ ਵਾਰਤਾ ਦਾ ਕਥਨ ਕੀਤਾ।

**ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ**
**ਹਰਿ ਜਪੀਐ ਮਸਤਕਿ ਭਾਗੁ ਜੀਉ ॥**

ਹਿਰਦੇ 'ਚ ਮਨ ਬਚ ਕ੍ਰਮ ਰਾਹੀਂ ਹਰੀ ਦੀ ਏਕੰਕਾਰ ਧੁਨਿ ਉਪਜੀ ਅਰ ਹਰੀ ਦਾ ਜਪ ਲਲਾਟ 'ਤੇ ਲਿਖੇ ਉੱਤਮ ਭਾਗਾਂ ਕਾਰਣ ਹੋਇਆ।

**ਜਨੁ ਨਾਨਕੁ ਬੋਲੇ ਤੀਜੀ ਲਾਵੈ**
**ਹਰਿ ਉਪਜੈ ਮਨਿ ਬੈਰਾਗੁ ਜੀਉ ॥੩॥**

ਗੁਰੂ ਜੀ ਦਾ ਬਚਨ ਹੈ ਜੋ ਬੈਰਾਗਮਈ ਮਨ ਵਿਚ ਹਰੀ ਦੀ ਪ੍ਰਾਪਤੀ ਦਾ ਉਦੈ ਹੋਣਾ ਹੀ ਤੀਜੀ ਲਾਵ ਹੈ॥੩॥

**ਹਰਿ ਚਉਥੜੀ ਲਾਵ**
**ਮਨਿ ਸਹਜੁ ਭਇਆ ਹਰਿ ਪਾਇਆ**
**ਬਲਿ ਰਾਮ ਜੀਉ ॥**

ਹਰੀ ਪ੍ਰਭੂ ਨਾਲ ਚੌਥੀ ਲਾਵ ਇਹ ਹੈ ਜੋ ਮਨ ਸਹਿਜ ਅਵਸਥਾ ਵਿਚ ਸਥਿਰ ਹੋਇਆ ਹੈ ਅਰ ਪ੍ਰਮਾਤਮਾ ਦੇ ਸਰੂਪ ਦੀ ਪ੍ਰਾਪਤੀ ਹੋਈ ਹੈ।

**ਗੁਰਮੁਖਿ ਮਿਲਿਆ ਸੁਭਾਇ**
**ਹਰਿ ਮਨਿ ਤਨਿ ਮੀਠਾ ਲਾਇਆ**
**ਬਲਿ ਰਾਮ ਜੀਉ ॥**

ਗੁਰੂ ਮੁਖ-ਵਾਕ ਭਾਵ ਗੁਰਸ਼ਬਦ ਸਹਿਜ ਸੁਭਾਏ ਹੀ ਮਿਲਿਆ ਅਰ ਗੁਰਸ਼ਬਦ ਰਾਹੀਂ ਹਰੀ ਨਾਮੁ ਰਸ ਤਨ ਮਨ ਨੂੰ ਮਿੱਠਾ ਲਗਿਆ।

**ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ**
**ਅਨਦਿਨੁ ਹਰਿ ਲਿਵ ਲਾਈ ॥**

ਜਦੋਂ ਹਰੀ ਨਾਮੁ ਜਪ ਮਿੱਠਾ ਲਗਾ ਅਰ ਮੇਰੇ ਪ੍ਰਭੂ ਨੂੰ ਭਾ ਗਿਆ ਤਾਂ ਦਿਨ ਰਾਤ ਪ੍ਰਭੂ ਨਾਮੁ ਸਿਮਰਣ ਵਿਚ ਹੀ ਬ੍ਰਿਤੀ ਜੁੜੀ ਹੈ।

**ਮਨ ਚਿੰਦਿਆ ਫਲੁ ਪਾਇਆ ਸੁਆਮੀ**
**ਹਰਿ ਨਾਮਿ ਵਜੀ ਵਾਧਾਈ ॥**

ਮਨ ਚਾਹੇ ਫਲ ਰੂਪ ਸ੍ਵਾਮੀ ਹਰੀ ਪ੍ਰਭੂ ਦੇ ਨਾਮੁ ਦੀ ਪ੍ਰਾਪਤੀ ਹੋਈ ਅਰ ਆਨੰਦ ਮੰਗਲਾਚਾਰ ਹੋਣ ਲੱਗਾ।

**ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ**
**ਧਨ ਹਿਰਦੈ ਨਾਮਿ ਵਿਗਾਸੀ ॥**

ਸਮ੍ਰੱਥ ਮਾਲਕ ਹਰੀ ਪ੍ਰਭੂ ਦੀ ਪ੍ਰਾਪਤੀ ਹੇਤੂ ਇਹ ਸੰਜੋਗ ਕਾਰਜ ਰਚਾਇਆ ਅਰ ਜਗਿਆਸੂ ਜੀਵ ਇਸਤ੍ਰੀ ਦੇ ਹਿਰਦੇ ਵਿਚ ਵਾਹਿਗੁਰੂ ਨਾਮੁ ਦਾ ਪ੍ਰਕਾਸ਼ ਹੋਇਆ।

**ਜਨੁ ਨਾਨਕੁ ਬੋਲੇ ਚਉਥੀ ਲਾਵੈ**
**ਹਰਿ ਪਾਇਆ ਪ੍ਰਭੁ ਅਵਿਨਾਸੀ ॥੪॥੨॥**

ਗੁਰੂ ਜੀ ਦਾ ਬਚਨ ਹੈ ਜੋ ਚੌਥੀ ਲਾਵ ਵਿਖੇ ਵਰ ਰੂਪ ਵਿਚ ਅਵਿਨਾਸ਼ੀ ਅਕਾਲ ਪੁਰਖੁ ਨਾਲ ਨਿਜ ਸਰੂਪ ਵਿਚ ਅਭੇਦਤਾ ਹੋਈ॥੪॥੨॥

*ਸਬਦੁ ਸੁਰਤਿ* : ਗੁਰਮਤ ਅਨੁਸਾਰ ***"ਏਕੋ ਪੁਰਖੁ ਏਕੁ ਪ੍ਰਭੁ ਜਾਤਾ ਦੂਜਾ ਅਵਰੁ ਨ ਕੋਈ ॥"*** (ਮਲਾਰ ਮ: ੩, ਅੰ: ੧੨੫੯) ਇਕੋ ਇਕ ਪੁਰਖੁ ਵਾਹਿਗੁਰੂ ਹੀ ਹੈ ਹੋਰ ਦੂਜਾ ਕੋਈ ਨਹੀਂ ਅਰ ***"ਤਿਸ ਕੀ ਨਾਰਿ ਸਬਾਈ ॥"*** (ਸੂਹੀ ਮ: ੧, ਅੰ: ੭੬੫) ਸਾਰੇ ਜੀਵ ਉਸੇ ਦੀਆਂ ਨਾਰੀਆਂ ਹਨ। ਸਿਖਮਤ ਵਿਚ ਲੌਕਿਕ ਵਿਆਹ ਦੀਆਂ ਲਾਵਾਂ ਇਕ ਆਨੰਦ ਕਾਰਜ ਹੈ ਜੋ ਜਗਿਆਸੂ ਜੀਵ ਇਸਤ੍ਰੀ ਲਈ ਆਨੰਦਘਨ ਅਕਾਲ ਪੁਰਖੁ ਨਾਲ ਸੰਜੋਗ ਵਾਸਤੇ ਸੱਚੇ ਮਾਰਗ ਉਤੇ ਚਲਣ ਦੀ ਅਲੌਕਿਕ ਸਿਖਿਆ ਹੈ।

***"ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥"*** ਸਤਿਗੁਰਾਂ ਨੇ ਪਤੀ-ਪਤਨੀ/ਜੀਵ-ਬ੍ਰਹਮ ਦੇ ਸੰਜੋਗ ਲਈ ਮਰਯਾਦਿਤ ਕਰਮਾਂ ਵਿਚ ਪਰਵਿਰਤੀ ਦ੍ਰਿੜ ਕਰਨ ਦੀ ਮੁੱਢਲੀ ਸਿਖ ਦਿੱਤੀ ਹੈ। ਇਹ ਉਹ ਵਿਸ਼ੇ ਵਿਕਾਰਾਂ ਦਾ ਭੋਗਮਈ, ਸੰਸਾਰ ਦਾ ਲੋਭ ਮੋਹਮਈ ਪਰਵਿਰਤੀ ਮਾਰਗ ਨਹੀਂ ਜਿਸ ਬਾਰੇ ਸਤਿਗੁਰਾਂ ਨੇ ਕਿਹਾ ਹੈ ***"ਪ੍ਰਵਿਰਤਿ ਮਾਰਗੰ ਵਰਤੰਤਿ ਬਿਨਾਸਨੰ ॥"*** (ਸਲੋਕ ਸਹਸਕ੍ਰਿਤੀ ਮ: ੫, ਅੰ: ੧੩੫੫) ਪਰਵਿਰਤੀ ਮਾਰਗ ਵਿਚ ਵਰਤਦਿਆਂ ਹੋਇਆਂ ਅੰਤ ਨੂੰ ਵਿਨਾਸ਼ ਹੋ ਜਾਂਦਾ ਹੈ। ਇਹ ਉਹ ਮਾਰਗ ਹੈ ਜਿਸ ਉਤੇ ਚਲਣ ਵਾਲਾ ***"ਪਰਵਿਰਤੀ ਨਰਵਿਰਤਿ ਪਛਾਣੈ ॥"*** (ਮਾਰੂ ਮ: ੧, ਅੰ: ੧੦੨੭) ਪਰਵਿਰਤੀ ਵਿਚ ਰਹਿੰਦਿਆਂ ਹੋਇਆਂ ਵੀ ਨਿਵਿਰਤੀ ਦੀ ਮਹੱਤਤਾ ਨੂੰ ਪਛਾਣਦਾ ਹੈ। ਇਹ ਪਰਵਿਰਤੀ ਹੈ ਉਸ ਧਰਮ ਵਿਚ ਦ੍ਰਿੜ ਹੋਣ ਦੀ, ਜਿਸ ***"ਧਰਮੁ ਫੁਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ"*** (ਕਲਿਆਨ ਮ: ੪, ਅੰ: ੧੩੨੫) ਧਰਮ ਰੂਪ ਫੁਲ ਦਾ ਗੁਰਾਂ ਨੇ ਗਿਆਨ ਰੂਪੀ ਫਲ ਦ੍ਰਿੜ ਕਰਵਾਇਆ ਹੈ। ਇਹ ਪਰਵਿਰਤੀ ਹੈ ਗੁਰਬਾਣੀ ਨਾਲ ਪ੍ਰੇਮ ਕਰਨ ਦੀ, ਕਿਉਂਕਿ ***"ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ ॥"*** (ਸਿਰੀਰਾਗੁ ਮ: ੩, ਅੰ: ੬੭) ਗਤਿ ਸੱਚੀ ਬਾਣੀ ਨਾਲ ਜੁੜਿਆਂ ਹੀ ਹੁੰਦੀ ਹੈ। ਵਾਹਿਗੁਰੂ ਨਾਮੁ-ਜਪ ਵਿਚ ਪਰਵਿਰਤ ਹੋਣ ਦੀ ਸਿਖਿਆ ਹੈ ਕਿਉਂਕਿ ***"ਨਾਮ ਬਿਨਾ ਗਤਿ ਕਿਨੈ ਨ ਪਾਈ ॥"*** (ਪ੍ਰਭਾਤੀ ਮ: ੧, ਅੰ: ੧੩੪੫) ਨਾਮੁ ਜਪ ਤੋਂ ਬਿਨਾ ਗਤਿ ਨਹੀਂ ਅਰ ਜਾਣੇ ਅਨਜਾਣੇ ਜਿਹੜੇ ਪਾਪ ਕਰਮ ਗ੍ਰਿਹਸਤ ਜੀਵਨ ਵਿਚ ਹੋ ਜਾਂਦੇ ਹਨ ***"ਨਾਮੁ ਲੈਤ ਕੋਟਿ ਅਘ ਨਾਸੇ"*** (ਧਨਾਸਰੀ ਮ: ੫, ਅੰ: ੬੭੨) ਨਾਮੁ ਜਾਪ ਨਾਲ ਉਨ੍ਹਾਂ ਦਾ ਵਿਨਾਸ਼ ਹੋ ਜਾਂਦਾ ਹੈ। ***"ਨਾਮੋ ਨਾਮੁ ਸਦਾ ਸੁਖਦਾਤਾ"*** (ਮਾਰੂ ਮ: ੩, ਅੰ: ੧੦੬੨) ਸੁਖੀ ਜੀਵਨ ਲਈ ਵੀ ਨਾਮੁ ਦਾ ਆਸਰਾ ਹੀ ਸ਼ੁਭ ਹੈ। ਧਰਮ ਦੀ ਪੌੜੀ ਉਤੇ ਸਥਾਪਿਤ ਹੋਣਾ, ਗੈਰ ਮਰਯਾਦਿਤ ਕਰਮਾਂ ਨੂੰ ਤਿਆਗਣਾ ਅਰ ਨਾਮੁ ਸਿਮਰਣ ਵਿਚ ਚਿਤ ਨੂੰ ਇਕਾਗਰ ਕਰਕੇ ਆਪਣੀ ਹੋਂਦ ਨੂੰ ਸਾਰਥਕ ਕਰਨਾ ਆਨੰਦ ਕਾਰਜ ਦਾ ਪ੍ਰਿਥਮ ਪਰਵਿਰਤੀ ਕਰਮ ਹੈ। ਕਿਰਤ ਕਰਨੀ, ਨਾਮੁ ਜਪਣਾ, ਵੰਡ ਛਕਣਾ ਆਦਿ ਉਹ ਪਰਵਿਰਤੀ ਕਰਮ ਹਨ ਜੋ ਗੁਰਮੁਖ ਨੂੰ ਵਾਹਿਗੁਰੂ ਨਾਲ ਜੋੜਨ ਦੀ ਪਹਿਲੀ ਲਾਂਵ ਹੈ।

***"ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ ॥"*** ਹਰੀ ਪ੍ਰਭੂ ਨਾਲ ਦੂਜੀ ਲਾਂਵ ਹੈ ਸਤਿਗੁਰਾਂ ਨਾਲ ਮੇਲ। ਕ੍ਰਿਪਾਲੂ ਅਕਾਲ ਪੁਰਖੁ ਨੇ ***"ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ ॥"*** (ਰਾਮਕਲੀ ਮ: ੫, ਅੰ: ੯੫੮) ਮਿਹਰ ਕਰਕੇ ਸਤਿਗੁਰੂ ਨਾਲ ਮੇਲ ਕਰਵਾ ਦਿੱਤਾ ਅਰ ***"ਸਤਿਗੁਰੁ ਭੈ ਕਾ ਬੋਹਿਥਾ ਨਦਰੀ ਪਾਰਿ ਉਤਾਰੁ ॥"*** (ਸਿਰੀਰਾਗੁ ਮ: ੧, ਅੰ: ੫੯) ਪੂਰਨ ਗੁਰੂ ਬੇੜਾ ਬਣ ਕੇ ਭੈ ਸਾਗਰ ਤੋਂ ਪਾਰ ਲੰਘਾ ਦੇਂਦੇ ਹਨ ਅਰ ਅਕਾਲ ਪੁਰਖੁ ਦਾ ਭੈ ਮਨ ਵਿਚ ਪਾ ਦੇਂਦੇ ਹਨ ਜਿਸ ***"ਭੈ ਪਇਐ ਮਲੁ ਕਟੀਐ ਨਿਰਮਲ ਹੋਵੈ ਸਰੀਰੁ ॥"*** (ਗੂਜਰੀ ਕੀ ਵਾਰ ਮ: ੩, ਅੰ: ੫੧੬) ਭੈ ਨਾਲ ਨਿਰਮਲਤਾ ਦੀ ਪ੍ਰਾਪਤੀ ਹੁੰਦੀ ਹੈ ਅਰ ਇਸੇ ***"ਭੈ ਤੇ ਨਿਰਭਉ ਪਾਈਐ ਜਿਸ ਦਾ ਅੰਤੁ ਨ ਪਾਰਾਵਾਰੁ ॥"*** (ਵਾਰ ਮਲਾਰ ਮ: ੧, ਅੰ: ੧੨੮੮) ਨਾਲ ਅਗਮ ਅਗੋਚਰ ਪ੍ਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਇਹ ਬੋਧ

ਕਿ ***"ਸਭੁ ਬ੍ਰਹਮ ਪਸਾਰੁ ਪਸਾਰਿਓ ਆਪੇ ਖੇਲੰਤਾ ॥"*** (ਮਾਰੂ ਮ: ੫, ਅੰ: ੧੦੯੫) ਇਹ ਸਾਰਾ ਪਸਾਰਾ ਕਰਤਾ ਪੁਰਖੁ ਦਾ ਆਪ ਹੀ ਰਚਿਆ ਹੋਇਆ ਹੈ ਅਰ ਉਹ ਆਪ ਹੀ ***"ਤੂ ਸਭ ਮਹਿ ਵਰਤਹਿ ਆਪਿ ਕੁਦਰਤਿ ਦੇਖਾਵਹੀ ॥"*** (ਅੰ: ੧੦੯੫) ਸਭਨਾ ਵਿਚ ਵਰਤ ਰਿਹਾ ਹੈ ਅਰ ਅਪਨੀ ਕੁਦਰਤ ਦਿਖਾ ਰਿਹਾ ਹੈ, ਜਗਿਆਸੂ ਜੀਵ ਇਸਤ੍ਰੀ ਨੂੰ ਹਰ ਪਾਸੇ, ਹਰ ਪਲ, ਪਤੀ ਪ੍ਰਮੇਸ਼ਰ ਦੀ ਨਿਕਟਤਾ ਦਾ ਆਭਾਸ ਦੇਂਦਾ ਹੈ। ਏਸ ਕਾਰਣ ਸੁਤੇ ਹੀ ਗੁਰਮੁਖ ਦਾ ਅੰਤਰ ਮਨ ਖਿੜਿਆ ਰਹਿੰਦਾ ਹੈ ਅਰ ਉਸ ਅੰਦਰ ਅਖੰਡਾਕਾਰ ਓਂਕਾਰ ਧੁਨਿ ਵਜਦੀ ਰਹਿੰਦੀ ਹੈ। ਆਨੰਦ ਕਾਰਜ ਦੀ ਦੂਸਰੀ ਪ੍ਰਕ੍ਰਿਆ ਹੈ ਆਤਮ ਸਿਰਜਣਾ। ਅੰਤਰਮੁਖ ਹੋ ਕੇ, ਨਿਰਭਉ ਨੂੰ ਮਨ ਵਿਚ ਵਸਾ ਕੇ, ਏਕੰਕਾਰ ਦੀ ਅਨਹਦ ਅਨਾਦਿ ਧੁਨਿ ਵਿਚ ਆਨੰਦ ਮਾਨਣਾ।

***"ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥"*** ਜਗਿਆਸੂ ਜੀਵ ਇਸਤ੍ਰੀ ਅਰ ਪ੍ਰਭੂ ਪਤੀ ਦੇ ਸੰਜੋਗ ਵਲ ਲਿਜਾਂਦੀ ਤੀਜੀ ਪੌੜੀ ਹੈ ਵਿਸ਼ਿਆਂ ਪ੍ਰਤਿ ਉਪ੍ਰਾਮਤਾ। ਵਾਹਿਗੁਰੂ ਨੇ ਆਪ ਹੀ ***"ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ ॥"*** (ਸਿਰੀਰਾਗੁ ਮ: ੫, ਅੰ: ੫੦) ਮਾਇਆ ਜਾਲ ਦਾ ਪਸਾਰਾ ਕਰਕੇ ਉਸ ਵਿਚ ਸ਼ਬਦ ਸਪਰਸ਼ ਆਦਿ ਵਿਸ਼ਿਆਂ ਦਾ ਚੋਗਾ ਪਾਇਆ ਹੋਇਆ ਹੈ ਅਰ ***"ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ ॥"*** (ਅੰ: ੫੦) ਤ੍ਰਿਸ਼ਨਾਵਾਨ ਜੀਵ ਪੰਛੀ ਉਸ ਵਿਚ ਫਸਿਆ ਹੋਇਆ ਨਿਕਲ ਨਹੀਂ ਸਕਦਾ। ***"ਜਿਸ ਨੋ ਰਖੈ ਸੋ ਰਹੈ ਸੰਮ੍ਰਿਥੁ ਪੁਰਖੁ ਅਪਾਰੁ ॥"*** (ਅੰ: ੫੦) ਜਿਸ ਦੀ ਓਹ ਸਮ੍ਰਥ ਅਪਰੰਪਰ ਅਕਾਲ ਪੁਰਖੁ ਆਪ ਰਖਿਆ ਕਰਦਾ ਹੈ, ਉਹ ਹੀ ਮਾਇਆ ਮੋਹ ਰਹਿਤ ਹੁੰਦਾ ਹੈ। ਪਰ ***"ਬਿਨੁ ਬੈਰਾਗ ਨ ਛੂਟਸਿ ਮਾਇਆ ॥"*** (ਗਉੜੀ ਕਬੀਰ ਜੀ, ਅੰ: ੩੨੯) ਵੈਰਾਗ ਤੋਂ ਬਿਨਾ ਮਾਇਆ ਤੋਂ ਛੁਟਕਾਰਾ ਨਹੀਂ ਹੁੰਦਾ। ਵਾਹਿਗੁਰੂ ***"ਜਾਂ ਭਉ ਪਾਏ ਆਪਣਾ ਬੈਰਾਗੁ ਉਪਜੈ ਮਨਿ ਆਇ ॥ ਬੈਰਾਗੈ ਤੇ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥"*** (ਗੂਜਰੀ ਮ: ੩, ਅੰ: ੪੯੦) ਜਦੋਂ ਜੀਵ ਦੇ ਮਨ ਵਿਚ ਆਪਣਾ ਨਿਰਮਲ ਭੈ ਪਾਉਂਦਾ ਹੈ ਤਾਂ ਹਿਰਦੇ ਵਿਚ ਵੈਰਾਗ ਉਪਜਦਾ ਹੈ ਅਰ ਹਰੀ ਦੀ ਪ੍ਰਾਪਤੀ ਹੁੰਦੀ ਹੈ। ਇਹ ਵੈਰਾਗ ਨਿਰਾਸਤਾ ਜਾਂ ਅਣਹੋਂਦ ਤੋਂ ਉਪਜਿਆ ਵੈਰਾਗ ਨਹੀਂ ਬਲਕਿ ਬੁਧਿ ਬਿਬੇਕ ਦੁਆਰਾ ਪ੍ਰਾਪਤ ਗਿਆਨ ਦੇ ਪ੍ਰਕਾਸ਼ ਤੋਂ ਉਪਜੀ ਉਮੰਗ ਹੈ ਜੋ ਵਿਨਾਸ਼ੀ ਸੰਸਾਰ ਤੋਂ ਉਪ੍ਰਾਮ ਕਰਕੇ ਅਵਿਨਾਸ਼ੀ ਅਕਾਲ ਪੁਰਖੁ ਨਾਲ ਜੋੜਦੀ ਹੈ। ਅਨੰਦ ਕਾਰਜ ਦੀ ਤ੍ਰੀਸਰੀ ਪ੍ਰਕ੍ਰਿਆ ਹੈ ਗੁਰਮੁਖਤਾ।

***"ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥"*** ਆਨੰਦ ਕਾਰਜ ਦੀ ਚੌਥੀ ਪ੍ਰਕ੍ਰਿਆ ਹੈ ਅਕਾਲ ਪੁਰਖੁ ਨਾਲ ਅਭੇਦਤਾ। ਏਸ ਸਥਿਤੀ ਵਿਚ ***"ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥ ਕਨਕ ਕਟਿਕ ਜਲ ਤਰੰਗ ਜੈਸਾ ॥"*** (ਸਿਰੀਰਾਗੁ ਭਗਤ ਰਵਿਦਾਸ ਜੀ, ਅੰ: ੯੩) ਜਗਿਆਸੂ ਜੀਵ ਵਾਹਿਗੁਰੂ ਨਾਲ ਉਸ ਅਭੇਦਤਾ ਦਾ ਅਨੁਭਵ ਕਰਦਾ ਹੈ ਜੋ ਸੋਨਾ ਅਰ ਸੋਨੇ ਦੇ ਆਭੂਸ਼ਣ ਵਿਚ ਜਾਂ ਜਲ ਅਰ ਉਸ ਦੀ ਲਹਿਰ ਵਿਚ ਹੁੰਦੀ ਹੈ। ਇਸ ਸਹਿਜ ਅਵਸਥਾ ਵਿਚ ਵਿਚਰਦਾ ਹੋਇਆ ਗੁਰਮੁਖ ਸਹਿਜ ਹੀ ਕਰਮਸ਼ੀਲ ਹੈ, ਸਹਿਜ ਹੀ ਅੰਤਰ ਮੁਖੀ ਹੈ, ਸਹਿਜ ਵੈਰਾਗੀ ਹੈ ਅਰ ਸਹਿਜ ਹੀ ੧ਓ ਵਿਚ ਅਭੇਦ ਹੈ। ਸ੍ਰਿਸ਼ਟੀ ਅਤੇ ਸਿਰਜੇਤਾ ਦਾ ਸੰਜੋਗ ਹੀ ਆਨੰਦ ਕਾਰਜ ਹੈ। ਸਿਰਜਣਾ ਅਰ ਸਿਰਜਣਹਾਰ ***"ਏਕ ਜੋਤਿ ਦੁਇ ਮੂਰਤੀ"*** (ਵਾਰ ਸੂਹੀ ਮ: ੩, ਅੰ: ੭੮੮) ਇਕੋ ਜੋਤ ਦੀਆਂ ਦੋ ਲਾਟਾਂ ਪਰਤੀਤ ਹੁੰਦੀਆਂ ਹਨ।

The 'rite of passage', concerning marriage among Sikhs, is called "Anand Karaj". It promises happiness sans doubt, fear or blemish. It approximates the spiritual state of unalloyed bliss – Anand – in which the gross is transcended; the materiality ceases to be a hindrance.

Among the Sikhs, to be married, a couple circumambulates four times around Sri Guru Granth Sahib – the embodiment of eternally creative Truth, Akaal Purakh – to the recitation and singing of Gurbani, being reflected upon herein. The whole process is covered by the term 'laanvan'. The completed act is denominated as 'Anand Karaj'. It symbolizes certain significant values, commitments and concepts without any ambivalence.

The term 'laanvan' denotes both to disconnect and connect, i.e. to leave and to adopt, at the same time. One leaves, or disconnects with, the habit of being wayward, and adopts, or connects with, a discipline in life.

Gurbani, in the first 'laanv', describes and builds in the couple the resolve to subject themselves to a creatively channelized discipline of venting their natural Life-energies. The ensuing regime of self-restraint is embedded in a sense of purpose and meaning in life. While procreation is the need of "evolution" at the physical/existential level, self-realization is an equally important need of human beings, at the spiritual/essential level. Creating space for the co-existence of this two-fold ideal, is an especially human need.

In the first 'laanv' Gurbani lays down the frame-work of commitment necessary for such self-discipline. A code of conduct is envisaged in which, rather than wasting oneself away, one is coaxed to canalize one's energies/faculties meaningfully, and, thus, engage with the act of living in a purposeful manner.

In the second 'laanv', the words of the Guru describe how the commitment made in the first 'laanv' gets extended into fuller awareness of the universe, redolent with One Cosmic Energy — ੴ.... Living a connected/disciplined life with Gurus' blessings received in terms of 'naam-japna', 'kirat-karna' and 'vanda-chhakna', the couple is ensured to prosper materially without compromising spiritual values.

The wording of Gurbani in the third 'laanv' delineates the next stage in which the couple is raised above the material by shedding its materiality in the wake of joyous expectancy of the transcendent. A better balance now emerges in which the couple lives without being enslaved by any delusion of permanence in what is always impermanent. Instead, Eternal Truth, manifested in all shapes and forms, is prayerfully sought.

The Bani of the Guru in the fourth 'laanv' portrays the vision of 'Oneness'. Life follows steady and even rhythms; thought, speech and action coalesce; the self monitors itself; all dissonance dissolves; one is redolent with consonance within.

'Parvirti in maryada' (disciplined engagement with existence) in the first, 'gurmukhta in sirjana' (creativity in consonance with spiritual values) in the second, 'chao in upramata' (joy in rising above the mundane) in the third, and 'sahaj in abhedata' (steady and even in absolute consonance) in the fourth 'laanv', is the graph, of a purposeful life, that Gurbani gives.

ੴ ਸਤਿਗੁਰ ਪ੍ਰਸਾਦਿ ॥

ਰਾਗੁ ਸੂਹੀ ਛੰਤ ਮਹਲਾ ੪ ਘਰੁ ੨ ॥

ਗੁਰਮੁਖਿ ਹਰਿ ਗੁਣ ਗਾਏ ॥ ਹਿਰਦੈ ਰਸਨ ਰਸਾਏ ॥ ਹਰਿ ਰਸਨ ਰਸਾਏ ਮੇਰੇ ਪ੍ਰਭ ਭਾਏ ਮਿਲਿਆ ਸਹਜਿ ਸੁਭਾਏ ॥ ਅਨਦਿਨੁ ਭੋਗ ਭੋਗੇ ਸੁਖਿ ਸੋਵੈ ਸਬਦਿ ਰਹੈ ਲਿਵ ਲਾਏ ॥ ਵਡੈ ਭਾਗਿ ਗੁਰੁ ਪੂਰਾ ਪਾਈਐ ਅਨਦਿਨੁ ਨਾਮੁ ਧਿਆਏ ॥ ਸਹਜੇ ਸਹਜਿ ਮਿਲਿਆ ਜਗਜੀਵਨੁ ਨਾਨਕ ਸੁੰਨਿ ਸਮਾਏ ॥੧॥ ਸੰਗਤਿ ਸੰਤ ਮਿਲਾਏ ॥ ਹਰਿ ਸਰਿ ਨਿਰਮਲਿ ਨਾਏ ॥ ਨਿਰਮਲਿ ਜਲਿ ਨਾਏ ਮੈਲੁ ਗਵਾਏ ਭਏ ਪਵਿਤੁ ਸਰੀਰਾ ॥ ਦੁਰਮਤਿ ਮੈਲੁ ਗਈ ਭ੍ਰਮੁ ਭਾਗਾ ਹਉਮੈ ਬਿਨਠੀ ਪੀਰਾ ॥ ਨਦਰਿ ਪ੍ਰਭੂ ਸਤਸੰਗਤਿ ਪਾਈ ਨਿਜ ਘਰਿ ਹੋਆ ਵਾਸਾ ॥ ਹਰਿ ਮੰਗਲ ਰਸਿ ਰਸਨ ਰਸਾਏ ਨਾਨਕ ਨਾਮੁ ਪ੍ਰਗਾਸਾ ॥੨॥ ਅੰਤਰਿ ਰਤਨੁ ਬੀਚਾਰੇ ॥ ਗੁਰਮੁਖਿ ਨਾਮੁ ਪਿਆਰੇ ॥ ਹਰਿ ਨਾਮੁ ਪਿਆਰੇ ਸਬਦਿ ਨਿਸਤਾਰੇ ਅਗਿਆਨੁ ਅਧੇਰੁ ਗਵਾਇਆ ॥ ਗਿਆਨੁ ਪ੍ਰਚੰਡੁ ਬਲਿਆ ਘਟਿ ਚਾਨਣੁ ਘਰ ਮੰਦਰ ਸੋਹਾਇਆ ॥ ਤਨੁ ਮਨੁ ਅਰਪਿ ਸੀਗਾਰ ਬਣਾਏ ਹਰਿ ਪ੍ਰਭ ਸਾਚੇ ਭਾਇਆ ॥ ਜੋ ਪ੍ਰਭੁ ਕਹੈ ਸੋਈ ਪਰੁ ਕੀਜੈ ਨਾਨਕ ਅੰਕਿ ਸਮਾਇਆ ॥੩॥ ਹਰਿ ਪ੍ਰਭਿ ਕਾਜੁ ਰਚਾਇਆ ॥ ਗੁਰਮੁਖਿ ਵੀਆਹਣਿ ਆਇਆ ॥ ਵੀਆਹਣਿ ਆਇਆ ਗੁਰਮੁਖਿ ਹਰਿ ਪਾਇਆ ਸਾ ਧਨ ਕੰਤ ਪਿਆਰੀ ॥ ਸੰਤ ਜਨਾ ਮਿਲਿ ਮੰਗਲ ਗਾਏ ਹਰਿ ਜੀਉ ਆਪਿ ਸਵਾਰੀ ॥ ਸੁਰਿ ਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ ॥ ਨਾਨਕ ਪ੍ਰਭੁ ਪਾਇਆ ਮੈ ਸਾਚਾ ਨਾ ਕਦੇ ਮਰੈ ਨ ਜਾਈ ॥੪॥੧॥੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੭੪-੭੫*

**ਸ਼ਬਦਾਰਥ:** ਗੁਰਮੁਖਿ = ਗੁਰਾਂ ਨੂੰ ਮੁਖੀਏ ਜਾਨਣ ਵਾਲੇ, ਅਨੰਨ ਭਗਤ। ਰਸਨ = ਰਸਨਾ, ਜਿਹਬਾ। ਰਸਾਏ = ਰਸ ਲੈਣ ਲੱਗੇ। ਸੁੰਨਿ = ਅਫੁਰ, ਬ੍ਰਹਮ, ਵਾਹਿਗੁਰੂ। ਹਰਿ ਸਰਿ = ਹਰੀ ਨਾਮੁ ਦਾ ਸ੍ਰੋਵਰ, ਸਤਿਸੰਗ। ਨਾਏ = ਇਸ਼ਨਾਨ। ਭ੍ਰਮੁ = ਅਵਿਦਿਆ ਕਾਰਣ ਦੂਈ ਦਾ ਭਰਮ ਭੁਲੇਖਾ। ਬਿਨਠੀ = ਬਿਨਸ ਗਈ, ਹਟ ਗਈ, ਨਾਸ ਹੋ ਗਈ। ਪੀਰਾ = ਪੀੜ। ਨਿਜ ਘਰਿ = ਆਪਣਾ ਸ੍ਵਰੂਪ ਸਥਾਨ। ਰਤਨੁ = ਨਾਮੁ ਰਤਨ। ਨਿਸਤਾਰੇ = ਪਾਰ ਉਤਾਰਾ। ਪ੍ਰਚੰਡੁ = ਤਿੱਖਾ, ਅਤਿਅੰਤ ਰੌਸ਼ਨੀ। ਮੰਦਰ = ਸ਼ੁੱਧ, ਪਵਿਤ੍ਰ।

ਅਰਪਿ = ਸੌਂਪ ਕੇ, ਭੇਟਾ ਕਰਕੇ। ਅੰਕਿ = ਅੰਗਾਂ ਨਾਲ। ਗਣ = ਦੇਵ ਗਣ। ਗੰਧਰਬ = ਕੀਰਤਨੀਏ। ਅਪੂਰਬ = ਅਸਚਰਜ, ਪਹਿਲੇ ਨਾ ਦੇਖੀ ਹੋਈ।

*ਸਾਰ ਭਾਵ :* ਅਭੇਦਤਾ ਦਾ ਗਿਆਨ।

| ਮੂਲ | ਅਰਥ |
|---|---|
| **ਗੁਰਮੁਖਿ ਹਰਿ ਗੁਣ ਗਾਏ ॥** | ਜੋ ਗੁਰਮੁਖ ਪਿਆਰੇ ਹਰੀ ਪ੍ਰਭੂ ਦੇ ਗੁਣ ਗਾਇਨ ਕਰਦੇ ਹਨ, |
| **ਹਿਰਦੈ ਰਸਨ ਰਸਾਏ ॥** | ਹਿਰਦੇ ਅਤੇ ਰਸਨਾ ਭਾਵ ਜਿਹਬਾ ਨੂੰ ਓਸ ਦੇ ਨਾਮੁ ਰਸ ਵਿਚ ਰਸਾਉਂਦੇ ਹਨ, |
| **ਹਰਿ ਰਸਨ ਰਸਾਏ<br>ਮੇਰੇ ਪ੍ਰਭ ਭਾਏ ਮਿਲਿਆ ਸਹਜਿ ਸੁਭਾਏ ॥** | ਮਨ, ਬਾਣੀ, ਸਰੀਰ ਕਰਕੇ ਪ੍ਰਭੂ ਦੇ ਨਾਮੁ ਰਸ ਵਿਚ ਰਸ ਜਾਂਦੇ ਹਨ, ਉਹ ਮੇਰੇ ਪ੍ਰਭੂ ਨੂੰ ਪਸੰਦ ਆ ਜਾਂਦੇ ਹਨ ਅਰ ਉਨ੍ਹਾਂ ਦਾ ਸਹਿਜੇ ਹੀ ਮਿਲਾਪ ਹੋ ਜਾਂਦਾ ਹੈ। |
| **ਅਨਦਿਨੁ ਭੋਗ ਭੋਗੇ ਸੁਖਿ ਸੋਵੈ<br>ਸਬਦਿ ਰਹੈ ਲਿਵ ਲਾਏ ॥** | ਉਹ ਗੁਰਮੁਖ ਬ੍ਰਹਮ ਵਿਚ ਲਿਵ ਲਾਈ ਰਖਦੇ ਹਨ ਅਰ ਹਰ ਸਮੇਂ ਆਤਮਕ ਆਨੰਦ ਦੇ ਭੋਗ ਭੁੰਚਦੇ ਤੇ ਬ੍ਰਹਮਾਨੰਦ ਰੂਪ ਸੁਖ ਦੀ ਨੀਂਦਰ ਸੌਂਦੇ ਹਨ ਭਾਵ ਵਾਹਿਗੁਰੂ ਨਾਲ ਜੁੜੇ ਰਹਿੰਦੇ ਹਨ। |
| **ਵਡੈ ਭਾਗਿ ਗੁਰੁ ਪੂਰਾ ਪਾਈਐ<br>ਅਨਦਿਨੁ ਨਾਮੁ ਧਿਆਏ ॥** | ਵੱਡੇ ਭਾਗਾਂ ਕਰਕੇ ਹੀ ਪੂਰਨ ਗੁਰਾਂ ਦਾ ਮੇਲ ਹੁੰਦਾ ਹੈ ਅਰ ਉਨ੍ਹਾਂ ਦੇ ਉਪਦੇਸ਼ ਦੁਆਰਾ ਹੀ ਹਰ ਸਮੇਂ ਵਾਹਿਗੁਰੂ ਨਾਮੁ ਦਾ ਜਾਪ ਜਪਿਆ, ਧਿਆਇਆ, ਸਿਮਰਣ ਕੀਤਾ ਜਾਂਦਾ ਹੈ। |
| **ਸਹਜੇ ਸਹਜਿ ਮਿਲਿਆ ਜਗਜੀਵਨੁ<br>ਨਾਨਕ ਸੁੰਨਿ ਸਮਾਏ ॥੧॥** | ਐਸੇ ਗੁਰਮੁਖਾਂ ਦੀ ਸਹਿਜ ਅਵਸਥਾ ਵਿਚ ਹੀ ਜਗਤ ਦਾ ਜੀਵਨ ਰੂਪ ਵਾਹਿਗੁਰੂ ਮਿਲ ਜਾਣ ਪਰ ਅਫੁਰ ਬ੍ਰਹਮ ਵਿਚ ਸਮਾਈ ਹੋ ਜਾਂਦੀ ਹੈ ॥੧॥ |
| **ਸੰਗਤਿ ਸੰਤ ਮਿਲਾਏ ॥<br>ਹਰਿ ਸਰਿ ਨਿਰਮਲਿ ਨਾਏ ॥** | ਜਿਨ੍ਹਾਂ ਨੂੰ ਸਤਿਗੁਰਾਂ ਨੇ ਸੰਤਾਂ ਦੀ ਸੰਗਤ ਵਿਚ ਮਿਲਾਇਆ ਹੈ ਉਹੋ ਹੀ ਹਰੀ ਨਾਮੁ ਸਰੋਵਰ ਵਿਚ ਇਸ਼ਨਾਨ ਕਰਕੇ ਨਿਰਮਲ ਹੋਏ ਹਨ। |
| **ਨਿਰਮਲਿ ਜਲਿ ਨਾਏ ਮੈਲੁ ਗਵਾਏ<br>ਭਏ ਪਵਿਤੁ ਸਰੀਰਾ ॥** | ਹਰੀ ਨਾਮੁ ਰੂਪੀ ਨਿਰਮਲ ਜਲ ਵਿਚ ਇਸ਼ਨਾਨ ਕਰਕੇ ਮਨ ਦੀ ਮੈਲ ਦੂਰ ਹੋ ਜਾਣ ਪਰ ਆਤਮਾ ਅਤੇ ਸਰੀਰ ਪਵਿਤ੍ਰ ਹੋ ਗਿਆ। |
| **ਦੁਰਮਤਿ ਮੈਲੁ ਗਈ ਭ੍ਰਮੁ ਭਾਗਾ<br>ਹਉਮੈ ਬਿਨਠੀ ਪੀਰਾ ॥** | ਖੋਟੀ ਮਤ ਦੀ ਮੈਲ ਉਤਰ ਗਈ ਤਦ ਅਵਿਦਿਆ ਕਾਰਣ ਪਏ ਦੂਈ ਦਾ ਭਰਮ ਦੂਰ ਹੋ ਗਿਆ ਤੇ ਹੰਕਾਰ ਦੀ ਪੀੜ ਨਾਸ ਹੋ ਗਈ। |

| | |
|---|---|
| ਨਦਰਿ ਪ੍ਰਭੁ ਸਤਸੰਗਤਿ ਪਾਈ<br>ਨਿਜ ਘਰਿ ਹੋਆ ਵਾਸਾ ॥ | ਐਸੇ ਗੁਰਮੁਖ ਉਪਰ ਪ੍ਰਭੂ ਦੀ ਨਜ਼ਰ ਪੈ ਗਈ ਅਰ ਸਤਿਸੰਗਤ ਪ੍ਰਾਪਤ ਹੋਣ ਉਪਰੰਤ ਉਸ ਦਾ ਸਰੂਪ ਸਥਾਨ ਵਿਚ ਵਾਸਾ ਹੋ ਗਿਆ। |
| ਹਰਿ ਮੰਗਲ ਰਸਿ ਰਸਨ ਰਸਾਏ<br>ਨਾਨਕ ਨਾਮੁ ਪ੍ਰਗਾਸਾ ॥੨॥ | ਉਹ ਮੰਗਲ ਮਈ ਹਰੀ ਪ੍ਰਭੂ ਦੇ ਪ੍ਰਕਾਸ਼ ਰੂਪ ਨਾਮੁ ਵਿਚ ਰਸ ਗਏ ਭਾਵ ਉਸੇ ਵਿਚ ਮਿਲ ਗਏ॥੨॥ |
| ਅੰਤਰਿ ਰਤਨੁ ਬੀਚਾਰੇ ॥<br>ਗੁਰਮੁਖਿ ਨਾਮੁ ਪਿਆਰੇ ॥ | ਉਹ ਗੁਰਮੁਖ ਆਪਣੇ ਅੰਦਰ ਹੀ ਵਾਹਿਗੁਰੂ ਦਾ ਰਤਨ ਰੂਪ ਪਿਆਰਾ ਨਾਮੁ ਵਿਚਾਰਦੇ ਹਨ ਭਾਵ ਅੰਤਰ ਆਤਮਾ ਵਿਚ ਸਿਮਰਣ ਕਰਦੇ ਹਨ। |
| ਹਰਿ ਨਾਮੁ ਪਿਆਰੇ ਸਬਦਿ ਨਿਸਤਾਰੇ<br>ਅਗਿਆਨੁ ਅਧੇਰੁ ਗਵਾਇਆ ॥ | ਗੁਰਾਂ ਦੀ ਸਿਖਿਆ ਦੁਆਰਾ ਹਰੀ ਦੇ ਨਾਮੁ ਨਾਲ ਪਿਆਰ ਕਰਕੇ ਅਗਿਆਨ ਅੰਧੇਰਾ ਨਵਿਰਤ ਹੋਣ ਪਰ ਸੰਸਾਰ ਤੋਂ ਪਾਰ ਨਿਸਤਾਰਾ ਹੋ ਗਿਆ। |
| ਗਿਆਨੁ ਪ੍ਰਚੰਡੁ ਬਲਿਆ ਘਟਿ ਚਾਨਣੁ<br>ਘਰ ਮੰਦਰ ਸੋਹਾਇਆ ॥ | ਉਨ੍ਹਾਂ ਦੇ ਹਿਰਦੇ ਵਿਚ ਗਿਆਨ ਦਾ ਤਿੱਖਾ ਦੀਵਾ ਬਲਿਆ ਭਾਵ ਗਿਆਨ ਵਿਚ ਭਰਪੂਰ ਹੋ ਗਏ ਜਿਸ ਕਰਕੇ ਹਿਰਦੇ ਰੂਪੀ ਘਰ ਮੰਦਰ ਵਾਂਗ ਸ਼ੁਧ ਸਰੂਪ ਤੇ ਸ਼ੋਭਨੀਕ ਹੋ ਗਿਆ। |
| ਤਨੁ ਮਨੁ ਅਰਪਿ ਸੀਗਾਰ ਬਣਾਏ<br>ਹਰਿ ਪ੍ਰਭ ਸਾਚੇ ਭਾਇਆ ॥ | ਇਨ੍ਹਾਂ ਗੁਰਮੁਖਾਂ ਨੇ ਆਪਣੇ ਤਨ ਮਨ ਨੂੰ ਭੇਟਾ ਕਰ ਦੇਣ ਦਾ ਹੀ ਸ਼ਿੰਗਾਰ ਬਣਾਇਆ ਹੈ ਜਿਸ ਕਰਕੇ ਸੱਚੇ ਪ੍ਰਭੂ ਨੂੰ ਚੰਗੇ ਲੱਗੇ ਹਨ। |
| ਜੋ ਪ੍ਰਭੁ ਕਹੈ ਸੋਈ ਪਰੁ ਕੀਜੈ<br>ਨਾਨਕ ਅੰਕਿ ਸਮਾਇਆ ॥੩॥ | ਜੋ ਪ੍ਰਭੂ ਪਤੀ ਆਖਦਾ ਹੈ ਉਹੋ ਕੁਝ ਹੀ ਕਰਦੇ ਹਨ। ਇਸੇ ਕਰਕੇ ਓਸ ਦੇ ਅੰਗਾਂ ਵਿਚ ਸਮਾਏ ਰਹਿੰਦੇ ਹਨ॥੩॥ |
| ਹਰਿ ਪ੍ਰਭਿ ਕਾਜੁ ਰਚਾਇਆ ॥<br>ਗੁਰਮੁਖਿ ਵੀਆਹਣਿ ਆਇਆ ॥ | ਹਰੀ ਪ੍ਰਮਾਤਮਾ ਇਹ ਵਿਆਹ ਦਾ ਸ਼ੁਭ ਕਾਜ ਰਚਦਾ ਹੈ ਅਰ ਗੁਰਮੁਖ ਰੂਪ ਜੀਵ ਇਸਤ੍ਰੀ ਨੂੰ ਵਿਆਹੁਣ ਲਈ ਆਉਂਦਾ ਹੈ ਭਾਵ ਅਭੇਦ ਕਰਣ ਦੀ ਇੱਛਾ ਕਰਦਾ ਹੈ। |
| ਵੀਆਹਣਿ ਆਇਆ<br>ਗੁਰਮੁਖਿ ਹਰਿ ਪਾਇਆ<br>ਸਾ ਧਨ ਕੰਤ ਪਿਆਰੀ ॥ | ਜਦੋਂ ਇਸ ਗੁਰਮੁਖ ਰੂਪ ਇਸਤ੍ਰੀ ਨੂੰ ਪ੍ਰਮਾਤਮਾ ਨੇ ਆਪਣੇ ਵਿਚ ਅਭੇਦ ਕੀਤਾ ਤਾਂ ਉਹ ਪਤੀ ਦੀ ਪਿਆਰ ਵਾਲੀ ਬਣ ਗਈ ਭਾਵ ਜੀਵ-ਬ੍ਰਹਮ ਅਭੇਦਤਾ ਹੋ ਗਈ। |
| ਸੰਤ ਜਨਾ ਮਿਲਿ ਮੰਗਲ ਗਾਏ<br>ਹਰਿ ਜੀਉ ਆਪਿ ਸਵਾਰੀ ॥ | ਇਸ ਅਭੇਦਤਾ ਦੀ ਅਵਸਥਾ ਨੂੰ ਦੇਖ ਕੇ ਸੰਤ ਸਜਣਾਂ ਨੇ ਮਿਲ ਕੇ ਮੰਗਲ ਮਈ ਗੀਤਾਂ ਦਾ ਗਾਇਨ ਕੀਤਾ ਅਰ ਪ੍ਰਭੂ ਨੇ ਆਪ ਪੈਜ ਰੱਖੀ। |

**ਸੁਰਿ ਨਰ ਗਣ ਗੰਧਰਬ ਮਿਲਿ ਆਏ ਅਪੂਰਬ ਜੰਞ ਬਣਾਈ ॥**

ਇਸ ਅਭੇਦਤਾ ਦੀ ਖ਼ੁਸ਼ੀ ਵਿਚ ਸ਼ੁਭ ਗੁਣਾਂ ਵਾਲੇ ਦੇਵਤੇ, ਮਨੁੱਖ, ਗਣ, ਗੰਧਰਬ ਮਿਲ ਕੇ ਅਸਚਰਜ ਜੰਞ ਦੇ ਰੂਪ ਵਿਚ ਆ ਗਏ।

**ਨਾਨਕ ਪ੍ਰਭੁ ਪਾਇਆ ਮੈ ਸਾਚਾ ਨਾ ਕਦੇ ਮਰੈ ਨ ਜਾਈ ॥੪॥੧॥੩॥**

ਗੁਰੂ ਜੀ ਦਾ ਬਚਨ ਹੈ, ਜਗਿਆਸਾਵਾਨ ਜੀਵ ਇਸਤ੍ਰੀ ਨੇ ਸੱਚਾ ਪ੍ਰਭੂ ਵਰ ਪ੍ਰਾਪਤ ਕਰ ਲਿਆ ਹੈ ਜੋ ਨਾ ਕਦੇ ਮਰਦਾ ਹੈ ਤੇ ਨਾ ਹੀ ਕਿਧਰੇ ਜਾਂਦਾ ਹੈ॥੪॥੧॥੩॥

*ਸਬਦੁ ਸੁਰਤਿ :* ***"ਹਰਿ ਪ੍ਰਭਿ ਕਾਜੁ ਰਚਾਇਆ ॥ ਗੁਰਮੁਖਿ ਵੀਆਹਣਿ ਆਇਆ ॥"*** ਭਾਵ ਅਕਾਲ ਪੁਰਖੁ ਵਿਆਹ ਵਰਗੀ ਉਤਸਾਹ ਤੇ ਉਮੰਗ ਭਰੀ ਰਚਨਾ ਰਚ ਕੇ ਗੁਰਮੁਖ ਸਖੀਆਂ ਸਹੇਲੀਆਂ ਨੂੰ ਆਪਣੇ ਵਿਚ ਅਭੇਦ ਕਰਦਾ ਹੈ। ਜਿਵੇਂ ਵਰਯੋਗ ਕੰਨਿਆਂ ਵਾਸਤੇ ਵਿਆਹ ਦਾ ਅਡੰਬਰ ਰਚਿਆ ਜਾਂਦਾ ਹੈ ਤੇ ਸੁਯੋਗ ਵਰ ਦੀ ਆਉ ਭਗਤ ਦੇ ਸਾਰੇ ਪ੍ਰਬੰਧ ਕੀਤੇ ਜਾਂਦੇ ਹਨ, ਇਵੇਂ ਹੀ ਭਗਤ ਜਨ ਰੂਪ ਜਗਿਆਸੂ ਇਸਤ੍ਰੀਆਂ ਆਪਣੇ ਕਰਤਾ ਪੁਰਖੁ ਦੀ ਆਉ ਭਗਤ ਲਈ ਹਰ ਪ੍ਰਕਾਰ ਦੇ ਸ਼ੁਭ ਗੁਣ, ਚੱਜ ਆਚਾਰ ਅਰ ਭਜਨ ਸਿਮਰਣ ਵਿਚ ਲੀਨਤਾ ਦੀ ਸਮਗਰੀ ਸੰਚਿਤ ਕਰਦੀਆਂ ਅਰ ਹਿਰਦੇ ਵਿਚ ਜੋ ਈਰਖਾ, ਦ੍ਵੈਸ਼, ਮੋਹ, ਮਮਤਾ ਦੀ ਮੈਲ ਦਾ ਆਵਰਣ ਛਾਇਆ ਹੁੰਦਾ ਹੈ, ਉਹ ਸਤਿਸੰਗਤ ਦੇ ਨਾਮੁ ਜਲ ਵਿਚ ਇਸ਼ਨਾਨ ਕਰਕੇ ਦੂਰ ਕਰ ਲੈਂਦੀਆਂ ਹਨ ਤਦੇ ਅੰਦਰ ਵਿਆਪਕ ਅਕਾਲ ਪੁਰਖੁ ਸਾਖਿਆਤਮਾਨ ਹੋ ਜਾਣ ਰੂਪ ਅਭੇਦਤਾ ਦਾ ਮੰਗਲ ਮਈ ਵਿਸਮਾਦ ਰੂਪਮਾਨ ਕਰਦਾ ਹੈ।

ਤਦ ਸਤਿਸੰਗੀ ਸਖੀਆਂ ਸਹੇਲੀਆਂ ਵਿਸਮਾਦਤਾ ਵਿਚ ਗਾਇਨ ਕਰਣ ਲਗਦੀਆਂ ਹਨ ਕਿ ***"ਆਜੁ ਹਮਾਰੈ ਮੰਗਲਚਾਰ ॥ ਆਜੁ ਹਮਾਰੈ ਮਹਾ ਅਨੰਦ ॥ ਚਿੰਤ ਲਥੀ ਭੇਟੇ ਗੋਬਿੰਦ ॥"*** (ਬਸੰਤੁ ਮ: ੫, ਅੰ: ੧੧੮੦) ਪੁਨਹ ਤਤਿਖਿਆ ਅਰ ਭਿੰਨਤਾ ਦੀ ਚਿੰਤਾ ਹਟ ਜਾਂਦੀ ਹੈ ਅਰ ਪ੍ਰਾਕ੍ਰਮੀ ਜਗਿਆਸੂ ਨੂੰ ਸਮਰੱਥ ਵਾਹਿਗੁਰੂ ਨਾਲ ਅਭੇਦਤਾ ਦਾ ਅਨੂਪਮ ਦ੍ਰਿਸ਼ ਪ੍ਰਚੰਡ ਹੋ ਜਾਂਦਾ ਹੈ।

*The reverberations of spiritual transformation are first heard at the sentient level. One's own inner core registers divine intimations. One must discipline one's wayward and wandering mind to experience the spiritual impulses, ever throbbing at the still-centre of all creation. The finite (self) uniting with the Infinite (Universal), is marriage transcendent.*

## ਰਾਗੁ ਸੂਹੀ ਛੰਤ ਮਹਲਾ ੪ ਘਰੁ ੩

### ੴ ਸਤਿਗੁਰ ਪ੍ਰਸਾਦਿ ॥

ਆਵਹੋ ਸੰਤ ਜਨਹੁ ਗੁਣ ਗਾਵਹ ਗੋਵਿੰਦ ਕੇਰੇ ਰਾਮ ॥ ਗੁਰਮੁਖਿ ਮਿਲਿ ਰਹੀਐ ਘਰਿ ਵਾਜਹਿ ਸਬਦ ਘਨੇਰੇ ਰਾਮ ॥ ਸਬਦ ਘਨੇਰੇ ਹਰਿ ਪ੍ਰਭ ਤੇਰੇ ਤੂ ਕਰਤਾ ਸਭ ਥਾਈ ॥ ਅਹਿਨਿਸਿ ਜਪੀ ਸਦਾ ਸਾਲਾਹੀ ਸਾਚ ਸਬਦਿ ਲਿਵ ਲਾਈ ॥ ਅਨਦਿਨੁ ਸਹਜਿ ਰਹੈ ਰੰਗਿ ਰਾਤਾ ਰਾਮ ਨਾਮੁ ਰਿਦ ਪੂਜਾ ॥ ਨਾਨਕ ਗੁਰਮੁਖਿ ਏਕੁ ਪਛਾਣੈ ਅਵਰੁ ਨ ਜਾਣੈ ਦੂਜਾ ॥੧॥ ਸਭ ਮਹਿ ਰਵਿ ਰਹਿਆ ਸੋ ਪ੍ਰਭੁ ਅੰਤਰਜਾਮੀ ਰਾਮ ॥ ਗੁਰ ਸਬਦਿ ਰਵੈ ਰਵਿ ਰਹਿਆ ਸੋ ਪ੍ਰਭੁ ਮੇਰਾ ਸੁਆਮੀ ਰਾਮ ॥ ਪ੍ਰਭੁ ਮੇਰਾ ਸੁਆਮੀ ਅੰਤਰਜਾਮੀ ਘਟਿ ਘਟਿ ਰਵਿਆ ਸੋਈ ॥ ਗੁਰਮਤਿ ਸਚੁ ਪਾਈਐ ਸਹਜਿ ਸਮਾਈਐ ਤਿਸੁ ਬਿਨੁ ਅਵਰੁ ਨ ਕੋਈ ॥ ਸਹਜੇ ਗੁਣ ਗਾਵਾ ਜੇ ਪ੍ਰਭ ਭਾਵਾ ਆਪੇ ਲਏ ਮਿਲਾਏ ॥ ਨਾਨਕ ਸੋ ਪ੍ਰਭੁ ਸਬਦੇ ਜਾਪੈ ਅਹਿਨਿਸਿ ਨਾਮੁ ਧਿਆਏ ॥੨॥ ਇਹੁ ਜਗੋ ਦੁਤਰੁ ਮਨਮੁਖੁ ਪਾਰਿ ਨ ਪਾਈ ਰਾਮ ॥ ਅੰਤਰੇ ਹਉਮੈ ਮਮਤਾ ਕਾਮੁ ਕ੍ਰੋਧੁ ਚਤੁਰਾਈ ਰਾਮ ॥ ਅੰਤਰਿ ਚਤੁਰਾਈ ਥਾਇ ਨ ਪਾਈ ਬਿਰਥਾ ਜਨਮੁ ਗਵਾਇਆ ॥ ਜਮ ਮਗਿ ਦੁਖੁ ਪਾਵੈ ਚੋਟਾ ਖਾਵੈ ਅੰਤਿ ਗਇਆ ਪਛੁਤਾਇਆ ॥ ਬਿਨੁ ਨਾਵੈ ਕੋ ਬੇਲੀ ਨਾਹੀ ਪੁਤੁ ਕੁਟੰਬੁ ਸੁਤੁ ਭਾਈ ॥ ਨਾਨਕ ਮਾਇਆ ਮੋਹੁ ਪਸਾਰਾ ਆਗੈ ਸਾਥਿ ਨ ਜਾਈ ॥੩॥ ਹਉ ਪੂਛਉ ਅਪਨਾ ਸਤਿਗੁਰੁ ਦਾਤਾ ਕਿਨ ਬਿਧਿ ਦੁਤਰੁ ਤਰੀਐ ਰਾਮ ॥ ਸਤਿਗੁਰ ਭਾਇ ਚਲਹੁ ਜੀਵਤਿਆ ਇਵ ਮਰੀਐ ਰਾਮ ॥ ਜੀਵਤਿਆ ਮਰੀਐ ਭਉਜਲੁ ਤਰੀਐ ਗੁਰਮੁਖਿ ਨਾਮਿ ਸਮਾਵੈ ॥ ਪੂਰਾ ਪੁਰਖੁ ਪਾਇਆ ਵਡਭਾਗੀ ਸਚਿ ਨਾਮਿ ਲਿਵ ਲਾਵੈ ॥ ਮਤਿ ਪਰਗਾਸੁ ਭਈ ਮਨੁ ਮਾਨਿਆ ਰਾਮ ਨਾਮਿ ਵਡਿਆਈ ॥ ਨਾਨਕ ਪ੍ਰਭੁ ਪਾਇਆ ਸਬਦਿ ਮਿਲਾਇਆ ਜੋਤੀ ਜੋਤਿ ਮਿਲਾਈ ॥੪॥੧॥੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੭੫*

*ਸ਼ਬਦਾਰਥ :* ਗੋਵਿੰਦ = ਗਿਆਨ ਦੁਆਰਾ ਪ੍ਰਾਪਤ ਹੋਣ ਵਾਲਾ, ਵਾਹਿਗੁਰੂ। ਸਬਦ ਘਨੇਰੇ = ਅਨਹਦ ਸ਼ਬਦ। ਰਵਿ = ਵਿਆਪ। ਸਬਦੇ = ਗੁਰਾਂ ਦੇ ਉਪਦੇਸ਼ ਦੁਆਰਾ। ਦੁਤਰੁ = ਕਠਨ, ਭਿਆਨਕ। ਥਾਇ = ਥਾਹ, ਅੰਤ। ਜਮ ਮਗਿ = ਜਮਾਂ ਦੇ ਰਸਤੇ। ਸੁਤੁ ਭਾਈ = ਭਾਈ ਦਾ ਪੁੱਤਰ, ਭਤੀਜਾ। ਕਿਨ ਬਿਧਿ = ਕਿਸ ਪ੍ਰਯਤਨ ਨਾਲ, ਢੰਗ ਨਾਲ, ਸਾਧਨ ਨਾਲ। ਭਾਇ = ਪ੍ਰੇਮ, ਹੁਕਮ ਅਨੁਸਾਰ। ਜੀਵਤਿਆ ਮਰੀਐ = ਜਿਊਂਦੇ ਜੀ, ਆਪਾ ਭੁੱਲ ਕੇ, ਮਨ ਦੀ ਉਕਤੀ ਯੁਕਤੀ ਭੁੱਲ ਕੇ। ਜੋਤੀ ਜੋਤਿ = ਜੋਤੀ ਵਿਚ ਜੋਤੀ, ਪਾਣੀ ਵਿਚ ਪਾਣੀ, ਪ੍ਰਕਾਸ਼ ਵਿਚ ਪ੍ਰਕਾਸ਼, ਜੀਵ-ਬ੍ਰਹਮ ਅਭੇਦਤਾ।

*ਸਾਰ ਭਾਵ :* ਗੁਰਾਂ ਬਿਨਾ ਪ੍ਰਮਾਤਮਾ ਦਾ ਗਿਆਨ ਨਹੀਂ ਹੁੰਦਾ।

| ਮੂਲ | ਅਰਥ |
|---|---|
| **ਆਵਹੋ ਸੰਤ ਜਨਹੁ<br>ਗੁਣ ਗਾਵਹ ਗੋਵਿੰਦ ਕੇਰੇ ਰਾਮ ॥** | ਹੇ ਸੰਤ ਜਨੋ ! ਆਓ, ਸਤਿ ਸੰਗਤ ਵਿਚ ਮਿਲ ਬੈਠ ਕੇ ਗਿਆਨ ਦੁਆਰਾ ਪ੍ਰਾਪਤ ਹੋਣ ਵਾਲੇ ਸੱਚੇ ਪਾਤਿਸ਼ਾਹ ਦੇ ਗੁਣ ਗਾਇਨ ਕਰੀਏ। |
| **ਗੁਰਮੁਖਿ ਮਿਲਿ ਰਹੀਐ<br>ਘਰਿ ਵਾਜਹਿ ਸਬਦ ਘਨੇਰੇ ਰਾਮ ॥** | ਗੁਰਾਂ ਦੇ ਬਚਨਾਂ ਨਾਲ ਜੁੜਿਆ ਰਹਿਣ ਕਰਕੇ ਅੰਤਹਕਰਣ ਰੂਪ ਘਰ ਵਿਚ ਅਨਹਦ ਸ਼ਬਦ ਦੀ ਲਗਾਤਾਰ ਧੁਨਕਾਰ ਹੁੰਦੀ ਰਹਿੰਦੀ ਹੈ। |
| **ਸਬਦ ਘਨੇਰੇ ਹਰਿ ਪ੍ਰਭ ਤੇਰੇ<br>ਤੂ ਕਰਤਾ ਸਭ ਥਾਈ ॥** | ਹੇ ਹਰੀ ਪ੍ਰਭੂ ! ਤੇਰੇ ਅਨਹਦ ਸ਼ਬਦ ਸੁਣਾਈ ਦਿੰਦੇ ਹਨ। ਤੂੰ ਕਰਣਹਾਰ ਕਰਤਾਰ ਸਭ ਥਾਵਾਂ ਵਿਖੇ ਪਰੀਪੂਰਨ ਹੈਂ। |
| **ਅਹਿਨਿਸਿ ਜਪੀ ਸਦਾ ਸਾਲਾਹੀ<br>ਸਾਚ ਸਬਦਿ ਲਿਵ ਲਾਈ ॥** | ਹੇ ਵਾਹਿਗੁਰੂ ! ਮੈਂ ਭੀ ਹਰ ਸਮੇਂ ਤੇਰੇ ਨਾਮੁ ਦਾ ਜਸ ਕਥਨ ਕਰਦਾ ਰਹਾਂ ਤੇ ਤੇਰੇ ਸੱਚੇ ਸ਼ਬਦ ਨਾਲ ਮੇਰੀ ਲਿਵ ਲੱਗੀ ਰਹੇ। |
| **ਅਨਦਿਨੁ ਸਹਜਿ ਰਹੈ ਰੰਗਿ ਰਾਤਾ<br>ਰਾਮ ਨਾਮੁ ਰਿਦ ਪੂਜਾ ॥** | ਮੈਂ ਸਦਾ ਹੀ ਤੇਰੇ ਨਾਮੁ ਦੇ ਪ੍ਰੇਮ ਵਿਚ ਰੰਗਿਆ ਰਹਾਂ ਅਰ ਹਿਰਦੇ ਵਿਚ ਤੇਰੀ ਹੀ ਪੂਜਾ ਅਰਚਨਾ ਕਰਾਂ। |
| **ਨਾਨਕ ਗੁਰਮੁਖਿ ਏਕੁ ਪਛਾਣੈ<br>ਅਵਰੁ ਨ ਜਾਣੈ ਦੂਜਾ ॥੧॥** | ਗੁਰੂ ਜੀ ਦਾ ਬਚਨ ਹੈ ਕਿ ਐਸਾ ਗੁਰਾਂ ਦਾ ਸਿਖ ਇਕ ਅਕਾਲ ਪੁਰਖੁ 'ੴ' ਨੂੰ ਹੀ ਜਾਣਦਾ ਹੈ। ਉਸ ਤੋਂ ਬਿਨ੍ਹਾ ਹੋਰ ਦੂਸਰੇ ਨੂੰ ਪਛਾਣਦਾ ਹੀ ਨਹੀਂ ॥੧॥ |
| **ਸਭ ਮਹਿ ਰਵਿ ਰਹਿਆ<br>ਸੋ ਪ੍ਰਭੁ ਅੰਤਰਜਾਮੀ ਰਾਮ ॥** | ਘਟ ਘਟ ਕੇ ਅੰਦਰ ਦੀ ਜਾਨਣਹਾਰ ਓਹ 'ੴ' ਵਾਹਿਗੁਰੂ ਸਭ ਥਾਵਾਂ ਵਿਚ ਮਿਲ ਰਿਹਾ ਹੈ ਅਰਥਾਤ ਸਰਬ ਵਿਆਪਕ ਹੈ। |
| **ਗੁਰ ਸਬਦਿ ਰਵੈ ਰਵਿ ਰਹਿਆ<br>ਸੋ ਪ੍ਰਭੁ ਮੇਰਾ ਸੁਆਮੀ ਰਾਮ ॥** | ਪਰੰਤੂ ਗੁਰਾਂ ਦੇ ਉਪਦੇਸ਼ ਦੁਆਰਾ ਹੀ ਸਭ ਥਾਵਾਂ ਪਰ ਪਰੀਪੂਰਨ, ਮੇਰਾ ਮਾਲਕ ਰੋਮ ਰੋਮ ਰਮਿਆ ਵਾਹਿਗੁਰੂ ਜਾਣਿਆ ਜਾਂਦਾ ਹੈ। |

ਪ੍ਰਭੁ ਮੇਰਾ ਸੁਆਮੀ ਅੰਤਰਜਾਮੀ
ਘਟਿ ਘਟਿ ਰਵਿਆ ਸੋਈ॥

ਅਤੇ ਨਿਸਚਾ ਹੋ ਜਾਂਦਾ ਹੈ ਕਿ ਘਟਾਂ ਘਟਾਂ ਦੀ ਜਾਨਣਹਾਰ ਪ੍ਰਮਾਤਮਾ ਹੀ ਸਭਨਾਂ ਘਟਾਂ ਵਿਚ ਵਰਤ ਰਿਹਾ ਹੈ।

ਗੁਰਮਤਿ ਸਚੁ ਪਾਈਐ ਸਹਜਿ ਸਮਾਈਐ
ਤਿਸੁ ਬਿਨੁ ਅਵਰੁ ਨ ਕੋਈ॥

ਗੁਰਾਂ ਦੀ ਸਿਖਿਆ ਦ੍ਵਾਰਾ ਸਹਿਜ ਭਾਵ ਨਾਲ ਹੀ ਓਸ ਨੂੰ ਪ੍ਰਾਪਤ ਕਰ ਲਈਦਾ ਹੈ, ਜਿਸ ਪਾਰਬ੍ਰਹਮ ਤੋਂ ਬਿਨਾ ਹੋਰ ਕੋਈ ਹੈ ਹੀ ਨਹੀਂ।

ਸਹਜੇ ਗੁਣ ਗਾਵਾ ਜੇ ਪ੍ਰਭ ਭਾਵਾ
ਆਪੇ ਲਏ ਮਿਲਾਏ॥

ਜੇ ਓਸ ਨੂੰ ਭਾਅ ਜਾਈਏ ਤਾਂ ਸਹਿਜ ਭਾਵ ਨਾਲ ਓਸ ਦੇ ਗੁਣ ਗਾਇਨ ਹੁੰਦੇ ਰਹਿਣ ਕਰਕੇ ਓਹ ਆਪ ਹੀ ਆਪਣੇ ਨਾਲ ਮੇਲ ਲੈਂਦਾ ਹੈ।

ਨਾਨਕ ਸੋ ਪ੍ਰਭੁ ਸਬਦੇ ਜਾਪੈ
ਅਹਿਨਿਸਿ ਨਾਮੁ ਧਿਆਏ॥੨॥

ਹਰ ਸਮੇਂ ਓਸ ਦਾ ਨਾਮੁ ਸਿਮਰਣ ਕਰਣ ਨਾਲ ਹੀ, ਓਹ ਪ੍ਰਮਾਤਮਾ ਗੁਰਸ਼ਬਦ ਰਾਹੀਂ ਜਾਣਿਆ ਜਾਂਦਾ ਹੈ॥੨॥

ਇਹੁ ਜਗੋ ਦੁਤਰੁ
ਮਨਮੁਖੁ ਪਾਰਿ ਨ ਪਾਈ ਰਾਮ॥

ਇਸ ਭਿਆਨਕ ਸੰਸਾਰ ਸਮੁੰਦਰ ਵਿਚੋਂ ਮਨਮੁਖੀਆ ਪਾਰ ਨਹੀਂ ਉਤਰ ਸਕਦਾ।

ਅੰਤਰੇ ਹਉਮੈ ਮਮਤਾ
ਕਾਮੁ ਕ੍ਰੋਧੁ ਚਤੁਰਾਈ ਰਾਮ॥

ਇਸ ਮਨਮੁਖੀਏ ਦੇ ਅੰਦਰ ਹਉਮੈ, ਹੰਕਾਰ, ਪਰਵਾਰ ਦਾ ਮੋਹ, ਕਾਮ, ਕ੍ਰੋਧ ਅਤੇ ਚੰਚਲਤਾਈ ਆਦਿ ਅਵਗੁਣਾਂ ਦਾ ਵਾਸਾ ਹੈ।

ਅੰਤਰਿ ਚਤੁਰਾਈ ਥਾਇ ਨ ਪਾਈ
ਬਿਰਥਾ ਜਨਮੁ ਗਵਾਇਆ॥

ਇਸ ਅੰਦਰ ਦੀ ਚੰਚਲਤਾ ਚਤੁਰਾਈ ਦਾ ਕੋਈ ਥਾਹ ਥਿੱਤਾ ਜਾਣਿਆ ਨਹੀਂ ਜਾਂਦਾ ਜਿਸ ਕਰਕੇ ਬੇਅਰਥ ਹੀ ਜੀਵਨ ਗੁਵਾ ਲੈਂਦਾ ਹੈ।

ਜਮ ਮਗਿ ਦੁਖੁ ਪਾਵੈ ਚੋਟਾ ਖਾਵੈ
ਅੰਤਿ ਗਇਆ ਪਛੁਤਾਇਆ॥

ਅੰਤ ਕਾਲ ਜਾਣ ਸਮੇਂ ਜਮ ਮਾਰਗ ਵਿਚ ਥਾਂ ਥਾਂ ਉਪਰ ਦੁੱਖ ਪਾਉਂਦਾ ਅਰ ਤਕਲੀਫ਼ ਉਠਾਉਂਦਾ ਹੈ ਤੇ ਫੇਰ ਪਛਤਾਉਂਦਾ ਹੈ।

ਬਿਨੁ ਨਾਵੈ ਕੋ ਬੇਲੀ ਨਾਹੀ
ਪੁਤੁ ਕੁਟੰਬੁ ਸੁਤੁ ਭਾਈ॥

ਉਥੇ ਵਾਹਿਗੁਰੂ ਨਾਮੁ ਜਾਪ ਤੋਂ ਬਿਨਾ ਸਕੇ ਪੁੱਤਰ, ਸੰਬੰਧੀ ਤੇ ਭਾਈ ਭਤੀਜੇ ਆਦਿ, ਕੋਈ ਸਹਾਇਕ ਨਹੀਂ ਹੁੰਦਾ।

ਨਾਨਕ ਮਾਇਆ ਮੋਹੁ ਪਸਾਰਾ
ਆਗੈ ਸਾਥਿ ਨ ਜਾਈ॥੩॥

ਇਹ ਜੋ ਮਾਇਆ ਮੋਹ ਦਾ ਸਾਰਾ ਪ੍ਰਪੰਚ ਹੈ, ਇਸ ਨੇ ਅੱਗੇ ਨਾਲ ਨਹੀਂ ਜਾਣਾ॥੩॥

ਹਉ ਪੂਛਉ ਅਪਨਾ ਸਤਿਗੁਰੁ ਦਾਤਾ
ਕਿਨ ਬਿਧਿ ਦੁਤਰੁ ਤਰੀਐ ਰਾਮ॥

ਮੈਂ ਆਪਣੇ ਦਾਤਾਰ ਸਤਿਗੁਰਾਂ ਪਾਸੋਂ ਪੁਛ ਰਿਹਾ ਹਾਂ, ਕਿ ਹੇ ਗੁਰੋ! ਇਹ ਕਠਨ ਸੰਸਾਰ ਸਮੁੰਦਰ ਕਿਵੇਂ ਤਰਿਆ ਜਾਵੇ?

| | |
|---|---|
| ਸਤਿਗੁਰ ਭਾਇ ਚਲਹੁ<br>ਜੀਵਤਿਆ ਇਵ ਮਰੀਐ ਰਾਮ ॥ | ਤਦ ਗੁਰੂ ਜੀ ਉੱਤਰ ਦੇਂਦੇ ਹਨ, ਹੇ ਭਾਈ ਪਿਆਰਿਆ ! ਗੁਰਾਂ ਦੇ ਨਾਲ ਪ੍ਰੇਮ ਕਰੋ ਤੇ ਉਨ੍ਹਾਂ ਦੇ ਹੁਕਮ ਅਨੁਸਾਰ ਵਰਤੋਂ ਵਿਹਾਰ ਕਰੋ, ਇਸ ਤਰ੍ਹਾਂ ਜੀਵਤ ਭਾਵ ਤੋਂ ਮਰ ਜਾਓਗੇ। |
| ਜੀਵਤਿਆ ਮਰੀਐ ਭਉਜਲੁ ਤਰੀਐ<br>ਗੁਰਮੁਖਿ ਨਾਮਿ ਸਮਾਵੈ ॥ | ਜਦੋਂ ਜੀਵਤ ਭਾਵ ਦਾ ਹੰਕਾਰ ਤਿਆਗੋਗੇ ਅਰ ਗੁਰਾਂ ਦੇ ਉਪਦੇਸ਼ ਰਾਹੀਂ ਨਾਮੁ ਜਪ ਵਿਚ ਦ੍ਰਿੜ੍ਹ ਹੋ ਜਾਵੋਗੇ ਤਾਂ ਸੰਸਾਰ ਸਮੁੰਦ੍ਰ ਤੋਂ ਪਾਰ ਉਤਰੋਗੇ। |
| ਪੂਰਾ ਪੁਰਖੁ ਪਾਇਆ ਵਡਭਾਗੀ<br>ਸਚਿ ਨਾਮਿ ਲਿਵ ਲਾਵੈ ॥ | ਸੱਚੇ ਨਾਮੁ ਵਿਚ ਬ੍ਰਿਤੀ ਲਾਉਣ ਵਾਲੇ ਉਨ੍ਹਾਂ ਵਡਭਾਗੀਆਂ ਨੂੰ ਪੂਰਨ ਪੁਰਖੁ, ਅਕਾਲ ਪੁਰਖੁ ਦੀ ਪ੍ਰਾਪਤੀ ਹੋ ਜਾਵੇਗੀ। |
| ਮਤਿ ਪਰਗਾਸੁ ਭਈ ਮਨੁ ਮਾਨਿਆ<br>ਰਾਮ ਨਾਮਿ ਵਡਿਆਈ ॥ | ਉਸ ਦੀ ਸੁਰਤਿ ਵਿਚ ਪ੍ਰਭੂ ਦਾ ਪ੍ਰਕਾਸ਼ ਹੋ ਜਾਂਦਾ ਹੈ ਤੇ ਰਾਮ ਨਾਮੁ ਦੀ ਵਡਿਆਈ ਵਿਚ ਉਸ ਦਾ ਮਨ ਦ੍ਰਿੜ੍ਹ ਹੋ ਜਾਂਦਾ ਹੈ। |
| ਨਾਨਕ ਪ੍ਰਭੁ ਪਾਇਆ ਸਬਦਿ ਮਿਲਾਇਆ<br>ਜੋਤੀ ਜੋਤਿ ਮਿਲਾਈ ॥੪॥੧॥੪॥ | ਗੁਰੂ ਜੀ ਦਾ ਬਚਨ ਹੈ ਕਿ ਗੁਰਸ਼ਬਦ ਨੇ ਪ੍ਰਭੂ ਦਾ ਮੇਲ ਮਿਲਾਪ ਕਰਵਾਇਆ ਤਾਂ ਜੀਵ ਆਤਮਾ ਦੀ ਜੋਤ ਪਰਮ ਆਤਮਾ ਵਿਚ ਘੁਲ ਮਿਲ ਗਈ ਭਾਵ ਜੀਵ-ਬ੍ਰਹਮ ਅਭੇਦਤਾ ਹੋ ਗਈ ॥੪॥੧॥੪॥ |

*ਸਬਦੁ ਸੁਰਤਿ :* ***"ਜੋਤੀ ਜੋਤਿ ਮਿਲਾਈ ॥"*** ਭਾਵ ਪਰਮ ਜੋਤ ਵਿਚ ਜੀਵ ਆਤਮਾ ਦਾ ਮਿਲਾਪ ਹੋ ਗਿਆ ਅਰਥਾਤ ***"ਜਿਉ ਪ੍ਰਤਿਬਿੰਬੁ ਬਿੰਬ ਕਉ ਮਿਲੀ ਹੈ ਉਦਕ ਕੁੰਭੁ ਬਿਗਰਾਨਾ ॥"*** (ਆਸਾ ਕਬੀਰ ਜੀਉ, ਅੰ: ੪੭੫) ਜਿਵੇਂ ਘੜੇ ਦੇ ਟੁੱਟ ਜਾਣ ਪਰ ਉਸ ਵਿਚਲਾ ਪ੍ਰਤਿਬਿੰਬ ਅਸਲ ਬਿੰਬ ਵਿਚ ਹੀ ਲੀਨ ਹੋ ਜਾਂਦਾ ਹੈ, ਤਿਵੇਂ ਜੀਵ ਦੀ ਹਉਮੈ ਹੰਕਾਰ ਦੀ ਬ੍ਰਿਤੀ ਨਵਿਰਤ ਹੋ ਜਾਣ ਪਰ ਅਸਲ ਤੱਤ ਵਸਤੂ ਹੀ ਬਾਕੀ ਰਹਿ ਜਾਂਦੀ ਹੈ ਤੇ ਹੋਰ ਕੋਈ ਦੂਸਰੀ ਪ੍ਰਮਾਣ ਮਾਤ੍ਰ ਭੀ ਨਹੀਂ ਰਹਿੰਦੀ।

*With the loosening of the enervating grip over finite objects, the sentient self grows self-effulgent. This ineffable state requires no tangible tests or argumentative proofs to authenticate it. The self, simply, is itself.*

## ਸੂਹੀ ਮਹਲਾ ੪ ਘਰੁ ੫
## ੴ ਸਤਿਗੁਰ ਪ੍ਰਸਾਦਿ ॥

ਗੁਰੁ ਸੰਤ ਜਨੋ ਪਿਆਰਾ ਮੈ ਮਿਲਿਆ ਮੇਰੀ ਤ੍ਰਿਸਨਾ ਬੁਝਿ ਗਈਆਸੇ ॥ ਹਉ ਮਨੁ ਤਨੁ ਦੇਵਾ ਸਤਿਗੁਰੈ ਮੈ ਮੇਲੇ ਪ੍ਰਭ ਗੁਣਤਾਸੇ ॥ ਧਨੁ ਧੰਨੁ ਗੁਰੂ ਵਡ ਪੁਰਖੁ ਹੈ ਮੈ ਦਸੇ ਹਰਿ ਸਾਬਾਸੇ ॥ ਵਡਭਾਗੀ ਹਰਿ ਪਾਇਆ ਜਨ ਨਾਨਕ ਨਾਮਿ ਵਿਗਾਸੇ ॥੧॥ ਗੁਰੁ ਸਜਣੁ ਪਿਆਰਾ ਮੈ ਮਿਲਿਆ ਹਰਿ ਮਾਰਗੁ ਪੰਥੁ ਦਸਾਹਾ ॥ ਘਰਿ ਆਵਹੁ ਚਿਰੀ ਵਿਛੁੰਨਿਆ ਮਿਲੁ ਸਬਦਿ ਗੁਰੂ ਪ੍ਰਭ ਨਾਹਾ ॥ ਹਉ ਤੁਝੁ ਬਾਝਹੁ ਖਰੀ ਉਡੀਣੀਆ ਜਿਉ ਜਲ ਬਿਨੁ ਮੀਨੁ ਮਰਾਹਾ ॥ ਵਡਭਾਗੀ ਹਰਿ ਧਿਆਇਆ ਜਨ ਨਾਨਕ ਨਾਮਿ ਸਮਾਹਾ ॥੨॥ ਮਨੁ ਦਹ ਦਿਸਿ ਚਲਿ ਚਲਿ ਭਰਮਿਆ ਮਨਮੁਖ ਭਰਮਿ ਭੁਲਾਇਆ ॥ ਨਿਤ ਆਸਾ ਮਨਿ ਚਿਤਵੈ ਮਨ ਤ੍ਰਿਸਨਾ ਭੁਖ ਲਗਾਇਆ ॥ ਅਨਤਾ ਧਨੁ ਧਰਿ ਦਬਿਆ ਫਿਰਿ ਬਿਖੁ ਭਾਲਣ ਗਇਆ ॥ ਜਨ ਨਾਨਕ ਨਾਮੁ ਸਲਾਹਿ ਤੂ ਬਿਨੁ ਨਾਵੈ ਪਚਿ ਪਚਿ ਮੁਇਆ ॥੩॥ ਗੁਰੁ ਸੁੰਦਰੁ ਮੋਹਨੁ ਪਾਇ ਕਰੇ ਹਰਿ ਪ੍ਰੇਮ ਬਾਣੀ ਮਨੁ ਮਾਰਿਆ ॥ ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ ਮਨ ਆਸਾ ਚਿੰਤ ਵਿਸਾਰਿਆ ॥ ਮੈ ਅੰਤਰਿ ਵੇਦਨ ਪ੍ਰੇਮ ਕੀ ਗੁਰ ਦੇਖਤ ਮਨੁ ਸਾਧਾਰਿਆ ॥ ਵਡਭਾਗੀ ਪ੍ਰਭ ਆਇ ਮਿਲੁ ਜਨੁ ਨਾਨਕੁ ਖਿਨੁ ਖਿਨੁ ਵਾਰਿਆ ॥੪॥੧॥੫॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੭੬*

**ਸ਼ਬਦਾਰਥ:** ਬੁਝਿ ਗਈਆਸੇ = ਬੁਝ ਗਈ, ਹਟ ਗਈ। ਗੁਣਤਾਸੇ = ਗੁਣਾਂ ਦੇ ਭੰਡਾਰ। ਵਡ ਪੁਰਖੁ = ਮਹਾਨ ਪੁਰਸ਼। ਵਿਗਾਸੇ = ਪ੍ਰਸੰਨ। ਵਿਛੁੰਨਿਆ = ਵਿਛੁੜਿਆ ਹੋਇਆ। ਨਾਹਾ = ਪਤੀ, ਮਾਲਕ। ਖਰੀ = ਬਹੁਤ। ਉਡੀਣੀਆ = ਉਦਾਸ, ਉਡੀਕ। ਧਰਿ = ਧਰਤੀ, ਧਰ ਕੇ। ਬਾਣੀ = ਬਾਣ, ਤੀਰ। ਸੁਧਿ ਬੁਧਿ = ਹੋਸ਼ ਹਵਾਸ। ਵੇਦਨ = ਪੀੜਾ।

*ਸਾਰ ਭਾਵ:* ਗੁਰਾਂ ਦੇ ਮਿਲਾਪ ਦੀ ਤਾਂਘ।

| ਮੂਲ | ਅਰਥ |
|---|---|
| ਗੁਰੁ ਸੰਤ ਜਨੋ ਪਿਆਰਾ ਮੈ ਮਿਲਿਆ ਮੇਰੀ ਤ੍ਰਿਸਨਾ ਬੁਝਿ ਗਈਆਸੇ ॥ | ਹੇ ਸੰਤ ਜਨੋ! ਮੈਨੂੰ ਪਿਆਰਾ ਗੁਰੂ ਮਿਲ ਗਿਆ ਹੈ। ਮਿਲਾਪ ਦੀ ਜੋ ਮੇਰੀ ਤ੍ਰਿਸ਼ਨਾ ਸੀ, ਉਹ ਹੁਣ ਸ਼ਾਂਤ ਹੋ ਗਈ ਹੈ। |

ਹਉ ਮਨੁ ਤਨੁ ਦੇਵਾ ਸਤਿਗੁਰੈ
ਮੈ ਮੇਲੇ ਪ੍ਰਭ ਗੁਣਤਾਸੇ ॥

ਮੈਂ ਆਪਣੇ ਸਤਿਗੁਰਾਂ ਦੇ ਚਰਨਾਂ ਵਿਚ ਤਨ ਮਨ ਸਉਂਪ ਦੇਵਾਂ, ਜਿਨ੍ਹਾਂ ਨੇ ਗੁਣਾਂ ਦੇ ਭੰਡਾਰ ਪ੍ਰਭੂ ਨਾਲ ਮਿਲਾਪ ਕਰਵਾਇਆ ਹੈ।

ਧਨੁ ਧੰਨੁ ਗੁਰੂ ਵਡ ਪੁਰਖੁ ਹੈ
ਮੈ ਦਸੇ ਹਰਿ ਸਾਬਾਸੇ ॥

ਮੇਰੇ ਸਤਿਗੁਰੂ ਮਹਾਨ ਪੁਰਖ ਧੰਨਤਾ ਯੋਗ ਹਨ ਤੇ ਸ਼ਲਾਘਾ ਦੇ ਹੱਕਦਾਰ ਹਨ, ਜਿਨ੍ਹਾਂ ਨੇ ਹਰੀ ਪ੍ਰਭੂ ਦਾ ਮਾਰਗ ਦੱਸਿਆ ਹੈ।

ਵਡਭਾਗੀ ਹਰਿ ਪਾਇਆ
ਜਨ ਨਾਨਕ ਨਾਮਿ ਵਿਗਾਸੇ ॥੧॥

ਵੱਡੇ ਭਾਗ ਹਨ ਜੋ ਪ੍ਰਭੂ ਰੂਪ ਗੁਰਾਂ ਦੀ ਪ੍ਰਾਪਤੀ ਹੋ ਗਈ ਹੈ ਜਿਸ ਦੁਆਰਾ ਨਾਮੁ ਸਿਮਰਣ ਵਿਖੇ ਪ੍ਰਸੰਨਤਾ ਹੀ ਪ੍ਰਸੰਨਤਾ ਹੈ॥੧॥

ਗੁਰੁ ਸਜਣੁ ਪਿਆਰਾ ਮੈ ਮਿਲਿਆ
ਹਰਿ ਮਾਰਗੁ ਪੰਥੁ ਦਸਾਹਾ ॥

ਮੈਨੂੰ ਪਿਆਰੇ ਸੱਜਣ ਸਤਿਗੁਰਾਂ ਦਾ ਮਿਲਾਪ ਹੋ ਗਿਆ ਹੈ ਜਿਨ੍ਹਾਂ ਨੇ ਪ੍ਰਮਾਤਮਾ ਪ੍ਰਾਪਤੀ ਦਾ ਧਰਮ ਦਾ ਰਸਤਾ ਦਸਿਆ ਹੈ।

ਘਰਿ ਆਵਹੁ ਚਿਰੀ ਵਿਛੁੰਨਿਆ
ਮਿਲੁ ਸਬਦਿ ਗੁਰੂ ਪ੍ਰਭ ਨਾਹਾ॥

ਮੈਂ ਗੁਰ ਸਿਖਿਆ ਅਨੁਸਾਰ ਪ੍ਰਾਥਨਾ ਕਰਦੀ ਹਾਂ ਕਿ ਹੇ ਪ੍ਰਭੂ ਪਤੀ ਜੀ! ਮੇਰੇ ਹਿਰਦੇ ਘਰ ਵਿਖੇ ਪ੍ਰਕਾਸ਼ਮਾਨ ਹੋਵੋ। ਮੈਂ ਅਗਿਆਨਤਾ ਕਾਰਣ ਚਿਰਾਂ ਤੋਂ ਵਿਛੁੜੀ ਹੋਈ ਹਾਂ।

ਹਉ ਤੁਝੁ ਬਾਝਹੁ ਖਰੀ ਉਡੀਣੀਆ
ਜਿਉ ਜਲ ਬਿਨੁ ਮੀਨੁ ਮਰਾਹਾ ॥

ਮੈਂ ਤੁਹਾਡੇ ਦਰਸ਼ਨਾਂ ਤੋਂ ਬਿਨਾ ਬੜੀ ਹੀ ਉਦਾਸ ਚਿਤ ਉਡੀਕ ਰਹੀ ਹਾਂ ਅਰ ਇਸ ਤਰ੍ਹਾਂ ਤੜਫ਼ ਰਹੀ ਹਾਂ ਜਿਵੇਂ ਪਾਣੀ ਬਿਨਾ ਮੱਛੀ ਮਰ ਜਾਂਦੀ ਹੈ।

ਵਡਭਾਗੀ ਹਰਿ ਧਿਆਇਆ
ਜਨ ਨਾਨਕ ਨਾਮਿ ਸਮਾਹਾ ॥੨॥

ਗੁਰੂ ਜੀ ਕਥਨ ਕਰਦੇ ਹਨ ਕਿ ਵੱਡੇ ਭਾਗਾਂ ਵਾਲੇ ਹੀ ਹਰੀ ਦਾ ਨਾਮੁ ਸਿਮਰ ਕੇ ਓਸ ਨਾਮੀ ਵਿਚ ਸਮਾਅ ਜਾਂਦੇ ਹਨ॥੨॥

ਮਨੁ ਦਹ ਦਿਸਿ ਚਲਿ ਚਲਿ ਭਰਮਿਆ
ਮਨਮੁਖੁ ਭਰਮਿ ਭੁਲਾਇਆ ॥

ਮਨਮੁਖੀਆ ਜੀਵ ਦਸੋਂ ਦਿਸ਼ਾਂ ਵਿਚ ਭਰਮਦਾ ਭੁਲਾਇਆ ਹੋਇਆ ਤੁਰਿਆ ਫਿਰਦਾ ਹੈ।

ਨਿਤ ਆਸਾ ਮਨਿ ਚਿਤਵੈ
ਮਨ ਤ੍ਰਿਸਨਾ ਭੁਖ ਲਗਾਇਆ ॥

ਆਸ਼ਾਵਾਂ ਵਿਚ ਮਨ ਨੂੰ ਲਾਈ ਰਖਦਾ ਹੈ ਜਿਸ ਕਰਕੇ ਹਰ ਸਮੇਂ ਤ੍ਰਿਸ਼ਨਾ ਦੀ ਭੁੱਖ ਲੱਗੀ ਰਹਿੰਦੀ ਹੈ।

ਅਨਤਾ ਧਨੁ ਧਰਿ ਦਬਿਆ
ਫਿਰਿ ਬਿਖੁ ਭਾਲਣ ਗਇਆ ॥

ਬੇਅੰਤ ਧਨ ਜ਼ਮੀਨ ਵਿਚ ਦੱਬ ਰਖਿਆ ਹੈ ਭਾਵ ਛੁਪਾਇਆ ਹੋਇਆ ਹੈ ਪਰ ਹੋਰ ਹੋਰ ਵਿਹੁ ਰੂਪ ਮਾਇਆ ਨੂੰ ਲੱਭਦਾ ਫਿਰਦਾ ਹੈ।

ਜਨ ਨਾਨਕ ਨਾਮੁ ਸਲਾਹਿ ਤੂ
ਬਿਨੁ ਨਾਵੈ ਪਚਿ ਪਚਿ ਮੁਇਆ ॥੩॥

ਗੁਰੂ ਜੀ ਆਖਦੇ ਹਨ, ਹੇ ਜੀਵ! ਪ੍ਰਭੂ ਨਾਮੁ ਦੀ ਸਿਫ਼ਤ ਸਲਾਹ ਕਰ। ਨਾਮੁ ਸਿਮਰਣ ਬਿਨਾ ਤੂੰ ਖਪ ਖਪ ਕੇ ਹੀ ਮਰੀ ਜਾ ਰਿਹਾ ਹੈਂ॥੩॥

| | |
|---|---|
| **ਗੁਰੁ ਸੁੰਦਰੁ ਮੋਹਨੁ ਪਾਇ ਕਰੇ ਹਰਿ ਪ੍ਰੇਮ ਬਾਣੀ ਮਨੁ ਮਾਰਿਆ ॥** | ਜਦੋਂ, ਮਨ ਨੂੰ ਮੋਹਨ ਵਾਲੇ, ਸੁੰਦਰ ਸਰੂਪ ਗੁਰਾਂ ਨੂੰ ਪ੍ਰਾਪਤ ਕੀਤਾ ਤਦ ਉਨ੍ਹਾਂ ਨੇ ਹਰੀ ਪ੍ਰਭੂ ਦੇ ਪ੍ਰੇਮ ਰੂਪੀ ਤੀਰ ਮੇਰੇ ਮਨ ਉਤੇ ਮਾਰੇ ਭਾਵ ਨਾਮੁ ਸਿਮਰਣ ਪ੍ਰਤੀ ਉਤਸਾਹਿਤ ਕੀਤਾ। |
| **ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ ਮਨ ਆਸਾ ਚਿੰਤ ਵਿਸਾਰਿਆ ॥** | ਇਨ੍ਹਾਂ ਪ੍ਰੇਮ ਬਾਣੀ ਦੇ ਤੀਰਾਂ ਨਾਲ ਮੇਰੀ ਹੋਸ਼ ਹਵਾਸ ਭੁੱਲ ਗਈ ਅਰ ਮਨ ਵਿਚ ਜੋ ਸੰਸਾਰਕ ਆਸ਼ਾਵਾਂ ਤੇ ਚਿੰਤਾਵਾਂ ਸਨ, ਉਹ ਵਿੱਸਰ ਗਈਆਂ। |
| **ਮੈ ਅੰਤਰਿ ਵੇਦਨ ਪ੍ਰੇਮ ਕੀ ਗੁਰ ਦੇਖਤ ਮਨੁ ਸਾਧਾਰਿਆ ॥** | ਮੇਰੇ ਮਨ ਅੰਦਰ ਪ੍ਰੇਮ ਪੀੜਾ ਉਪਜ ਪਈ ਅਰ ਗੁਰਾਂ ਦੇ ਦਰਸ਼ਨ ਕਰਣ ਨਾਲ ਹੀ ਮਨ ਨੂੰ ਧੀਰਜ ਆਉਣ ਲੱਗੀ। |
| **ਵਡਭਾਗੀ ਪ੍ਰਭ ਆਇ ਮਿਲੁ ਜਨੁ ਨਾਨਕੁ ਖਿਨੁ ਖਿਨੁ ਵਾਰਿਆ ॥੪॥੧॥੫॥** | ਹੇ ਪ੍ਰਭੂ! ਮੇਰੇ ਬੜੇ ਚੰਗੇ ਭਾਗ ਹੋਣਗੇ ਤੇ ਮੈਂ ਵਾਰੀਆਂ ਸਦਕੜੇ ਜਾਵਾਂਗੀ ਜੇ ਮੈਨੂੰ ਆ ਕੇ ਮਿਲ ਜਾਵੇਂ ॥੪॥੧॥੫॥ |

*ਸਬਦੁ ਸੁਰਤਿ :* ***"ਹਉ ਤੁਝੁ ਬਾਝਹੁ ਖਰੀ ਉਡੀਣੀਆ ਜਿਉ ਜਲ ਬਿਨੁ ਮੀਨੁ ਮਰਾਹਾ ॥"*** ਅਰਥਾਤ ਹੇ ਵਾਹਿਗੁਰੂ! ਮੈਂ ਤੁਹਾਡੀ ਉਡੀਕ ਵਿਚ ਇਸ ਤਰ੍ਹਾਂ ਬੇਚੈਨ ਹਾਂ ਜਿਵੇਂ ਪਾਣੀ ਬਿਨਾ ਮੱਛੀ ਤੜਫਦੀ ਹੈ। ***"ਚਾਤ੍ਰਿਕ ਚਿਤਵਤ ਬਰਸਤ ਮੇਂਹ ॥ ਕ੍ਰਿਪਾ ਸਿੰਧੁ ਕਰੁਣਾ ਪ੍ਰਭ ਧਾਰਹੁ ਹਰਿ ਪ੍ਰੇਮ ਭਗਤਿ ਕੋ ਨੇਂਹ ॥੧॥ ਰਹਾਉ ॥ ਅਨਿਕ ਸੂਖ ਚਕਵੀ ਨਹੀ ਚਾਹਤ ਅਨਦ ਪੂਰਨ ਪੇਖਿ ਦੇਂਹ ॥ ਆਨ ਉਪਾਵ ਨ ਜੀਵਤ ਮੀਨਾ ਬਿਨੁ ਜਲ ਮਰਨਾ ਤੇਂਹ ॥"*** (ਜੈਤਸਰੀ ਮ: ੫, ਅੰ: ੭੦੨) ਜਿਵੇਂ ਪਪੀਹਾ ਸ੍ਵਾਂਤੀ ਬੂੰਦ ਵਾਸਤੇ ਬਰਖਾ ਹੋਣ ਦੀ ਕੂਕ ਪੁਕਾਰ ਕਰਦਾ ਹੈ; ਜਿਵੇਂ ਚਕਵੀ ਅਨੇਕਾਂ ਸੁਖਾਂ ਦਾ ਪਰੀਤਿਆਗ ਕਰਕੇ ਕੇਵਲ ਚਕਵੇ ਨੂੰ ਦੇਖ ਕੇ ਹੀ ਪੂਰਨ ਸੁਖੀ ਹੁੰਦੀ ਹੈ; ਜਿਵੇਂ ਪਾਣੀ ਬਿਹੂਨ ਕਿਸੇ ਹੋਰ ਪ੍ਰਬੰਧ ਕਰਣ ਨਾਲ ਮੱਛੀ ਜਿਊਂਦੀ ਨਹੀਂ ਰਹਿੰਦੀ, ਇਸੇ ਤਰ੍ਹਾਂ ਵਾਹਿਗੁਰੂ ਵਿਚ ਰੱਤੀ ਹੋਈ ਜਗਿਆਸੂ ਇਸਤ੍ਰੀ ਪ੍ਰੇਮ ਦੇ ਤੀਰਾਂ ਨਾਲ ਵਿੰਨ੍ਹੀ ਹੋਈ ਬਿਹਬਲ ਹੋ ਕੇ ਪੁਕਾਰਾਂ ਕਰਦੀ ਹੈ ਕਿ ***"ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ ॥ ਉਡੀਨੀ ਉਡੀਨੀ ਉਡੀਨੀ ॥ ਕਬ ਘਰਿ ਆਵੈ ਰੀ ॥"*** (ਬਿਲਾਵਲੁ ਮ: ੫; ਅੰ: ੮੩੦) ਹੇ ਮਨ ਨੂੰ ਮੋਹਨ ਵਾਲੇ! ਮੈਨੂੰ ਨੀਂਦ ਨਹੀਂ ਆ ਰਹੀ। ਮੈਂ ਹਉਕੇ ਭਰ ਰਹੀ ਹਾਂ ਅਰ ਸਾਰੇ ਹਾਰ ਸ਼ਿੰਗਾਰ ਕਰਕੇ ਤੇਰੀ ਉਡੀਕ ਵਿਚ ਤੜਪ ਰਹੀ ਹਾਂ। ਉਹ ਵੇਲਾ ਕਦੋਂ ਆਵੇਗਾ ਜਦੋਂ ਤੂੰ ਮੇਰੇ ਘਰ ਚਰਨ ਪਾਵੇਂਗਾ ਅਰਥਾਤ ਮੇਰੇ ਅੰਤਹਕਰਣ ਦੇ ਆਵਰਣ ਨੂੰ ਨਿਵਾਰ ਕੇ ਸਾਖਿਆਤਕਾਰ ਰੂਪ ਵਿਚ ਦਰਸ਼ਨ ਦੇਵੇਂਗਾ।

> *A self, conscious of realizing itself may, at times, be gripped by melancholia of vacuity. Gurbani fills it up with words of prayer.*

## ਸੂਹੀ ਛੰਤ ਮਹਲਾ ੪ ॥

ਮਾਰੇਹਿ ਸੁ ਵੇ ਜਨ ਹਉਮੈ ਬਿਖਿਆ ਜਿਨਿ ਹਰਿ ਪ੍ਰਭ ਮਿਲਣ ਨ ਦਿਤੀਆ ॥ ਦੇਹ ਕੰਚਨ ਵੇ ਵੰਨੀਆ ਇਨਿ ਹਉਮੈ ਮਾਰਿ ਵਿਗੁਤੀਆ ॥ ਮੋਹੁ ਮਾਇਆ ਵੇ ਸਭ ਕਾਲਖਾ ਇਨਿ ਮਨਮੁਖਿ ਮੂੜਿ ਸਜੁਤੀਆ ॥ ਜਨ ਨਾਨਕ ਗੁਰਮੁਖਿ ਉਬਰੇ ਗੁਰ ਸਬਦੀ ਹਉਮੈ ਛੁਟੀਆ ॥੧॥ ਵਸਿ ਆਣਿਹੁ ਵੇ ਜਨ ਇਸੁ ਮਨ ਕਉ ਮਨੁ ਬਾਸੇ ਜਿਉ ਨਿਤ ਭਉਦਿਆ ॥ ਦੁਖਿ ਰੈਣਿ ਵੇ ਵਿਹਾਣੀਆ ਨਿਤ ਆਸਾ ਆਸ ਕਰੇਦਿਆ ॥ ਗੁਰੁ ਪਾਇਆ ਵੇ ਸੰਤ ਜਨੋ ਮਨਿ ਆਸ ਪੂਰੀ ਹਰਿ ਚਉਦਿਆ ॥ ਜਨ ਨਾਨਕ ਪ੍ਰਭ ਦੇਹੁ ਮਤੀ ਛਡਿ ਆਸਾ ਨਿਤ ਸੁਖਿ ਸਉਦਿਆ ॥੨॥ ਸਾ ਧਨ ਆਸਾ ਚਿਤਿ ਕਰੇ ਰਾਮ ਰਾਜਿਆ ਹਰਿ ਪ੍ਰਭ ਸੇਜੜੀਐ ਆਈ ॥ ਮੇਰਾ ਠਾਕੁਰੁ ਅਗਮ ਦਇਆਲੁ ਹੈ ਰਾਮ ਰਾਜਿਆ ਕਰਿ ਕਿਰਪਾ ਲੇਹੁ ਮਿਲਾਈ ॥ ਮੇਰੈ ਮਨਿ ਤਨਿ ਲੋਚਾ ਗੁਰਮੁਖੇ ਰਾਮ ਰਾਜਿਆ ਹਰਿ ਸਰਧਾ ਸੇਜ ਵਿਛਾਈ ॥ ਜਨ ਨਾਨਕ ਹਰਿ ਪ੍ਰਭ ਭਾਣੀਆ ਰਾਮ ਰਾਜਿਆ ਮਿਲਿਆ ਸਹਜਿ ਸੁਭਾਈ ॥੩॥ ਇਕਤੁ ਸੇਜੈ ਹਰਿ ਪ੍ਰਭੋ ਰਾਮ ਰਾਜਿਆ ਗੁਰੁ ਦਸੇ ਹਰਿ ਮੇਲੇਈ ॥ ਮੈ ਮਨਿ ਤਨਿ ਪ੍ਰੇਮ ਬੈਰਾਗੁ ਹੈ ਰਾਮ ਰਾਜਿਆ ਗੁਰੁ ਮੇਲੇ ਕਿਰਪਾ ਕਰੇਈ ॥ ਹਉ ਗੁਰ ਵਿਟਹੁ ਘੋਲਿ ਘੁਮਾਇਆ ਰਾਮ ਰਾਜਿਆ ਜੀਉ ਸਤਿਗੁਰ ਆਗੈ ਦੇਈ ॥ ਗੁਰੁ ਤੁਠਾ ਜੀਉ ਰਾਮ ਰਾਜਿਆ ਜਨ ਨਾਨਕ ਹਰਿ ਮੇਲੇਈ ॥੪॥੨॥੬॥੫॥੭॥੬॥੧੮॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੭੬-੭੭*

*ਸ਼ਬਦਾਰਥ :* ਮਾਰੇਹਿ = ਮਾਰ ਦਿਉ। ਹਉਮੈ ਬਿਖਿਆ = ਹੰਕਾਰ ਦਾ ਜ਼ਹਿਰ। ਵੰਨੀਆ = ਰੰਗ। ਵਿਗੁਤੀਆ = ਖਰਾਬ ਕੀਤਾ, ਖੁਆਰ ਕੀਤਾ। ਸਜੁਤੀਆ = ਜੋੜ ਕੇ। ਉਬਰੇ = ਬਚੇ। ਛੁਟੀਆ = ਛੁਡਾਇਆ। ਬਾਸੇ = ਬਾਸ਼ਹ, ਇਕ ਗੁਲਾਬ ਚਸ਼ਮ ਸ਼ਿਕਾਰੀ ਪੰਛੀ ਜੋ ਬਾਜ਼ ਤੋਂ ਕੁਝ ਛੋਟਾ ਹੁੰਦਾ ਹੈ ਤੇ ਸੂਰਤ ਬਾਜ਼ ਵਰਗੀ ਹੁੰਦੀ ਹੈ, ਇਹ ਬਾਸ਼ੀਨ ਦੀ ਮਦੀਨ ਹੈ, ਬਾਸ਼ਹ ਪਰਵਾਸੀ ਪੰਛੀ ਹੈ, ਇਸ ਦੀਆਂ ਲੱਤਾਂ ਅਤੇ ਦੁਮ ਸ਼ਿਕਰੇ ਨਾਲੋਂ ਲੰਮੀਆਂ ਹਨ, ਸ਼ਿਕਾਰੀ ਮਨ। ਵਿਹਾਣੀਆ = ਗੁਜ਼ਰਦੀ। ਸਾ ਧਨ = ਸਾਧਨਾ ਸੰਪੰਨ ਜਗਿਆਸੂ ਇਸਤ੍ਰੀ। ਸੇਜੜੀਐ = ਮਿਲਾਪ ਸਥਾਨ, ਹਿਰਦੇ ਆਸਨ। ਲੋਚਾ = ਲੋਚ, ਤਾਂਘ। ਪ੍ਰੇਮ ਬੈਰਾਗੁ = ਪ੍ਰੇਮ ਦਾ ਕਮਲਾਪਨ। ਵਿਟਹੁ = ਉਪਰੋਂ। ਤੁਠਾ = ਪ੍ਰਸੰਨ।

*ਸਾਰ ਭਾਵ :* ਮਨ ਨੂੰ ਵੱਸ ਕਰੋ।

| ਮੂਲ | ਅਰਥ |
|---|---|
| ਮਾਰੇਹਿ ਸੁ ਵੇ ਜਨ ਹਉਮੈ ਬਿਖਿਆ<br>ਜਿਨਿ ਹਰਿ ਪ੍ਰਭ ਮਿਲਣ ਨ ਦਿਤੀਆ ॥ | ਹੇ ਸੱਜਣ ਜਨੋ! ਉਸ ਵਿਹੁ ਰੂਪ ਹਉਮੈ ਹੰਕਾਰ ਨੂੰ ਮਾਰ ਦੇਵੋ ਜੋ ਹਰੀ ਪ੍ਰਭੂ ਨੂੰ ਮਿਲਣ ਨਹੀਂ ਦਿੰਦਾ। |
| ਦੇਹ ਕੰਚਨ ਵੇ ਵੰਨੀਆ<br>ਇਨਿ ਹਉਮੈ ਮਾਰਿ ਵਿਗੁਤੀਆ ॥ | ਇਹ ਸਰੀਰ, ਜੋ ਸੋਨੇ ਵਰਗਾ ਸ੍ਵੱਛ ਸੀ, ਇਸ ਨੂੰ ਹੰਗਤਾ ਮਮਤਾ ਨੇ ਮਾਰ ਕੇ ਖੁਆਰ ਕਰ ਦਿੱਤਾ ਹੈ। |
| ਮੋਹੁ ਮਾਇਆ ਵੇ ਸਭ ਕਾਲਖਾ<br>ਇਨਿ ਮਨਮੁਖਿ ਮੂੜਿ ਸਜੁਤੀਆ ॥ | ਮਾਇਆ ਦੇ ਮੋਹ, ਜੋ ਨਿਰਾ ਕਾਲਖ ਦਾ ਰੂਪ ਹੈ, ਉਸ ਨਾਲ ਮਨਮੁਖ ਨੇ ਆਪਣੀ ਬੁੱਧੀ ਜੋੜ ਕੇ ਕਾਲੀ ਕਰ ਲਈ ਹੈ। |
| ਜਨ ਨਾਨਕ ਗੁਰਮੁਖਿ ਉਬਰੇ<br>ਗੁਰ ਸਬਦੀ ਹਉਮੈ ਛੁਟੀਆ ॥੧॥ | ਕੇਵਲ ਉਹ ਗੁਰਮੁਖ ਪਿਆਰੇ ਹੀ ਇਸ ਮੋਹ ਮਮਤਾ ਦੀ ਕਾਲਖ ਤੋਂ ਬਚੇ ਹਨ, ਜਿਨ੍ਹਾਂ ਨੂੰ ਗੁਰੂ ਜੀ ਦੀ ਬਾਣੀ ਨੇ ਇਸ ਹਉਮੈ ਤੋਂ ਛੁਡਾਇਆ ਹੈ ॥੧॥ |
| ਵਸਿ ਆਣਿਹੁ ਵੇ ਜਨ ਇਸੁ ਮਨ ਕਉ<br>ਮਨੁ ਬਾਸੇ ਜਿਉ ਨਿਤ ਭਉਦਿਆ ॥ | ਹੇ ਸੱਜਣ ਜਨੋ! ਇਹ ਮਨ, ਜੋ ਗੁਲਾਬ ਚਸ਼ਮ ਸ਼ਿਕਾਰੀ ਪੰਛੀ ਵਾਂਗ ਸ਼ਿਕਾਰ ਲਈ ਭਉਂਦਾ ਫਿਰਦਾ ਹੈ, ਇਸ ਨੂੰ ਆਪਣੇ ਵੱਸ ਵਿਚ ਲਿਆਓ। |
| ਦੁਖਿ ਰੈਣਿ ਵੇ ਵਿਹਾਣੀਆ<br>ਨਿਤ ਆਸਾ ਆਸ ਕਰੇਦਿਆ ॥ | ਨਿੱਤ ਨਵੇਂ ਸ਼ਿਕਾਰ ਦੀ ਆਸ ਨਾਲ ਦੁੱਖਾਂ ਵਿਚ ਹੀ ਜ਼ਿੰਦਗੀ ਦੀ ਰਾਤ ਗੁਜ਼ਰ ਰਹੀ ਹੈ। |
| ਗੁਰੁ ਪਾਇਆ ਵੇ ਸੰਤ ਜਨੋ<br>ਮਨਿ ਆਸ ਪੂਰੀ ਹਰਿ ਚਉਦਿਆ ॥ | ਹੇ ਸੰਤ ਜਨੋ! ਜਿਨ੍ਹਾਂ ਨੇ ਗੁਰਾਂ ਦੀ ਪ੍ਰਾਪਤੀ ਕੀਤੀ ਹੈ, ਉਹਨਾਂ ਦੀ ਨਾਮੁ ਸਿਮਰਣ ਕਰਕੇ ਮਨ ਦੀ ਆਸ ਪੂਰਨ ਹੁੰਦੀ ਹੈ। |
| ਜਨ ਨਾਨਕ ਪ੍ਰਭ ਦੇਹੁ ਮਤੀ ਛਡਿ<br>ਆਸਾ ਨਿਤ ਸੁਖਿ ਸਉਦਿਆ ॥੨॥ | ਹੇ ਪ੍ਰਭੂ! ਐਸੀ ਸੁਮੱਤ ਪ੍ਰਦਾਨ ਕਰੋ ਕਿ ਦੁਨੀਆਂਦਾਰੀ ਦੀ ਆਸ ਤਿਆਗ ਕੇ ਰੋਜ਼ਾਨਾ ਸੁਖ ਸੰਤੋਖ ਦੀ ਨੀਂਦਰੇ ਸੌਂਵਾਂ ॥੨॥ |
| ਸਾ ਧਨ ਆਸਾ ਚਿਤਿ ਕਰੇ ਰਾਮ ਰਾਜਿਆ<br>ਹਰਿ ਪ੍ਰਭ ਸੇਜੜੀਐ ਆਈ ॥ | ਸਾਧਨਾ ਸੰਪੰਨ ਜਗਿਆਸੂ ਇਸਤ੍ਰੀ ਇਹ ਮਨ ਵਿਚ ਚਿਤਵਦੀ ਰਹਿੰਦੀ ਹੈ ਕਿ ਮੇਰੇ ਹਿਰਦੇ ਦੀ ਸੇਜਾ ਉਪਰ ਪ੍ਰਭੂ ਪਤੀ ਆਵੇ। |
| ਮੇਰਾ ਠਾਕੁਰੁ ਅਗਮ ਦਇਆਲੁ ਹੈ<br>ਰਾਮ ਰਾਜਿਆ ਕਰਿ ਕਿਰਪਾ ਲੇਹੁ ਮਿਲਾਈ ॥ | ਮੇਰਾ ਮਾਲਕ ਪ੍ਰਭੂ ਬੜਾ ਦਇਆਵਾਨ ਹੈ, ਓਹ ਰਮਿਆ ਹੋਇਆ ਪਾਤਿਸ਼ਾਹ ਆਪ ਕਿਰਪਾ ਕਰਕੇ ਮੈਨੂੰ ਆਪਣੇ ਨਾਲ ਮੇਲ ਲਵੇਗਾ। |
| ਮੇਰੈ ਮਨਿ ਤਨਿ ਲੋਚਾ ਗੁਰਮੁਖੇ<br>ਰਾਮ ਰਾਜਿਆ<br>ਹਰਿ ਸਰਧਾ ਸੇਜ ਵਿਛਾਈ ॥ | ਗੁਰਾਂ ਦੀ ਸਿਖਿਆ ਲੈ ਕੇ ਮੇਰੇ ਮਨ ਤਨ ਵਿਚ ਓਸ ਰਮੇ ਹੋਏ ਪਾਤਿਸ਼ਾਹ ਦੇ ਮਿਲਣ ਦੀ ਲੋਚ ਲੱਗੀ ਹੋਈ ਹੈ ਅਰ ਮੈਂ ਸ਼ਰਧਾ ਦੀ ਸੇਜਾ ਭੀ ਵਿਛਾਈ ਹੋਈ ਹੈ ਭਾਵ ਪੂਰਨ ਸ਼ਰਧਾਲੂ ਹਾਂ। |

| | |
|---|---|
| ਜਨ ਨਾਨਕ ਹਰਿ ਪ੍ਰਭ ਭਾਣੀਆ<br>ਰਾਮ ਰਾਜਿਆ<br>ਮਿਲਿਆ ਸਹਜਿ ਸੁਭਾਈ ॥੩॥ | ਜਦੋਂ ਓਸ ਸਰਬੱਤ੍ਰ ਰਮਣ ਕਰ ਰਹੇ ਪ੍ਰਕਾਸ਼ਵਾਨ ਹਰੀ ਪ੍ਰਭੂ ਨੂੰ ਮੈਂ ਜਚ ਜਾਵਾਂਗੀ ਤਦ ਓਹ ਸਹਿਜ ਸੁਭਾਵ ਅਰਥਾਤ ਸੁਤੇ ਸਿੱਧ ਹੀ ਮਿਲ ਜਾਵੇਗਾ॥੩॥ |
| ਇਕਤੁ ਸੇਜੈ ਹਰਿ ਪ੍ਰਭੋ<br>ਰਾਮ ਰਾਜਿਆ<br>ਗੁਰੁ ਦਸੇ ਹਰਿ ਮੇਲੇਈ॥ | ਭਾਵੇਂ ਇਕ ਹਿਰਦੇ ਰੂਪੀ ਸੇਜਾ ਪਰ ਓਹ ਪ੍ਰਕਾਸ਼ਵਾਨ ਰੋਮ ਰੋਮ ਵਿਚ ਰਮਿਆ ਪ੍ਰਮਾਤਮਾ ਪਤੀ ਬਿਰਾਜਮਾਨ ਹੈ ਪਰੰਤੂ ਗੁਰਾਂ ਦੇ ਦੱਸਣ ਪਰ ਹੀ ਓਸ ਦਾ ਮੇਲ ਹੋਵੇਗਾ। |
| ਮੈ ਮਨਿ ਤਨਿ ਪ੍ਰੇਮ ਬੈਰਾਗੁ ਹੈ<br>ਰਾਮ ਰਾਜਿਆ<br>ਗੁਰੁ ਮੇਲੇ ਕਿਰਪਾ ਕਰੇਈ ॥ | ਮੈਂ ਪਿਆਰੇ ਦੇ ਪ੍ਰੇਮ ਵਿਚ ਤਨੋਂ ਮਨੋਂ ਕਮਲੀ ਹੋਈ ਫਿਰਦੀ ਹਾਂ। ਗੁਰੂ ਜੀ ਕਿਰਪਾ ਕਰਣ ਤਾਂ ਹੀ ਰਮੇ ਹੋਏ ਪ੍ਰਕਾਸ਼ ਸ੍ਰੂਪ ਵਾਹਿਗੁਰੂ ਨਾਲ ਮੇਲ ਕਰਾਉਣਗੇ। |
| ਹਉ ਗੁਰ ਵਿਟਹੁ ਘੋਲਿ ਘੁਮਾਇਆ<br>ਰਾਮ ਰਾਜਿਆ<br>ਜੀਉ ਸਤਿਗੁਰ ਆਗੈ ਦੇਈ॥ | ਮੈਂ ਆਪਣੇ ਸਤਿਗੁਰਾਂ ਤੋਂ ਵਾਰਨੇ ਬਲਿਹਾਰਨੇ ਜਾਂਦੀ ਹਾਂ ਅਰ ਆਪਣਾ ਜੀਵਨ ਭੀ ਉਹਨਾਂ ਦੀ ਭੇਟਾ ਕਰਦੀ ਹਾਂ। |
| ਗੁਰੁ ਤੁਠਾ ਜੀਉ ਰਾਮ ਰਾਜਿਆ<br>ਜਨ ਨਾਨਕ ਹਰਿ ਮੇਲੇਈ<br>॥੪॥੨॥੬॥੫॥੭॥੬॥੧੮॥ | ਗੁਰਾਂ ਦੀ ਪ੍ਰਸੰਨਤਾ ਹੋ ਜਾਵੇ ਤਾਂ ਉਹ ਸਰਬ ਵਿਆਪਕ ਪ੍ਰਕਾਸ਼ਕ ਵਾਹਿਗੁਰੂ ਹਰੀ ਪ੍ਰਭੂ ਨਾਲ ਮੇਲ ਕਰਵਾ ਦਿੰਦੇ ਹਨ॥੪॥੨॥੬॥੫॥੭॥੬॥੧੮॥ |

*ਸਬਦੁ ਸੁਰਤਿ :* ***"ਮਨੁ ਬਾਸੇ ਜਿਉ ਨਿਤ ਭਉਦਿਆ ॥"*** ਅਰਥਾਤ ਇਹ ਮਨ ਜੋ ਮਹਾਨ ਚੰਚਲ ਹੈ, ਖਿਨ ਪਲ ਭੀ ਟਿਕ ਕੇ ਨਹੀਂ ਬੈਠਦਾ, ਉਸ ਸ਼ਿਕਾਰੀ ਪੰਛੀ ਬਾਸ਼ਹ ਵਰਗਾ ਹੈ ਜੋ ਸ਼ਿਕਾਰ ਦਾ ਦਾਅ ਚੂਕਦਾ ਨਹੀਂ ਭਾਵ ਐਨ ਸਮੇਂ ਸਿਰ ਝੜਪ ਮਾਰ ਕੇ ਸ਼ਿਕਾਰ ਕਰ ਲੈਂਦਾ ਹੈ। ਇਹ ਮਨ ***"ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥"*** (ਬਿਲਾਵਲੁ ਮ: ੫, ਅੰ: ੮੧੫) ਐਸਾ ਖੋਟੇ ਸੁਭਾਅ ਵਾਲਾ ਹੈ ਜਿਸ ਉਪਰ ਕਦੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ। ***"ਮਨੁ ਮੈਗਲੁ ਸਾਕਤੁ ਦੇਵਾਨਾ ॥"*** ਤਥਾ ***"ਸਾਕਤੁ ਲੋਭੀ ਇਹੁ ਮਨੁ ਮੂੜਾ ॥"*** (ਆਸਾ ਮ: ੧, ਅੰ: ੪੧੫) ਇਹ ਮਨ ਹਾਥੀ ਵਾਂਗ ਹੰਕਾਰਿਆ ਹੋਇਆ ਪਾਗਲਾਂ ਵਾਂਗੂ ਸ਼ੂਕਦਾ ਫਿਰਦਾ ਹੈ, ਮਹਾਨ ਲੋਭੀ ਅਤੇ ਅਕਿਰਤਘਣ ਹੈ। ਇਸ ਮੂੜ੍ਹ ਮੱਤੀਏ ਹੰਕਾਰੀ ਨੂੰ ਵੱਸ ਕਰਣ ਲਈ ***"ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥"*** (ਧਨਾਸਰੀ ਮ: ੩, ਅੰ: ੬੬੫) ਗੁਰਾਂ ਦੀ ਸਿਖਿਆ ਹੀ ਅੰਕੁਸ਼ ਦਾ ਰੂਪ ਹੁੰਦੀ ਹੈ। ਇਸ ਲਈ ਹਉਮੈ ਤੇ ਹੰਕਾਰੀ ਮਨ ਨੂੰ ਸਾਧਣ ਲਈ ਸਤਿਗੁਰਾਂ ਦੀ ਸ਼ਰਣ ਲੈਣੀ ਜ਼ਰੂਰੀ ਹੈ। ਜਦ ਤਕ ਮਨ ਵਿਚ ਹਉਮੈ ਹੰਕਾਰ ਆਦਿ ਪ੍ਰਦੂਸ਼ਣ ਕਾਇਮ ਹਨ ਤਦ ਤਕ ਰੋਮ ਰੋਮ ਵਿਚ ਰਮੇ ਹੋਏ, ਸਰਬ ਵਿਆਪਕ, ਪ੍ਰਕਾਸ਼ਕ, ਨਿਰਮਲ ਵਾਹਿਗੁਰੂ ਦੇ ਦੀਦਾਰ ਨਹੀਂ ਹੋ ਸਕਦੇ।

*Unbridled impulses muddle and undermine our very existence.*

## ਰਾਗੁ ਸੂਹੀ ਛੰਤ ਮਹਲਾ ੫ ਘਰੁ ੧

## ੴ ਸਤਿਗੁਰ ਪ੍ਰਸਾਦਿ ॥

ਸੁਣਿ ਬਾਵਰੇ ਤੂ ਕਾਏ ਦੇਖਿ ਭੁਲਾਨਾ ॥ ਸੁਣਿ ਬਾਵਰੇ ਨੇਹੁ ਕੂੜਾ ਲਾਇਓ ਕੁਸੰਭ ਰੰਗਾਨਾ ॥ ਕੂੜੀ ਡੇਖਿ ਭੁਲੋ ਅਢੁ ਲਹੈ ਨ ਮੁਲੋ ਗੋਵਿਦ ਨਾਮੁ ਮਜੀਠਾ॥ ਥੀਵਹਿ ਲਾਲਾ ਅਤਿ ਗੁਲਾਲਾ ਸਬਦੁ ਚੀਨਿ ਗੁਰ ਮੀਠਾ ॥ ਮਿਥਿਆ ਮੋਹਿ ਮਗਨੁ ਥੀ ਰਹਿਆ ਝੂਠ ਸੰਗਿ ਲਪਟਾਨਾ ॥ ਨਾਨਕ ਦੀਨ ਸਰਣਿ ਕਿਰਪਾ ਨਿਧਿ ਰਾਖੁ ਲਾਜ ਭਗਤਾਨਾ ॥੧॥ ਸੁਣਿ ਬਾਵਰੇ ਸੇਵਿ ਠਾਕੁਰੁ ਨਾਥੁ ਪਰਾਣਾ ॥ ਸੁਣਿ ਬਾਵਰੇ ਜੋ ਆਇਆ ਤਿਸੁ ਜਾਣਾ ॥ ਨਿਹਚਲੁ ਹਭ ਵੈਸੀ ਸੁਣਿ ਪਰਦੇਸੀ ਸੰਤ ਸੰਗਿ ਮਿਲਿ ਰਹੀਐ ॥ ਹਰਿ ਪਾਈਐ ਭਾਗੀ ਸੁਣਿ ਬੈਰਾਗੀ ਚਰਣ ਪ੍ਰਭੂ ਗਹਿ ਰਹੀਐ ॥ ਏਹੁ ਮਨੁ ਦੀਜੈ ਸੰਕ ਨ ਕੀਜੈ ਗੁਰਮੁਖਿ ਤਜਿ ਬਹੁ ਮਾਣਾ ॥ ਨਾਨਕ ਦੀਨ ਭਗਤ ਭਵ ਤਾਰਣ ਤੇਰੇ ਕਿਆ ਗੁਣ ਆਖਿ ਵਖਾਣਾ ॥੨॥ ਸੁਣਿ ਬਾਵਰੇ ਕਿਆ ਕੀਚੈ ਕੂੜਾ ਮਾਨੋ ॥ ਸੁਣਿ ਬਾਵਰੇ ਹਭੁ ਵੈਸੀ ਗਰਬੁ ਗੁਮਾਨੋ ॥ ਨਿਹਚਲੁ ਹਭ ਜਾਣਾ ਮਿਥਿਆ ਮਾਣਾ ਸੰਤ ਪ੍ਰਭੂ ਹੋਇ ਦਾਸਾ ॥ ਜੀਵਤ ਮਰੀਐ ਭਉਜਲੁ ਤਰੀਐ ਜੇ ਥੀਵੈ ਕਰਮਿ ਲਿਖਿਆਸਾ ॥ ਗੁਰੁ ਸੇਵੀਜੈ ਅੰਮ੍ਰਿਤੁ ਪੀਜੈ ਜਿਸੁ ਲਾਵਹਿ ਸਹਜਿ ਧਿਆਨੋ ॥ ਨਾਨਕੁ ਸਰਣਿ ਪਇਆ ਹਰਿ ਦੁਆਰੈ ਹਉ ਬਲਿ ਬਲਿ ਸਦ ਕੁਰਬਾਨੋ ॥੩॥ ਸੁਣਿ ਬਾਵਰੇ ਮਤੁ ਜਾਣਹਿ ਪ੍ਰਭੁ ਮੈ ਪਾਇਆ ॥ ਸੁਣਿ ਬਾਵਰੇ ਥੀਉ ਰੇਣੁ ਜਿਨੀ ਪ੍ਰਭੁ ਧਿਆਇਆ ॥ ਜਿਨਿ ਪ੍ਰਭੁ ਧਿਆਇਆ ਤਿਨਿ ਸੁਖੁ ਪਾਇਆ ਵਡਭਾਗੀ ਦਰਸਨੁ ਪਾਈਐ ॥ ਥੀਉ ਨਿਮਾਣਾ ਸਦ ਕੁਰਬਾਣਾ ਸਗਲਾ ਆਪੁ ਮਿਟਾਈਐ ॥ ਓਹੁ ਧਨੁ ਭਾਗ ਸੁਧਾ ਜਿਨਿ ਪ੍ਰਭੁ ਲਧਾ ਹਮ ਤਿਸੁ ਪਹਿ ਆਪੁ ਵੇਚਾਇਆ ॥ ਨਾਨਕ ਦੀਨ ਸਰਣਿ ਸੁਖ ਸਾਗਰ ਰਾਖੁ ਲਾਜ ਅਪਨਾਇਆ ॥੪॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੭੭*

*ਸ਼ਬਦਾਰਥ :* ਬਾਵਰੇ = ਕਮਲੇ, ਸੁਦਾਈ। ਕੂੜਾ = ਝੂਠਾ। ਕੁਸੰਭ = ਕਸੁੰਭੇ ਦੇ ਫੁੱਲ, ਮਾਇਕ ਪਦਾਰਥ। ਡੇਖਿ = ਦੇਖ ਕੇ। ਅਢੁ = ਅੱਧੀ ਕੌਡੀ। ਥੀਵਹਿ = ਹੋ ਜਾਵੇਂਗਾ। ਨਿਹਚਲੁ = ਨਿਸਚੇ ਕਰ, ਅਟਲ। ਬੈਰਾਗੀ = ਵੈਰਾਗਵਾਨ, ਪ੍ਰੇਮੀ ਜਨ। ਮਾਣਾ = ਮਾਣ, ਹੰਕਾਰ। ਵੈਸੀ = ਚਲਾ ਜਾਏਗਾ। ਮਿਥਿਆ = ਝੂਠਾ। ਜੀਵਤ ਮਰੀਐ = 'ਮੈਂ ਹਾਂ', ਇਸ ਹੰਕਾਰ ਦਾ ਤਿਆਗ ਕਰਕੇ 'ਮੈਂ ਨਹੀਂ' ਆਖਣਾ ਜੀਵਤ ਭਾਵ ਤੋਂ ਮਰਣਾ ਕਿਹਾ ਗਿਆ ਹੈ, ਆਪਣੇ ਆਪ ਨੂੰ ਕੁਝ ਨਾ ਸਮਝ ਕੇ ਗੁਰਾਂ ਦੇ ਪਰਾਇਣ ਹੋ ਜਾਣਾ ਜੀਵਤ ਮਰਣਾ ਹੈ। ਥੀਵੈ = ਹੋਵੇ। ਰੇਣੁ = ਧੂੜੀ। ਧਨੁ = ਜਗਿਆਸੂ ਰੂਪ ਇਸਤ੍ਰੀ।

*ਸਾਰ ਭਾਵ :* ਦ੍ਰਿਸ਼ਟਮਾਨ ਨਾਸ ਰੂਪ ਹੈ, ਸੰਤ ਸੰਗ ਸਦੀਵੀ ਅਟਲ ਹੈ।

| ਮੂਲ | ਅਰਥ |
|---|---|
| **ਸੁਣਿ ਬਾਵਰੇ ਤੂ ਕਾਏ ਦੇਖਿ ਭੁਲਾਨਾ॥** | ਐ ਕਮਲਿਆ! ਮੇਰੀ ਗੱਲ ਤਾਂ ਸੁਣ। ਤੂੰ ਕਿਸ ਨੂੰ ਦੇਖ ਕੇ ਭੁੱਲ ਗਿਆ ਹੈਂ। |
| **ਸੁਣਿ ਬਾਵਰੇ ਨੇਹੁ ਕੂੜਾ ਲਾਇਓ ਕੁਸੰਭ ਰੰਗਾਨਾ ॥** | ਕਮਲਿਆ! ਤੂੰ ਉਸ ਮਾਇਕ ਪਦਾਰਥ ਭਾਵ ਕਸੁੰਭੇ ਦੇ ਰੰਗ ਨਾਲ ਪ੍ਰੇਮ ਲਾ ਲਿਆ ਹੈ, ਜੋ ਝੂਠਾ ਹੈ ਭਾਵ ਝੂਠੇ ਪਦਾਰਥਾਂ ਦੀ ਚਮਕ ਦਮਕ ਉਪਰ ਡੁੱਲ੍ਹ ਪਿਆ ਹੈਂ। |
| **ਕੂੜੀ ਡੇਖਿ ਭੁਲੋ ਅਢੁ ਲਹੈ ਨ ਮੁਲੋ ਗੋਵਿਦ ਨਾਮੁ ਮਜੀਠਾ॥** | ਝੂਠੀ ਭਾਵ ਬਨਾਵਟੀ ਰੰਗਤ ਨੂੰ ਵੇਖ ਕੇ ਭੁੱਲਿਆ ਪਿਆ ਹੈਂ, ਜਿਸ ਦਾ ਕੌਡੀ ਭੀ ਮੁੱਲ ਨਹੀਂ। ਸੱਚਾ ਮਜੀਠੀ ਰੰਗ ਤਾਂ ਪ੍ਰਮਾਤਮਾ ਦਾ ਨਾਮੁ ਹੈ। |
| **ਥੀਵਹਿ ਲਾਲਾ ਅਤਿ ਗੁਲਾਲਾ ਸਬਦੁ ਚੀਨਿ ਗੁਰ ਮੀਠਾ ॥** | ਜੇ ਤੂੰ ਗੁਰਾਂ ਦੇ ਮਿਠਾਸ ਭਰੇ ਉਪਦੇਸ਼ ਨੂੰ ਸਮਝ ਲਵੇਂ ਤਾਂ ਲਾਲ ਗੁਲਾਲ ਮਜੀਠੀ ਰੰਗ ਵਾਲਾ ਗੂੜ੍ਹਾ ਫੁੱਲ ਪਰਮ ਭਗਤ ਬਣ ਜਾਵੇਂਗਾ। |
| **ਮਿਥਿਆ ਮੋਹਿ ਮਗਨੁ ਥੀ ਰਹਿਆ ਝੂਠ ਸੰਗਿ ਲਪਟਾਨਾ ॥** | ਤੂੰ ਝੂਠੀ ਮੋਹ ਮਾਇਆ ਵਿਚ ਮਸਤ ਹੋ ਕੇ ਝੂਠੇ ਪਰਪੰਚਾਂ ਵਿਚ ਹੀ ਲਿਪਟ ਰਿਹਾ ਹੈਂ। |
| **ਨਾਨਕ ਦੀਨ ਸਰਣਿ ਕਿਰਪਾ ਨਿਧਿ ਰਾਖੁ ਲਾਜ ਭਗਤਾਨਾ ॥੧॥** | ਗੁਰੂ ਜੀ ਦਾ ਬਚਨ ਹੈ, ਨਿੰਮ੍ਰਤਾ ਭਾਵ ਨਾਲ ਵਾਹਿਗੁਰੂ ਦੀ ਸ਼ਰਣ ਵਿਚ ਹਾਜ਼ਰ ਹੋ ਕੇ ਬੇਨਤੀ ਕਰੋ ਕਿ ਹੇ ਭਗਤਾਂ ਦੀ ਪੈਜ ਰੱਖਣਹਾਰੇ! ਮੇਰੀ ਲੱਜਿਆ ਰੱਖੋ॥੧॥ |
| **ਸੁਣਿ ਬਾਵਰੇ ਸੇਵਿ ਠਾਕੁਰੁ ਨਾਥੁ ਪਰਾਣਾ॥** | ਐ ਕਮਲਿਆ ਸੁਣ! ਪ੍ਰਾਣਾਂ ਦਾ ਪਤੀ ਜੋ ਵਾਹਿਗੁਰੂ ਹੈ, ਓਸ ਨੂੰ ਯਾਦ ਕਰ। |

**ਸੁਣਿ ਬਾਵਰੇ ਜੋ ਆਇਆ ਤਿਸੁ ਜਾਣਾ ॥**

ਸੁਣ ਤੇ ਯਾਦ ਰੱਖ, ਜੋ ਸੰਸਾਰ ਵਿਚ ਆਇਆ ਹੈ, ਉਸ ਨੇ ਚਲੇ ਜਾਣਾ ਹੈ।

**ਨਿਹਚਲੁ ਹਭ ਵੈਸੀ ਸੁਣਿ ਪਰਦੇਸੀ ਸੰਤ ਸੰਗਿ ਮਿਲਿ ਰਹੀਐ ॥**

ਐ ਪਰਾਏ ਦੇਸ਼ ਦੇ ਵਸਨੀਕ ! ਇਹ ਗੱਲ ਪੱਕੀ ਅਤੇ ਅਟਲ ਜਾਣ ਕੇ ਸੁਣ ਲੈ ਕਿ ਇਹ ਜੋ ਕੁਝ ਭੀ ਹੈ ਉਹ ਨਿਸਚੇ ਹੀ ਚਲਾ ਜਾਣ ਵਾਲਾ ਹੈ। ਇਸ ਲਈ ਸੰਤਾਂ ਦੀ ਸੰਗਤ ਵਿਚ ਮਿਲ ਕੇ ਰਹਿ।

**ਹਰਿ ਪਾਈਐ ਭਾਗੀ ਸੁਣਿ ਬੈਰਾਗੀ ਚਰਣ ਪ੍ਰਭੂ ਗਹਿ ਰਹੀਐ ॥**

ਹੇ ਪ੍ਰੇਮੀ ਜਨਾ ! ਹਰੀ ਪ੍ਰਭੂ ਨੂੰ ਤਾਂ ਹੀ ਮਿਲ ਸਕੀਦਾ ਹੈ ਜੇ ਭਾਗ ਉੱਤਮ ਹੋਣ। ਇਸ ਲਈ ਪ੍ਰਭੂ ਰੂਪ ਗੁਰਾਂ ਦੇ ਚਰਣਾਂ ਨੂੰ ਘੁੱਟ ਕੇ ਫੜ ਲੈ।

**ਏਹੁ ਮਨੁ ਦੀਜੈ ਸੰਕ ਨ ਕੀਜੈ ਗੁਰਮੁਖਿ ਤਜਿ ਬਹੁ ਮਾਣਾ ॥**

ਗੁਰਾਂ ਦੇ ਚਰਣਾਂ ਵਿਚ ਤਾਣ ਮਾਣ ਛੱਡ ਕੇ ਨਿਰਸੰਕੋਚ ਹੋ ਕੇ ਤਨ ਮਨ ਭੇਟਾ ਕਰ ਅਤੇ ਬੇਨਤੀ ਕਰ ਕਿ –

**ਨਾਨਕ ਦੀਨ ਭਗਤ ਭਵ ਤਾਰਣ ਤੇਰੇ ਕਿਆ ਗੁਣ ਆਖਿ ਵਖਾਣਾ ॥੨॥**

ਤੂੰ ਦੀਨਾਂ ਦੁਖੀਆਂ ਤੇ ਭਗਤਾਂ ਨੂੰ ਸੰਸਾਰ ਸਾਗਰ ਤੋਂ ਤਾਰਣਹਾਰ ਹੈਂ। ਮੈਂ ਤੇਰੇ ਕਿਹੜੇ ਕਿਹੜੇ ਗੁਣਾਂ ਦਾ ਵਖਿਆਨ ਕਰਾਂ ॥੨॥

**ਸੁਣਿ ਬਾਵਰੇ ਕਿਆ ਕੀਚੈ ਕੂੜਾ ਮਾਨੋ ॥**

ਐ ਕਮਲਿਆ ! ਝੂਠੀਆਂ ਵਸਤਾਂ ਦਾ ਕੀ ਹੰਕਾਰ ਕਰਦਾ ਹੈਂ।

**ਸੁਣਿ ਬਾਵਰੇ ਹਭੁ ਵੈਸੀ ਗਰਬੁ ਗੁਮਾਨੋ ॥**

ਕਮਲਿਆ ! ਇਹ ਸਾਰਾ ਹਉਮੈ ਹੰਕਾਰ ਨਾਸ ਹੋ ਜਾਣਾ ਹੈ।

**ਨਿਹਚਲੁ ਹਭ ਜਾਣਾ ਮਿਥਿਆ ਮਾਣਾ ਸੰਤ ਪ੍ਰਭੂ ਹੋਇ ਦਾਸਾ ॥**

ਇਹ ਝੂਠਾ ਮਾਣ ਸਤਿਕਾਰ ਨਿਸਚੇ ਹੀ ਸਭ ਚਲਾ ਜਾਣਾ ਹੈ, ਇਸ ਲਈ ਪ੍ਰਭੂ ਸਰੂਪ ਸੰਤਾਂ ਦਾ ਸੇਵਕ ਬਣ।

**ਜੀਵਤ ਮਰੀਐ ਭਉਜਲੁ ਤਰੀਐ ਜੇ ਥੀਵੈ ਕਰਮਿ ਲਿਖਿਆਸਾ ॥**

ਆਪਣਾ ਅਹੰ ਮਾਰਣ ਨਾਲ ਹੀ ਸੰਸਾਰ ਤੋਂ ਪਾਰ ਉਤਾਰਾ ਹੋਣਾ ਹੈ, ਪਰ ਤਾਂ ਜੇ ਵਿਧਾਤਾ ਨੇ ਐਸੇ ਲੇਖ ਲਿਖੇ ਹੋਣ।

**ਗੁਰੁ ਸੇਵੀਜੈ ਅੰਮ੍ਰਿਤੁ ਪੀਜੈ ਜਿਸੁ ਲਾਵਹਿ ਸਹਜਿ ਧਿਆਨੋ ॥**

ਗੁਰਾਂ ਦੀ ਸੇਵਾ ਕਰਕੇ ਨਾਮੁ ਅੰਮ੍ਰਿਤ ਨੂੰ ਪੀਵੋ, ਜਿਸ ਕਰਕੇ ਸਹਿਜ ਰੂਪ ਵਾਹਿਗੁਰੂ ਵਿਚ ਧਿਆਨ ਲੱਗੇਗਾ।

**ਨਾਨਕੁ ਸਰਣਿ ਪਇਆ ਹਰਿ ਦੁਆਰੈ ਹਉ ਬਲਿ ਬਲਿ ਸਦ ਕੁਰਬਾਨੋ ॥੩॥**

ਮੈਂ ਤਾਂ ਹਰੀ ਦੇ ਦੁਆਰੇ ਸਤਿਸੰਗਤ ਦੀ ਸਰਣੀ ਆ ਪਿਆ ਹਾਂ ਅਰ ਓਸ ਤੋਂ ਵਾਰੀਆਂ ਘੋਲੀਆਂ ਜਾਂਦਾ ਹਾਂ ॥੩॥

**ਸੁਣਿ ਬਾਵਰੇ ਮਤੁ ਜਾਣਹਿ ਪ੍ਰਭੁ ਮੈ ਪਾਇਆ ॥**

ਹੇ ਕਮਲਿਆ ! ਧਿਆਨ ਨਾਲ ਸੁਣ, ਮਤਾਂ ਮਨ ਵਿਚ ਇਹ ਹੰਕਾਰ ਕਰ ਲਵੇਂ ਕਿ ਮੈਂ ਪੂਰਨ ਪ੍ਰਮਾਤਮਾ ਪਾ ਲਿਆ ਹੈ।

| | |
|---|---|
| ਸੁਣਿ ਬਾਵਰੇ ਥੀਉ ਰੇਣੁ<br>ਜਿਨੀ ਪ੍ਰਭੁ ਧਿਆਇਆ ॥ | ਉਹਨਾਂ ਸੰਤਾਂ ਦੇ ਚਰਣਾਂ ਦੀ ਧੂੜੀ ਬਣ ਜਿਹਨਾਂ ਨੇ ਪ੍ਰਮਾਤਮਾ ਦਾ ਸਿਮਰਣ ਕੀਤਾ ਹੈ ਭਾਵ ਨਿਰ ਅਭਿਮਾਨ ਹੋ ਕੇ ਸੰਤ ਸੇਵਾ ਕਰ। |
| ਜਿਨਿ ਪ੍ਰਭੁ ਧਿਆਇਆ<br>ਤਿਨਿ ਸੁਖੁ ਪਾਇਆ<br>ਵਡਭਾਗੀ ਦਰਸਨੁ ਪਾਈਐ ॥ | ਜਿਨ੍ਹਾਂ ਨੇ ਪ੍ਰਮਾਤਮਾ ਦਾ ਸਿਮਰਣ ਕੀਤਾ ਹੈ ਉਨ੍ਹਾਂ ਨੂੰ ਹੀ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ਅਰ ਬੜੇ ਭਾਗਾਂ ਵਾਲੇ ਹੀ ਉਨ੍ਹਾਂ ਸੰਤਾਂ ਦਾ ਦਰਸ਼ਨ ਕਰਦੇ ਹਨ। |
| ਥੀਉ ਨਿਮਾਣਾ ਸਦ ਕੁਰਬਾਣਾ<br>ਸਗਲਾ ਆਪੁ ਮਿਟਾਈਐ ॥ | ਸਦਾ ਨਿੰਮ੍ਰਤਾ ਪੂਰਨ ਰਹਿ ਕੇ ਆਪਣਾ ਆਪ ਮਿਟਾ ਕੇ ਹਰ ਸਮੇਂ ਉਹਨਾਂ ਤੋਂ ਕੁਰਬਾਨੇ ਜਾਹ। |
| ਓਹੁ ਧਨੁ ਭਾਗ ਸੁਧਾ<br>ਜਿਨਿ ਪ੍ਰਭੁ ਲਧਾ<br>ਹਮ ਤਿਸੁ ਪਹਿ ਆਪੁ ਵੇਚਾਇਆ ॥ | ਉਹ ਜਗਿਆਸੂ ਰੂਪ ਇਸਤ੍ਰੀ ਬੜੇ ਭਾਗਾਂ ਵਾਲੀ ਹੈ ਜਿਸ ਨੇ ਪ੍ਰਭੂ ਨੂੰ ਲੱਭ ਲਿਆ ਹੈ। ਮੈਂ ਤਾਂ ਉਸ ਉਪਰੋਂ ਆਪਣਾ ਆਪ ਵੇਚ ਦਿਆਂ ਭਾਵ ਕੁਰਬਾਨ ਹੋ ਜਾਵਾਂ। |
| ਨਾਨਕ ਦੀਨ ਸਰਣਿ ਸੁਖ ਸਾਗਰ<br>ਰਾਖੁ ਲਾਜ ਅਪਨਾਇਆ ॥੪॥੧॥ | ਹੇ ਸੁਖਾਂ ਦੇ ਸਮੁੰਦਰ! ਮੈਂ ਨਿਮਾਣਾ ਤੇਰੀ ਸ਼ਰਨ ਹਾਂ। ਆਪਣੇ ਨਾਮੁ ਦੀ ਲੱਜਾ ਰੱਖ ਲਓ ਭਾਵ ਮੈਨੂੰ ਭੀ ਦਰਸ਼ਨ ਦਿਓ ॥੪॥੧॥ |

*ਸਬਦੁ ਸੁਰਤਿ :* ***"ਨਿਹਚਲੁ ਹਭ ਵੈਸੀ ਸੁਣਿ ਪਰਦੇਸੀ ਸੰਤ ਸੰਗਿ ਮਿਲਿ ਰਹੀਐ॥"*** ਅਰਥਾਤ ਹੇ ਪਰਾਏ ਦੇਸ ਤੋਂ ਆਏ ਹੋਏ ਪਰਦੇਸੀ ਜੀਵਾਤਮਾ! ਇਹ ਗੱਲ ਪੱਕੀ ਤਰ੍ਹਾਂ ਜਾਣ ਲੈ ਕਿ ਇਹ ਸਭ ਕੁਝ ਨਿਸਚੇ ਹੀ ਨਾਸ ਹੋ ਜਾਣ ਵਾਲਾ ਹੈ, ਜਿਸ ਨੂੰ ਤੂੰ ਸਦੀਵੀ ਸਮਝਦਾ ਹੈਂ। ਇਹ ਹਰ ਹਾਲਤ ਵਿਚ ਨਸ਼ਟ ਹੋ ਜਾਣਾ ਹੈ। ਜੇ ਕੋਈ ਅਟਲ ਟਿਕਾਊ ਹੈ ਤਾਂ ਉਹ ਸਤਿਸੰਗਤ ਹੀ ਹੈ, ਇਸ ਲਈ ਉਸ ਵਿਚ ਮਿਲ ਬੈਠ ਕੇ ਸਤਿਨਾਮੁ ਦਾ ਜਾਪ ਕਰ। ***"ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥"*** (ਸਾਰਗ ਮ: ੫, ਅੰ: ੧੨੦੪) ਜਿਵੇਂ ਤਿੰਨਾਂ ਕਾਲਾਂ ਵਿਚ ਵਾਹਿਗੁਰੂ ਸਤ ਹੈ ਇਵੇਂ ਸਾਧ ਸੰਗਤ ਭੀ ਸਤ ਹੈ। ਹੋਰ ਦ੍ਰਿਸ਼ਟਮਾਨ ਸਮੱਗਰੀ ਤਾਂ ਨਾਸ ਰੂਪ ਹੈ। ***"ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥ ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥"*** (ਅੰ: ੧੨੦੪) ਕੇਵਲ ਸਾਧ ਸੰਗਤ ਦੇ ਪ੍ਰਵਚਨ ਭਾਵ ਸਤਿਸੰਗਤ ਵਿਚ ਕੀਤਾ ਹੋਇਆ ਨਾਮੁ ਸਿਮਰਣ ਹੀ ਅਟਲ ਹਨ।

*The sweet essence of Gurshabad soaks us in deep colour of naam. The lasting colour of Akaal Purakh promises absolute immersion to one who has realized the Truth that the Universe of perception is like a fading colour.*

## ਸੂਹੀ ਮਹਲਾ ੫ ॥

ਹਰਿ ਚਰਣ ਕਮਲ ਕੀ ਟੇਕ ਸਤਿਗੁਰਿ ਦਿਤੀ ਤੁਸਿ ਕੈ ਬਲਿ ਰਾਮ ਜੀਉ ॥ ਹਰਿ ਅੰਮ੍ਰਿਤਿ ਭਰੇ ਭੰਡਾਰ ਸਭੁ ਕਿਛੁ ਹੈ ਘਰਿ ਤਿਸ ਕੈ ਬਲਿ ਰਾਮ ਜੀਉ ॥ ਬਾਬੁਲੁ ਮੇਰਾ ਵਡ ਸਮਰਥਾ ਕਰਣ ਕਾਰਣ ਪ੍ਰਭੁ ਹਾਰਾ ॥ ਜਿਸੁ ਸਿਮਰਤ ਦੁਖੁ ਕੋਈ ਨ ਲਾਗੈ ਭਉਜਲੁ ਪਾਰਿ ਉਤਾਰਾ ॥ ਆਦਿ ਜੁਗਾਦਿ ਭਗਤਨ ਕਾ ਰਾਖਾ ਉਸਤਤਿ ਕਰਿ ਕਰਿ ਜੀਵਾ ॥ ਨਾਨਕ ਨਾਮੁ ਮਹਾ ਰਸੁ ਮੀਠਾ ਅਨਦਿਨੁ ਮਨਿ ਤਨਿ ਪੀਵਾ ॥੧॥ ਹਰਿ ਆਪੇ ਲਏ ਮਿਲਾਇ ਕਿਉ ਵੇਛੋੜਾ ਥੀਵਈ ਬਲਿ ਰਾਮ ਜੀਉ ॥ ਜਿਸ ਨੋ ਤੇਰੀ ਟੇਕ ਸੋ ਸਦਾ ਸਦ ਜੀਵਈ ਬਲਿ ਰਾਮ ਜੀਉ ॥ ਤੇਰੀ ਟੇਕ ਤੁਝਹਿ ਤੇ ਪਾਈ ਸਾਚੇ ਸਿਰਜਣਹਾਰਾ ॥ ਜਿਸ ਤੇ ਖਾਲੀ ਕੋਈ ਨਾਹੀ ਐਸਾ ਪ੍ਰਭੂ ਹਮਾਰਾ ॥ ਸੰਤ ਜਨਾ ਮਿਲਿ ਮੰਗਲੁ ਗਾਇਆ ਦਿਨੁ ਰੈਨਿ ਆਸ ਤੁਮ੍ਹਾਰੀ ॥ ਸਫਲੁ ਦਰਸੁ ਭੇਟਿਆ ਗੁਰੁ ਪੂਰਾ ਨਾਨਕ ਸਦ ਬਲਿਹਾਰੀ ॥੨॥ ਸੰਮ੍ਲਿਆ ਸਚੁ ਥਾਨੁ ਮਾਨੁ ਮਹਤੁ ਸਚੁ ਪਾਇਆ ਬਲਿ ਰਾਮ ਜੀਉ ॥ ਸਤਿਗੁਰੁ ਮਿਲਿਆ ਦਇਆਲੁ ਗੁਣ ਅਬਿਨਾਸੀ ਗਾਇਆ ਬਲਿ ਰਾਮ ਜੀਉ ॥ ਗੁਣ ਗੋਵਿੰਦ ਗਾਉ ਨਿਤ ਨਿਤ ਪ੍ਰਾਣ ਪ੍ਰੀਤਮ ਸੁਆਮੀਆ ॥ ਸੁਭ ਦਿਵਸ ਆਏ ਗਹਿ ਕੰਠਿ ਲਾਏ ਮਿਲੇ ਅੰਤਰਜਾਮੀਆ ॥ ਸਤੁ ਸੰਤੋਖੁ ਵਜਹਿ ਵਾਜੇ ਅਨਹਦਾ ਝੁਣਕਾਰੇ ॥ ਸੁਣਿ ਭੈ ਬਿਨਾਸੇ ਸਗਲ ਨਾਨਕ ਪ੍ਰਭ ਪੁਰਖ ਕਰਣੈਹਾਰੇ ॥੩॥ ਉਪਜਿਆ ਤਤੁ ਗਿਆਨੁ ਸਾਹੁਰੈ ਪੇਈਐ ਇਕੁ ਹਰਿ ਬਲਿ ਰਾਮ ਜੀਉ ॥ ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ ॥ ਬਿਸਮੁ ਪੇਖੈ ਬਿਸਮੁ ਸੁਣੀਐ ਬਿਸਮਾਦੁ ਨਦਰੀ ਆਇਆ ॥ ਜਲਿ ਥਲਿ ਮਹੀਅਲਿ ਪੂਰਨ ਸੁਆਮੀ ਘਟਿ ਘਟਿ ਰਹਿਆ ਸਮਾਇਆ ॥ ਜਿਸਤੇ ਉਪਜਿਆ ਤਿਸੁ ਮਾਹਿ ਸਮਾਇਆ ਕੀਮਤਿ ਕਹਣੁ ਨ ਜਾਏ ॥ ਜਿਸ ਕੇ ਚਲਤ ਨ ਜਾਹੀ ਲਖਣੇ ਨਾਨਕ ਤਿਸਹਿ ਧਿਆਏ ॥੪॥੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੭੭-੭੮*

*ਸ਼ਬਦਾਰਥ :* ਟੇਕ = ਆਸਰਾ। ਤੁਸਿ ਕੈ = ਪ੍ਰਸੰਨ ਹੋ ਕੇ। ਬਲਿ ਰਾਮ ਜੀਉ = ਪ੍ਰਭੂ ਤੋਂ ਬਲਿਹਾਰੇ ਜਾਵਾਂ। (ਨੋਟ :- ਰਾਮ ਰਾਜੇ, ਵਣਜਾਰਿਆ ਮਿੱਤਰਾ, ਮੇਰੀ ਜਿੰਦੁੜੀਏ, ਹਰਿਹਾਂ, ਰਾਮ, ਬਲਿਰਾਮ ਜੀਉ, ਕਰ ਹਲਾ ਆਦਿ ਪਦ ਕਾਵਯ ਰਚਨਾ ਦੇ ਸੰਕੇਤ ਰੂਪ ਤੁਕਾਂਤ ਹੁੰਦੇ ਹਨ ਜਿਵੇਂ ਪਿਆਰਿਆ, ਬੇਲੀ, ਭਾਈ ਆਦਿ, ਇਹਨਾਂ ਦਾ ਕੋਈ ਗੁਝਾ ਅਰਥ ਨਹੀਂ ਹੁੰਦਾ।) ਬਾਬੁਲੁ = ਪਿਤਾ। ਆਦਿ ਜੁਗਾਦਿ = ਧੁਰ ਤੋਂ, ਮੁੱਢ ਤੋਂ, ਜੁਗਾਂ ਤੋਂ ਭੀ ਪਹਿਲੋਂ ਦਾ। ਮਨਿ ਤਨਿ = ਇਕਾਗਰ ਚਿੱਤ ਹੋ ਕੇ। ਥੀਵਈ = ਹੋਵੇ। ਸਫਲੁ ਦਰਸੁ = ਅਮੋਘ ਦਰਸ਼ਨ, ਆਸਾ ਪੂਰਨ ਕਰਣ ਵਾਲੇ, ਫਲ ਸਹਿਤ। ਭੇਟਿਆ = ਪ੍ਰਾਪਤ, ਮਿਲ ਗਿਆ। ਮਾਨੁ = ਮਾਣ, ਇੱਜ਼ਤ। ਮਹਤੁ = ਵੱਡੀ, ਮਹੱਤਤਾ। ਸੰਮ੍ਹਲਿਆ = ਸੰਭਾਲ ਲਿਆ, ਆਪਣੇ ਚਰਨਾਂ ਵਿਚ ਥਾਂ ਦੇ ਦਿੱਤੀ। ਅਬਿਨਾਸੀ = ਨਾਸ ਹੋਣ ਤੋਂ ਰਹਿਤ, ਅਨਾਸ। ਤਤੁ ਗਿਆਨੁ = ਯਥਾਰਥ ਗਿਆਨ, ਅਸਲ ਗੱਲ, ਸਿਧਾਂਤਕ ਤੱਥ, ਸੱਚਾ ਗਿਆਨ। ਸਾਹੁਰੈ = ਪ੍ਰਲੋਕ, ਉਥੇ। ਪੇਈਐ = ਲੋਕ, ਏਥੇ। ਬ੍ਰਹਮੈ ਬ੍ਰਹਮੁ = ਅਸਲੀਅਤ ਵਿਚ ਅਸਲੀਅਤ, ਸਚੋ ਸੱਚ, ਪਾਣੀ ਵਿਚ ਪਾਣੀ, ਬਿੰਬ ਵਿਚ ਪ੍ਰਤਿਬਿੰਬ। ਬਿਸਮੁ = ਅਸਚਰਜ ਰੂਪ, ਨਾ ਕਥਿਆ ਜਾਣ ਵਾਲਾ, ਅਕੱਥ। ਕੀਮਤਿ = ਅਸਚਰਜਤਾ ਦਾ ਜ਼ਿਕਰ, ਕਿਸੇ ਪ੍ਰਕਾਰ ਦੀ ਤੁਲਨਾ, ਮੱਤ ਤੋਂ ਪਰ੍ਹੇ। ਚਲਤ = ਕੌਤਕ। ਲਖਣੇ = ਜਾਣੇ, ਸਮਝਣੇ।

*ਸਾਰ ਭਾਵ :* ਯਥਾਰਥ ਗਿਆਨ।

| ਮੂਲ | ਅਰਥ |
|---|---|
| **ਹਰਿ ਚਰਣ ਕਮਲ ਕੀ ਟੇਕ<br>ਸਤਿਗੁਰਿ ਦਿਤੀ ਤੁਸਿ ਕੈ<br>ਬਲਿ ਰਾਮ ਜੀਉ ॥** | ਮੈਂ ਸਤਿਗੁਰਾਂ ਤੋਂ ਬਲਿਹਾਰੇ ਜਾਵਾਂ ਜਿਨ੍ਹਾਂ ਨੇ ਮੇਰੇ ਉਤੇ ਪ੍ਰਸੰਨ ਹੋ ਕੇ ਹਰੀ ਪ੍ਰਮਾਤਮਾ ਦੇ ਚਰਣ ਕਮਲਾਂ ਦਾ ਆਸਰਾ ਬਖ਼ਸ਼ ਦਿੱਤਾ ਹੈ। |
| **ਹਰਿ ਅੰਮ੍ਰਿਤਿ ਭਰੇ ਭੰਡਾਰ<br>ਸਭੁ ਕਿਛੁ ਹੈ ਘਰਿ ਤਿਸ ਕੈ<br>ਬਲਿ ਰਾਮ ਜੀਉ ॥** | ਮੈਂ ਕੁਰਬਾਨੇ ਜਾਵਾਂ ਓਸ ਪ੍ਰਭੂ ਤੋਂ ਜਿਸ ਦੇ ਘਰ ਸਭ ਪ੍ਰਕਾਰ ਦੇ ਪਦਾਰਥ ਅਤੇ ਆਤਮਕ ਆਨੰਦ ਰੂਪ ਅੰਮ੍ਰਿਤ ਨਾਮੁ ਦੇ ਭੰਡਾਰ ਭਰੇ ਹੋਏ ਹਨ। |
| **ਬਾਬੁਲੁ ਮੇਰਾ ਵਡ ਸਮਰਥਾ<br>ਕਰਣ ਕਾਰਣ ਪ੍ਰਭੁ ਹਾਰਾ ॥** | ਮੇਰਾ ਪਿਤਾ ਪ੍ਰਮਾਤਮਾ ਵੱਡੀ ਸਮਰੱਥਾ ਵਾਲਾ ਹੈ ਅਰ ਸਭ ਕੁਝ ਕਰਣ ਕਰਾਵਣਹਾਰ ਹੈ। |
| **ਜਿਸੁ ਸਿਮਰਤ ਦੁਖੁ ਕੋਈ ਨ ਲਾਗੈ<br>ਭਉਜਲੁ ਪਾਰਿ ਉਤਾਰਾ ॥** | ਜਿਸ ਦਾ ਨਾਮੁ ਸਿਮਰਣ ਕਰਕੇ ਕਿਸੇ ਪ੍ਰਕਾਰ ਦਾ ਕੋਈ ਦੁੱਖ ਨਹੀਂ ਛੂੰਹਦਾ ਅਤੇ ਸੰਸਾਰ ਸਮੁੰਦਰ ਤੋਂ ਪਾਰ ਨਿਸਤਾਰਾ ਹੋ ਜਾਂਦਾ ਹੈ। |
| **ਆਦਿ ਜੁਗਾਦਿ ਭਗਤਨ ਕਾ ਰਾਖਾ<br>ਉਸਤਤਿ ਕਰਿ ਕਰਿ ਜੀਵਾ ॥** | ਧੁਰਾਂ ਤੋਂ ਹੀ ਭਗਤ ਜਨਾਂ ਦੀ ਰੱਖਿਆ ਕਰਦਾ ਆਇਆ ਹੈ। ਮੈਂ ਓਸ ਦੀ ਮਹਿਮਾ ਦਾ ਗਾਇਨ ਕਰਕੇ ਹੀ ਜੀਵਨ ਜਿਊਣਾ ਜਾਣਦਾ ਹਾਂ। |

| | |
|---|---|
| ਨਾਨਕ ਨਾਮੁ ਮਹਾ ਰਸੁ ਮੀਠਾ<br>ਅਨਦਿਨੁ ਮਨਿ ਤਨਿ ਪੀਵਾ ॥੧॥ | ਓਸ ਦਾ ਨਾਮੁ ਅੰਮ੍ਰਿਤ ਰਸ ਮਹਾਨ ਮਿੱਠਾ ਹੈ ਜਿਸ ਨੂੰ ਦਿਨੇ ਰਾਤ ਤਨੋਂ ਮਨੋਂ ਇਕ ਹੋ ਕੇ ਪੀ ਰਿਹਾ ਹਾਂ ਭਾਵ ਇਕਾਗਰ ਚਿੱਤ ਹੋ ਕੇ ਜਪ ਰਿਹਾ ਹਾਂ॥੧॥ |
| ਹਰਿ ਆਪੇ ਲਏ ਮਿਲਾਇ<br>ਕਿਉ ਵੇਛੋੜਾ ਥੀਵਈ<br>ਬਲਿ ਰਾਮ ਜੀਉ ॥ | ਜਿਸ ਨੂੰ ਪ੍ਰਮਾਤਮਾ ਆਪਣੇ ਨਾਲ ਆਪ ਮੇਲ ਲੈਂਦਾ ਹੈ, ਫੇਰ ਉਸ ਨੂੰ ਕਦੇ ਭੀ ਵਿਛੋੜਾ ਨਹੀਂ ਹੁੰਦਾ। |
| ਜਿਸ ਨੋ ਤੇਰੀ ਟੇਕ ਸੋ ਸਦਾ ਸਦ ਜੀਵਈ<br>ਬਲਿ ਰਾਮ ਜੀਉ ॥ | ਹੇ ਵਾਹਿਗੁਰੂ ! ਜਿਸ ਨੇ ਤੇਰਾ ਆਸਰਾ ਲੈ ਲਿਆ ਹੈ ਉਹ ਤਾਂ ਫੇਰ ਹਮੇਸ਼ਾਂ ਹੀ ਜਿਊਂਦਾ ਰਹਿੰਦਾ ਹੈ। |
| ਤੇਰੀ ਟੇਕ ਤੁਝਹਿ ਤੇ ਪਾਈ<br>ਸਾਚੇ ਸਿਰਜਣਹਾਰਾ ॥ | ਹੇ ਸੱਚੇ ਸਿਰਜਣਹਾਰ ਵਾਹਿਗੁਰੂ ! ਤੇਰਾ ਆਸਰਾ ਤੇਰੇ ਪਾਸੋਂ ਹੀ ਪ੍ਰਾਪਤ ਹੋਇਆ ਹੈ ਭਾਵ ਤੇਰੀ ਹੀ ਕਿਰਪਾ ਹੋਈ ਹੈ। |
| ਜਿਸ ਤੇ ਖਾਲੀ ਕੋਈ ਨਾਹੀ<br>ਐਸਾ ਪ੍ਰਭੁ ਹਮਾਰਾ ॥ | ਤੂੰ ਸਾਡਾ ਐਸਾ ਸਰਬ ਵਿਆਪਕ ਪ੍ਰਭੂ ਹੈਂ ਕਿ ਤੇਰੇ ਤੋਂ ਕੋਈ ਥਾਂ ਭੀ ਖ਼ਾਲੀ ਨਹੀਂ। ਭਾਵ ਸਭ ਥਾਵਾਂ ਪਰ ਪਰੀਪੂਰਨ ਹੈਂ। |
| ਸੰਤ ਜਨਾ ਮਿਲਿ ਮੰਗਲੁ ਗਾਇਆ<br>ਦਿਨੁ ਰੈਨਿ ਆਸ ਤੁਮ੍ਾਰੀ ॥ | ਹੇ ਵਾਹਿਗੁਰੂ ! ਸੰਤ ਜਨ ਤਾਂ ਸਤਿਸੰਗ ਵਿਚ ਮਿਲ ਬੈਠ ਕੇ ਤੇਰਾ ਹੀ ਕੀਰਤਨ ਗਾਇਨ ਕਰਦੇ ਹਨ ਅਤੇ ਹਰ ਸਮੇਂ ਤੇਰੇ ਦਰਸ਼ਨ ਦੀ ਆਸ ਲਾਈ ਹੋਈ ਹੈ। |
| ਸਫਲੁ ਦਰਸੁ ਭੇਟਿਆ ਗੁਰੁ ਪੂਰਾ<br>ਨਾਨਕ ਸਦ ਬਲਿਹਾਰੀ ॥੨॥ | ਮੈਂ ਐਸੇ ਪੂਰਨ ਸਤਿਗੁਰਾਂ ਤੋਂ ਸਦਾ ਹੀ ਬਲਿਹਾਰੇ ਜਾਂਦਾ ਹਾਂ ਜਿਹਨਾਂ ਦਾ ਦਰਸ਼ਨ ਪ੍ਰਾਪਤ ਕਰਕੇ ਮੇਰਾ ਜੀਵਨ ਸਫਲ ਹੋਇਆ ਹੈ॥੨॥ |
| ਸੰਮ੍ਲਿਆ ਸਚੁ ਥਾਨੁ<br>ਮਾਨੁ ਮਹਤੁ ਸਚੁ ਪਾਇਆ<br>ਬਲਿ ਰਾਮ ਜੀਉ ॥ | ਜਦੋਂ ਸਤਿਸੰਗ ਰੂਪੀ ਸੱਚੇ ਅਸਥਾਨ ਨੇ ਮੈਨੂੰ ਸਾਂਭ ਲਿਆ ਅਰਥਾਤ ਚਰਨਾਂ ਵਿਚ ਥਾਂ ਦੇ ਦਿੱਤੀ ਤਦ ਸਭ ਇੱਜ਼ਤ ਸਤਿਕਾਰ ਮਹੱਤਤਾ ਆਦਿ ਪ੍ਰਾਪਤ ਹੋ ਗਈ। |
| ਸਤਿਗੁਰੁ ਮਿਲਿਆ ਦਇਆਲੁ<br>ਗੁਣ ਅਬਿਨਾਸੀ ਗਾਇਆ<br>ਬਲਿ ਰਾਮ ਜੀਉ ॥ | ਦਇਆਲੂ ਸਤਿਗੁਰਾਂ ਦੇ ਮਿਲ ਜਾਣ ਕਰਕੇ ਨਾਸ ਰਹਿਤ ਅਕਾਲ ਪੁਰਖੁ ਦੇ ਗੁਣ ਗਾਇਨ ਕਰਣ ਲੱਗਾ। |
| ਗੁਣ ਗੋਵਿੰਦ ਗਾਉ ਨਿਤ ਨਿਤ<br>ਪ੍ਰਾਣ ਪ੍ਰੀਤਮ ਸੁਆਮੀਆ ॥ | ਪ੍ਰਾਣਾਂ ਦਾ ਪਿਆਰਾ ਸੁਾਮੀ ਜੋ ਮਾਲਕ ਪ੍ਰਭੂ ਹੈ, ਓਸ ਪਾਲਣਹਾਰ ਦੇ ਗੁਣਾਂ ਦਾ ਨਿਤਾਪ੍ਰਤੀ ਗਾਇਨ ਕਰਨ ਨਾਲ, |

ਸੁਭ ਦਿਵਸ ਆਏ ਗਹਿ ਕੰਠਿ ਲਾਏ
ਮਿਲੇ ਅੰਤਰਜਾਮੀਆ ॥

ਉਹ ਸੁਭਾਗਾ ਦਿਨ ਆ ਗਿਆ ਜਦੋਂ ਘਟ ਘਟ ਦੀ ਜਾਨਣਹਾਰੇ ਨੇ ਬਾਹੋਂ ਫੜਕੇ ਆਪਣੇ ਗਲ ਨਾਲ ਲਾ ਕੇ ਮੇਲ ਲਿਆ ਭਾਵ ਤਤ ਗਿਆਨ ਹੋ ਗਿਆ।

ਸਤੁ ਸੰਤੋਖੁ ਵਜਹਿ ਵਾਜੇ
ਅਨਹਦਾ ਝੁਣਕਾਰੇ ॥

ਅਕਾਲ ਪੁਰਖੁ ਪ੍ਰਾਪਤੀ ਉਪਰੰਤ ਸਤਿ ਸੰਤੋਖ ਆਦਿ ਸ਼ੁਭ ਗੁਣ ਧਾਰਨ ਕੀਤੇ ਹੋਇਆਂ ਦੀ ਆਤਮਕ ਮੰਡਲ ਵਿਚ ਪ੍ਰਸੰਸਾ ਰੂਪ ਵਾਜਿਆਂ ਦੀ ਸਹਿਜ ਧੁਨਕਾਰ ਦੀ ਝੁਣਕਾਰ ਹੋਈ।

ਸੁਣਿ ਭੈ ਬਿਨਾਸੇ ਸਗਲ ਨਾਨਕ
ਪ੍ਰਭ ਪੁਰਖ ਕਰਣੈਹਾਰੇ ॥੩॥

ਓਸ ਅਨਹਦ ਝੁਣਕਾਰ ਨੂੰ ਸੁਣ ਕੇ ਸਭ ਡਰ ਖ਼ਤਰੇ ਦੂਰ ਹੋ ਗਏ। ਕਰਣਹਾਰ ਅਕਾਲ ਪੁਰਖੁ ਦੀ ਪ੍ਰਸੰਨਤਾ ਦੇ ਵਾਜੇ ਸੁਣਾਈ ਦਿੱਤੇ ॥੩॥

ਉਪਜਿਆ ਤਤੁ ਗਿਆਨੁ
ਸਾਹੁਰੈ ਪੇਈਐ ਇਕੁ ਹਰਿ
ਬਲਿ ਰਾਮ ਜੀਉ ॥

ਵਾਹਿਗੁਰੂ ਦੀ ਪ੍ਰਾਪਤੀ ਹੋ ਜਾਣ ਪਰ ਯਥਾਰਥ ਗਿਆਨ ਹੋ ਗਿਆ ਕਿ ਲੋਕ ਪ੍ਰਲੋਕ ਵਿਚ ਇਕੋ ਹੀ ਪਾਰਬ੍ਰਹਮ ਪ੍ਰਮੇਸ਼ਰ ਵਿਆਪਕ ਹੈ, ਮੈਂ ਓਸ ਤੋਂ ਬਲਿਹਾਰੇ ਜਾਵਾਂ।

ਬ੍ਰਹਮੈ ਬ੍ਰਹਮੁ ਮਿਲਿਆ
ਕੋਇ ਨ ਸਾਕੈ ਭਿੰਨ ਕਰਿ
ਬਲਿ ਰਾਮ ਜੀਉ ॥

ਆਤਮਾ ਪ੍ਰਮਾਤਮਾ ਦੇ ਮਿਲਾਪ ਨੂੰ ਫੇਰ ਕੋਈ ਵੱਖ ਨਹੀਂ ਕਰ ਸਕਦਾ, ਭਾਵ ਆਤਮਾ ਅਤੇ ਪਰਮ-ਆਤਮਾ ਇਕ ਰੂਪ ਹੋ ਜਾਂਦੇ ਹਨ।

ਬਿਸਮੁ ਪੇਖੈ ਬਿਸਮੁ ਸੁਣੀਐ
ਬਿਸਮਾਦੁ ਨਦਰੀ ਆਇਆ ॥

ਇਸ ਵਿਸਮਾਦਤਾ ਵਿਚ ਵਿਸਮਾਦ ਰੂਪ ਵਾਹਿਗੁਰੂ ਹੀ ਦੇਖਦਾ, ਸੁਣਦਾ ਤੇ ਨਜ਼ਰੀਂ ਆਉਂਦਾ ਹੈ।

ਜਲਿ ਥਲਿ ਮਹੀਅਲਿ ਪੂਰਨ ਸੁਆਮੀ
ਘਟਿ ਘਟਿ ਰਹਿਆ ਸਮਾਇਆ ॥

ਜਲ, ਥਲ, ਪ੍ਰਿਥਵੀ, ਆਕਾਸ਼ ਵਿਚ ਓਹੋ ਹੀ ਓਹ ਪਰੀਪੂਰਨ ਮਾਲਕ ਵਾਹਿਗੁਰੂ ਘਟਾਂ ਘਟਾਂ ਵਿਚ ਸਮਾਇਆ ਹੋਇਆ ਦਿਸਦਾ ਹੈ।

ਜਿਸਤੇ ਉਪਜਿਆ
ਤਿਸੁ ਮਾਹਿ ਸਮਾਇਆ
ਕੀਮਤਿ ਕਹਣੁ ਨ ਜਾਏ ॥

ਇਹ ਜੀਵ ਜਿਸ ਤੋਂ ਉਪਜਿਆ ਸੀ, ਓਸੇ ਵਿਚ ਮਿਲ ਗਿਆ, ਉਸ ਭਿੰਨ ਭੇਦਤਾ ਅਰ ਅਭੇਦਤਾ ਦਾ ਵਿਚਾਰ ਹੀ ਨਹੀਂ ਕੀਤਾ ਜਾ ਸਕਦਾ।

ਜਿਸ ਕੇ ਚਲਤ ਨ ਜਾਹੀ ਲਖਣੇ
ਨਾਨਕ ਤਿਸਹਿ ਧਿਆਏ ॥੪॥੨॥

ਜਿਸ ਵਿਸਮਾਦ ਰੂਪ ਵਾਹਿਗੁਰੂ ਦੇ ਇਹ ਸਾਰੇ ਕੌਤਕ ਜਾਣੇ ਹੀ ਨਹੀਂ ਜਾ ਸਕਦੇ ਓਸ ਨੂੰ ਤਾਂ ਸਿਮਰਦੇ ਹੀ ਰਹਿਣਾ ਚਾਹੀਦਾ ਹੈ ॥੪॥੨॥

*ਸਬਦੁ ਸੁਰਤਿ :* ***"ਉਪਜਿਆ ਤਤੁ ਗਿਆਨੁ"*** ਅਰਥਾਤ ਅਸਲ ਸਿਧਾਂਤ ਰੂਪ, ਮੂਲ ਗੱਲ, ਯਥਾਰਥ ਬਚਨ, ਸਹੀ ਬੋਲ ਇਹ ਹਨ ਕਿ ਜੀਵ ਬ੍ਰਹਮ ਵਿਚ ਕੋਈ ਭਿੰਨ ਭੇਦਤਾ ਨਹੀਂ। ਜਦ ਤਕ ਭਰਮ ਦੇ ਛਉੜ ਚੜ੍ਹੇ ਹੋਏ

ਹਨ ਤਦ ਤਕ ਹੀ ਭਿੰਨਤਾ ਹੈ ਜਦੋਂ ***"ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ ॥"*** (ਆਸਾ ਮ: ੫, ਅੰ: ੩੯੫) ਭਰਮ ਅਗਿਆਨਤਾ ਦੇ ਪਰਦੇ ਨੂੰ ਗੁਰਾਂ ਨੇ ਤਤ ਗਿਆਨ ਦੇ ਕੇ ਇਕ ਪਾਸੇ ਕੀਤਾ ਤਦ ***"ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ ॥"*** ਇਕੋ ਵਿਸਮਾਦ ਰੂਪ ਹੋ ਗਿਆ, ਕੋਈ ਭਿੰਨ ਭੇਦਤਾ ਨਾ ਰਹੀ। ਕੀ ਤਤ ਗਿਆਨ ਪ੍ਰਾਪਤ ਹੋ ਜਾਣ ਨਾਲ ਜੀਵ ਈਸ ਦੀ ਏਕਤਾ ਹੋ ਕੇ ਇਕ ਰੂਪ ਹੋ ਜਾਈਦਾ ਹੈ? ਪ੍ਰਮਾਤਮਾ ਸਰਬ ਵਿਆਪਕ ਹੈ, ਕੀ ਇਹ ਜਾਣ ਲੈਣ ਨਾਲ ਜੀਵ ਪ੍ਰਮਾਤਮਾ ਦਾ ਰੂਪ ਹੋ ਜਾਂਦਾ ਹੈ? ***"ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥"*** (ਸੋਰਠਿ ਮ: ੫, ਅੰ: ੬੧੭) ਤਥਾ ***"ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥"*** (ਧਨਾਸਰੀ ਮ: ੯, ਅੰ: ੬੮੪) ਇਤਿਆਦਿ ਬਚਨਾਂ ਦਾ ਗਿਆਨ ਹੋ ਜਾਣ ਨਾਲ ਲਕੜੀ ਵਿਚ ਛੁਪੀ ਅੱਗ ਤੇ ਦੁੱਧ ਵਿਚਲਾ ਘਿਉ ਅਤੇ ਫੁੱਲਾਂ ਦੀ ਸੁਗੰਧੀ ਅਰ ਸ਼ੀਸ਼ੇ ਦਾ ਪਰਛਾਵਾਂ, ਨਿਰਯਤਨ ਹੀ ਪ੍ਰਾਪਤ ਹੋ ਜਾਵੇਗਾ।

ਸ਼ਾਸਤ੍ਰਾਂ, ਵੇਦਾਂ, ਸਿਮ੍ਰਤੀਆਂ, ਕਤੇਬਾਂ ਆਦਿ ਨੇ ਪ੍ਰਾਪਤੀ ਵਾਸਤੇ ਯਤਨਾਂ ਦੀ ਭ੍ਰਮਾਰ ਪਾ ਦਿੱਤੀ ਹੈ। ਹੋਮ, ਜੱਗ, ਤਪ, ਬ੍ਰਤ, ਨੇਮ, ਦਾਨ, ਪੁੰਨ, ਤੀਰਥ ਇਸ਼ਨਾਨ, ਦਯਾ, ਧਰਮ, ਸੋਧ ਆਦਿਕ ਜਿਨ੍ਹਾਂ ਕਰਕੇ ਮਨ ਦੀ ਮੈਲ ਦੂਰ ਹੋਵੇ ਅਰ ਨਿਰਮਲ ਅੰਤਹਕਰਣ ਵਿਚੋਂ ਸਰਬ ਵਿਆਪਕ ਦਾ ਜਲਵਾ ਪ੍ਰਤੀਤ ਹੋਵੇ।

ਗੁਰੂ ਸਾਹਿਬ ਨੇ ***"ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥ ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥"*** (ਜਪੁ, ਅੰ: ੪) ਦ੍ਰਿਸ਼ਟਾਂਤ ਦੇ ਕੇ ਫੁਰਮਾਇਆ ਹੈ ਕਿ ***'ਸਤਿਨਾਮੁ'*** ਦਾ ਜਾਪ ਕਰਣ ਨਾਲ ਅੰਤਹਕਰਣ ਉਜੱਲ ਹੋ ਜਾਵੇਗਾ। ਜਾਪ ਦਾ ਅਰਥ ਹੈ ਓਸ ਨਾਮੀ ਨੂੰ ਯਾਦ ਰੱਖਣਾ ਅਰ ਓਸੇ ਅਨੁਸਾਰ ਹੀ ਕਰਮਾਂ ਧਰਮਾਂ ਵਿਚ ਤਤਪਰ ਹੋ ਕੇ ਹਉਮੈ ਹੰਕਾਰ, ਰਾਗ, ਦ੍ਵੈਸ਼, ਈਰਖਾ, ਮੋਹ, ਮਮਤਾ, ਠੱਗੀ, ਚੋਰੀ, ਆਦਿ ਦੁਰਕਰਮਾਂ ਤੋਂ ਬਚ ਕੇ ਸਤਿ ਕਰਮਾਂ ਵਿਚ ਪ੍ਰਪੱਕ ਹੋਣਾ, ਜਿਸ ਦੇ ਫਲਸਰੂਪ ਹਿਰਦੇ ਅੰਦਰ ਪਰੀਪੂਰਨ ਜਗਮਗ ਜੋਤ ਦਾ ਪ੍ਰਕਾਸ਼ ਹੋ ਜਾਵੇਗਾ ਅਰ ਆਪਣਾ ਕੂੜ ਕਪਟ ਵਾਲਾ ਜੀਵਨ ਸ਼ੁਧ ਸਰੂਪ ਹੋ ਕੇ ***"ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥ ਕਨਕ ਕਟਿਕ ਜਲ ਤਰੰਗ ਜੈਸਾ ॥"*** (ਸਿਰੀਰਾਗੁ ਰਵਿਦਾਸ ਜੀ ਅੰ: ੯੩) ਕੇਵਲ ਸੋਨਾ ਤੇ ਸੋਨੇ ਦੇ ਕੜੇ ਅਤੇ ਪਾਣੀ ਅਰ ਪਾਣੀ ਦੀ ਲਹਿਰ ਵਾਂਗ ਜੀਵ ਅਰ ਬ੍ਰਹਮ ਦਾ ਭੇਦ ਆਖਣ ਮਾਤ੍ਰ ਹੀ ਰਹਿ ਜਾਵੇਗਾ। ਨਾਮੁ ਸਿਮਰਣ ਰਾਹੀਂ ਨਾਮੀ 'ਵਾਹਿਗੁਰੂ' ਵਿਚ ਸਮਾਈ ਹੋ ਜਾਵੇਗੀ।

*Gurshabad embraces us. We are immersed in the knowledge of Eternal Truth that the same essence permeates in the whole universe. We feel raised above all kinds of doubts or fears. The cosmic dance of phenomena, revealed in the ever-renewed ways of Akaal Purakh, makes us fragrant with reverential wonder.*

## ਰਾਗੁ ਸੂਹੀ ਛੰਤ ਮਹਲਾ ੫ ਘਰੁ ੨

## ੧ੴ ਸਤਿਗੁਰ ਪ੍ਰਸਾਦਿ ॥

ਗੋਬਿੰਦ ਗੁਣ ਗਾਵਣ ਲਾਗੇ ॥ ਹਰਿ ਰੰਗਿ ਅਨਦਿਨੁ ਜਾਗੇ ॥ ਹਰਿ ਰੰਗਿ ਜਾਗੇ ਪਾਪ ਭਾਗੇ ਮਿਲੇ ਸੰਤ ਪਿਆਰਿਆ ॥ ਗੁਰ ਚਰਣ ਲਾਗੇ ਭਰਮ ਭਾਗੇ ਕਾਜ ਸਗਲ ਸਵਾਰਿਆ ॥ ਸੁਣਿ ਸ੍ਰਵਣ ਬਾਣੀ ਸਹਜਿ ਜਾਣੀ ਹਰਿ ਨਾਮੁ ਜਪਿ ਵਡਭਾਗੈ ॥ ਬਿਨਵੰਤਿ ਨਾਨਕ ਸਰਣਿ ਸੁਆਮੀ ਜੀਉ ਪਿੰਡੁ ਪ੍ਰਭ ਆਗੈ ॥੧॥ ਅਨਹਤ ਸਬਦੁ ਸੁਹਾਵਾ ॥ ਸਚੁ ਮੰਗਲੁ ਹਰਿ ਜਸੁ ਗਾਵਾ ॥ ਗੁਣ ਗਾਇ ਹਰਿ ਹਰਿ ਦੂਖ ਨਾਸੇ ਰਹਸੁ ਉਪਜੈ ਮਨਿ ਘਣਾ ॥ ਮਨੁ ਤੰਨੁ ਨਿਰਮਲੁ ਦੇਖਿ ਦਰਸਨੁ ਨਾਮੁ ਪ੍ਰਭ ਕਾ ਮੁਖਿ ਭਣਾ ॥ ਹੋਇ ਰੇਣ ਸਾਧੂ ਪ੍ਰਭ ਅਰਾਧੂ ਆਪਣੇ ਪ੍ਰਭ ਭਾਵਾ ॥ ਬਿਨਵੰਤਿ ਨਾਨਕ ਦਇਆ ਧਾਰਹੁ ਸਦਾ ਹਰਿ ਗੁਣ ਗਾਵਾ ॥੨॥ ਗੁਰ ਮਿਲਿ ਸਾਗਰੁ ਤਰਿਆ ॥ ਹਰਿ ਚਰਣ ਜਪਤ ਨਿਸਤਰਿਆ ॥ ਹਰਿ ਚਰਣ ਧਿਆਏ ਸਭਿ ਫਲ ਪਾਏ ਮਿਟੇ ਆਵਣ ਜਾਣਾ ॥ ਭਾਇ ਭਗਤਿ ਸੁਭਾਇ ਹਰਿ ਜਪਿ ਆਪਣੇ ਪ੍ਰਭ ਭਾਵਾ ॥ ਜਪਿ ਏਕੁ ਅਲਖ ਅਪਾਰ ਪੂਰਨ ਤਿਸੁ ਬਿਨਾ ਨਹੀ ਕੋਈ ॥ ਬਿਨਵੰਤਿ ਨਾਨਕ ਗੁਰਿ ਭਰਮੁ ਖੋਇਆ ਜਤ ਦੇਖਾ ਤਤ ਸੋਈ ॥੩॥ ਪਤਿਤ ਪਾਵਨ ਹਰਿ ਨਾਮਾ ॥ ਪੂਰਨ ਸੰਤ ਜਨਾ ਕੇ ਕਾਮਾ ॥ ਗੁਰੁ ਸੰਤੁ ਪਾਇਆ ਪ੍ਰਭੁ ਧਿਆਇਆ ਸਗਲ ਇਛਾ ਪੁੰਨੀਆ ॥ ਹਉ ਤਾਪ ਬਿਨਸੇ ਸਦਾ ਸਰਸੇ ਪ੍ਰਭ ਮਿਲੇ ਚਿਰੀ ਵਿਛੁੰਨਿਆ ॥ ਮਨਿ ਸਾਤਿ ਆਈ ਵਜੀ ਵਧਾਈ ਮਨਹੁ ਕਦੇ ਨ ਵੀਸਰੈ ॥ ਬਿਨਵੰਤਿ ਨਾਨਕ ਸਤਿਗੁਰਿ ਦ੍ਰਿੜਾਇਆ ਸਦਾ ਭਜੁ ਜਗਦੀਸਰੈ ॥੪॥੧॥੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੭੮-੭੯*

**ਸ਼ਬਦਾਰਥ :** ਜਾਗੇ = ਜਾਗਦੇ, ਰੈਣ ਸਬਾਈ ਕੀਰਤਨ, ਵਿਕਾਰਾਂ ਵਲੋਂ ਸਾਵਧਾਨ, ਆਗਿਆਨ ਅੰਧਕਾਰ ਵਿਚੋਂ ਜਾਗ੍ਰਤ ਚੇਤੰਨ। ਭਰਮ = ਦੂਈ ਦ੍ਵੈਸ਼। ਕਾਜ = ਕਾਰਜ, ਕੰਮ। ਸ੍ਰਵਣ = ਕੰਨਾ ਵਿਚ, ਮੂਲਮੰਤ੍ਰ ਬਾਣੀ। ਆਗੈ = ਭੇਟਾ। ਰਹਸੁ = ਪ੍ਰਸੰਨਤਾ। ਘਣਾ = ਬਹੁਤਾ। ਭਣਾ = ਉਚਾਰਦੇ। ਰੇਣ = ਧੂੜੀ। ਨਿਸਤਰਿਆ = ਪਾਰ ਉਤਰ ਗਿਆ। ਭਾਇ ਭਗਤਿ = ਪ੍ਰੇਮਾ ਭਗਤੀ। ਅਲਖ = ਨਾ ਜਾਣਿਆ ਜਾਣ ਵਾਲਾ। ਖੋਇਆ = ਹਟਾਇਆ, ਨਾਸ ਕੀਤਾ। ਪਤਿਤ = ਪਾਪੀ। ਪਾਵਨ = ਪਵਿੱਤ੍ਰ। ਹਉ = ਹੰਗਤਾ, ਮਮਤਾ।

ਬਿਨਸੇ = ਹਟ ਗਏ। ਸਰਸੇ = ਪ੍ਰਸੰਨਤਾ। ਚਿਰੀ = ਬਹੁਤ ਦੇਰ। ਵਿਛੁੰਨਿਆ = ਵਿਛੁੱੜੇ ਹੋਏ। ਜਗਦੀਸਰੈ = ਜਗਤ ਦਾ ਈਸ਼ਵਰ, ਅਕਾਲ ਪੁਰਖੁ।

*ਸਾਰ ਭਾਵ :* ਗੁਰਾਂ ਰਾਹੀਂ ਭਰਮਾਂ ਦੀ ਨਵਿਰਤੀ।

| ਮੂਲ | ਅਰਥ |
|---|---|
| **ਗੋਬਿੰਦ ਗੁਣ ਗਾਵਣ ਲਾਗੇ ॥ ਹਰਿ ਰੰਗਿ ਅਨਦਿਨੁ ਜਾਗੇ ॥** | ਸੰਤ ਜਨ ਪ੍ਰਭੂ ਦੇ ਗੁਣ ਗਾਇਨ ਕਰਦੇ ਤੇ ਹਰ ਸਮੇਂ, ਦਿਨ ਰਾਤ ਪ੍ਰੇਮ ਰੰਗ ਵਿਚ ਰੱਤੇ ਹੋਏ ਵਿਕਾਰਾਂ ਵਲੋਂ ਜਾਗਦੇ ਅਰਥਾਤ ਸਾਵਧਾਨ ਰਹਿੰਦੇ ਹਨ। |
| **ਹਰਿ ਰੰਗਿ ਜਾਗੇ ਪਾਪ ਭਾਗੇ ਮਿਲੇ ਸੰਤ ਪਿਆਰਿਆ ॥** | ਪ੍ਰਭੂ ਪ੍ਰੇਮ ਵਿਚ ਜੋ ਰੈਣ ਸਬਾਈ ਕੀਰਤਨ ਕਰਦੇ ਹਨ, ਉਹਨਾਂ ਦੇ ਪਾਪ ਨਸ਼ਟ ਹੁੰਦੇ ਹਨ ਅਰ ਉਹਨਾਂ ਨੂੰ ਪਿਆਰ ਕਰਣ ਵਾਲੇ ਸੰਤ ਗੁਰੂ ਮਿਲ ਜਾਂਦੇ ਹਨ। |
| **ਗੁਰ ਚਰਣ ਲਾਗੇ ਭਰਮ ਭਾਗੇ ਕਾਜ ਸਗਲ ਸਵਾਰਿਆ ॥** | ਗੁਰਾਂ ਦੇ ਚਰਨਾਂ ਦੀ ਸ਼ਰਨ ਲੈਣ ਨਾਲ ਭਰਮ ਦੂਰ ਹੋ ਜਾਂਦੇ ਹਨ ਅਰ ਸਭ ਕਾਰਜ ਭੀ ਸਫਲ ਹੁੰਦੇ ਹਨ। |
| **ਸੁਣਿ ਸ੍ਰਵਣ ਬਾਣੀ ਸਹਜਿ ਜਾਣੀ ਹਰਿ ਨਾਮੁ ਜਪਿ ਵਡਭਾਗੈ ॥** | ਜੋ ਕੰਨਾਂ ਵਿਚ ਬਾਨੀ ਸੁਣ ਕੇ ਭਾਵ ਗੁਰਸ਼ਬਦ ਰਾਹੀਂ ਸਹਿਜ ਅਵਸਥਾ ਵਿਚ ਦ੍ਰਿੜ੍ਹ ਹੋ ਕੇ ਹਰੀ ਦਾ ਨਾਮੁ ਜਾਪ ਕਰਦੇ ਹਨ, ਉਹ ਵੱਡੇ ਭਾਗਾਂ ਵਾਲੇ ਹਨ। |
| **ਬਿਨਵੰਤਿ ਨਾਨਕ ਸਰਣਿ ਸੁਆਮੀ ਜੀਉ ਪਿੰਡੁ ਪ੍ਰਭ ਆਗੈ ॥੧॥** | ਇਹ ਬੇਨਤੀ ਹੈ ਕਿ ਹੇ ਮਾਲਕ! ਮੈਂ ਤੇਰੀ ਸ਼ਰਨ ਵਿਚ ਆਇਆ ਹਾਂ ਅਰ ਤਨ ਮਨ ਸਭ ਤੇਰੇ ਅੱਗੇ ਭੇਟਾ ਕਰਦਾ ਹਾਂ॥੧॥ |
| **ਅਨਹਤ ਸਬਦੁ ਸੁਹਾਵਾ ॥ ਸਚੁ ਮੰਗਲੁ ਹਰਿ ਜਸੁ ਗਾਵਾ ॥** | ਉਹਨਾਂ ਨੂੰ ਇਕ ਰਸ ਅਨਹਤ ਸ਼ਬਦ ਬੜਾ ਹੀ ਸੁਹਾਵਣਾ ਲੱਗਦਾ ਹੈ ਜਿਨ੍ਹਾਂ ਨੇ ਸੱਚੇ ਮਨ ਨਾਲ ਪ੍ਰਭੂ ਦੇ ਜੱਸ ਦਾ ਗਾਇਨ ਕੀਤਾ ਹੈ। |
| **ਗੁਣ ਗਾਇ ਹਰਿ ਹਰਿ ਦੂਖ ਨਾਸੇ ਰਹਸੁ ਉਪਜੈ ਮਨਿ ਘਣਾ ॥** | ਹਰੀ ਦੇ ਗੁਣ ਗਾਇਨ ਕਰਣ ਨਾਲ ਹਰ ਪ੍ਰਕਾਰ ਦੇ ਦੁੱਖ ਦੂਰ ਹੁੰਦੇ ਹਨ ਅਰ ਮਨ ਵਿਚ ਬਹੁਤ ਹੀ ਆਨੰਦ ਉਪਜਦਾ ਹੈ। |
| **ਮਨੁ ਤੰਨੁ ਨਿਰਮਲੁ ਦੇਖਿ ਦਰਸਨੁ ਨਾਮੁ ਪ੍ਰਭ ਕਾ ਮੁਖਿ ਭਣਾ ॥** | ਐਸੇ ਸੰਤ ਜਨਾਂ ਦਾ ਦਰਸ਼ਨ ਕਰਕੇ ਤਨ ਮਨ ਸ੍ਵੱਛ ਹੋ ਜਾਂਦਾ ਹੈ ਜਿਹੜੇ ਆਪਣੇ ਮੁੱਖ ਦੁਆਰਾ ਪ੍ਰਭੂ ਦਾ ਨਾਮੁ ਉਚਾਰਦੇ ਹਨ। |

| | |
|---|---|
| ਹੋਇ ਰੇਣ ਸਾਧੂ ਪ੍ਰਭ ਅਰਾਧੂ ਆਪਣੇ ਪ੍ਰਭ ਭਾਵਾ ॥ | ਐਸੇ ਸੰਤ ਜਨਾਂ ਦੇ ਚਰਨਾਂ ਦੀ ਧੂੜੀ ਬਣ ਕੇ ਪ੍ਰਮਾਤਮਾ ਦਾ ਨਾਮੁ ਸਿਮਰਣ ਕਰਾਂ, ਜਿਸ ਕਰਕੇ ਆਪਣੇ ਪ੍ਰਭੂ ਨੂੰ ਚੰਗਾ ਲੱਗ ਜਾਵਾਂ। |
| ਬਿਨਵੰਤਿ ਨਾਨਕ ਦਇਆ ਧਾਰਹੁ ਸਦਾ ਹਰਿ ਗੁਣ ਗਾਵਾ ॥੨॥ | ਇਹੋ ਬੇਨਤੀ ਹੈ ਕਿ ਹੇ ਸੰਤ ਜੀ! ਮੇਰੇ ਉਤੇ ਕਿਰਪਾ ਕਰੋ ਕਿ ਮੈਂ ਸਦਾ ਹੀ ਹਰੀ ਦੇ ਗੁਣ ਗਾਉਂਦਾ ਰਹਾਂ॥੨॥ |
| ਗੁਰ ਮਿਲਿ ਸਾਗਰੁ ਤਰਿਆ ॥ ਹਰਿ ਚਰਣ ਜਪਤ ਨਿਸਤਰਿਆ ॥ | ਗੁਰਾਂ ਨਾਲ ਮੇਲ ਹੋਣ ਪਰ ਹੀ ਸੰਸੇ ਰੂਪ ਸੰਸਾਰ ਸਾਗਰ ਤਰੀਦਾ ਹੈ। ਪ੍ਰਭੂ ਦੇ ਚਰਨਾਂ ਨਾਲ ਸੁਰਤੀ ਜੋੜੀ ਰੱਖਣ ਨਾਲ ਪਾਰ ਉਤਾਰਾ ਹੁੰਦਾ ਹੈ। |
| ਹਰਿ ਚਰਣ ਧਿਆਏ ਸਭਿ ਫਲ ਪਾਏ ਮਿਟੇ ਆਵਣ ਜਾਣਾ॥ | ਹਰੀ ਦੇ ਚਰਣਾਂ ਵਿਚ ਧਿਆਨ ਕਰਣ ਨਾਲ ਸਭ ਮੋਖ ਭੋਗ ਪ੍ਰਾਪਤ ਹੁੰਦੇ ਤੇ ਆਵਣਾ ਜਾਵਣਾ ਭਾਵ ਜਨਮ ਮਰਣ ਮਿਟ ਜਾਂਦਾ ਹੈ। |
| ਭਾਇ ਭਗਤਿ ਸੁਭਾਇ ਹਰਿ ਜਪਿ ਆਪਣੇ ਪ੍ਰਭ ਭਾਵਾ ॥ | ਪ੍ਰੇਮਾ ਭਗਤੀ ਵਾਲੇ ਸਹਿਜ ਸੁਭਾਵ ਨਾਲ ਪ੍ਰਭੂ ਦਾ ਜਾਪ ਜਪਣ ਕਰਕੇ ਹੀ ਆਪਣੇ ਪ੍ਰਮਾਤਮਾ ਨੂੰ ਜਚ ਜਾਈਦਾ ਹੈ। |
| ਜਪਿ ਏਕੁ ਅਲਖ ਅਪਾਰ ਪੂਰਨ ਤਿਸੁ ਬਿਨਾ ਨਹੀ ਕੋਈ ॥ | ਓਸੇ ਇਕ ਲਖੇ ਜਾਣ ਤੋਂ ਅਲਖ, ਅਪਾਰ ਤੇ ਸਰਬ ਕਲਾ ਸੰਪੂਰਨ ਵਾਹਿਗੁਰੂ ਦਾ ਜਾਪ ਕਰੋ, ਓਸ ਤੋਂ ਬਗੈਰ ਹੋਰ ਕੋਈ ਹੈ ਹੀ ਨਹੀਂ। |
| ਬਿਨਵੰਤਿ ਨਾਨਕ ਗੁਰਿ ਭਰਮੁ ਖੋਇਆ ਜਤ ਦੇਖਾ ਤਤ ਸੋਈ ॥੩॥ | ਗੁਰਾਂ ਨੇ ਤਤ ਗਿਆਨ ਦੁਆਰਾ ਦੁਬਿਧਾ, ਦ੍ਵੈਸ਼ ਤੇ ਦੂਈ ਦਾ ਭਰਮ ਨਾਸ ਕਰ ਦਿੱਤਾ ਹੈ। ਹੁਣ ਜਿਧਰ ਦੇਖੀਦਾ ਹੈ ਓਧਰ ਓਹੀਓ ਹੀ ਓਹੀਓ ਹੈ॥੩॥ |
| ਪਤਿਤ ਪਾਵਨ ਹਰਿ ਨਾਮਾ ॥ ਪੂਰਨ ਸੰਤ ਜਨਾ ਕੇ ਕਾਮਾ ॥ | ਪਤਿਤ ਆਤਮਾਵਾਂ ਨੂੰ ਪਵਿੱਤ੍ਰ ਆਤਮਾਵਾਂ ਕਰਣ ਵਾਲਾ ਪ੍ਰਮਾਤਮਾ ਦਾ ਨਾਮੁ ਹੈ ਅਤੇ ਓਹੀਓ ਹੀ ਸੰਤਾਂ ਭਗਤਾਂ ਦੇ ਸਾਰੇ ਕਾਰਜ ਪੂਰੇ ਕਰਣ ਵਾਲਾ ਹੈ। |
| ਗੁਰੁ ਸੰਤੁ ਪਾਇਆ ਪ੍ਰਭੁ ਧਿਆਇਆ ਸਗਲ ਇਛਾ ਪੁੰਨੀਆ ॥ | ਜਿਹਨਾਂ ਨੂੰ ਸੰਤ ਸਰੂਪ ਗੁਰੂ ਮਿਲੇ ਹਨ, ਉਹਨਾਂ ਨੇ ਗੁਰੂ ਸਿਖਿਆ ਦੁਆਰਾ ਵਾਹਿਗੁਰੂ ਨਾਮੁ ਸਿਮਰਣ ਕਰਕੇ ਆਪਣੀਆਂ ਸਾਰੀਆਂ ਇਛਾਵਾਂ ਪੂਰਨ ਕਰ ਲਈਆਂ ਹਨ। |
| ਹਉ ਤਾਪ ਬਿਨਸੇ ਸਦਾ ਸਰਸੇ ਪ੍ਰਭ ਮਿਲੇ ਚਿਰੀ ਵਿਛੁੰਨਿਆ॥ | ਹੰਗਤਾ ਮਮਤਾ ਦਾ ਬੁਖ਼ਾਰ ਦੂਰ ਹੋ ਗਿਆ ਤੇ ਸਦਾ ਵਾਸਤੇ ਪ੍ਰਸੰਨਤਾ ਹੋ ਗਈ ਅਰ ਜਿਸ ਅਕਾਲ ਪੁਰਖੁ ਤੋਂ ਚਿਰਾਂ ਦੇ ਵਿਛੁੜੇ ਹੋਏ ਸਾਂ, ਓਸ ਨਾਲ ਮਿਲ ਗਏ। |

**ਮਨਿ ਸਾਂਤਿ ਆਈ ਵਜੀ ਵਧਾਈ ਮਨਹੁ ਕਦੇ ਨ ਵੀਸਰੈ ॥**

ਮਨ ਵਿਚ ਸ਼ਾਂਤੀ ਹੋ ਗਈ, ਖ਼ੁਸ਼ੀਆਂ ਦੀਆਂ ਵਧਾਈਆਂ ਭਾਵ ਅਸੀਸਾਂ ਮਿਲੀਆਂ ਕਿ ਓਹ ਵਾਹਿਗੁਰੂ ਮਨ ਵਿਚੋਂ ਕਦੇ ਭੀ ਭੁੱਲ ਨਾ ਜਾਵੇ।

**ਬਿਨਵੰਤਿ ਨਾਨਕ ਸਤਿਗੁਰਿ ਦ੍ਰਿੜਾਇਆ ਸਦਾ ਭਜੁ ਜਗਦੀਸਰੈ ॥੪॥੧॥੩॥**

ਬੇਨਤੀ ਹੈ ਜੋ ਸਤਿਗੁਰਾਂ ਨੇ ਪ੍ਰਪੱਕਤਾ ਨਾਲ ਦ੍ਰਿੜ੍ਹ ਕਰਵਾਇਆ ਹੈ ਕਿ ਹਰ ਸਮੇਂ ਜਗਤ ਦੇ ਮਾਲਕ ਅਕਾਲ ਪੁਰਖੁ ਨੂੰ ਯਾਦ ਰੱਖੋ ॥੪॥੧॥੩॥

*ਸਬਦੁ ਸੁਰਤਿ :* ***"ਜਪਿ ਏਕੁ ਅਲਖ ਅਪਾਰ ਪੂਰਨ ਤਿਸੁ ਬਿਨਾ ਨਹੀ ਕੋਈ ॥"*** ਦਾ ਭਾਵ ਅਰਥ ਹੈ ਕਿ ਪਰੀਪੂਰਨ ਪ੍ਰਮਾਤਮਾ ਜੋ ੧ੴ ਹੈ, ਜਿਸ ਦਾ ਨਾਮੁ ਸਤਿ ਹੈ, ਸੰਸਾਰ ਦਾ ਕਰਤਾ ਹੈ, ਪਰੀਪੂਰਨ ਹੈ, ਨਿਡਰ ਤੇ ਨਿਰਵੈਰ ਹੈ, ਜਿਸਦੀ ਹੋਂਦ ਕਾਲ ਰਹਿਤ ਹੈ, ਜਨਮ ਮਰਣ ਤੋਂ ਪਰਾ ਹੈ, ਸੁਤੇ ਪ੍ਰਕਾਸ਼, ਮਹਾਨ ਅਰ ਪਰਮ ਦਿਆਲੂ ਹੈ, ਓਸ ਦਾ ਸਿਮਰਣ ਕਰੋ। ਇਸ ਦੇ ਸਿਰਜੇ ਪੁਰਸ਼ਾਂ ਦੀ ਅਰਾਧਨਾ ਮੋਖਸ਼ ਦਾਤਾ ਨਹੀਂ ***"ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥"*** (ਰਾਗੁ ਸੂਹੀ ਮਹਲਾ ੧, ਅੰ: ੭੨੮) ਕੇਵਲ ਅਰ ਕੇਵਲ ਨਾਮੁ ਸਿਮਰਣ ਓਸ '੧ੴ' ਨਿਰਗੁਣ ਨਿਰਾਕਾਰ ਪਾਰਬ੍ਰਹਮ ਪਰੀਪੂਰਨ ਵਾਹਿਗੁਰੂ ਦਾ ਹੀ, ਸਫਲਾ ਕਾਰਜ ਹੈ। ਇਸ ਲਈ ***"ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥ ਏਕਸ ਕੇ ਗੁਨ ਗਾਉ ਅਨੰਤ ॥ ਮਨਿ ਤਨਿ ਜਾਪਿ ਏਕ ਭਗਵੰਤ ॥ ਏਕੋ ਏਕੁ ਏਕੁ ਹਰਿ ਆਪਿ ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥ ਅਨਿਕ ਬਿਸਥਾਰ ਏਕ ਤੇ ਭਏ ॥ ਏਕੁ ਅਰਾਧਿ ਪਰਾਛਤ ਗਏ ॥ ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ ॥ ਗੁਰ ਪ੍ਰਸਾਦਿ ਨਾਨਕ ਇਕੁ ਜਾਤਾ ॥"*** (ਗਉੜੀ ਮ: ੫, ਅੰ: ੨੮੯) ਇਕੋ ਸਤਿਨਾਮੁ ਸਿਮਰਣ ਹੀ ਸਰਬ ਸੁਖਾਂ ਤੇ ਮੁਕਤ-ਭੁਗਤ ਦਾ ਦਾਤਾ ਹੈ।

> *Omnipresent 'Father-Creator' of the universe — ੴ ... is realized as Truth-eternal by our deep faith in Gurbani as an expression of the ineffable Omni-perfection of Akaal Purakh. This quintessential truth is encoded in 'Satnaam Waheguru'— the naam. Ever reminiscent of naam, uttering it with every breath that we take, we have the soothing experience of being in Father's lap.*

## ਰਾਗੁ ਸੂਹੀ ਛੰਤ ਮਹਲਾ ੫ ਘਰੁ ੩
## ੴ ਸਤਿਗੁਰ ਪ੍ਰਸਾਦਿ ॥

ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ ॥ ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ ॥ ਸਾਰ ਨ ਜਾਣਾ ਤੂ ਵਡ ਦਾਣਾ ਕਰਿ ਮਿਹਰੰਮਤਿ ਸਾਂਈ ॥ ਕਿਰਪਾ ਕੀਜੈ ਸਾ ਮਤਿ ਦੀਜੈ ਆਠ ਪਹਰ ਤੁਧੁ ਧਿਆਈ ॥ ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ ॥ ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ ॥੧॥ ਤੁਮ੍ ਗਉਹਰ ਅਤਿ ਗਹਿਰ ਗੰਭੀਰਾ ਤੁਮ ਪਿਰ ਹਮ ਬਹੁਰੀਆ ਰਾਮ ॥ ਤੁਮ ਵਡੇ ਵਡੇ ਵਡ ਊਚੇ ਹਉ ਇਤਨੀਕ ਲਹੁਰੀਆ ਰਾਮ ॥ ਹਉ ਕਿਛੁ ਨਾਹੀ ਏਕੋ ਤੂਹੈ ਆਪੇ ਆਪਿ ਸੁਜਾਨਾ ॥ ਅੰਮ੍ਰਿਤ ਦ੍ਰਿਸਟਿ ਨਿਮਖ ਪ੍ਰਭ ਜੀਵਾ ਸਰਬ ਰੰਗ ਰਸ ਮਾਨਾ ॥ ਚਰਣਹ ਸਰਨੀ ਦਾਸਹ ਦਾਸੀ ਮਨਿ ਮਉਲੈ ਤਨੁ ਹਰੀਆ ॥ ਨਾਨਕ ਠਾਕੁਰੁ ਸਰਬ ਸਮਾਣਾ ਆਪਨ ਭਾਵਨ ਕਰੀਆ ॥੨॥ ਤੁਝੁ ਊਪਰਿ ਮੇਰਾ ਹੈ ਮਾਣਾ ਤੂਹੈ ਮੇਰਾ ਤਾਣਾ ਰਾਮ ॥ ਸੁਰਤਿ ਮਤਿ ਚਤੁਰਾਈ ਤੇਰੀ ਤੂ ਜਾਣਾਇਹਿ ਜਾਣਾ ਰਾਮ ॥ ਸੋਈ ਜਾਣੈ ਸੋਈ ਪਛਾਣੈ ਜਾ ਕਉ ਨਦਰਿ ਸਿਰੰਦੇ ॥ ਮਨਮੁਖਿ ਭੂਲੀ ਬਹੁਤੀ ਰਾਹੀ ਫਾਥੀ ਮਾਇਆ ਫੰਦੇ ॥ ਠਾਕੁਰ ਭਾਣੀ ਸਾ ਗੁਣਵੰਤੀ ਤਿਨ ਹੀ ਸਭ ਰੰਗ ਮਾਣਾ ॥ ਨਾਨਕ ਕੀ ਧਰ ਤੂਹੈ ਠਾਕੁਰ ਤੂ ਨਾਨਕ ਕਾ ਮਾਣਾ ॥੩॥ ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤੁ ਮੇਰਾ ਓਲ੍ਹਾ ਰਾਮ ॥ ਹਉ ਬਲਿ ਜਾਈ ਲਖ ਲਖ ਲਖ ਬਰੀਆ ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ ॥ ਮਿਟੇ ਅੰਧਾਰੇ ਤਜੇ ਬਿਕਾਰੇ ਠਾਕੁਰ ਸਿਉ ਮਨੁ ਮਾਨਾ ॥ ਪ੍ਰਭ ਜੀ ਭਾਣੀ ਭਈ ਨਿਕਾਣੀ ਸਫਲ ਜਨਮੁ ਪਰਵਾਨਾ ॥ ਭਈ ਅਮੋਲੀ ਭਾਰਾ ਤੋਲੀ ਮੁਕਤਿ ਜੁਗਤਿ ਦਰੁ ਖੋਲ੍ਹਾ ॥ ਕਹੁ ਨਾਨਕ ਹਉ ਨਿਰਭਉ ਹੋਈ ਸੋ ਪ੍ਰਭੁ ਮੇਰਾ ਓਲ੍ਹਾ ॥੪॥੧॥੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੭੯-੮੦*

**ਸ਼ਬਦਾਰਥ :** ਬੈਰਾਗਰੋ = ਮਾਇਆ ਤੋਂ ਨਵਿਰਤ। ਘਣ = ਬਹੁਤ। ਚੇਰੀ = ਦਾਸੀਆਂ। ਰਤਨਾਗਰੋ = ਰਤਨਾਂ ਦੀ ਖਾਣ। ਸਾਰ = ਗਤਿ ਮਿਤਿ, ਪਾਰਾਵਾਰ। ਮਿਹਰੰਮਤਿ = ਮਿਹਰਬਾਨੀ, ਕ੍ਰਿਪਾ ਦ੍ਰਿਸ਼ਟੀ। ਸਾਂਈ = ਮਾਲਕ। ਗਰਬੁ = ਹੰਕਾਰ। ਰੇਣ = ਧੂੜੀ। ਜੀਅਰੇ = ਹੇ ਜੀਵ। ਗਉਹਰ = ਵਡਮੁੱਲੇ ਰਤਨ। ਮਉਲੈ = ਪ੍ਰਸੰਨ। ਸੁਰਤਿ = ਧੁਰ ਅੰਦਰ ਦਾ ਗਿਆਨ। ਸਿਰੰਦੇ = ਸਿਰਜਣਹਾਰ ਵਾਹਿਗੁਰੂ। ਫਾਥੀ = ਫਾਹੀ, ਫਸ, ਗ੍ਰਸ ਗਈ। ਫੰਦੇ = ਜਾਲ। ਨਿਕਾਣੀ = ਕਨੌਡ, ਮੁਥਾਜੀ। ਪਰਵਾਨਾ = ਪ੍ਰਵਾਣ, ਮਨਜ਼ੂਰ। ਓਲ੍ਹਾ = ਆਸਰਾ, ਓਟ।

*ਸਾਰ ਭਾਵ :* ਸੇਵਾ ਸਿਮਰਣ ਹੀ ਸਤਿਮਾਰਗ ਹੈ।

| ਮੂਲ | ਅਰਥ |
| --- | --- |
| ਤੂ ਠਾਕੁਰੋ ਬੈਰਾਗਰੋ<br>ਮੈ ਜੇਹੀ ਘਣ ਚੇਰੀ ਰਾਮ ॥ | ਹੇ ਵਾਹਿਗੁਰੂ ! ਤੂੰ ਮਾਲਕ ਹੈਂ ਅਰ ਮਾਇਆ ਮੋਹ ਤੋਂ ਨਵਿਰਤ ਹੈਂ, ਮੇਰੀ ਵਰਗੀਆਂ ਅਨੇਕਾਂ ਹੀ ਤੇਰੀਆਂ ਦਾਸੀਆਂ ਹਨ। |
| ਤੂੰ ਸਾਗਰੋ ਰਤਨਾਗਰੋ<br>ਹਉ ਸਾਰ ਨ ਜਾਣਾ ਤੇਰੀ ਰਾਮ ॥ | ਤੂੰ ਅਥਾਹ ਸਮੁੰਦਰ ਰੂਪ ਹੈਂ ਤੇ ਗੁਣਾਂ ਰੂਪ ਰਤਨਾਂ ਦੀ ਖਾਣ ਹੈਂ। ਮੈਂ ਤੇਰੀ ਗਤਿ ਮਿਤਿ ਨਹੀਂ ਜਾਣ ਸਕਦੀ ਭਾਵ ਪਾਰਾਵਾਰ ਨਹੀਂ ਪਾ ਸਕਦੀ। |
| ਸਾਰ ਨ ਜਾਣਾ ਤੂ ਵਡ ਦਾਣਾ<br>ਕਰਿ ਮਿਹਰੰਮਤਿ ਸਾਂਈ ॥ | ਹੇ ਮਹਾਨ ਸਿਆਣੇ ਮਾਲਕ ! ਮੈਂ ਤੇਰੇ ਕਿਸੇ ਗੁਣ ਦੀ ਖ਼ਬਰ ਸਾਰ ਨਹੀਂ ਜਾਣਦੀ। ਹੇ ਮਾਲਕ ! ਤੂੰ ਹੀ ਆਪਣੀ ਮਿਹਰਬਾਨੀ ਭਾਵ ਕ੍ਰਿਪਾ ਦ੍ਰਿਸ਼ਟੀ ਕਰ। |
| ਕਿਰਪਾ ਕੀਜੈ ਸਾ ਮਤਿ ਦੀਜੈ<br>ਆਠ ਪਹਰ ਤੁਧੁ ਧਿਆਈ ॥ | ਕਿਰਪਾ ਕਰਕੇ ਮੈਨੂੰ ਇਹ ਸੁਮੱਤ ਬਖ਼ਸ਼ ਕਿ ਮੈਂ ਤੇਰੇ ਨਾਮੁ ਨੂੰ ਹਰ ਸਮੇਂ ਯਾਦ ਕਰਦੀ ਰਹਾਂ। ਗੁਰੂ ਜੀ ਬਚਨ ਕਰਦੇ ਹਨ - |
| ਗਰਬੁ ਨ ਕੀਜੈ ਰੇਣ ਹੋਵੀਜੈ<br>ਤਾ ਗਤਿ ਜੀਅਰੇ ਤੇਰੀ ॥ | ਹੇ ਜੀਵ ! ਕਦੇ ਹੰਕਾਰ ਨਹੀਂ ਕਰਨਾ ਅਤੇ ਸੰਤਾਂ ਦੇ ਚਰਣਾਂ ਦੀ ਧੂੜ ਬਣ ਕੇ ਰਹਿਣਾ। ਇਹਨਾਂ ਗੁਣਾਂ ਕਰਕੇ ਤੇਰੀ ਜੀਵਨ ਮੁਕਤੀ ਹੋਵੇਗੀ। |
| ਸਭ ਊਪਰਿ ਨਾਨਕ ਕਾ ਠਾਕੁਰੁ<br>ਮੈ ਜੇਹੀ ਘਣ ਚੇਰੀ ਰਾਮ ॥੧॥ | ਸਭ ਦਾ ਸਿਰੋਮਣੀ ਮਾਲਕ ਵਾਹਿਗੁਰੂ ਹੈ। ਮੇਰੇ ਵਰਗੀਆਂ ਬੇਅੰਤ ਦਾਸੀਆਂ ਹਨ ਇਹ ਨਿਸਚੇ ਰੱਖ ॥੧॥ |
| ਤੁਮ੍ ਗਉਹਰ ਅਤਿ ਗਹਿਰ ਗੰਭੀਰਾ<br>ਤੁਮ ਪਿਰ ਹਮ ਬਹੁਰੀਆ ਰਾਮ ॥ | ਹੇ ਵਾਹਿ ਰੂ ! ਤੂੰ ਵਡਮੁੱਲੇ ਰਤਨਾਂ ਦਾ ਅਥਾਹ ਸਮੁੰਦਰ ਹੈਂ। ਤੂੰ ਸਾਡਾ ਪਤੀ ਹੈਂ ਅਰ ਅਸੀਂ ਤੇਰੀਆਂ ਪਤਨੀਆਂ ਹਾਂ। |
| ਤੁਮ ਵਡੇ ਵਡੇ ਵਡ ਊਚੇ<br>ਹਉ ਇਤਨੀਕ ਲਹੁਰੀਆ ਰਾਮ ॥ | ਤੂੰ ਵੱਡਿਆਂ ਤੋਂ ਵੱਡਾ ਮਹਾਨ ਵੱਡਾ ਹੈਂ, ਅਸੀਂ ਤਾਂ ਜ਼ਰਾ ਕੁ ਜਿਤਨੀਆਂ ਹਾਂ ਭਾਵ ਤੇਰੇ ਤਿਲ ਮਾਤਰ ਭੀ ਨਹੀਂ ਹਾਂ। |
| ਹਉ ਕਿਛੁ ਨਾਹੀ ਏਕੋ ਤੂਹੈ<br>ਆਪੇ ਆਪਿ ਸੁਜਾਨਾ ॥ | ਹੇ ਸੁਘੜ ਸਿਆਣੇ ! ਅਸੀਂ ਤਾਂ ਕੁਝ ਭੀ ਨਹੀਂ, ਇਕੋ ਇਕ ਤੂੰ ਹੀ ਆਪਣੇ ਜਿਹਾ ਆਪ ਹੈਂ। |
| ਅੰਮ੍ਰਿਤ ਦ੍ਰਿਸਟਿ ਨਿਮਖ ਪ੍ਰਭ ਜੀਵਾ<br>ਸਰਬ ਰੰਗ ਰਸ ਮਾਨਾ ॥ | ਜੇ ਇਕ ਪਲ ਮਾਤਰ ਤੇਰੀ ਕਿਰਪਾ ਦ੍ਰਿਸ਼ਟੀ ਹੋ ਜਾਵੇ ਤਾਂ ਮੈਂ ਜਿਉਂਦੀ ਹੋ ਕੇ ਆਤਮਕ ਆਨੰਦ ਦੇ ਸਭ ਰਸ ਮਾਣ ਲਏ ਜਾਣਾਂਗੀ। |

| | |
|---|---|
| ਚਰਣਹ ਸਰਨੀ ਦਾਸਹ ਦਾਸੀ<br>ਮਨਿ ਮਉਲੈ ਤਨੁ ਹਰੀਆ ॥ | ਮੈਂ ਤੇਰੇ ਚਰਣਾਂ ਦੀ ਸ਼ਰਣ ਵਿਚਲੀ ਸੇਵਕਣ ਹਾਂ, ਤੇਰੀ ਕਿਰਪਾ ਨਾਲ ਹੀ ਮੇਰਾ ਮਨ ਪ੍ਰਸੰਨ ਤੇ ਤਨ ਪ੍ਰਫੁਲਤ ਹੋਣਾ ਹੈ। |
| ਨਾਨਕ ਠਾਕੁਰੁ ਸਰਬ ਸਮਾਣਾ<br>ਆਪਨ ਭਾਵਨ ਕਰੀਆ ॥੨॥ | ਹੇ ਮਾਲਕ ਵਾਹਿਗੁਰੁ! ਤੂੰ ਸਭ ਵਿਚ ਪਰੀਪੂਰਨ ਹੋ ਰਿਹਾ ਹੈਂ, ਤੇ ਆਪਣੀ ਇੱਛਾ ਅਨੁਸਾਰ ਹੀ ਸਭ ਕਰਮ ਕਰਦਾ ਹੈਂ ॥੨॥ |
| ਤੁਝੁ ਊਪਰਿ ਮੇਰਾ ਹੈ ਮਾਣਾ<br>ਤੂਹੈ ਮੇਰਾ ਤਾਣਾ ਰਾਮ ॥ | ਹੇ ਵਾਹਿਗੁਰੂ ! ਤੇਰੇ ਉਪਰ ਹੀ ਮੈਨੂੰ ਮਾਣ ਹੈ, ਤੂੰ ਹੀ ਮੇਰਾ ਆਤਮਕ ਬਲ ਹੈਂ ਭਾਵ ਮੇਰੀ ਸ਼ਕਤੀ ਤੇਰੀ ਹੀ ਸ਼ਕਤੀ ਕਰਕੇ ਹੈ। |
| ਸੁਰਤਿ ਮਤਿ ਚਤੁਰਾਈ ਤੇਰੀ<br>ਤੂ ਜਾਣਾਇਹਿ ਜਾਣਾ ਰਾਮ ॥ | ਮੇਰੀ ਅੰਤਰੀਵ ਸੂਝ, ਮੇਰੀ ਅਕਲ, ਮੇਰੀ ਸਿਆਣਪ, ਇਹ ਸਭ ਤੇਰੀ ਹੀ ਬਖ਼ਸ਼ੀ ਹੋਈ ਹੈ। ਤੂੰ ਹੀ ਜੋ ਕੁਝ ਸਮਝਾਉਣਾ ਚਾਹੁੰਦਾ ਹੈਂ, ਉਹੋ ਕੁਝ ਸਮਝਦੀ ਹਾਂ। |
| ਸੋਈ ਜਾਣੈ ਸੋਈ ਪਛਾਣੈ<br>ਜਾ ਕਉ ਨਦਰਿ ਸਿਰੰਦੇ ॥ | ਹੇ ਸਿਰਜਣਹਾਰ ! ਜਿਸ ਉਪਰ ਤੇਰੀ ਕਿਰਪਾ ਹੁੰਦੀ ਹੈ, ਉਹੀਓ ਹੀ ਤੇਰੀ ਇਸ ਮਹਿਮਾ ਨੂੰ ਜਾਣਦਾ ਪਛਾਣਦਾ ਹੈ। |
| ਮਨਮੁਖਿ ਭੂਲੀ ਬਹੁਤੀ ਰਾਹੀ<br>ਫਾਥੀ ਮਾਇਆ ਫੰਦੇ ॥ | ਮਨਮੁਖਾਂ ਦੀ ਬੁੱਧੀ ਤਾਂ ਬਹੁਤੇ ਰਾਹਾਂ ਵਿਚ ਉਲਝ ਕੇ ਮਾਇਆ ਦੀ ਫਾਹੀ ਵਿਚ ਫਸ ਜਾਂਦੀ ਹੈ। |
| ਠਾਕੁਰ ਭਾਣੀ ਸਾ ਗੁਣਵੰਤੀ<br>ਤਿਨ ਹੀ ਸਭ ਰੰਗ ਮਾਣਾ ॥ | ਜਿਹੜੀ ਜੀਵ ਇਸਤ੍ਰੀ ਮਾਲਕ ਨੂੰ ਭਾਅ ਜਾਂਦੀ ਹੈ, ਉਹੋ ਹੀ ਗੁਣਵਾਨ ਹੈ ਤੇ ਸਭ ਆਤਮਕ ਆਨੰਦ ਮਾਣਦੀ ਹੈ। |
| ਨਾਨਕ ਕੀ ਧਰ ਤੂਹੈ ਠਾਕੁਰ<br>ਤੂ ਨਾਨਕ ਕਾ ਮਾਣਾ ॥੩॥ | ਹੇ ਵਾਹਿਗੁਰੂ ਮੇਰੀ ਧਿਰ ਭੀ ਤੂੰ ਹੀ ਹੈਂ ਅਰ ਤੇਰਾ ਹੀ ਮਾਣ ਹੈ ਭਾਵ ਮੈਨੂੰ ਤੇਰਾ ਹੀ ਆਸਰਾ ਪਰਣਾ ਹੈ ॥੩॥ |
| ਹਉ ਵਾਰੀ ਵੰਞਾ ਘੋਲੀ ਵੰਞਾ<br>ਤੂ ਪਰਬਤੁ ਮੇਰਾ ਓਲ੍ਹਾ ਰਾਮ ॥ | ਹੇ ਵਾਹਿਗੁਰੂ ! ਮੈਂ ਵਾਰੀਆਂ ਜਾਵਾਂ, ਘੋਲੀਆਂ ਜਾਵਾਂ, ਤੂੰ ਹੀ ਹੇ ਰੋਮ ਰੋਮ ਵਿਚ ਰਮੇ ਪ੍ਰਭੂ ! ਮੇਰਾ ਪਹਾੜ ਜਿੱਡਾ ਆਸਰਾ ਹੈਂ। |
| ਹਉ ਬਲਿ ਜਾਈ ਲਖ ਲਖ<br>ਲਖ ਬਰੀਆ<br>ਜਿਨਿ ਭ੍ਰਮੁ ਪਰਦਾ ਖੋਲ੍ਹਾ ਰਾਮ ॥ | ਮੈਂ ਤੇਰੇ ਤੋਂ ਕਈ ਲੱਖਾਂ ਵੇਰਾਂ ਕੁਰਬਾਨੇ ਜਾਂਦੀ ਹਾਂ।<br>ਹੇ ਸਰਬ ਵਿਆਪਕ ਵਾਹਿਗੁਰੂ ! ਜੋ ਤੂੰ ਮੇਰੇ ਭਟਕਣਾ ਦੇ ਪਰਦੇ ਖੋਲ੍ਹ ਦਿੱਤੇ ਭਾਵ ਭਰਮ ਨਵਿਰਤ ਕਰ ਦਿੱਤੇ ਹਨ। |
| ਮਿਟੇ ਅੰਧਾਰੇ ਤਜੇ ਬਿਕਾਰੇ<br>ਠਾਕੁਰ ਸਿਉ ਮਨੁ ਮਾਨਾ ॥ | ਹੁਣ ਮੇਰੇ ਅੰਦਰੋਂ ਭਰਮ ਭੁਲੇਖਿਆਂ ਦਾ ਹਨੇਰਾ ਦੂਰ ਹੋ ਗਿਆ ਹੈ ਤੇ ਮੇਰੇ ਸਭ ਦੁਸ਼ਟ ਵਿਕਾਰ ਦੂਰ ਹੋ ਗਏ ਹਨ। ਹੁਣ ਇਕ ਵਾਹਿਗੁਰੂ ਪਰ ਹੀ ਮਨ ਪ੍ਰਪੱਕ ਹੋ ਗਿਆ ਹੈ। |

| | |
|---|---|
| **ਪ੍ਰਭ ਜੀ ਭਾਣੀ ਭਈ ਨਿਕਾਣੀ ਸਫਲ ਜਨਮੁ ਪਰਵਾਨਾ ॥** | ਜੋ ਪ੍ਰਭੂ ਪਤੀ ਨੂੰ ਜਚ ਜਾਂਦੀ ਹੈ, ਉਹ ਹੋਰਨਾਂ ਦੀ ਮੁਥਾਜੀ ਤੋਂ ਪਰ੍ਹੇ ਹੋ ਜਾਂਦੀ ਹੈ ਅਰ ਉਸ ਦਾ ਜਨਮ ਸਫਲ ਪਰਵਾਨਿਆ ਜਾਂਦਾ ਹੈ। |
| **ਭਈ ਅਮੋਲੀ ਭਾਰਾ ਤੋਲੀ ਮੁਕਤਿ ਜੁਗਤਿ ਦਰੁ ਖੋਲ੍ਹਾ ॥** | ਉਹ ਅਮੁੱਲ ਹੋ ਜਾਂਦੀ ਹੈ, ਉਹ ਭਾਰੀ ਗੌਰੀ ਭਾਵ ਗੁਣਾਂ ਕਰਕੇ ਅਤੁੱਲ ਹੋ ਜਾਂਦੀ ਹੈ। ਉਸ ਨੂੰ ਮੁਕਤੀ ਦੇ ਦਰ ਸਤਿਸੰਗਤ ਵਿਚ ਜਾਣ ਦੀ ਜੁਕਤੀ ਪ੍ਰਾਪਤ ਹੋ ਜਾਂਦੀ ਹੈ। |
| **ਕਹੁ ਨਾਨਕ ਹਉ ਨਿਰਭਉ ਹੋਈ ਸੋ ਪ੍ਰਭੁ ਮੇਰਾ ਓਲ੍ਹਾ ॥੪॥੧॥੪॥** | ਗੁਰੂ ਜੀ ਦਾ ਬਚਨ ਹੈ, ਹੁਣ ਮੈਂ ਦਾਸੀ ਨਿਡਰ ਹੋ ਗਈ ਹਾਂ ਕਿਉਂਕਿ ਪ੍ਰਮਾਤਮਾ ਦਾ ਮੈਨੂੰ ਓਹਲਾ ਭਾਵ ਆਸਰਾ ਹੈ॥੪॥੧॥੪॥ |

*ਸਬਦੁ ਸੁਰਤਿ :* ***"ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ ॥"*** ਤੋਂ ਭਾਵ ਹੈ ਕਿ ਜੇ ਹਉਮੈ ਹੰਕਾਰ ਦਾ ਤਿਆਗ ਕਰਕੇ ਸਭਨਾਂ ਦੇ ਚਰਨਾਂ ਦੀ ਧੂੜੀ ਬਣ ਜਾਵੇਂ ਤਾਂ ਹੀ ਤੇਰੀ ਮੁਕਤੀ ਹੋ ਸਕਦੀ ਹੈ। ਆਪਣੇ ਧਨ ਪਦਾਰਥ, ਅੰਗਾਂ ਸਾਕਾਂ, ਪੁੱਤ੍ਰ ਧੀਆਂ ਦਾ ਜੋ ਹੰਕਾਰ ਹੈ, ਇਹੋ ਹੀ ਨਿੰਮ੍ਰਤਾ ਧਾਰਨ ਨਹੀਂ ਦਿੰਦਾ। ਇਸੇ ਹੰਕਾਰ ਕਾਰਣ ਹੀ ਯੋਗ ਅਯੋਗ ਕੰਮਾਂ ਦੀ ਸੂਝ ਨਹੀਂ ਰਹਿੰਦੀ। ਸੱਚੇ ਸਾਹਿਬ ਪ੍ਰਾਪਤੀ ਵਾਸਤੇ ਸਭ ਤੋਂ ਪਹਿਲਾ ਇਹ ਕਦਮ ਹੈ ਕਿ ਆਪਣੇ ਆਪ ਨੂੰ ਸਭ ਦੀ ਰੇਣ, ਚਰਣ ਧੂੜ ਸਮਝੇ। ਗੁਰਦੁਆਰੇ ਜਾ ਕੇ ਲੰਗਰ ਦੀ ਸੇਵਾ ਕਰਣੀ, ਜੋੜੇ ਸਾਫ਼ ਕਰਣੇ, ਝਾੜੂ ਬੁਹਾਰੀ ਦੇਣੀ, ਜਲ ਢੋਣਾ, ਪੱਖਾ ਫੇਰਨਾ ਆਦਿ ਨਿੰਮ੍ਰ ਹੋਣ ਦਾ ਸ਼ੁਭ ਮਾਰਗ ਹੈ।

ਨਿੰਮ੍ਰ ਭਾਵ ਹੋਣ ਪਰ ਹੀ ਹੰਕਾਰ ਦਾ ਜੰਗਾਲ ਦੂਰ ਹੋਵੇਗਾ ਅਰ ਨਿਰਮਲਤਾ ਪ੍ਰਵੇਸ਼ ਕਰੇਗੀ। ***"ਅਹੰਕਾਰੁ ਹਉਮੈ ਤਜੈ ਮਾਇਆ ਸਹਜਿ ਨਾਮਿ ਸਮਾਵਏ ॥"*** (ਧਨਾਸਰੀ ਮ: ੪, ਅੰ: ੬੯੦) ਹਉਮੈ ਹੰਕਾਰ ਛੱਡਣ ਪਰ ਹੀ ਸਹਿਜ ਭਾਵ ਨਾਲ ਵਾਹਿਗੁਰੂ ਨਾਮੁ ਵਿਚ ਲਿਵ ਲੱਗ ਜਾਂਦੀ ਹੈ। ***"ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥"*** (ਮਾਰੂ ਮ: ੩, ਅੰ: ੧੦੮੯) ਅਕਾਲ ਪੁਰਖੁ ਦੇ ਦਰ ਉਪਰ ਹੰਕਾਰੀ ਦਾ ਕੋਈ ਟਿਕਾਣਾ ਨਹੀਂ। ਵੇਦ, ਸ਼ਾਸਤ੍ਰ, ਸਿਮ੍ਰਤੀਆਂ ਆਦਿ ਸਾਰੇ ਧਰਮ ਗ੍ਰੰਥ ਪੁਕਾਰ ਪੁਕਾਰ ਕੇ ਇਹੀ ਆਖ ਰਹੇ ਹਨ।

> *In the lap of Father-Creator — ੧ਓ ... we have no fears. Being recipients of all knowledge, we feel blessed many times over.*

## ਸੂਹੀ ਮਹਲਾ ੫ ॥

ਸਾਜਨੁ ਪੁਰਖੁ ਸਤਿਗੁਰੁ ਮੇਰਾ ਪੂਰਾ ਤਿਸੁ ਬਿਨੁ ਅਵਰੁ ਨ ਜਾਣਾ ਰਾਮ ॥ ਮਾਤ ਪਿਤਾ ਭਾਈ ਸੁਤ ਬੰਧਪ ਜੀਅ ਪ੍ਰਾਣ ਮਨਿ ਭਾਣਾ ਰਾਮ ॥ ਜੀਉ ਪਿੰਡੁ ਸਭੁ ਤਿਸ ਕਾ ਦੀਆ ਸਰਬ ਗੁਣਾ ਭਰਪੂਰੇ ॥ ਅੰਤਰਜਾਮੀ ਸੋ ਪ੍ਰਭੁ ਮੇਰਾ ਸਰਬ ਰਹਿਆ ਭਰਪੂਰੇ ॥ ਤਾ ਕੀ ਸਰਣਿ ਸਰਬ ਸੁਖ ਪਾਏ ਹੋਏ ਸਰਬ ਕਲਿਆਣਾ ॥ ਸਦਾ ਸਦਾ ਪ੍ਰਭ ਕਉ ਬਲਿਹਾਰੈ ਨਾਨਕ ਸਦ ਕੁਰਬਾਣਾ ॥੧॥ ਐਸਾ ਗੁਰੁ ਵਡਭਾਗੀ ਪਾਈਐ ਜਿਤੁ ਮਿਲਿਐ ਪ੍ਰਭੁ ਜਾਪੈ ਰਾਮ ॥ ਜਨਮ ਜਨਮ ਕੇ ਕਿਲਵਿਖ ਉਤਰਹਿ ਹਰਿ ਸੰਤ ਧੂੜੀ ਨਿਤ ਨਾਪੈ ਰਾਮ ॥ ਹਰਿ ਧੂੜੀ ਨਾਈਐ ਪ੍ਰਭੂ ਧਿਆਈਐ ਬਾਹੁੜਿ ਜੋਨਿ ਨ ਆਈਐ ॥ ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ ਮਨਿ ਚਿੰਦਿਆ ਫਲੁ ਪਾਈਐ ॥ ਹਰਿ ਗੁਣ ਨਿਤ ਗਾਏ ਨਾਮੁ ਧਿਆਏ ਫਿਰਿ ਸੋਗੁ ਨਾਹੀ ਸੰਤਾਪੈ ॥ ਨਾਨਕ ਸੋ ਪ੍ਰਭੁ ਜੀਅ ਕਾ ਦਾਤਾ ਪੂਰਾ ਜਿਸੁ ਪਰਤਾਪੈ ॥੨॥ ਹਰਿ ਹਰੇ ਹਰਿ ਗੁਣ ਨਿਧੇ ਹਰਿ ਸੰਤਨ ਕੈ ਵਸਿ ਆਏ ਰਾਮ ॥ ਸੰਤ ਚਰਣ ਗੁਰ ਸੇਵਾ ਲਾਗੇ ਤਿਨੀ ਪਰਮ ਪਦ ਪਾਏ ਰਾਮ ॥ ਪਰਮ ਪਦੁ ਪਾਇਆ ਆਪੁ ਮਿਟਾਇਆ ਹਰਿ ਪੂਰਨ ਕਿਰਪਾ ਧਾਰੀ ॥ ਸਫਲ ਜਨਮੁ ਹੋਆ ਭਉ ਭਾਗਾ ਹਰਿ ਭੇਟਿਆ ਏਕੁ ਮੁਰਾਰੀ ॥ ਜਿਸ ਕਾ ਸਾ ਤਿਨ ਹੀ ਮੇਲਿ ਲੀਆ ਜੋਤੀ ਜੋਤਿ ਸਮਾਇਆ ॥ ਨਾਨਕ ਨਾਮੁ ਨਿਰੰਜਨ ਜਪੀਐ ਮਿਲਿ ਸਤਿਗੁਰ ਸੁਖੁ ਪਾਇਆ ॥੩॥ ਗਾਉ ਮੰਗਲੋ ਨਿਤ ਹਰਿ ਜਨਹੁ ਪੁੰਨੀ ਇਛ ਸਬਾਈ ਰਾਮ ॥ ਰੰਗਿ ਰਤੇ ਅਪੁਨੇ ਸੁਆਮੀ ਸੇਤੀ ਮਰੈ ਨ ਆਵੈ ਜਾਈ ਰਾਮ ॥ ਅਬਿਨਾਸੀ ਪਾਇਆ ਨਾਮੁ ਧਿਆਇਆ ਸਗਲ ਮਨੋਰਥ ਪਾਏ ॥ ਸਾਂਤਿ ਸਹਜ ਆਨੰਦ ਘਨੇਰੇ ਗੁਰ ਚਰਣੀ ਮਨੁ ਲਾਏ ॥ ਪੂਰਿ ਰਹਿਆ ਘਟਿ ਘਟਿ ਅਬਿਨਾਸੀ ਥਾਨ ਥਨੰਤਰਿ ਸਾਈ ॥ ਕਹੁ ਨਾਨਕ ਕਾਰਜ ਸਗਲੇ ਪੂਰੇ ਗੁਰ ਚਰਣੀ ਮਨੁ ਲਾਈ ॥੪॥੨॥੫॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੦*

*ਸ਼ਬਦਾਰਥ:* ਸਾਜਨੁ ਪੁਰਖੁ = ਭਲਾ ਪੁਰਸ਼। ਜੀਅ ਪ੍ਰਾਣ = ਜੀਵਨ ਦਾ ਆਧਾਰ ਪ੍ਰਾਣ ਰੂਪ। ਜਾਪੈ = ਜਾਣਿਆ ਜਾਂਦਾ। ਨਾਪੈ = ਨ੍ਹਾਉਣ, ਇਸ਼ਨਾਨ। ਬਾਹੁੜਿ = ਫੇਰ ਮੁੜ ਕੇ। ਨਾਹੀ ਸੰਤਾਪੈ = ਦੁੱਖ ਕਲੇਸ਼ ਛੂੰਹਦਾ ਨਹੀਂ। ਪਰਮ ਪਦ = ਉਤਕ੍ਰਿਸ਼ਟ ਪਦਵੀ, ਮਹਾਨ ਉੱਚਾ ਅਸਥਾਨ, ਮੋਖ ਪਦਵੀ। ਸਬਾਈ = ਸਾਰੀ। ਰੰਗਿ = ਪ੍ਰੇਮ ਰੰਗ।

*ਸਾਰ ਭਾਵ:* ਸੱਚਾ ਸੱਜਣ ਸਤਿਗੁਰੂ ਹੀ ਹੈ।

| ਮੂਲ | ਅਰਥ |
|---|---|
| ਸਾਜਨੁ ਪੁਰਖੁ ਸਤਿਗੁਰੁ ਮੇਰਾ ਪੂਰਾ<br>ਤਿਸੁ ਬਿਨੁ ਅਵਰੁ ਨ ਜਾਣਾ ਰਾਮ ॥ | ਮੇਰਾ ਸਤਿਗੁਰ ਪੂਰਨ ਰੂਪ ਵਿਚ ਸੱਜਣ ਪੁਰਸ਼ ਹੈ ਭਾਵ ਬਹੁਤ ਹੀ ਭਲਾ ਪੁਰਖ ਹੈ, ਮੈਂ ਉਸ ਤੋਂ ਬਿਨਾ ਹੋਰ ਕਿਸੇ ਨੂੰ ਜਾਣਦਾ ਤਕ ਨਹੀਂ। |
| ਮਾਤ ਪਿਤਾ ਭਾਈ ਸੁਤ ਬੰਧਪ<br>ਜੀਅ ਪ੍ਰਾਣ ਮਨਿ ਭਾਣਾ ਰਾਮ ॥ | ਉਹੀਓ ਹੀ ਮੇਰੀ ਮਾਤਾ, ਮੇਰਾ ਪਿਤਾ, ਭਾਈ, ਪੁੱਤਰ, ਸੰਬੰਧੀ ਮੇਰਾ ਜੀਵਨ ਆਧਾਰ, ਪ੍ਰਾਣ ਰੂਪ ਹੈ ਅਤੇ ਮੇਰੇ ਮਨ ਨੂੰ ਭਾਇਆ ਹੋਇਆ ਹੈ। |
| ਜੀਉ ਪਿੰਡੁ ਸਭੁ ਤਿਸ ਕਾ ਦੀਆ<br>ਸਰਬ ਗੁਣਾ ਭਰਪੂਰੇ ॥ | ਸਤਿਗੁਰਾਂ ਦਾ ਉਪਦੇਸ਼ ਹੈ ਕਿ ਸਰਬ ਗੁਣਾਂ ਵਾਲਾ ਪ੍ਰਮਾਤਮਾ ਹੀ ਸਰੀਰ ਅਤੇ ਜੀਵਨ ਬਖ਼ਸ਼ਿੰਦ ਹੈ। |
| ਅੰਤਰਜਾਮੀ ਸੋ ਪ੍ਰਭੁ ਮੇਰਾ<br>ਸਰਬ ਰਹਿਆ ਭਰਪੂਰੇ ॥ | ਮੇਰਾ ਪ੍ਰਭੂ ਘਟ ਘਟ ਦੀ ਜਾਨਣਹਾਰ ਅਰ ਸਭ ਥਾਵਾਂ ਵਿਖੇ ਵਿਆਪਕ ਹੈ। |
| ਤਾ ਕੀ ਸਰਣਿ ਸਰਬ ਸੁਖ ਪਾਏ<br>ਹੋਏ ਸਰਬ ਕਲਿਆਣਾ ॥ | ਓਸ ਦੀ ਸ਼ਰਣ ਪੈਣ ਨਾਲ ਸਾਰੇ ਸੁਖ ਅਤੇ ਸਭ ਪ੍ਰਕਾਰ ਦਾ ਆਨੰਦ ਮੰਗਲ ਪ੍ਰਾਪਤ ਹੋ ਗਿਆ ਹੈ। |
| ਸਦਾ ਸਦਾ ਪ੍ਰਭ ਕਉ ਬਲਿਹਾਰੈ<br>ਨਾਨਕ ਸਦ ਕੁਰਬਾਣਾ ॥੧॥ | ਓਸ ਪ੍ਰਮਾਤਮਾ ਸਰੂਪ ਗੁਰਾਂ ਉਪਰੋਂ ਸਦਾ ਹੀ ਵਾਰਨੇ ਬਲਿਹਾਰਨੇ ਜਾਂਦਾ ਹਾਂ॥੧॥ |
| ਐਸਾ ਗੁਰੁ ਵਡਭਾਗੀ ਪਾਈਐ<br>ਜਿਤੁ ਮਿਲਿਐ ਪ੍ਰਭੁ ਜਾਪੈ ਰਾਮ ॥ | ਇਸ ਤਰ੍ਹਾਂ ਦੇ ਕ੍ਰਿਪਾਲੂ ਗੁਰੂ ਤਾਂ ਬੜੇ ਚੰਗੇ ਭਾਗ ਹੋਣ ਤਾਂ ਹੀ ਮਿਲਦੇ ਹਨ, ਜਿਨ੍ਹਾਂ ਦੇ ਮਿਲਣ ਕਰਕੇ ਪ੍ਰਮਾਤਮਾ ਦੀ ਜਾਣਕਾਰੀ ਹੁੰਦੀ ਹੈ। |
| ਜਨਮ ਜਨਮ ਕੇ ਕਿਲਵਿਖ ਉਤਰਹਿ<br>ਹਰਿ ਸੰਤ ਧੂੜੀ ਨਿਤ ਨਾਪੈ ਰਾਮ ॥ | ਜਨਮ ਜਨਮਾਂਤਰਾਂ ਦੇ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ ਜੇ ਪ੍ਰਭੂ ਸਰੂਪ ਗੁਰਾਂ ਦੇ ਚਰਨਾਂ ਦੀ ਧੂੜੀ ਵਿਖੇ ਰੋਜ਼ ਇਸ਼ਨਾਨ ਹੁੰਦਾ ਰਹੇ। |

| | |
|---|---|
| ਹਰਿ ਧੂੜੀ ਨਾਈਐ ਪ੍ਰਭੁ ਧਿਆਈਐ ਬਾਹੁੜਿ ਜੋਨਿ ਨ ਆਈਐ ॥ | ਹਰੀ ਸਰੂਪ ਗੁਰਾਂ ਦੇ ਚਰਨਾਂ ਦੀ ਧੂੜੀ ਵਿਚ ਨਹਾ ਕੇ, ਭਾਵ ਸਤਿਸੰਗ ਕਰਕੇ, ਪ੍ਰਭੂ ਦਾ ਸਿਮਰਣ ਕਰੀਏ ਤਾਂ ਫੇਰ ਜਨਮ ਮਰਣ ਦੀਆਂ ਜੂਨਾਂ ਵਿਚ ਨਹੀਂ ਆਈਦਾ। |
| ਗੁਰ ਚਰਣੀ ਲਾਗੇ ਭ੍ਰਮ ਭਉ ਭਾਗੇ ਮਨਿ ਚਿੰਦਿਆ ਫਲੁ ਪਾਈਐ ॥ | ਸਤਿਗੁਰਾਂ ਦੀ ਚਰਨ ਸ਼ਰਨ ਲੈਣ ਨਾਲ ਭਟਕਣਾ ਤੇ ਜਮ ਡੰਡ ਦੂਰ ਹੋ ਜਾਂਦੇ ਹਨ ਅਤੇ ਮਨ ਇੱਛਤ ਫਲ ਪ੍ਰਾਪਤ ਹੁੰਦੇ ਹਨ। |
| ਹਰਿ ਗੁਣ ਨਿਤ ਗਾਏ ਨਾਮੁ ਧਿਆਏ ਫਿਰਿ ਸੋਗੁ ਨਾਹੀ ਸੰਤਾਪੈ ॥ | ਜੋ ਸਦਾ ਪ੍ਰਭੂ ਦਾ ਨਾਮੁ ਸਿਮਰਦਾ ਤੇ ਓਸ ਦੇ ਗੁਣ ਗਾਇਨ ਕਰਦਾ ਹੈ, ਉਸ ਨੂੰ ਫੇਰ ਕਿਸੇ ਪ੍ਰਕਾਰ ਦਾ ਸੋਗ ਸੰਤਾਪਦਾ ਨਹੀਂ। |
| ਨਾਨਕ ਸੋ ਪ੍ਰਭੁ ਜੀਅ ਕਾ ਦਾਤਾ ਪੂਰਾ ਜਿਸੁ ਪਰਤਾਪੈ ॥੨॥ | ਓਹ ਪ੍ਰਭੂ ਸਭ ਜੀਆਂ ਨੂੰ ਦਾਤਾਂ ਦੇਣ ਵਾਲਾ ਹੈ ਅਤੇ ਓਸ ਦਾ ਹੀ ਪੂਰਾ ਪੂਰਾ ਪ੍ਰਤਾਪ ਭਾਵ ਪ੍ਰਭਾਵ ਹੈ॥੨॥ |
| ਹਰਿ ਹਰੇ ਹਰਿ ਗੁਣ ਨਿਧੇ ਹਰਿ ਸੰਤਨ ਕੈ ਵਸਿ ਆਏ ਰਾਮ ॥ | ਹਰੀ ਪ੍ਰਭੂ, ਜੋ ਸਾਰਿਆਂ ਗੁਣਾਂ ਦਾ ਭੰਡਾਰ ਹੈ, ਓਹ ਸੰਤਾਂ ਦੇ ਉਪਦੇਸ਼ ਦ੍ਵਾਰਾ ਹੀ ਆਪਣੇ ਵੱਸ ਆਉਂਦਾ ਹੈ। |
| ਸੰਤ ਚਰਣ ਗੁਰ ਸੇਵਾ ਲਾਗੇ ਤਿਨੀ ਪਰਮ ਪਦ ਪਾਏ ਰਾਮ ॥ | ਜਿਹੜੇ ਸੰਤ ਗੁਰੂ ਦੀ ਸੇਵਾ ਵਿਚ ਲੱਗਦੇ ਹਨ, ਉਹੀਓ ਹੀ ਪਰਮ ਉਤਕ੍ਰਿਸ਼ਟ ਪਦਵੀ ਪ੍ਰਾਪਤ ਕਰਦੇ ਹਨ। |
| ਪਰਮ ਪਦੁ ਪਾਇਆ ਆਪੁ ਮਿਟਾਇਆ ਹਰਿ ਪੂਰਨ ਕਿਰਪਾ ਧਾਰੀ ॥ | ਜਿਹਨਾਂ ਨੇ ਆਪਣੇ ਅਹੰਭਾਵ ਦਾ ਤਿਆਗ ਕੀਤਾ ਹੈ, ਉਹਨਾਂ ਉਪਰ ਪ੍ਰਭੂ ਦੀ ਪੂਰਨ ਕਿਰਪਾ ਹੁੰਦੀ ਹੈ ਅਰ ਉਹੋ ਹੀ ਮੁਕਤੀ ਪਦ ਪਾ ਲੈਂਦੇ ਹਨ। |
| ਸਫਲ ਜਨਮੁ ਹੋਆ ਭਉ ਭਾਗਾ ਹਰਿ ਭੇਟਿਆ ਏਕੁ ਮੁਰਾਰੀ ॥ | ਉਹਨਾਂ ਦਾ ਜੀਵਨ ਸਕਾਰਥਾ ਹੋ ਜਾਂਦਾ ਹੈ ਅਰ ਉਹਨਾਂ ਨੂੰ ਅਗਿਆਨ ਵਿਨਾਸ਼ਕ ਪ੍ਰਮਾਤਮਾ ਪ੍ਰਾਪਤ ਹੋ ਜਾਂਦਾ ਹੈ। |
| ਜਿਸ ਕਾ ਸਾ ਤਿਨ ਹੀ ਮੇਲਿ ਲੀਆ ਜੋਤੀ ਜੋਤਿ ਸਮਾਇਆ ॥ | ਜਿਸ ਸਿਰਜਣਹਾਰ ਨੇ ਇਹ ਜੀਵ ਉਤਪੰਨ ਕੀਤਾ ਸੀ, ਓਸ ਨੇ ਆਪਣੇ ਨਾਲ ਮੇਲ ਕੇ ਜੋਤ ਵਿਚ ਜੋਤ ਵਾਂਗ ਸਮਾਈ ਕਰ ਲਈ ਹੈ। |
| ਨਾਨਕ ਨਾਮੁ ਨਿਰੰਜਨ ਜਪੀਐ ਮਿਲਿ ਸਤਿਗੁਰ ਸੁਖੁ ਪਾਇਆ ॥੩॥ | ਗੁਰੂ ਜੀ ਦਾ ਬਚਨ ਹੈ, ਮਾਇਆ ਦੇ ਪ੍ਰਭਾਵ ਤੋਂ ਰਹਿਤ ਵਾਹਿਗੁਰੂ ਨਾਮੁ ਸਤਿਗੁਰਾਂ ਦੇ ਮਿਲਣ ਪਰ ਜਪ ਕੇ ਸਭ ਸੁਖ ਪਾਏ ਹਨ॥੩॥ |
| ਗਾਉ ਮੰਗਲੋ ਨਿਤ ਹਰਿ ਜਨਹੁ ਪੁੰਨੀ ਇਛ ਸਬਾਈ ਰਾਮ ॥ | ਹੇ ਹਰੀ ਦੇ ਭਗਤ ਜਨੋ! ਪ੍ਰਭੂ ਦੇ ਹਮੇਸ਼ਾਂ ਗੁਣ ਗਾਇਨ ਕਰੋ ਜਿਸ ਦੇ ਪ੍ਰਤਾਪ ਦ੍ਵਾਰਾ ਸਭ ਇਛਾਵਾਂ ਪੂਰਨ ਹੁੰਦੀਆਂ ਹਨ। |

**ਰੰਗਿ ਰਤੇ ਅਪੁਨੇ ਸੁਆਮੀ ਸੇਤੀ
ਮਰੈ ਨ ਆਵੈ ਜਾਈ ਰਾਮ ॥**

ਜਿਹੜੇ ਸੰਤ ਭਗਤ ਆਪਣੇ ਮਾਲਕ ਪ੍ਰਭੂ ਦੇ ਪ੍ਰੇਮ ਵਿਚ ਲੀਨ ਹੋ ਗਏ ਹਨ, ਉਹ ਫੇਰ ਜਨਮ ਮਰਣ ਵਿਚ ਨਹੀਂ ਆਉਂਦੇ।

**ਅਬਿਨਾਸੀ ਪਾਇਆ ਨਾਮੁ ਧਿਆਇਆ
ਸਗਲ ਮਨੋਰਥ ਪਾਏ ॥**

ਨਾਸ ਰਹਿਤ ਅਕਾਲ ਪੁਰਖੁ ਨੂੰ ਪ੍ਰਾਪਤ ਕਰਣ ਵਾਸਤੇ ਓਸ ਦਾ ਸਿਮਰਣ ਕੀਤਾ, ਤਦ ਮਨ ਇੱਛਤ ਪਦਾਰਥ ਮਿਲ ਗਏ ਭਾਵ ਵਾਹਿਗੁਰੂ ਦੀ ਪ੍ਰਾਪਤੀ ਹੋ ਗਈ।

**ਸਾਂਤਿ ਸਹਜ ਆਨੰਦ ਘਨੇਰੇ
ਗੁਰ ਚਰਣੀ ਮਨੁ ਲਾਏ ॥**

ਸਤਿਗੁਰਾਂ ਦੇ ਚਰਣਾਂ ਵਿਚ ਮਨ ਦਾ ਟਿਕਾਉ ਕਰਣ ਪਰ ਸਹਿਜ ਸੁਖ ਸ਼ਾਂਤੀ ਤੇ ਬੇਅੰਤ ਆਨੰਦ ਪ੍ਰਾਪਤ ਹੋਏ।

**ਪੂਰਿ ਰਹਿਆ ਘਟਿ ਘਟਿ ਅਬਿਨਾਸੀ
ਥਾਨ ਥਨੰਤਰਿ ਸਾਈ ॥**

ਪਰੀਪੂਰਨ ਘਟ ਘਟ ਵਾਸੀ ਨਾਸ ਰਹਿਤ ਪ੍ਰਮਾਤਮਾ ਸਭ ਥਾਵਾਂ ਦੇ ਅੰਦਰ ਬਾਹਰ ਵਸ ਰਿਹਾ ਹੈ।

**ਕਹੁ ਨਾਨਕ ਕਾਰਜ ਸਗਲੇ ਪੂਰੇ
ਗੁਰ ਚਰਣੀ ਮਨੁ ਲਾਈ ॥੪॥੨॥੫॥**

ਗੁਰਾਂ ਦੇ ਚਰਣਾਂ ਵਿਚ ਮਨ ਦੇ ਟਿਕਾਉ ਹੋਣ ਪਰ ਵਾਹਿਗੁਰੂ ਪ੍ਰਾਪਤੀ ਦੇ ਸਾਰੇ ਕਾਰਜ ਪੂਰਨ ਹੋ ਗਏ॥੪॥੨॥੫॥

*ਸਬਦੁ ਸੁਰਤਿ :* ***"ਸਾਜਨੁ ਪੁਰਖੁ ਸਤਿਗੁਰੁ ਮੇਰਾ ਪੂਰਾ"*** ਅਰਥਾਤ ਪੂਰਨ ਰੂਪ ਵਿਚ ਸੱਚਾ ਸੱਜਣ ਸਤਿਗੁਰੂ ਹੀ ਹੈ। ਸੰਸਾਰਕ ਸੱਜਣ ਮਿੱਤਰ ਤਾਂ ਸਭ ਨਿਜ ਸਵਾਰਥੀ ਹਨ। ਇਕ ਸਤਿਗੁਰੂ ਹੀ ਐਸਾ ਪਰਉਪਕਾਰੀ ਸੱਚਾ ਸੱਜਣ ਹੈ ਜੋ ਨਾਮੁ ਦਾਨ ਬਖ਼ਸ਼ ਕੇ ਜਨਮ ਮਰਨ ਦੇ ਚੱਕਰਾਂ ਤੋਂ ਛੁਟਕਾਰਾ ਪੁਵਾਉਂਦਾ ਹੈ। ***"ਸਜਣੁ ਸਤਿਗੁਰੁ ਪੁਰਖੁ ਹੈ ਦੁਖੁ ਕਢੈ ਹਉਮੈ ਮਾਰਿ ॥"*** (ਸਿਰੀਰਾਗੁ ਮ: ੪, ਅੰ: ੪੧) ਹਉਮੈ ਹੰਕਾਰ ਦੀ ਨਵਿਰਤੀ ਕਰਕੇ ਸਤਿਗੁਰੂ, ਸਭ ਦੁੱਖ ਦਰਦ ਦੂਰ ਕਰ ਦਿੰਦੇ ਹਨ।

*We live in a net-work of relationships. Charged with divine values, all these come alive, i.e. become meaningful. Not the relationships, but the values that surcharge them, are the true source of blessing in life. A Gursikh perceives all worldly relationships as expressions of the lasting relationship with Akaal Purakh. Without this conjunction, perceived and realized through the discipline of naam-simran, all worldly equations become emptied of any significance.*

## ਸੂਹੀ ਮਹਲਾ ੫ ॥

ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ ਨੇਤ੍ਰ ਦੇਖਹਿ ਦਰਸੁ ਤੇਰਾ ਰਾਮ ॥ ਲਾਖ ਜਿਹਵਾ ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ ਮੇਰਾ ਰਾਮ ॥ ਹਰਿ ਆਰਾਧੇ ਜਮ ਪੰਥੁ ਸਾਧੇ ਦੂਖੁ ਨ ਵਿਆਪੈ ਕੋਈ ॥ ਜਲਿ ਥਲਿ ਮਹੀਅਲਿ ਪੂਰਨ ਸੁਆਮੀ ਜਤ ਦੇਖਾ ਤਤ ਸੋਈ ॥ ਭਰਮ ਮੋਹ ਬਿਕਾਰ ਨਾਠੇ ਪ੍ਰਭੁ ਨੇਰਹੂ ਤੇ ਨੇਰਾ ॥ ਨਾਨਕ ਕਉ ਪ੍ਰਭ ਕਿਰਪਾ ਕੀਜੈ ਨੇਤ੍ਰ ਦੇਖਹਿ ਦਰਸੁ ਤੇਰਾ ॥੧॥ ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ ॥ ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ ॥ ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ ॥ ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ ॥ ਕਲਮਲ ਦੁਖ ਜਾਰੇ ਪ੍ਰਭੂ ਚਿਤਾਰੇ ਮਨ ਕੀ ਦੁਰਮਤਿ ਨਾਸੀ ॥ ਕਹੁ ਨਾਨਕ ਪ੍ਰਭ ਕਿਰਪਾ ਕੀਜੈ ਹਰਿ ਗੁਣ ਸੁਣੀਅਹਿ ਅਵਿਨਾਸੀ ॥੨॥ ਕਰੋੜਿ ਹਸਤ ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ ਰਾਮ ॥ ਭਵ ਸਾਗਰ ਨਾਵ ਹਰਿ ਸੇਵਾ ਜੋ ਚੜੈ ਤਿਸੁ ਤਾਰਗਿ ਰਾਮ ॥ ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ ॥ ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ ॥ ਮਨ ਬਾਂਛਤ ਫਲ ਪਾਏ ਸਗਲੇ ਕੁਦਰਤਿ ਕੀਮ ਅਪਾਰਗਿ ॥ ਕਹੁ ਨਾਨਕ ਪ੍ਰਭ ਕਿਰਪਾ ਕੀਜੈ ਮਨੁ ਸਦਾ ਚਲੈ ਤੇਰੈ ਮਾਰਗਿ ॥੩॥ ਏਹੋ ਵਰੁ ਏਹਾ ਵਡਿਆਈ ਇਹੁ ਧਨੁ ਹੋਇ ਵਡਭਾਗਾ ਰਾਮ ॥ ਏਹੋ ਰੰਗੁ ਏਹੋ ਰਸ ਭੋਗਾ ਹਰਿ ਚਰਣੀ ਮਨੁ ਲਾਗਾ ਰਾਮ ॥ ਮਨੁ ਲਾਗਾ ਚਰਣੇ ਪ੍ਰਭ ਕੀ ਸਰਣੇ ਕਰਣ ਕਾਰਣ ਗੋਪਾਲਾ ॥ ਸਭੁ ਕਿਛੁ ਤੇਰਾ ਤੂ ਪ੍ਰਭੁ ਮੇਰਾ ਮੇਰੇ ਠਾਕੁਰ ਦੀਨ ਦਇਆਲਾ ॥ ਮੋਹਿ ਨਿਰਗੁਣ ਪ੍ਰੀਤਮ ਸੁਖ ਸਾਗਰ ਸੰਤਸੰਗਿ ਮਨੁ ਜਾਗਾ ॥ ਕਹੁ ਨਾਨਕ ਪ੍ਰਭਿ ਕਿਰਪਾ ਕੀਨ੍ਹੀ ਚਰਣ ਕਮਲ ਮਨੁ ਲਾਗਾ ॥੪॥੩॥੬॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੦-੮੧*

**ਸ਼ਬਦਾਰਥ :** ਨੇਤ੍ਰ = ਅੱਖਾਂ। ਜਿਹਵਾ = ਜ਼ੁਬਾਨ, ਰਸਨਾ। ਸਾਧੇ = ਸਿਧ ਕਰੇ, ਸਰ ਕਰੇ, ਜਿੱਤ ਲਵੇ, ਸਰਲ ਕਰ ਲਵੇ। ਨੇਰਹੂ ਤੇ ਨੇਰਾ = ਨੇੜੇ ਤੋਂ ਨੇੜੇ। ਕੋਟਿ = ਕਰੋੜਾਂ। ਕਰਨ = ਸ੍ਵਣ ਇੰਦ੍ਰਾ, ਕੰਨ। ਸੁਗਿਆਨਾ = ਸ੍ਰੇਸ਼ਟ ਅਕਲ, ਸੁਮਤਿ। ਸਹਜਿ ਧਿਆਨਾ = ਸਹਿਜ ਸਮਾਧੀ ਵਿਚ ਚਿਤਬ੍ਰਿਤੀ ਦਾ ਟਿਕਾਉ। ਜਾਰੇ = ਸਾੜੇ। ਚਿਤਾਰੇ = ਸਿਮਰਣ ਕਰਣ, ਯਾਦ ਰੱਖਣ। ਦੁਰਮਤਿ = ਖੋਟੀ ਮੱਤ। ਹਸਤ = ਹੱਥ। ਮਾਰਗਿ = ਰਸਤੇ ਪਰ। ਨਾਵ = ਬੇੜੀ। ਤਾਰਗਿ = ਤਾਰ ਦੇਵੇਗੀ। ਅਨਹਦ ਤੂਰੇ = ਇਕ ਰਸ ਨਾਦ ਧੁਨੀ ਆਦਿ ਦੇ ਵਾਜੇ।

ਕੀਮ = ਕੀਮਤ। ਅਪਾਰਗਿ = ਅਪਰੰਪਾਰ। ਵਰੁ = ਬਖ਼ਸ਼ੀਸ਼। ਰਸ ਭੋਗਾ = ਰਸਾ ਕਸਾਂ ਦਾ ਭੋਗਣਾ, ਨਾਮੁ ਸਿਮਰਣ ਵਿਚ ਮਨ ਟਿਕਣਾ। ਜਾਗਾ = ਜਾਗ੍ਰਤ, ਜਾਗਦਾ, ਪਰਾਇਣ।

*ਸਾਰ ਭਾਵ :* ਨਾਮੁ ਸਿਮਰੋ।

| ਮੂਲ | ਅਰਥ |
|---|---|
| **ਕਰਿ ਕਿਰਪਾ ਮੇਰੇ ਪ੍ਰੀਤਮ ਸੁਆਮੀ ਨੇਤ੍ਰ ਦੇਖਹਿ ਦਰਸੁ ਤੇਰਾ ਰਾਮ ॥** | ਹੇ ਮੇਰੇ ਪਿਆਰੇ ਪ੍ਰੀਤਮ ਜੀ! ਮੇਰੇ ਉਪਰ ਕਿਰਪਾ ਕਰੋ ਕਿ ਇਹ ਅੱਖੀਆਂ ਤੁਹਾਡਾ ਹੀ ਦਰਸ਼ਨ ਕਰਦੀਆਂ ਰਹਿਣ। |
| **ਲਾਖ ਜਿਹਵਾ ਦੇਹੁ ਮੇਰੇ ਪਿਆਰੇ ਮੁਖੁ ਹਰਿ ਆਰਾਧੇ ਮੇਰਾ ਰਾਮ ॥** | ਹੇ ਮੇਰੇ ਪਿਆਰੇ ਸੁਆਮੀ ਜੀ! ਮੈਨੂੰ ਲੱਖਾਂ ਹੀ ਜ਼ੁਬਾਨਾਂ ਬਖ਼ਸ਼ੋ ਤਾ ਕਿ ਮੇਰਾ ਮੂੰਹ ਤੁਹਾਡੇ ਹੀ ਨਾਮੁ ਦਾ ਜਾਪ ਕਰੇ। |
| **ਹਰਿ ਆਰਾਧੇ ਜਮ ਪੰਥੁ ਸਾਧੇ ਦੂਖੁ ਨ ਵਿਆਪੈ ਕੋਈ ॥** | ਪ੍ਰਭੂ ਦੀ ਆਰਾਧਨਾ ਕਰਣ ਨਾਲ ਜਮਾਂ ਦਾ ਰਾਹ ਸਿਧ ਹੋ ਜਾਂਦਾ ਹੈ ਭਾਵ ਸਰ ਕਰ ਲਈਦਾ ਹੈ ਜਿਸ ਕਰਕੇ ਫੇਰ ਕੋਈ ਦੁੱਖ ਨਹੀਂ ਹੁੰਦਾ। |
| **ਜਲਿ ਥਲਿ ਮਹੀਅਲਿ ਪੂਰਨ ਸੁਆਮੀ ਜਤ ਦੇਖਾ ਤਤ ਸੋਈ ॥** | ਓਹ ਪ੍ਰਮਾਤਮਾ ਜਲ, ਥਲ, ਪ੍ਰਿਥਵੀ, ਆਕਾਸ਼ ਵਿਚ ਪਰੀਪੂਰਨ ਹੈ। ਜਿਸ ਪਾਸੇ ਭੀ ਦੇਖੀਏ, ਉਸੇ ਪਾਸੇ ਓਹੀਓ ਹੀ ਓਹੀਓ ਹੈ। |
| **ਭਰਮ ਮੋਹ ਬਿਕਾਰ ਨਾਠੇ ਪ੍ਰਭੁ ਨੇਰਹੂ ਤੇ ਨੇਰਾ ॥** | ਸਾਰੇ ਮੋਹ ਰੂਪ ਵਿਸ਼ੇ ਵਿਕਾਰ ਤੇ ਭਰਮ ਅੰਦੇਸ਼ੇ ਦੂਰ ਹੋ ਜਾਂਦੇ ਹਨ ਜਦ ਓਹ ਪ੍ਰਮਾਤਮਾ ਨੇੜੇ ਤੋਂ ਨੇੜੇ ਭਾਵ ਅੰਗ ਸੰਗ ਹੀ ਸਮਝ ਲਿਆ ਜਾਵੇ। |
| **ਨਾਨਕ ਕਉ ਪ੍ਰਭ ਕਿਰਪਾ ਕੀਜੈ ਨੇਤ੍ਰ ਦੇਖਹਿ ਦਰਸੁ ਤੇਰਾ ॥੧॥** | ਹੇ ਪ੍ਰਭੂ! ਕਿਰਪਾਲਤਾ ਕਰੋ ਕਿ ਮੇਰੀਆਂ ਅੱਖਾਂ ਹਰ ਪਾਸੇ ਤੇਰਾ ਹੀ ਦੀਦਾਰ ਕਰਣ॥੧॥ |
| **ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ ॥** | ਹੇ ਪ੍ਰੀਤਮ ਪਿਆਰੇ ਪ੍ਰਭੂ! ਮੈਨੂੰ ਕਰੋੜਾਂ ਕੰਨਾਂ ਦੀ ਬਖ਼ਸ਼ਸ਼ ਕਰੋ, ਜਿਹਨਾਂ ਰਾਹੀਂ ਅਬਿਨਾਸ਼ੀ ਪ੍ਰਭੂ! ਤੇਰੇ ਗੁਣ ਸੁਣਦਾ ਰਹਾਂ। |
| **ਸੁਣਿ ਸੁਣਿ ਇਹੁ ਮਨੁ ਨਿਰਮਲੁ ਹੋਵੈ ਕਟੀਐ ਕਾਲ ਕੀ ਫਾਸੀ ਰਾਮ ॥** | ਜਿਸ ਨੂੰ ਸੁਣ ਸੁਣ ਕੇ ਮੇਰਾ ਮਨ ਨਿਰਮੈਲ ਭਾਵ ਅੰਤਹਕਰਣ ਸ਼ੁੱਧ ਹੁੰਦਾ ਹੈ ਤੇ ਮਰਣ ਦੇ ਡਰ ਦੀ ਫਾਹੀ ਕੱਟੀ ਜਾਂਦੀ ਹੈ। |
| **ਕਟੀਐ ਜਮ ਫਾਸੀ ਸਿਮਰਿ ਅਬਿਨਾਸੀ ਸਗਲ ਮੰਗਲ ਸੁਗਿਆਨਾ ॥** | ਅਬਿਨਾਸ਼ੀ ਪ੍ਰਭੂ ਨੂੰ ਸਿਮਰਣ ਨਾਲ ਜਮ ਫਾਹੀ ਕੱਟੀ ਜਾਂਦੀ ਹੈ ਅਰ ਸਭ ਪ੍ਰਕਾਰ ਦੇ ਆਨੰਦ ਮੰਗਲ ਸਹਿਤ ਸ੍ਰੇਸ਼ਟ ਗਿਆਨ ਪ੍ਰਾਪਤ ਹੁੰਦਾ ਹੈ। |

| | |
|---|---|
| ਹਰਿ ਹਰਿ ਜਪੁ ਜਪੀਐ ਦਿਨੁ ਰਾਤੀ ਲਾਗੈ ਸਹਜਿ ਧਿਆਨਾ ॥ | ਪ੍ਰਮਾਤਮਾ ਦਾ ਨਿਸ ਬਾਸੁਰ ਸਿਮਰਣ ਕਰਣ ਨਾਲ ਸਹਿਜ ਸਮਾਧੀ ਵਿਚ ਧਿਆਨ ਟਿਕ ਜਾਂਦਾ ਹੈ। |
| ਕਲਮਲ ਦੁਖ ਜਾਰੇ ਪ੍ਰਭੂ ਚਿਤਾਰੇ ਮਨ ਕੀ ਦੁਰਮਤਿ ਨਾਸੀ ॥ | ਪ੍ਰਭੂ ਦੀ ਯਾਦ ਸਭ ਪ੍ਰਕਾਰ ਦੇ ਦੁੱਖਾਂ ਕਲੇਸ਼ਾਂ ਨੂੰ ਸਾੜ ਕੇ ਸੁਆਹ ਕਰ ਦਿੰਦੀ ਹੈ ਜਿਸ ਕਰਕੇ ਮਨ ਦੀ ਖੋਟੀ ਮੱਤ ਦੂਰ ਹੋ ਜਾਂਦੀ ਹੈ। |
| ਕਹੁ ਨਾਨਕ ਪ੍ਰਭ ਕਿਰਪਾ ਕੀਜੈ ਹਰਿ ਗੁਣ ਸੁਣੀਅਹਿ ਅਵਿਨਾਸੀ ॥੨॥ | ਹੇ ਅਵਿਨਾਸ਼ੀ ਪ੍ਰਭੂ! ਕਿਰਪਾ ਕਰੋ ਤਾਕਿ ਮੈਂ ਤੇਰੇ ਗੁਣਾਂ ਨੂੰ ਨਿਰਵਿਘਨ ਸੁਣਦਾ ਰਹਾਂ॥੨॥ |
| ਕਰੋੜਿ ਹਸਤ ਤੇਰੀ ਟਹਲ ਕਮਾਵਹਿ ਚਰਣ ਚਲਹਿ ਪ੍ਰਭ ਮਾਰਗਿ ਰਾਮ॥ | ਹੇ ਪ੍ਰਭੂ! ਮੈਨੂੰ ਕਰੋੜਾਂ ਹੱਥਾਂ ਦੀ ਬਖ਼ਸ਼ਸ਼ ਕਰ, ਜਿਨ੍ਹਾਂ ਨਾਲ ਮੈਂ ਉਹਨਾਂ ਚਰਣਾਂ ਦੀ ਸੇਵਾ ਕਰਾਂ ਜੋ ਤੇਰੇ ਰਾਹ ਪਰ ਚੱਲ ਰਹੇ ਹਨ। |
| ਭਵ ਸਾਗਰ ਨਾਵ ਹਰਿ ਸੇਵਾ ਜੋ ਚੜੈ ਤਿਸੁ ਤਾਰਗਿ ਰਾਮ ॥ | ਸੰਸਾਰ ਸਮੁੰਦਰ ਤੋਂ ਤਰਨ ਵਾਸਤੇ ਹਰੀ ਪ੍ਰਭੂ ਦੀ ਸੇਵਾ ਬੇੜੀ ਰੂਪ ਹੈ। ਜੋ ਇਸ ਵਿਖੇ ਚੜ੍ਹੇਗਾ ਉਹ ਤਰ ਜਾਵੇਗਾ। |
| ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ ॥ | ਉਹ ਸੰਸਾਰ ਸਮੁੰਦਰ ਤੋਂ ਪਾਰ ਉਤਰ ਜਾਂਦਾ ਹੈ, ਜੋ ਪ੍ਰਭੂ ਦਾ ਨਾਮੁ ਸਿਮਰਣ ਕਰਦਾ ਹੈ। ਉਸ ਦੀਆਂ ਸਭ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ। |
| ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ॥ | ਉਸ ਦੇ ਭਿਆਨਕ ਵਿਸ਼ੇ ਵਿਕਾਰ ਦੂਰ ਹੋ ਜਾਂਦੇ ਹਨ ਅਰ ਸੁਖ ਪ੍ਰਾਪਤ ਹੋ ਜਾਂਦਾ ਹੈ ਅਤੇ ਆਨੰਦ ਦੇ ਨਾਦ ਵੱਜਣ ਲੱਗ ਪੈਂਦੇ ਹਨ। |
| ਮਨ ਬਾਂਛਤ ਫਲ ਪਾਏ ਸਗਲੇ ਕੁਦਰਤਿ ਕੀਮ ਅਪਾਰਗਿ ॥ | ਮਨ ਇੱਛਤ ਸਾਰੇ ਪਦਾਰਥਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਤੇਰੀ ਇਸ ਅਸਚਰਜਤਾ ਦਾ ਕੋਈ ਮੁੱਲ ਅੰਕਿਤ ਨਹੀਂ ਕੀਤਾ ਜਾਂਦਾ, ਓਹ ਅਪਰੰਪਾਰ ਹੈ। |
| ਕਹੁ ਨਾਨਕ ਪ੍ਰਭ ਕਿਰਪਾ ਕੀਜੈ ਮਨੁ ਸਦਾ ਚਲੈ ਤੇਰੈ ਮਾਰਗਿ ॥੩॥ | ਹੇ ਪ੍ਰਭੂ! ਕਿਰਪਾ ਕਰੋ ਕਿ ਮੇਰਾ ਮਨ ਸਦਾ ਹੀ ਤੇਰੀ ਪ੍ਰਾਪਤੀ ਦੇ ਮਾਰਗ ਪਰ ਚਲਦਾ ਰਹੇ॥੩॥ |
| ਏਹੋ ਵਰੁ ਏਹਾ ਵਡਿਆਈ ਇਹੁ ਧਨੁ ਹੋਇ ਵਡਭਾਗਾ ਰਾਮ ॥ | ਹੇ ਪ੍ਰਭੂ! ਏਹੋ ਹੀ ਤੇਰੀ ਬਖ਼ਸ਼ਸ਼, ਏਹੋ ਹੀ ਤੇਰੀ ਸ਼ੋਭਾ, ਏਹੋ ਹੀ ਧਨ ਸੰਪਦਾ ਤੇ ਵੱਡੇ ਭਾਗ ਹਨ। |
| ਏਹੋ ਰੰਗੁ ਏਹੋ ਰਸ ਭੋਗਾ ਹਰਿ ਚਰਣੀ ਮਨੁ ਲਾਗਾ ਰਾਮ ॥ | ਏਹੋ ਹੀ ਪ੍ਰੇਮ ਪਿਆਰ ਤੇ ਰਸਾਂ ਦਾ ਭੋਗ ਭੂੰਚਣਾ ਹੈ, ਜੋ ਤੇਰੇ ਚਰਨਾਂ ਵਿਚ ਮਨ ਟਿਕ ਜਾਵੇ। |

| | |
|---|---|
| **ਮਨੁ ਲਾਗਾ ਚਰਣੇ ਪ੍ਰਭ ਕੀ ਸਰਣੇ ਕਰਣ ਕਾਰਣ ਗੋਪਾਲਾ ॥** | ਪ੍ਰਿਥਵੀ ਦੇ ਕਰਣਹਾਰ ਅਤੇ ਰਖਵਾਲੇ ਪ੍ਰਭੂ ! ਤੇਰੇ ਚਰਣਾਂ ਦੀ ਸ਼ਰਣ ਵਿਚ ਮਨ ਟਿਕਿਆ ਰਹੇ। |
| **ਸਭੁ ਕਿਛੁ ਤੇਰਾ ਤੂ ਪ੍ਰਭੁ ਮੇਰਾ ਮੇਰੇ ਠਾਕੁਰ ਦੀਨ ਦਇਆਲਾ ॥** | ਹੇ ਦੀਨ ਦੁਖੀਆਂ ਉਤੇ ਦਇਆ ਕਰਣ ਵਾਲੇ ਮਾਲਕ ਪ੍ਰਭੂ ! ਇਹ ਤਨ ਮਨ ਧਨ ਆਦਿ ਸਾਰਾ ਕੁਝ ਤੇਰਾ ਹੀ ਹੈ, ਜਦੋਂ ਕਿ ਤੂੰ ਮੇਰਾ ਹੈਂ। |
| **ਮੋਹਿ ਨਿਰਗੁਣ ਪ੍ਰੀਤਮ ਸੁਖ ਸਾਗਰ ਸੰਤਸੰਗਿ ਮਨੁ ਜਾਗਾ ॥** | ਮੈਂ ਗੁਣਹੀਨ ਹਾਂ ਤੇ ਤੂੰ ਸਰਬ ਸੁਖਾਂ ਦਾ ਸਮੁੰਦਰ ਹੈਂ। ਹੇ ਪ੍ਰਭੂ ! ਸੰਤਾਂ ਦੀ ਸੰਗਤ ਵਿਚ ਮੇਰਾ ਮਨ ਜਾਗਦਾ ਰਹੇ ਭਾਵ ਪ੍ਰੇਮ ਪਰਾਇਣ ਰਹੇ। |
| **ਕਹੁ ਨਾਨਕ ਪ੍ਰਭਿ ਕਿਰਪਾ ਕੀਨ੍ਹੀ ਚਰਣ ਕਮਲ ਮਨੁ ਲਾਗਾ ॥੪॥੩॥੬॥** | ਹੇ ਪ੍ਰਭੂ ! ਕਿਰਪਾ ਕਰੋ ਤਾਕਿ ਤੇਰਿਆਂ ਚਰਣ ਕਮਲਾਂ ਵਿਚ ਮੇਰਾ ਮਨ ਸਥਿਤ ਰਹੇ ॥੪॥੩॥੬॥ |

***ਸਬਦੁ ਸੁਰਤਿ :*** ***"ਲਾਖ ਜਿਹਵਾ ਦੇਹੁ ਮੇਰੇ ਪਿਆਰੇ"*** ਭਾਵ ਹੇ ਪ੍ਰੀਤਮ ਪਿਆਰੇ ਪ੍ਰਭੂ ! ਮੈਨੂੰ ਲੱਖਾਂ ਜ਼ੁਬਾਨਾਂ ਦੀ ਬਖ਼ਸ਼ਸ਼ ਕਰੋ ਜਿਨ੍ਹਾਂ ਦੁਆਰਾ ਮੈਂ ਤੇਰੇ ਗੁਣਾਂ ਦਾ ਵਰਨਣ ਕਰ ਸਕਾਂ। ***"ਜਿਹਵਾ ਏਕ ਹੋਇ ਲਖ ਕੋਟੀ ਲਖ ਕੋਟੀ ਕੋਟਿ ਧਿਆਵੈਗੋ ॥"*** (ਕਾਨੜਾ ਮ: ੪, ਅੰ: ੧੩੦੯) ਲੱਖਾਂ ਜ਼ੁਬਾਨਾਂ ਫੇਰ ਅੱਗੇ ਕਰੋੜਾ ਲੱਖਾਂ ਹੋ ਜਾਣ ਜਿਸ ਕਰਕੇ ਕਰੋੜਾਂ ਵੇਰਾਂ ਤੇਰੇ ਨਾਮੁ ਦੀ ਉਸਤਤ ਵਰਣਨ ਹੋ ਸਕੇ। ਕਿਉਂਕਿ ***"ਸਹਸ ਫਨੀ ਜਪਿਓ ਸੇਖਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ ॥"*** (ਅੰ: ੧੩੦੯) ਹਜ਼ਾਰ ਫਨਾਂ ਵਾਲਾ ਸ਼ੇਸ਼ ਨਾਗ ਭੀ ਤੇਰੇ ਗੁਣਾਂ ਦਾ ਪਾਰਾਵਾਰ ਨਹੀਂ ਪਾ ਸਕਿਆ ਤਾਂ ਫਿਰ ਇਕ ਜ਼ੁਬਾਨ ਵਾਲਾ ਤੇਰੇ ਗੁਣਾਂ ਦਾ ਕਿਵੇਂ ਵਰਨਨ ਕਰ ਸਕਦਾ ਹੈ। ਤੇਰੇ ਗੁਣ ਸੁਣਨ ਲਈ ਭੀ ਕਰੋੜਾਂ ਕੰਨ ਚਾਹੀਦੇ ਹਨ ਅਰ ਤੇਰੇ ਮਾਰਗ ਪਰ ਚੱਲਣ ਵਾਲਿਆਂ ਦੇ ਚਰਣਾਂ ਦੀ ਸੇਵਾ ਵਾਸਤੇ ਭੀ ਕਰੋੜਾਂ ਹੱਥਾਂ ਦੀ ਲੋੜ ਹੈ ਕਿਉਂਕਿ ਤੂੰ ਪਰ੍ਹੇ ਤੋਂ ਪਰ੍ਹੇ, ਅਗੰਮ, ਅਗੋਚਰ, ਅਪਰੰਪਾਰ ਹੈਂ। ਹੇ ਪਾਰਬ੍ਰਹਮ ਵਾਹਿਗੁਰੂ ! ਤੇਰਾ ਅੰਤ ਨਹੀਂ ਪਾਇਆ ਜਾ ਸਕਦਾ। ***"ਤੂ ਬੇਅੰਤੁ ਤੇਰੀ ਮਿਤਿ ਨਹੀ ਪਾਈਐ ਸਭੁ ਤੇਰੋ ਖੇਲੁ ਦਿਖਾਉ ॥"*** (ਸਾਰੰਗ ਮ: ੫, ਅੰ: ੧੨੦੨)

*Respect for the elemental world of Nature is worship. One cannot be worshipful without reverence for earth, water, fire, air and ether. Our individual existence is made of all of them co-existing in a fine balance. Divinity prevails in all elements and in every form composed of them. Gurbani gives us this wondrous understanding. Thus, we learn to live in perfect consonance, being ever prayerful for it in naam-simran.*

## ਸੂਹੀ ਮਹਲਾ ੫ ॥

ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮ ॥ ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ ॥ ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ ॥ ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ ॥ ਜਨ ਨਾਨਕ ਪ੍ਰਭ ਭਏ ਦਇਆਲਾ ਸਰਬ ਕਲਾ ਬਣਿ ਆਈ ॥੧॥ ਆਨੰਦਾ ਵਜਹਿ ਨਿਤ ਵਾਜੇ ਪਾਰਬ੍ਰਹਮੁ ਮਨਿ ਵੂਠਾ ਰਾਮ ॥ ਗੁਰਮੁਖੇ ਸਚੁ ਕਰਣੀ ਸਾਰੀ ਬਿਨਸੇ ਭ੍ਰਮ ਭੈ ਝੂਠਾ ਰਾਮ ॥ ਅਨਹਦ ਬਾਣੀ ਗੁਰਮੁਖਿ ਵਖਾਣੀ ਜਸੁ ਸੁਣਿ ਸੁਣਿ ਮਨੁ ਤਨੁ ਹਰਿਆ ॥ ਸਰਬ ਸੁਖਾ ਤਿਸ ਹੀ ਬਣਿ ਆਏ ਜੋ ਪ੍ਰਭਿ ਅਪਨਾ ਕਰਿਆ ॥ ਘਰ ਮਹਿ ਨਵ ਨਿਧਿ ਭਰੇ ਭੰਡਾਰਾ ਰਾਮ ਨਾਮਿ ਰੰਗੁ ਲਾਗਾ ॥ ਨਾਨਕ ਜਨ ਪ੍ਰਭੁ ਕਦੇ ਨ ਵਿਸਰੈ ਪੂਰਨ ਜਾ ਕੇ ਭਾਗਾ ॥੨॥ ਛਾਇਆ ਪ੍ਰਭਿ ਛਤ੍ਰਪਤਿ ਕੀਨ੍ਹੀ ਸਗਲੀ ਤਪਤਿ ਬਿਨਾਸੀ ਰਾਮ ॥ ਦੂਖ ਪਾਪ ਕਾ ਡੇਰਾ ਢਾਠਾ ਕਾਰਜੁ ਆਇਆ ਰਾਸੀ ਰਾਮ ॥ ਹਰਿ ਪ੍ਰਭਿ ਫੁਰਮਾਇਆ ਮਿਟੀ ਬਲਾਇਆ ਸਾਚੁ ਧਰਮੁ ਪੁੰਨੁ ਫਲਿਆ ॥ ਸੋ ਪ੍ਰਭੁ ਅਪੁਨਾ ਸਦਾ ਧਿਆਈਐ ਸੋਵਤ ਬੈਸਤ ਖਲਿਆ ॥ ਗੁਣ ਨਿਧਾਨ ਸੁਖ ਸਾਗਰ ਸੁਆਮੀ ਜਲਿ ਥਲਿ ਮਹੀਅਲਿ ਸੋਈ ॥ ਜਨ ਨਾਨਕ ਪ੍ਰਭ ਕੀ ਸਰਣਾਈ ਤਿਸੁ ਬਿਨੁ ਅਵਰੁ ਨ ਕੋਈ ॥੩॥ ਮੇਰਾ ਘਰੁ ਬਨਿਆ ਬਨੁ ਤਾਲੁ ਬਨਿਆ ਪ੍ਰਭ ਪਰਸੇ ਹਰਿ ਰਾਇਆ ਰਾਮ ॥ ਮੇਰਾ ਮਨੁ ਸੋਹਿਆ ਮੀਤ ਸਾਜਨ ਸਰਸੇ ਗੁਣ ਮੰਗਲ ਹਰਿ ਗਾਇਆ ਰਾਮ ॥ ਗੁਣ ਗਾਇ ਪ੍ਰਭੂ ਧਿਆਇ ਸਾਚਾ ਸਗਲ ਇਛਾ ਪਾਈਆ ॥ ਗੁਰ ਚਰਣ ਲਾਗੇ ਸਦਾ ਜਾਗੇ ਮਨਿ ਵਜੀਆ ਵਾਧਾਈਆ ॥ ਕਰੀ ਨਦਰਿ ਸੁਆਮੀ ਸੁਖਹ ਗਾਮੀ ਹਲਤੁ ਪਲਤੁ ਸਵਾਰਿਆ ॥ ਬਿਨਵੰਤਿ ਨਾਨਕ ਨਿਤ ਨਾਮੁ ਜਪੀਐ ਜੀਉ ਪਿੰਡੁ ਜਿਨਿ ਧਾਰਿਆ ॥੪॥੪॥੭॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੧-੮੨*

*ਸ਼ਬਦਾਰਥ:* ਹਰਿ ਜਪੇ = ਪ੍ਰਭੂ ਦਾ ਨਾਮੁ ਸਿਮਰਣ ਵਾਸਤੇ। ਹਰਿ ਮੰਦਰੁ = ਹਰੀ ਦਾ ਮੰਦਰ, ਹਰਿਮੰਦਰ ਸਾਹਿਬ। ਸਾਜਿਆ = ਸਿਰਜਿਆ, ਬਣਾਇਆ। ਤਜਾਵਹਿ = ਤਿਆਗ, ਛੁਟਕਾਰਾ। ਅਕਥ = ਕਥੀ ਨਾ ਜਾ ਸਕਣ ਵਾਲੀ, ਅਕਹਿ, ਅਗਮ। ਕਹਾਣੀ = ਕਥਾ। ਅਬਿਚਲ ਨੀਵ = ਕਦੇ ਭੀ ਨਾ ਹਿੱਲਣ ਡੋਲਣ ਵਾਲੀ ਨੀਂਹ। ਸਰਬ ਕਲਾ = ਸਭ ਸ਼ਕਤੀਆਂ। ਵੂਠਾ = ਵੱਸਿਆ। ਸਚੁ ਕਰਣੀ = ਕਰਮ ਧਰਮ ਸੱਚੇ ਸੁੱਚੇ। ਹਰਿਆ = ਪ੍ਰਫੁਲਿਤ। ਰੰਗੁ = ਪ੍ਰੇਮ। ਛਾਇਆ = ਛਾਂ, ਕਿਰਪਾ, ਆਪਣੇ ਹੱਥ ਦਾ ਆਸਰਾ।

ਛਤ੍ਰਪਤਿ = ਸਭ ਦੀ ਓਟ ਆਸਰਾ ਰੂਪ ਵਾਹਿਗੁਰੂ। ਤਪਤਿ = ਨਿੰਦਕਾਂ ਦੀ ਈਰਖਾ ਵਾਲੀ ਤਪਸ਼। ਢਾਠਾ = ਢੱਠ ਗਿਆ, ਨਾਸ ਹੋ ਗਿਆ। ਕਾਰਜੁ = ਸ੍ਰੀ ਹਰਿਮੰਦਰ ਸਾਹਿਬ ਦੇ ਸਾਜਣ ਸਵਾਰਣ ਦਾ ਸ਼ੁਭ ਕਾਰਜ। ਰਾਸੀ = ਰਾਸ, ਸਫਲ, ਸੰਪੂਰਨ। ਬਲਾਇਆ = ਬਲਾ, ਦੁਸ਼ਟ ਆਤਮਾ ਵਾਲੇ, ਵਿਘਨ। ਖਲਿਆ = ਖਲੋਤਿਆਂ ਭਾਵ ਸੁੱਤਿਆਂ ਜਾਗਦਿਆਂ, ਬੈਠਦਿਆਂ, ਚਲਦਿਆਂ, ਹਰ ਸਮੇਂ। ਘਰੁ = ਗੁਰੂ ਕਾ ਮਹਲ, ਸਥਾਨ। ਬਨੁ = ਗੁਰੂ ਕਾ ਬਾਗ। ਤਾਲੁ = ਸੁਧਾ ਸਰੋਵਰ, ਅੰਮ੍ਰਿਤ ਦਾ ਸਰੋਵਰ। ਪਰਸੇ = ਛੂਹਣ ਮਾਤ੍ਰ, ਥੋੜ੍ਹੀ ਜਿਹੀ। ਸਰਸੇ = ਪ੍ਰਸੰਨ। ਜਾਗੇ = ਸਾਵਧਾਨ,ਤਤਪਰ, ਚੈਤੰਨ। ਸੁਖਹ ਗਾਮੀ = ਸੁਖਾਂ ਵਿਚ ਰਹਿਣ ਵਾਲੇ, ਸੁਖ ਨਿਧਾਨ, ਪ੍ਰਮਾਤਮਾ। ਜੀਉ = ਜੀਵਨ ਸੱਤਾ। ਪਿੰਡੁ = ਸਰੀਰ। ਧਾਰਿਆ = ਪ੍ਰਵੇਸ਼, ਆਇਆ।

*ਸਾਰ ਭਾਵ :* ਸ੍ਰੀ ਹਰਿਮੰਦਰ ਅੰਮ੍ਰਿਤ ਸਰੋਵਰ ਦੀ ਰਚਨਾ ਦਾ ਧੰਨਵਾਦ।

| ਮੂਲ | ਅਰਥ |
|---|---|
| **ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ ॥** | ਹਰੀ ਦਾ ਜਾਪ ਕਰਣ ਵਾਸਤੇ ਹਰੀ ਦੇ ਮੰਦਰ ਦੀ ਸਿਰਜਣਾ ਕੀਤੀ ਹੈ, ਜਿਸ ਵਿਚ ਸੰਤ ਜਨ ਪ੍ਰਭੂ ਭਗਤੀ ਦੇ ਗੁਣ ਗਾਇਨ ਕਰਣਗੇ। |
| **ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮ ॥** | ਆਪਣੇ ਮਾਲਕ, ਵਾਹਿਗੁਰੂ ਨਾਮੁ ਦਾ ਸਿਮਰਣ ਕਰਕੇ ਸਭ ਪਾਪਾਂ ਤੋਂ ਛੁਟਕਾਰਾ ਪਾਉਣਗੇ। |
| **ਹਰਿ ਗੁਣ ਗਾਇ ਪਰਮ ਪਦੁ ਪਾਇਆ ਪ੍ਰਭ ਕੀ ਊਤਮ ਬਾਣੀ ॥** | ਪ੍ਰਮਾਤਮਾ ਦੀ ਸ੍ਰੇਸ਼ਟ ਬਾਣੀ ਸ੍ਰਵਣ ਕਰਕੇ ਅਤੇ ਹਰੀ ਦੇ ਗੁਣ ਗਾਇਨ ਕਰਕੇ ਪਰਮ ਪਦ ਦੀ ਪ੍ਰਾਪਤੀ ਹੋਵੇਗੀ। |
| **ਸਹਜ ਕਥਾ ਪ੍ਰਭ ਕੀ ਅਤਿ ਮੀਠੀ ਕਥੀ ਅਕਥ ਕਹਾਣੀ ॥** | ਪ੍ਰਭੂ ਸੰਬੰਧੀ ਸ਼ਾਂਤੀ ਪ੍ਰਦਾਨ ਕਰਣ ਵਾਲੀ ਅਤਿਅੰਤ ਮਧੁਰ, ਕਥਨ ਤੋਂ ਪਰਾ ਕਥਾ ਦਾ ਵਖਿਆਨ ਹੋਵੇਗਾ। |
| **ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ ॥** | ਉਸ ਘੜੀ ਪਲ ਦਾ ਬੜਾ ਹੀ ਸ਼ੁਭ ਮਹੂਰਤ ਸੀ, ਜਦੋਂ ਸਦਾ ਥਿਰ ਰਹਿਣ ਵਾਲੇ ਹਰਿ ਮੰਦਰ ਦੀ ਨੀਂਹ ਰੱਖੀ ਗਈ ਹੈ। |
| **ਜਨ ਨਾਨਕ ਪ੍ਰਭ ਭਏ ਦਇਆਲਾ ਸਰਬ ਕਲਾ ਬਣਿ ਆਈ ॥੧॥** | ਦਾਸ ਉਪਰ ਪ੍ਰਭੂ ਦੀ ਬੜੀ ਹੀ ਕਿਰਪਾ ਹੋਈ ਹੈ, ਜਿਸ ਕਰਕੇ ਸਭ ਸ਼ਕਤੀਆਂ ਭੀ ਪ੍ਰਵੇਸ਼ ਕਰ ਗਈਆਂ ਹਨ॥੧॥ |
| **ਆਨੰਦਾ ਵਜਹਿ ਨਿਤ ਵਾਜੇ ਪਾਰਬ੍ਰਹਮੁ ਮਨਿ ਵੂਠਾ ਰਾਮ॥** | ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦਾ ਵਾਸਾ ਹੋਇਆ ਹੈ ਉਹਨਾਂ ਦੇ ਅੰਦਰ ਹਰ ਸਮੇਂ ਆਨੰਦਤਾ ਦੇ ਵਾਜੇ ਵੱਜਦੇ ਹਨ ਭਾਵ ਸਦਾ ਪ੍ਰਸੰਨ ਚਿੱਤ ਰਹਿੰਦੇ ਹਨ। |

| | |
|---|---|
| ਗੁਰਮੁਖੇ ਸਚੁ ਕਰਣੀ ਸਾਰੀ<br>ਬਿਨਸੇ ਭ੍ਰਮ ਭੈ ਝੂਠਾ ਰਾਮ ॥ | ਗੁਰਮੁਖਾਂ ਦੇ ਸਾਰੇ ਕਰਮ ਧਰਮ ਸੱਚੇ ਸੁੱਚੇ ਹੁੰਦੇ ਹਨ ਅਰ ਉਹਨਾਂ ਦੇ ਅੰਦਰੋਂ ਝੂਠ ਕਾਰਣ ਉਪਜੇ ਭਰਮ ਤੇ ਡਰ ਦੂਰ ਹੋ ਜਾਂਦੇ ਹਨ। |
| ਅਨਹਦ ਬਾਣੀ ਗੁਰਮੁਖਿ ਵਖਾਣੀ<br>ਜਸੁ ਸੁਣਿ ਸੁਣਿ ਮਨੁ ਤਨੁ ਹਰਿਆ ॥ | ਗੁਰਮੁਖ ਪੁਰਸ਼ ਹਰ ਸਮੇਂ ਵਾਹਿਗੁਰੂ ਨਾਮੁ ਦੀ ਅਨਾਹਦ ਅਨਾਦਿ ਧੁਨ ਬਾਣੀ ਦਾ ਉਚਾਰਣ ਕਰਣਗੇ ਅਤੇ ਓਸ ਦੇ ਜਸ ਨੂੰ ਸੁਣ ਕੇ ਤਨ ਮਨ ਪ੍ਰਫੁੱਲਤ ਹੋਵੇਗਾ। |
| ਸਰਬ ਸੁਖਾ ਤਿਸ ਹੀ ਬਣਿ ਆਏ<br>ਜੋ ਪ੍ਰਭਿ ਅਪਨਾ ਕਰਿਆ ॥ | ਉਸੇ ਨੂੰ ਇਹ ਸਾਰੇ ਆਨੰਦ ਸੁਖ ਪ੍ਰਾਪਤ ਹੁੰਦੇ ਹਨ, ਜਿਸ ਨੂੰ ਪ੍ਰਮਾਤਮਾ ਨੇ ਆਪਣਾ ਥਾਪ ਲਿਆ ਹੈ। |
| ਘਰ ਮਹਿ ਨਵ ਨਿਧਿ ਭਰੇ ਭੰਡਾਰਾ<br>ਰਾਮ ਨਾਮਿ ਰੰਗੁ ਲਾਗਾ ॥ | ਇਸ ਹਰਿ ਮੰਦਰ ਸਥਾਨ ਵਿਚ ਨਉ ਨਿਧਾਂ ਸਿੱਧੀਆਂ ਦੇ ਭੰਡਾਰੇ ਭਰੇ ਹੋਏ ਹਨ। ਪਰ ਜਿਹਨਾਂ ਦਾ ਰਮੇ ਹੋਏ ਵਾਹਿਗੁਰੂ ਨਾਮੁ ਨਾਲ ਪ੍ਰੇਮ ਲੱਗਾ ਹੈ, ਉਹੀਓ ਹੀ ਜਾਨਣਗੇ। |
| ਨਾਨਕ ਜਨ ਪ੍ਰਭੁ ਕਦੇ ਨ ਵਿਸਰੈ<br>ਪੂਰਨ ਜਾ ਕੇ ਭਾਗਾ ॥੨॥ | ਗੁਰੂ ਜੀ ਦਾ ਬਚਨ ਹੈ, ਜਿਸ ਦੇ ਪੂਰਨ ਭਾਗ ਹਨ ਉਸ ਨੂੰ ਪ੍ਰਭੂ ਪ੍ਰਮਾਤਮਾ ਦਾ ਨਾਮੁ ਕਦੇ ਵਿਸਰੇਗਾ ਨਹੀਂ ॥੨॥ |
| ਛਾਇਆ ਪ੍ਰਭਿ ਛਤ੍ਰਪਤਿ ਕੀਨ੍ਹੀ<br>ਸਗਲੀ ਤਪਤਿ ਬਿਨਾਸੀ ਰਾਮ ॥ | ਸਭ ਦਾ ਆਸਰਾ, ਅਧਾਰ, ਓਟ, ਦੇਣਹਾਰ ਵਾਹਿਗੁਰੂ ਨੇ ਆਪ ਹੀ ਆਪਣੀ ਛਾਂ ਬਖ਼ਸ਼ ਕੇ, ਭਾਵ ਕਿਰਪਾ ਕਰਕੇ, ਹਰ ਪ੍ਰਕਾਰ ਦੀ ਤਪਸ਼ ਦੂਰ ਕਰ ਦਿੱਤੀ ਹੈ। |
| ਦੂਖ ਪਾਪ ਕਾ ਡੇਰਾ ਢਾਠਾ<br>ਕਾਰਜੁ ਆਇਆ ਰਾਸੀ ਰਾਮ ॥ | ਦੁੱਖਾਂ ਪਾਪਾਂ ਕਲੇਸ਼ਾਂ ਦਾ ਡੇਰਾ ਹੀ ਢਹਿ ਢੇਰੀ ਹੋ ਗਿਆ ਹੈ, ਭਾਵ ਸਭ ਹਟ ਗਏ ਹਨ ਅਰ ਇਹ ਹਰਿਮੰਦਰ ਦਾ ਸ਼ੁਭ ਕਾਰਜ ਸਫਲ ਹੋ ਗਿਆ ਹੈ। |
| ਹਰਿ ਪ੍ਰਭਿ ਫੁਰਮਾਇਆ ਮਿਟੀ ਬਲਾਇਆ<br>ਸਾਚੁ ਧਰਮੁ ਪੁੰਨੁ ਫਲਿਆ ॥ | ਪ੍ਰਮਾਤਮਾ ਦੇ ਹੁਕਮ ਅਨੁਸਾਰ ਹਰ ਪ੍ਰਕਾਰ ਦੇ ਵਿਘਨ ਦੂਰ ਹੋ ਗਏ ਹਨ ਅਰ ਸੱਚੇ ਧਰਮ ਦਾ ਪੁੰਨ ਫਲ ਪ੍ਰਚਲਤ ਹੋਇਆ ਹੈ। |
| ਸੋ ਪ੍ਰਭੁ ਅਪੁਨਾ ਸਦਾ ਧਿਆਈਐ<br>ਸੋਵਤ ਬੈਸਤ ਖਲਿਆ ॥ | ਐਸੇ ਕ੍ਰਿਪਾਲੂ ਪ੍ਰਮਾਤਮਾ ਦਾ ਸੌਂਦਿਆਂ, ਬੈਠਦਿਆਂ ਖਲੋਂਦਿਆਂ ਅਰਥਾਤ ਹਰ ਅਵਸਥਾ ਵਿਚ ਸਿਮਰਣ ਕਰੋ। |
| ਗੁਣ ਨਿਧਾਨ ਸੁਖ ਸਾਗਰ ਸੁਆਮੀ<br>ਜਲਿ ਥਲਿ ਮਹੀਅਲਿ ਸੋਈ ॥ | ਗੁਣਾਂ ਦਾ ਖ਼ਜ਼ਾਨਾ, ਸੁਖਾਂ ਦਾ ਸਮੁੰਦਰ ਮਾਲਕ ਵਾਹਿਗੁਰੂ ਜਲਾਂ, ਥਲਾਂ, ਪ੍ਰਿਥਵੀ, ਆਕਾਸ਼ਾਂ ਵਿਚ ਵਿਆਪਕ ਹੈ। |
| ਜਨ ਨਾਨਕ ਪ੍ਰਭ ਕੀ ਸਰਣਾਈ<br>ਤਿਸੁ ਬਿਨੁ ਅਵਰੁ ਨ ਕੋਈ ॥੩॥ | ਦਾਸ ਨੇ ਓਸ ਪ੍ਰਮੇਸ਼ਰ ਦੀ ਸ਼ਰਣ ਲਈ ਹੈ, ਜਿਸ ਤੋਂ ਬਿਨਾ ਹੋਰ ਕੋਈ ਹੈ ਹੀ ਨਹੀਂ ॥੩॥ |

| | |
|---|---|
| **ਮੇਰਾ ਘਰੁ ਬਨਿਆ**<br>**ਬਨੁ ਤਾਲੁ ਬਨਿਆ**<br>**ਪ੍ਰਭ ਪਰਸੇ ਹਰਿ ਰਾਇਆ ਰਾਮ ॥** | ਹਰੀ ਪ੍ਰਮਾਤਮਾ ਦੀ ਛੂਹ ਮਾਤ੍ਰ ਅਰਥਾਤ ਥੋੜ੍ਹੀ ਜਿਹੀ ਕਿਰਪਾ ਨਾਲ ਮੇਰਾ ਘਰ ਗੁਰੂ ਕਾ ਮਹਲ ਬਣ ਗਿਆ, ਗੁਰੂ ਕਾ ਬਾਗ ਬਣਿਆ ਤੇ ਸੁਧਾ ਸਰੋਵਰ ਬਣਿਆ ਹੈ। |
| **ਮੇਰਾ ਮਨੁ ਸੋਹਿਆ**<br>**ਮੀਤ ਸਾਜਨ ਸਰਸੇ**<br>**ਗੁਣ ਮੰਗਲ ਹਰਿ ਗਾਇਆ ਰਾਮ ॥** | ਮੇਰਾ ਮਨ ਸੁਪ੍ਰਸੰਨ ਹੋ ਗਿਆ,<br>ਸੱਜਣ ਮਿਤ੍ਰ ਭੀ ਖ਼ੁਸ਼ ਹੋ ਗਏ<br>ਅਰ ਪ੍ਰਭੂ ਦੀ ਬਖ਼ਸ਼ਸ਼ ਦੇ ਖ਼ੁਸ਼ੀਆਂ ਵਿਚ ਗੁਣ ਗਾਇਨ ਹੋਏ। |
| **ਗੁਣ ਗਾਇ ਪ੍ਰਭੂ ਧਿਆਇ ਸਾਚਾ**<br>**ਸਗਲ ਇਛਾ ਪਾਈਆ ॥** | ਸੱਚੇ ਪ੍ਰਭੂ ਦੇ ਗੁਣ ਗਾਇਨ ਕਰਕੇ ਓਸ ਦੇ ਨਾਮੁ ਦਾ ਸਿਮਰਣ ਕੀਤਾ ਅਰ ਸਭ ਮਨ ਇੱਛਤ ਪਦਾਰਥ ਪ੍ਰਾਪਤ ਹੋਏ। |
| **ਗੁਰ ਚਰਣ ਲਾਗੇ ਸਦਾ ਜਾਗੇ**<br>**ਮਨਿ ਵਜੀਆ ਵਾਧਾਈਆ ॥** | ਸਤਿਗੁਰਾਂ ਦੇ ਚਰਣਾਂ ਵਿਚ ਸਦਾ ਹੀ ਤਤਪਰ ਰਹਿਣ ਕਰਕੇ ਮਨ ਵਿਚ ਪ੍ਰਸੰਨਤਾ ਦੀਆਂ ਵਧਾਈਆਂ ਵੱਜੀਆਂ। |
| **ਕਰੀ ਨਦਰਿ ਸੁਆਮੀ ਸੁਖਹ ਗਾਮੀ**<br>**ਹਲਤੁ ਪਲਤੁ ਸਵਾਰਿਆ ॥** | ਓਸ ਸੁਖਦਾਤੇ ਪ੍ਰਭੂ ਨੇ ਕਿਰਪਾ ਕਰਕੇ ਮੇਰਾ ਲੋਕ ਪ੍ਰਲੋਕ ਸੁਵਾਰ ਦਿੱਤਾ ਹੈ। |
| **ਬਿਨਵੰਤਿ ਨਾਨਕ ਨਿਤ ਨਾਮੁ ਜਪੀਐ**<br>**ਜੀਉ ਪਿੰਡੁ ਜਿਨਿ ਧਾਰਿਆ**<br>**॥੪॥੪॥੭॥** | ਗੁਰੂ ਜੀ ਦਾ ਬਚਨ ਹੈ, ਓਸ ਪ੍ਰਮਾਤਮਾ ਦਾ ਨਿਤਾ ਪ੍ਰਤੀ ਸਿਮਰਣ ਕਰੋ ਜਿਸ ਨੇ ਸਰੀਰ ਵਿਚ ਜੀਵਨ ਸੱਤਾ ਦਾ ਪ੍ਰਵੇਸ਼ ਕੀਤਾ ਹੈ ॥੪॥੪॥੭॥ |

*ਸਬਦੁ ਸੁਰਤਿ :* ***"ਛਾਇਆ ਪ੍ਰਭਿ ਛਤ੍ਰਪਤਿ ਕੀਨ੍ਹੀ ਸਗਲੀ ਤਪਤਿ ਬਿਨਾਸੀ ਰਾਮ ॥"*** ਦਾ ਅਰਥ ਹੈ ਕਿ ਜਦੋਂ ਸਭ ਸ੍ਰਿਸ਼ਟੀ ਦੇ ਆਸਰਾ ਰੂਪ, ਓਟ ਦੇਣਹਾਰ ਵਾਹਿਗੁਰੂ ਨੇ ਆਪਣੇ ਕਿਰਪਾ ਭਰੇ ਹੱਥਾਂ ਦੀ ਛਾਂ ਕੀਤੀ ਭਾਵ ਹਰ ਪ੍ਰਕਾਰ ਦੀ ਸਹਾਇਤਾ ਕੀਤੀ ਤਦ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤ ਸਰੋਵਰ ਦੀ ਸਿਰਜਣਾ ਆਰੰਭ ਹੋਈ।

ਇਸ ਸਥਾਨ ਦੀ ਰਚਨਾ ਵੇਲੇ ਸਕੇ ਸੰਬੰਧੀਆਂ ਤੇ ਨਿੰਦਕਾਂ ਨੇ ਬੜੀਆਂ ਔਕੜਾਂ ਖੜੀਆਂ ਕੀਤੀਆਂ ਸਨ ਜਿਸ ਪ੍ਰਥਾਇ ਗੁਰੂ ਜੀ ਦਾ ਵਾਕ ਹੈ ਕਿ ***"ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥"*** (ਸੋਰਠਿ ਮ: ੫, ਅੰ: ੬੨੩) ਇਸ ਕਾਰਜ ਦੀ ਸਫਲਤਾ ਦੀ ਖ਼ੁਸ਼ੀ ਵਿਚ ਸਤਿਗੁਰਾਂ ਨੇ ਅਕਾਲ ਪੁਰਖੁ ਦੇ ਧੰਨਵਾਦ ਵਿਚ ਕਈ ਸ਼ਬਦ ਉਚਾਰਣ ਕੀਤੇ ਹਨ। ਤਰਕਵਾਦੀਆਂ ਤੋਂ ਡਰ ਕੇ ਇਹਨਾਂ ਸ਼ਬਦਾਂ ਦੇ ਅਰਥ ਅਨਰਥ ਕਰਣੇ ਯੋਗ ਨਹੀਂ। ਪੰਚਮ ਪਾਤਿਸ਼ਾਹ ਦੀ ਇਹ ਦਿਬਦ੍ਰਿਸ਼ਟ ਹੀ ਹੈ ਜੋ ਅੱਜ ਸਾਰੇ ਸੰਸਾਰ ਵਿਚ ਅੰਮ੍ਰਿਤ ਸਰੋਵਰ ਗੁਰ ਸਿਖਾਂ ਦੀਆਂ ਚੜ੍ਹਦੀਆਂ ਕਲਾ ਦਾ ਪ੍ਰਤੀਕ ਹੈ। ਇਸੇ ਹਰਿਮੰਦਰ ਸਾਹਿਬ ਦੀ ਸੰਪੂਰਨਤਾ ਦੀ ਪਰਮ ਪ੍ਰਸੰਨਤਾ ਵਿਚ ਗੁਰੂ ਜੀ ਦਾ ਮਹਾਤਮ ਸਰੂਪ ਬਚਨ ਹੈ ਕਿ ***"ਰਾਮਦਾਸਿ ਸਰੋਵਰ ਨਾਤੇ ॥ ਸਭ ਲਾਥੇ ਪਾਪ ਕਮਾਤੇ ॥"*** (ਸੋਰਠਿ ਮ: ੫, ਅੰ: ੬੨੪) ਤਥਾ ***"ਸੰਤਹੁ ਰਾਮਦਾਸ ਸਰੋਵਰੁ ਨੀਕਾ ॥ ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥"*** (ਸੋਰਠਿ ਮ: ੫, ਅੰ: ੬੨੩)

The fifth Guru Nanak, Sri Guru Arjan Dev, expresses gratitude to Akaal Purakh for the realization, through the medium of elemental matter, of the sense of Holy in the construction of Sri Harimandir Sahib, Amritsar. This sacred space was envisioned by the Gurus to render concrete the otherwise ineffable experience of the Infinite. The place is blessed by the personal touch of the Gurus, whose word continues to be rendered here in the living body of Sri Guru Granth Sahib.

It is a place of human heritage. To breathe in this sacred space is to realize the truth of our being. Taking off our shoes, washing our feet, covering our heads, we respectfully enter the holy precincts, and standing in the portal we get our first eye-filling glimpse of the Golden Temple with its reflection shimmering in the clear waters around. We go down the steps and touch the ground in all humility. Turning left we walk the circumambulatory path around the holy body of water with reverence. The shabad of the Guru comes gently wafted to our ears. Touching the threshold of the arch, we step onto the bridge leading to the sanctum sanctorum standing in the middle of the pool of nectar. Inside, the spiritual ambience, imbued with the singing of Gurbani, makes us redolent with serene joy that chastens. The benediction is delivered into our cupped hands in the form of Prasad partaken with great devotion. With all our senses saturated in spiritual hue, we come out fulfilled, transformed deep within, having learnt to be humble and restrained. Sri Harimandir Sahib sensitizes us to the values of giving and forgiving that makes us truly human. Steeped in naam-simran, we feel ourselves become the abode of Waheguru.

## ਸੂਹੀ ਮਹਲਾ ੫ ॥

ਭੈ ਸਾਗਰੋ ਭੈ ਸਾਗਰੁ ਤਰਿਆ ਹਰਿ ਹਰਿ ਨਾਮੁ ਧਿਆਏ ਰਾਮ ॥ ਬੋਹਿਥੜਾ ਹਰਿ ਚਰਣ ਅਰਾਧੇ ਮਿਲਿ ਸਤਿਗੁਰ ਪਾਰਿ ਲਘਾਏ ਰਾਮ ॥ ਗੁਰ ਸਬਦੀ ਤਰੀਐ ਬਹੁੜਿ ਨ ਮਰੀਐ ਚੂਕੈ ਆਵਣ ਜਾਣਾ ॥ ਜੋ ਕਿਛੁ ਕਰੈ ਸੋਈ ਭਲ ਮਾਨਉ ਤਾ ਮਨੁ ਸਹਜਿ ਸਮਾਣਾ ॥ ਦੂਖ ਨ ਭੂਖ ਨ ਰੋਗੁ ਨ ਬਿਆਪੈ ਸੁਖ ਸਾਗਰ ਸਰਣੀ ਪਾਏ ॥ ਹਰਿ ਸਿਮਰਿ ਸਿਮਰਿ ਨਾਨਕ ਰੰਗਿ ਰਾਤਾ ਮਨ ਕੀ ਚਿੰਤ ਮਿਟਾਏ ॥੧॥ ਸੰਤ ਜਨਾ ਹਰਿ ਮੰਤ੍ਰੁ ਦ੍ਰਿੜਾਇਆ ਹਰਿ ਸਾਜਨ ਵਸਗਤਿ ਕੀਨੇ ਰਾਮ ॥ ਆਪਨੜਾ ਮਨੁ ਆਗੈ ਧਰਿਆ ਸਰਬਸੁ ਠਾਕੁਰਿ ਦੀਨੇ ਰਾਮ ॥ ਕਰਿ ਅਪੁਨੀ ਦਾਸੀ ਮਿਟੀ ਉਦਾਸੀ ਹਰਿ ਮੰਦਰਿ ਥਿਤਿ ਪਾਈ ॥ ਅਨਦ ਬਿਨੋਦ ਸਿਮਰਹੁ ਪ੍ਰਭੁ ਸਾਚਾ ਵਿਛੁੜਿ ਕਬਹੂ ਨ ਜਾਈ ॥ ਸਾ ਵਡਭਾਗਣਿ ਸਦਾ ਸੋਹਾਗਣਿ ਰਾਮ ਨਾਮ ਗੁਣ ਚੀਨ੍ਹ੍ਹੇ ॥ ਕਹੁ ਨਾਨਕ ਰਵਹਿ ਰੰਗਿ ਰਾਤੇ ਪ੍ਰੇਮ ਮਹਾ ਰਸਿ ਭੀਨੇ ॥੨॥ ਅਨਦ ਬਿਨੋਦ ਭਏ ਨਿਤ ਸਖੀਏ ਮੰਗਲ ਸਦਾ ਹਮਾਰੈ ਰਾਮ ॥ ਆਪਨੜੈ ਪ੍ਰਭਿ ਆਪਿ ਸੀਗਾਰੀ ਸੋਭਾਵੰਤੀ ਨਾਰੇ ਰਾਮ ॥ ਸਹਜ ਸੁਭਾਇ ਭਏ ਕਿਰਪਾਲਾ ਗੁਣ ਅਵਗਣ ਨ ਬੀਚਾਰਿਆ ॥ ਕੰਠਿ ਲਗਾਇ ਲੀਏ ਜਨ ਅਪੁਨੇ ਰਾਮ ਨਾਮ ਉਰਿ ਧਾਰਿਆ ॥ ਮਾਨ ਮੋਹ ਮਦ ਸਗਲ ਬਿਆਪੀ ਕਰਿ ਕਿਰਪਾ ਆਪਿ ਨਿਵਾਰੇ ॥ ਕਹੁ ਨਾਨਕ ਭੈ ਸਾਗਰੁ ਤਰਿਆ ਪੂਰਨ ਕਾਜ ਹਮਾਰੇ ॥੩॥ ਗੁਣ ਗੋਪਾਲ ਗਾਵਹੁ ਨਿਤ ਸਖੀਹੋ ਸਗਲ ਮਨੋਰਥ ਪਾਏ ਰਾਮ ॥ ਸਫਲ ਜਨਮੁ ਹੋਆ ਮਿਲਿ ਸਾਧੂ ਏਕੰਕਾਰੁ ਧਿਆਏ ਰਾਮ ॥ ਜਪਿ ਏਕ ਪ੍ਰਭੂ ਅਨੇਕ ਰਵਿਆ ਸਰਬ ਮੰਡਲਿ ਛਾਇਆ ॥ ਬ੍ਰਹਮੋ ਪਸਾਰਾ ਬ੍ਰਹਮੁ ਪਸਰਿਆ ਸਭੁ ਬ੍ਰਹਮੁ ਦ੍ਰਿਸਟੀ ਆਇਆ ॥ ਜਲਿ ਥਲਿ ਮਹੀਅਲਿ ਪੂਰਿ ਪੂਰਨ ਤਿਸੁ ਬਿਨਾ ਨਹੀ ਜਾਏ ॥ ਪੇਖਿ ਦਰਸਨੁ ਨਾਨਕ ਬਿਗਸੇ ਆਪਿ ਲਏ ਮਿਲਾਏ ॥੪॥੫॥੮॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੨*

*ਸ਼ਬਦਾਰਥ :* ਭੈ = ਡਰਾਉਣਾ। ਸਾਗਰੋ = ਸਮੁੰਦਰ। ਬੋਹਿਥੜਾ = ਬੋਹਿਥ, ਜਹਾਜ਼, ਬੇੜਾ। ਬਹੁੜਿ = ਫੇਰ, ਮੁੜ ਕੇ। ਚੂਕੈ = ਚੁਕ ਜਾਂਦਾ, ਹਟ ਜਾਂਦਾ। ਭਲ = ਭਲਾ, ਚੰਗਾ। ਸੁਖ ਸਾਗਰ = ਸੁਖਾਂ ਦਾ ਸਮੁੰਦਰ, ਵਾਹਿਗੁਰੂ। ਮੰਤ੍ਰੁ = ਮੰਤਰ, ਢੰਗ, ਤਰੀਕਾ। ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ, ਪੱਕਾ ਕੀਤਾ। ਵਸਗਤਿ = ਵੱਸ। ਆਗੈ = ਅੱਗੇ, ਭੇਟਾ। ਸਰਬਸੁ = ਸਭ ਕੁਝ। ਥਿਤਿ = ਟਿਕਾਉ, ਪ੍ਰਵੇਸ਼, ਵਾਸਾ। ਬਿਨੋਦ = ਖ਼ੁਸ਼ੀਆਂ, ਮੰਗਲਾਚਾਰ। ਚੀਨੇ੍ = ਜਾਣੇ। ਰਵਹਿ = ਮਾਣਦੀ। ਕੰਠਿ = ਗਲ, ਅੰਗ। ਮਦ = ਮਸਤੀ, ਹੰਕਾਰ। ਏਕੰਕਾਰੁ = ਨਿਰਗੁਣ ਬ੍ਰਹਮ, ੧ੴ। ਜਾਏ = ਥਾਂ। ਪੇਖਿ = ਦੇਖ ਕੇ। ਬਿਗਸੇ = ਪ੍ਰਸੰਨ ਹੋਏ।

*ਸਾਰ ਭਾਵ :* ਏਕੰਕਾਰ ਧਿਆਓ।

| ਮੂਲ | ਅਰਥ |
|---|---|
| **ਭੈ ਸਾਗਰੋ ਭੈ ਸਾਗਰੁ ਤਰਿਆ ਹਰਿ ਹਰਿ ਨਾਮੁ ਧਿਆਏ ਰਾਮ ॥** | ਹਰੀ ਪ੍ਰਮਾਤਮਾ ਦਾ ਨਾਮੁ ਸਿਮਰਣ ਨਾਲ ਸੰਸਾਰ ਸਾਗਰ, ਜੋ ਮਹਾ ਭਿਆਨਕ ਹੈ, ਉਸ ਤੋਂ ਪਾਰ ਨਿਸਤਾਰਾ ਹੁੰਦਾ ਹੈ। |
| **ਬੋਹਿਥੜਾ ਹਰਿ ਚਰਣ ਅਰਾਧੇ ਮਿਲਿ ਸਤਿਗੁਰ ਪਾਰਿ ਲਘਾਏ ਰਾਮ ॥** | ਪ੍ਰਭੂ ਦੇ ਚਰਣਾਂ ਦੀ ਅਰਾਧਨਾ ਰੂਪ ਨਾਮੁ ਜਹਾਜ਼ ਹੈ ਜੋ ਸਤਿਗੁਰਾਂ ਦੇ ਮਿਲਾਪ ਹੋਣ ਪਰ ਹੀ ਪਾਰ ਉਤਾਰਦਾ ਹੈ ਭਾਵ ਗੁਰਾਂ ਦੀ ਕਿਰਪਾ ਨਾਲ ਹੀ ਨਾਮੁ ਦਾ ਬੋਹਿਥ ਪ੍ਰਾਪਤ ਹੁੰਦਾ ਹੈ। |
| **ਗੁਰ ਸਬਦੀ ਤਰੀਐ ਬਹੁੜਿ ਨ ਮਰੀਐ ਚੂਕੈ ਆਵਣ ਜਾਣਾ ॥** | ਗੁਰਾਂ ਦੇ ਉਪਦੇਸ਼ ਨੂੰ ਧਾਰਣ ਕਰਣ ਨਾਲ ਤਰ ਜਾਈਦਾ ਹੈ ਤੇ ਫੇਰ ਮਰਣਾ ਨਹੀਂ ਪੈਂਦਾ, ਆਉਣਾ ਜਾਣਾ ਖ਼ਤਮ ਹੋ ਜਾਂਦਾ ਹੈ। |
| **ਜੋ ਕਿਛੁ ਕਰੈ ਸੋਈ ਭਲ ਮਾਨਉ ਤਾ ਮਨੁ ਸਹਜਿ ਸਮਾਣਾ ॥** | ਜੋ ਵਾਹਿਗੁਰੂ ਕਰੇ ਉਸ ਨੂੰ ਚੰਗਾ ਕਰਕੇ ਮੰਨੋ ਤਾਂ ਮਨ ਦੀ ਬ੍ਰਿਤੀ ਸਹਿਜ ਸਰੂਪ ਵਿਚ ਸਮੋ ਜਾਂਦੀ ਹੈ। |
| **ਦੂਖ ਨ ਭੂਖ ਨ ਰੋਗੁ ਨ ਬਿਆਪੈ ਸੁਖ ਸਾਗਰ ਸਰਣੀ ਪਾਏ ॥** | ਜੇ ਸੁਖਾਂ ਦੇ ਸਮੁੰਦਰ ਵਾਹਿਗੁਰੂ ਦੀ ਸ਼ਰਣ ਵਿਚ ਪੈ ਜਾਈਏ ਤਾਂ ਫੇਰ ਕੋਈ ਦੁੱਖ, ਕੋਈ ਭੁੱਖ ਤੇ ਕੋਈ ਰੋਗ ਨਹੀਂ ਲੱਗਦਾ। |
| **ਹਰਿ ਸਿਮਰਿ ਸਿਮਰਿ ਨਾਨਕ ਰੰਗਿ ਰਾਤਾ ਮਨ ਕੀ ਚਿੰਤ ਮਿਟਾਏ ॥੧॥** | ਹਰੀ ਪ੍ਰਭੂ ਦਾ ਨਾਮੁ ਸਿਮਰ ਸਿਮਰ ਕੇ ਓਸ ਦੇ ਪ੍ਰੇਮ ਰੰਗ ਵਿਚ ਰੰਗ ਕੇ ਮਨ ਦੀਆਂ ਚਿੰਤਾਵਾਂ ਨੂੰ ਖ਼ਤਮ ਕਰ ਦਿੱਤਾ ਹੈ॥੧॥ |
| **ਸੰਤ ਜਨਾ ਹਰਿ ਮੰਤ੍ਰੁ ਦ੍ਰਿੜਾਇਆ ਹਰਿ ਸਾਜਨ ਵਸਗਤਿ ਕੀਨੇ ਰਾਮ ॥** | ਸਤਿਗੁਰਾਂ ਨੇ ਨਾਮੁ ਸਿਮਰਣ ਰੂਪੀ ਮੰਤਰ ਦ੍ਰਿੜ੍ਹ ਕਰਵਾਇਆ ਹੈ, ਜਿਸ ਕਰਕੇ ਹਰੀ ਪ੍ਰਭੂ ਵਸ ਵਿਚ ਆ ਗਿਆ ਹੈ। |
| **ਆਪਨੜਾ ਮਨੁ ਆਗੈ ਧਰਿਆ ਸਰਬਸੁ ਠਾਕੁਰਿ ਦੀਨੇ ਰਾਮ ॥** | ਓਸ ਮਾਲਕ ਅੱਗੇ ਆਪਣੀ ਮਨੋਵ੍ਰਿਤੀ ਭੇਟਾ ਕਰ ਦਿੱਤੀ ਤਾਂ ਮਾਲਕ ਵਾਹਿਗੁਰੂ ਨੇ ਆਪਣਾ ਸਭ ਕੁਝ ਹੀ ਸਉਂਪ ਦਿੱਤਾ। |

ਕਰਿ ਅਪੁਨੀ ਦਾਸੀ ਮਿਟੀ ਉਦਾਸੀ
ਹਰਿ ਮੰਦਰਿ ਥਿਤਿ ਪਾਈ ॥

ਪ੍ਰਮਾਤਮਾ ਨੇ ਆਪਣੀ ਸੇਵਕਣ ਬਣਾ ਲਈ ਅਰ ਉਸ ਸਮੇਂ ਸਾਰੀ ਉਦਾਸੀ ਦੂਰ ਹੋ ਗਈ ਜਦੋਂ ਹਰੀ ਨੇ ਮਨ ਮੰਦਰ ਵਿਚ ਵਾਸਾ ਕਰ ਲਿਆ।

ਅਨਦ ਬਿਨੋਦ ਸਿਮਰਹੁ ਪ੍ਰਭੁ ਸਾਚਾ
ਵਿਛੁੜਿ ਕਬਹੂ ਨ ਜਾਈ ॥

ਹੁਣ ਬੜੇ ਆਨੰਦ ਮੰਗਲ ਵਿਚ ਸੱਚੇ ਪ੍ਰਭੂ ਦੀ ਅਰਾਧਨਾ ਕਰ ਰਹੀ ਹਾਂ ਤਾਕਿ ਓਹ ਫੇਰ ਕਦੇ ਵਿਛੜ ਨ ਜਾਏ।

ਸਾ ਵਡਭਾਗਣਿ ਸਦਾ ਸੋਹਾਗਣਿ
ਰਾਮ ਨਾਮ ਗੁਣ ਚੀਨ੍ਹੇ ॥

ਉਹ ਬੜੇ ਭਾਗਾਂ ਵਾਲੀ ਅਰ ਸਦਾ ਸੁਹਾਗਵੰਤੀ ਹੈ, ਜਿਸ ਨੇ ਰਾਮ ਨਾਮੁ ਸਿਮਰਣ ਦੀ ਵਿਸ਼ੇਸ਼ਤਾ ਨੂੰ ਜਾਣ ਲਿਆ ਹੈ।

ਕਹੁ ਨਾਨਕ ਰਵਹਿ ਰੰਗਿ ਰਾਤੇ
ਪ੍ਰੇਮ ਮਹਾ ਰਸਿ ਭੀਨੇ ॥੨॥

ਗੁਰੂ ਜੀ ਦਾ ਬਚਨ ਹੈ, ਵਾਹਿਗੁਰੂ ਰੰਗ ਵਿਚ ਰੱਤੀ ਹੋਈ ਪ੍ਰੇਮ ਰਸ ਵਿਚ ਭਿੰਨੇ ਹੋਏ ਸੱਚੇ ਸਾਹਿਬ ਨੂੰ ਮਾਣਦੀ ਹੈ॥੨॥

ਅਨਦ ਬਿਨੋਦ ਭਏ ਨਿਤ ਸਖੀਏ
ਮੰਗਲ ਸਦਾ ਹਮਾਰੈ ਰਾਮ ॥

ਹੇ ਜਗਿਆਸੂ ਰੂਪ ਸਖੀਓ! ਹੁਣ ਮੇਰੇ ਮਨ ਮੰਦਰ ਵਿਚ ਹਰ ਸਮੇਂ ਆਨੰਦ ਮੰਗਲਾਚਾਰ ਹੀ ਰਹਿੰਦਾ ਹੈ।

ਆਪਨੜੈ ਪ੍ਰਭਿ ਆਪਿ ਸੀਗਾਰੀ
ਸੋਭਾਵੰਤੀ ਨਾਰੇ ਰਾਮ ॥

ਆਪਣੇ ਪਤੀ ਪ੍ਰਮੇਸ਼ਰ ਨੇ ਆਪਣੇ ਹੱਥੀਂ ਮੈਨੂੰ ਸ਼ਿੰਗਾਰਿਆ ਸੰਵਾਰਿਆ ਹੈ ਜਿਸ ਕਰਕੇ ਸਭ ਸਖੀਆਂ ਵਿਚ ਮੈਂ ਸੋਭਨੀਕ ਬਣ ਗਈ ਹਾਂ।

ਸਹਜ ਸੁਭਾਇ ਭਏ ਕਿਰਪਾਲਾ
ਗੁਣ ਅਵਗਣ ਨ ਬੀਚਾਰਿਆ ॥

ਮੇਰੇ ਪਤੀ ਪ੍ਰਮੇਸ਼ਰ ਨੇ ਮੇਰੇ ਗੁਣਾਂ ਅਵਗੁਣਾਂ ਦੀ ਕੋਈ ਪੜਚੋਲ ਹੀ ਨਹੀਂ ਕੀਤੀ ਅਰ ਸੁਤੇ ਸੁਭਾਵ ਹੀ ਮੇਰੇ ਉਤੇ ਕਿਰਪਾਲੂ ਹੋ ਗਏ ਹਨ।

ਕੰਠਿ ਲਗਾਇ ਲੀਏ ਜਨ ਅਪੁਨੇ
ਰਾਮ ਨਾਮ ਉਰਿ ਧਾਰਿਆ ॥

ਆਪਣੀ ਦਾਸੀ ਨੂੰ ਗਲੇ ਨਾਲ ਲਾ ਲਿਆ ਅਰ ਹਿਰਦੇ ਵਿਚ ਰਾਮ ਦੇ ਨਾਮੁ ਦਾ ਪ੍ਰਵੇਸ਼ ਕਰ ਦਿੱਤਾ।

ਮਾਨ ਮੋਹ ਮਦ ਸਗਲ ਬਿਆਪੀ
ਕਰਿ ਕਿਰਪਾ ਆਪਿ ਨਿਵਾਰੇ ॥

ਜਿਹੜਾ ਸੁੰਦਰਤਾ ਦਾ ਮਾਣ, ਸੰਬੰਧੀਆਂ ਦਾ ਮੋਹ, ਮਾਇਆ ਦਾ ਹੰਕਾਰ ਮੈਨੂੰ ਵਿਆਪਿਆ ਹੋਇਆ ਸੀ, ਉਹ ਆਪਣੀ ਕਿਰਪਾ ਕਰਕੇ ਦੂਰ ਕਰ ਦਿੱਤਾ ਹੈ।

ਕਹੁ ਨਾਨਕ ਭੈ ਸਾਗਰੁ ਤਰਿਆ
ਪੂਰਨ ਕਾਜ ਹਮਾਰੇ ॥੩॥

ਗੁਰੂ ਜੀ ਦਾ ਬਚਨ ਹੈ ਡਰਾਉਣੇ ਸੰਸਾਰ ਸਾਗਰ ਤੋਂ ਪਾਰ ਉਤਾਰ ਕੇ ਵਾਹਿਗੁਰੂ ਨੇ ਸਾਰੇ ਮਨ ਇੱਛਤ ਕਾਰਜ ਪੂਰਨ ਕਰ ਦਿੱਤੇ ਹਨ॥੩॥

ਗੁਣ ਗੋਪਾਲ ਗਾਵਹੁ ਨਿਤ ਸਖੀਹੋ
ਸਗਲ ਮਨੋਰਥ ਪਾਏ ਰਾਮ ॥

ਹੇ ਸਖੀਓ ਸਹੇਲੀਓ! ਪਾਲਣਹਾਰ ਵਾਹਿਗੁਰੂ ਦੇ ਗੁਣਾਂ ਨੂੰ ਰੋਜ਼ਾਨਾ ਗਾਉਂਦੇ ਰਹੋ, ਇਸ ਨਾਲ ਸਾਰੇ ਮਨ ਇੱਛਤ ਫਲ ਪ੍ਰਾਪਤ ਹੋ ਜਾਂਦੇ ਹਨ।

| | |
|---|---|
| **ਸਫਲ ਜਨਮੁ ਹੋਆ ਮਿਲਿ ਸਾਧੂ ਏਕੰਕਾਰੁ ਧਿਆਏ ਰਾਮ ॥** | ਸਤਿਗੁਰਾਂ ਨੂੰ ਮਿਲ ਕੇ ਇਕ ਓਅੰਕਾਰ ਨਿਰਗੁਣ ਬ੍ਰਹਮ ਦਾ ਸਿਮਰਣ ਕਰਕੇ ਜਨਮ ਕ੍ਰਿਤਾਰਥ ਹੋ ਜਾਂਦਾ ਹੈ। |
| **ਜਪਿ ਏਕ ਪ੍ਰਭੂ ਅਨੇਕ ਰਵਿਆ ਸਰਬ ਮੰਡਲਿ ਛਾਇਆ ॥** | ਓਸ ਇਕ ਓਅੰਕਾਰ ਨੂੰ ਜੋ ਇਕ ਤੋਂ ਅਨੇਕ ਹੋ ਕੇ ਸਾਰਿਆਂ ਮੰਡਲਾਂ ਵਿਚ ਵਿਆਪ ਰਿਹਾ ਹੈ, ਓਸ ਦਾ ਨਾਮੁ ਜਾਪ ਕੀਤਾ। |
| **ਬ੍ਰਹਮੋ ਪਸਾਰਾ ਬ੍ਰਹਮੁ ਪਸਰਿਆ ਸਭੁ ਬ੍ਰਹਮੁ ਦ੍ਰਿਸਟੀ ਆਇਆ ॥** | ਬ੍ਰਹਮ ਦਾ ਪਸਰਿਆ ਹੋਇਆ ਪਸਾਰਾ ਸਾਰਾ ਬ੍ਰਹਮ ਹੀ ਬ੍ਰਹਮ ਰੂਪ ਦਿੱਸਣ ਲੱਗਾ। |
| **ਜਲਿ ਥਲਿ ਮਹੀਅਲਿ ਪੂਰਿ ਪੂਰਨ ਤਿਸੁ ਬਿਨਾ ਨਹੀ ਜਾਏ ॥** | ਓਹ ਵਾਹਿਗੁਰੂ ਹੀ ਜਲਾਂ, ਥਲਾਂ, ਪ੍ਰਿਥਵੀ, ਆਕਾਸ਼ਾਂ ਵਿਚ ਪਰੀਪੂਰਨ ਹੈ, ਓਸ ਤੋਂ ਬਿਨਾ ਕੋਈ ਥਾਂ ਹੈ ਹੀ ਨਹੀਂ। |
| **ਪੇਖਿ ਦਰਸਨੁ ਨਾਨਕ ਬਿਗਸੇ ਆਪਿ ਲਏ ਮਿਲਾਏ ॥੪॥੫॥੮॥** | ਓਸ ਬ੍ਰਹਮ ਦਾ ਚਾਰੇ ਪਾਸੇ ਦਰਸ਼ਨ ਕਰਕੇ ਆਨੰਦ ਹੀ ਆਨੰਦ ਹੁੰਦਾ ਹੈ ਅਰ ਓਹ ਆਪ ਹੀ ਆਪਣੇ ਨਾਲ ਮੇਲ ਲੈਂਦਾ ਹੈ॥੪॥੫॥੮॥ |

*ਸਬਦੁ ਸੁਰਤਿ :* ***"ਜੋ ਕਿਛੁ ਕਰੈ ਸੋਈ ਭਲ ਮਾਨਉ"*** ਦਾ ਭਾਵਾਰਥ ਇਹ ਹੈ ਕਿ ਓਹ ਪਰੀਪੂਰਨ ਪ੍ਰਮਾਤਮਾ ਜੋ ਕੁਝ ਭੀ ਕਰੇ, ਉਸ ਨੂੰ ਪ੍ਰਸੰਨਤਾ ਸਹਿਤ ਪ੍ਰਵਾਨ ਕਰੋ, ਉਸ ਵਿਚ ਆਪਣੀ ਚੰਚਲਤਾ ਚਤੁਰਾਈ ਵਰਤਣ ਤੋਂ ਸੰਕੋਚ ਕਰਦੇ ਹੋਇਆਂ ਉਸੇ ਅੱਗੇ ਸਿਰ ਨਿਵਾਓ ਤੇ ***"ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥੨॥ ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੁਖ ਮਨਾਈ ॥"*** (ਸੂਹੀ ਮ: ੪, ਅੰ: ੭੫੭) ਓਸ ਦੇ ਵਰਤਾਏ ਭਾਣੇ ਨੂੰ ਮਿੱਠਾ ਕਰ ਕੇ ਮੰਨੋ। ਆਪਣੇ ਆਪ ਨੂੰ ੴ ਨਾਲ ਜੋੜੋ ਤਾਂ ਹੀ ਬ੍ਰਹਮ ਦ੍ਰਿਸ਼ਟੀ ਸਿਰਜੇਗੀ ਭਾਵ ਸਭ ਵਿਚ ***"ਏਕੰਕਾਰੁ ਧਿਆਏ ਰਾਮ ॥"*** ਵਾਹਿਗੁਰੂ ਪਰੀਪੂਰਨ ਹੈ, ਇਹ ਸੂਝ ਹੀ ਹਰ ਵਿਵਸਥਾ ਨੂੰ ਵਾਹਿਗੁਰੂ ਹੁਕਮ ਮੰਨ ਕੇ ***"ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥"*** (ਜਪੁ ਅੰ: ੧) ਹੁਕਮ ਮੰਨਣ ਵਾਲਾ 'ਮੈਂ ਹਾਂ'-ਐਸਾ ਅਹੰਕਾਰੀ ਬਚਨ ਨਹੀਂ ਕਹਿੰਦਾ।

*One must never let one's mental focus on One, ੴ as nameless, formless form realized in Gurshabad, become clouded. ੴ is the Truth expressed in all elements and the shapes that they acquire. This awareness raises one also to the level of the One. In the colour of the One let us all be steeped, tells us the Bani in Raag Suhi.*

## ਸੂਹੀ ਮਹਲਾ ੫ ॥

ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ ॥ ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ ॥ ਕਰਤੈ ਆਪਿ ਵਸਾਇਆ ਸਰਬ ਸੁਖ ਪਾਇਆ ਪੁਤ ਭਾਈ ਸਿਖ ਬਿਗਾਸੇ ॥ ਗੁਣ ਗਾਵਹਿ ਪੂਰਨ ਪਰਮੇਸੁਰ ਕਾਰਜੁ ਆਇਆ ਰਾਸੇ ॥ ਪ੍ਰਭੁ ਆਪਿ ਸੁਆਮੀ ਆਪੇ ਰਖਾ ਆਪਿ ਪਿਤਾ ਆਪਿ ਮਾਇਆ ॥ ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਏਹੁ ਥਾਨੁ ਸੁਹਾਇਆ ॥੧॥ ਘਰ ਮੰਦਰ ਹਟਨਾਲੇ ਸੋਹੇ ਜਿਸੁ ਵਿਚਿ ਨਾਮੁ ਨਿਵਾਸੀ ਰਾਮ ॥ ਸੰਤ ਭਗਤ ਹਰਿ ਨਾਮੁ ਅਰਾਧਹਿ ਕਟੀਐ ਜਮ ਕੀ ਫਾਸੀ ਰਾਮ ॥ ਕਾਟੀ ਜਮ ਫਾਸੀ ਪ੍ਰਭਿ ਅਬਿਨਾਸੀ ਹਰਿ ਹਰਿ ਨਾਮੁ ਧਿਆਏ ॥ ਸਗਲ ਸਮਗ੍ਰੀ ਪੂਰਨ ਹੋਈ ਮਨ ਇਛੇ ਫਲ ਪਾਏ ॥ ਸੰਤ ਸਜਨ ਸੁਖਿ ਮਾਣਹਿ ਰਲੀਆ ਦੂਖ ਦਰਦ ਭ੍ਰਮ ਨਾਸੀ ॥ ਸਬਦਿ ਸਵਾਰੇ ਸਤਿਗੁਰਿ ਪੂਰੈ ਨਾਨਕ ਸਦ ਬਲਿ ਜਾਸੀ ॥੨॥ ਦਾਤਿ ਖਸਮ ਕੀ ਪੂਰੀ ਹੋਈ ਨਿਤ ਨਿਤ ਚੜੈ ਸਵਾਈ ਰਾਮ ॥ ਪਾਰਬ੍ਰਹਮਿ ਖਸਮਾਨਾ ਕੀਆ ਜਿਸ ਦੀ ਵਡੀ ਵਡਿਆਈ ਰਾਮ ॥ ਆਦਿ ਜੁਗਾਦਿ ਭਗਤਨ ਕਾ ਰਾਖਾ ਸੋ ਪ੍ਰਭੁ ਭਇਆ ਦਇਆਲਾ ॥ ਜੀਅ ਜੰਤ ਸਭਿ ਸੁਖੀ ਵਸਾਏ ਪ੍ਰਭਿ ਆਪੇ ਕਰਿ ਪ੍ਰਤਿਪਾਲਾ ॥ ਦਹ ਦਿਸ ਪੂਰਿ ਰਹਿਆ ਜਸੁ ਸੁਆਮੀ ਕੀਮਤਿ ਕਹਣੁ ਨ ਜਾਈ ॥ ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਅਬਿਚਲ ਨੀਵ ਰਖਾਈ ॥੩॥ ਗਿਆਨ ਧਿਆਨ ਪੂਰਨ ਪਰਮੇਸੁਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥ ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ ॥ ਅਨਹਦ ਝੁਣਕਾਰੇ ਤਤੁ ਬੀਚਾਰੇ ਸੰਤ ਗੋਸਟਿ ਨਿਤ ਹੋਵੈ ॥ ਹਰਿ ਨਾਮੁ ਅਰਾਧਹਿ ਮੈਲੁ ਸਭ ਕਾਟਹਿ ਕਿਲਵਿਖ ਸਗਲੇ ਖੋਵੈ ॥ ਤਹ ਜਨਮ ਨ ਮਰਣਾ ਆਵਣ ਜਾਣਾ ਬਹੁੜਿ ਨ ਪਾਈਐ ਜੋਨੀਐ ॥ ਨਾਨਕ ਗੁਰੁ ਪਰਮੇਸਰੁ ਪਾਇਆ ਜਿਸੁ ਪ੍ਰਸਾਦਿ ਇਛ ਪੁਨੀਐ ॥੪॥੬॥੯॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੨-੮੩*

*ਸ਼ਬਦਾਰਥ :* ਅਬਿਚਲ ਨਗਰੁ = ਸਦਾ ਕਾਇਮ ਰਹਿਣ ਵਾਲਾ ਆਤਮ ਗਜਾਨ, ਸ੍ਰੀ ਰਾਮਦਾਸ ਪੁਰਾ, ਸ੍ਰੀ ਅੰਮ੍ਰਿਤਸਰ ਸਾਹਿਬ, ਸ੍ਰੀ ਹਜ਼ੂਰ ਸਾਹਿਬ। ਕਰਤੈ = ਕਰਤਾ ਪੁਰਖੁ। ਬਿਗਾਸੇ = ਪ੍ਰਸੰਨ। ਕਾਰਜੁ = ਸ਼ੁਭ ਕੰਮ, ਅੰਮ੍ਰਿਤਸਰ ਦੀ ਸਥਾਪਨਾ। ਹਟਨਾਲੇ = ਬਾਜ਼ਾਰ, ਹੱਟੀਆਂ, ਦੁਕਾਨਾਂ। ਰਲੀਆ = ਆਨੰਦ ਮੰਗਲ। ਦਾਤਿ = ਬਖ਼ਸ਼ਸ਼। ਸਵਾਈ = ਇਕ ਤੋਂ ਸਵਾ, ਚੜ੍ਹਦੀ ਕਲਾ। ਖਸਮਾਨਾ = ਮਾਲਕਪੁਣਾ, ਪੱਖ ਪੂਰਨਾ, ਧਿਆਨ ਰੱਖਣਾ। ਪ੍ਰਤਿਪਾਲਾ = ਪਾਲਣ ਪੋਸ਼ਣ। ਦਹ ਦਿਸ = ਦਸਾਂ ਪਾਸਿਆਂ ਵਲ। ਪੂਰਿ = ਪਰੀਪੂਰਨ। ਤਤੁ = ਯਥਾਰਥ ਗਿਆਨ। ਗੋਸਟਿ = ਵਾਰਤਾਲਾਪ। ਪੁਨੀਐ = ਪੂਰਨ।

*ਸਾਰ ਭਾਵ :* ਡਿਠੈ ਸਭੇ ਥਾਵ ਨਹੀ ਤੁਧੁ ਜੇਹਿਆ॥

| ਮੂਲ | ਅਰਥ |
|---|---|
| ਅਬਿਚਲ ਨਗਰੁ ਗੋਬਿੰਦ ਗੁਰੂ ਕਾ ਨਾਮੁ ਜਪਤ ਸੁਖੁ ਪਾਇਆ ਰਾਮ ॥ | ਗੋਬਿੰਦ ਰੂਪ ਸ੍ਰੀ ਗੁਰੂ ਰਾਮਦਾਸ ਜੀ ਦੀ ਨਗਰੀ ਸ੍ਰੀ ਰਾਮਦਾਸ ਪੁਰਾ ਭਾਵ ਸ੍ਰੀ ਅੰਮ੍ਰਿਤਸਰ ਸਦਾ ਅਟਲ ਰਹੇਗਾ। ਇਸ ਦੇ ਵਾਸੀ ਵਾਹਿਗੁਰੂ ਦਾ ਨਾਮੁ ਸਿਮਰਣ ਕਰਕੇ ਸੁਖ ਪ੍ਰਾਪਤ ਕਰਣਗੇ। |
| ਮਨ ਇਛੇ ਸੇਈ ਫਲ ਪਾਏ ਕਰਤੈ ਆਪਿ ਵਸਾਇਆ ਰਾਮ॥ | ਇਹ ਨਗਰ ਵਾਹਿਗੁਰੂ ਨੇ ਆਪ ਹੀ ਰਚਿਆ ਹੈ, ਇਸ ਦੇ ਵਾਸੀ ਮਨ ਇੱਛਤ ਫਲ ਪ੍ਰਾਪਤ ਕਰਦੇ ਰਹਿਣਗੇ। |
| ਕਰਤੈ ਆਪਿ ਵਸਾਇਆ ਸਰਬ ਸੁਖ ਪਾਇਆ ਪੁਤ ਭਾਈ ਸਿਖ ਬਿਗਾਸੇ ॥ | ਕਰਣਹਾਰ ਕਰਤਾਰ ਨੇ ਆਪ ਹੀ ਇਸ ਦੀ ਰਚਨਾ ਕੀਤੀ ਹੈ, ਇਸ ਦੇ ਵਾਸੀ, ਪੁੱਤਰ, ਭਰਾ, ਸਿਖ, ਸੇਵਕ ਸਭ ਆਨੰਦ ਪ੍ਰਾਪਤ ਕਰਣਗੇ। |
| ਗੁਣ ਗਾਵਹਿ ਪੂਰਨ ਪਰਮੇਸੁਰ ਕਾਰਜੁ ਆਇਆ ਰਾਸੇ ॥ | ਓਸ ਪਰੀਪੂਰਨ ਪ੍ਰਮੇਸ਼ਰ ਦੇ ਗੁਣਾਂ ਦਾ ਗਾਇਨ ਕਰੋ, ਜਿਸ ਦੀ ਕਿਰਪਾ ਨਾਲ ਇਹ ਸੁੰਦਰ ਸ਼ਹਿਰ ਦੇ ਵੱਸਣ ਦਾ ਕਾਰਜ ਸਫਲ ਹੋਇਆ ਹੈ। |
| ਪ੍ਰਭੁ ਆਪਿ ਸੁਆਮੀ ਆਪੇ ਰਖਾ ਆਪਿ ਪਿਤਾ ਆਪਿ ਮਾਇਆ ॥ | ਓਹ ਪ੍ਰਮਾਤਮਾ ਆਪ ਹੀ ਮਾਲਕ ਹੈ ਤੇ ਆਪ ਹੀ ਸਭ ਦਾ ਰਾਖਾ ਹੈ। ਓਹੀਓ ਹੀ ਸਭ ਦਾ ਪਿਤਾ ਤੇ ਮਾਤਾ ਹੈ। |
| ਕਹੁ ਨਾਨਕ ਸਤਿਗੁਰ ਬਲਿਹਾਰੀ ਜਿਨਿ ਏਹੁ ਥਾਨੁ ਸੁਹਾਇਆ ॥੧॥ | ਗੁਰੂ ਜੀ ਆਪਣੇ ਸਤਿਗੁਰਾਂ ਤੋਂ ਬਲਿਹਾਰੇ ਜਾਂਦੇ ਹਨ, ਜਿਨ੍ਹਾਂ ਨੇ ਇਸ ਸ਼ਹਿਰ ਨੂੰ ਸ਼ੋਭਨੀਕ ਕੀਤਾ ਹੈ॥੧॥ |
| ਘਰ ਮੰਦਰ ਹਟਨਾਲੇ ਸੋਹੇ ਜਿਸੁ ਵਿਚਿ ਨਾਮੁ ਨਿਵਾਸੀ ਰਾਮ ॥ | ਉਹ ਘਰ, ਮੰਦਰ ਤੇ ਬਾਜ਼ਾਰ ਬੜੇ ਸ਼ੋਭਨੀਕ ਹਨ, ਜਿਨ੍ਹਾਂ ਵਿਚ ਵਾਹਿਗੁਰੂ ਨਾਮੁ ਦਾ ਵਾਸਾ ਹੈ। |

| | |
|---|---|
| ਸੰਤ ਭਗਤ ਹਰਿ ਨਾਮੁ ਅਰਾਧਹਿ<br>ਕਟੀਐ ਜਮ ਕੀ ਫਾਸੀ ਰਾਮ ॥ | ਏਥੇ ਸੰਤ, ਭਗਤ, ਗੁਰਮੁਖ ਪਿਆਰੇ ਹਰੀ ਪ੍ਰਭੂ ਦਾ ਨਾਮੁ ਜਪ ਕੇ ਜਮਾਂ ਦੀ ਫਾਹੀ ਕੱਟ ਲੈਣਗੇ। |
| ਕਾਟੀ ਜਮ ਫਾਸੀ ਪ੍ਰਭਿ ਅਬਿਨਾਸੀ<br>ਹਰਿ ਹਰਿ ਨਾਮੁ ਧਿਆਏ ॥ | ਹਰੀ ਦਾ ਹਰ ਸਮੇਂ ਸਿਮਰਣ ਕਰਣ ਨਾਲ ਅਕਾਲ ਪੁਰਖੁ ਪ੍ਰਮਾਤਮਾ ਜਮਾਂ ਦੀ ਫਾਹੀ ਕੱਟ ਦੇਵੇਗਾ। |
| ਸਗਲ ਸਮਗ੍ਰੀ ਪੂਰਨ ਹੋਈ<br>ਮਨ ਇਛੇ ਫਲ ਪਾਏ ॥ | ਗੁਰਮੁਖਾਂ, ਭਗਤਾਂ, ਸੰਤਾਂ ਨੂੰ ਮਨ ਇੱਛਤ ਫਲ ਪ੍ਰਾਪਤ ਹੋਣਗੇ ਅਰ ਸਭ ਪ੍ਰਕਾਰ ਦੀ ਸਮਗ੍ਰੀ ਭਰਪੂਰ ਰਹੇਗੀ। |
| ਸੰਤ ਸਜਨ ਸੁਖਿ ਮਾਣਹਿ ਰਲੀਆ<br>ਦੂਖ ਦਰਦ ਭ੍ਰਮ ਨਾਸੀ ॥ | ਸੰਤ, ਭਗਤ, ਗੁਰਮੁਖ, ਸੱਜਣ ਆਪਸ ਵਿਚ ਮਿਲ ਕੇ ਆਨੰਦ ਮੰਗਲ ਮਾਨਣਗੇ ਅਰ ਦੁੱਖ ਦਲਿੱਦਰ ਤੇ ਦੁਬਿਧਾ ਦੇ ਭਰਮ ਨਾਸ ਹੋਣਗੇ। |
| ਸਬਦਿ ਸਵਾਰੇ ਸਤਿਗੁਰਿ ਪੂਰੈ<br>ਨਾਨਕ ਸਦ ਬਲਿ ਜਾਸੀ ॥੨॥ | ਸਤਿਗੁਰਾਂ ਦੇ ਗੁਰਸ਼ਬਦ ਦੀ ਕਿਰਪਾ ਦੁਆਰਾ ਸਭ ਕਾਰਜ ਸੰਵਰ ਜਾਣਗੇ। ਮੈਂ ਉਨ੍ਹਾਂ ਤੋਂ ਸਦਾ ਬਲਿਹਾਰੇ ਜਾਂਦਾ ਹਾਂ॥੨॥ |
| ਦਾਤਿ ਖਸਮ ਕੀ ਪੂਰੀ ਹੋਈ<br>ਨਿਤ ਨਿਤ ਚੜੈ ਸਵਾਈ ਰਾਮ ॥ | ਪਾਰਬ੍ਰਹਮ ਵਾਹਿਗੁਰੂ ਦੀ ਕੀਤੀ ਹੋਈ ਬਖ਼ਸ਼ਿਸ਼ ਪੂਰਨ ਹੋ ਗਈ ਜੋ ਹਰ ਸਮੇਂ ਸਵਾਈ ਹੀ ਸਵਾਈ ਭਾਵ ਚੜ੍ਹਦੀ ਕਲਾ ਵਿਚ ਰਹੇਗੀ। |
| ਪਾਰਬ੍ਰਹਮਿ ਖਸਮਾਨਾ ਕੀਆ<br>ਜਿਸ ਦੀ ਵਡੀ ਵਡਿਆਈ ਰਾਮ ॥ | ਜਿਸ ਪਾਰਬ੍ਰਹਮ ਵਾਹਿਗੁਰੂ ਦੀ ਵੱਡੀ ਤੋਂ ਵੱਡੀ ਸ਼ੋਭਾ ਹੈ ਓਸੇ ਨੇ ਹੀ ਇਸ ਕਾਰਜ ਦੀ ਸਹਾਇਤਾ ਕੀਤੀ ਹੈ। |
| ਆਦਿ ਜੁਗਾਦਿ ਭਗਤਨ ਕਾ ਰਾਖਾ<br>ਸੋ ਪ੍ਰਭੁ ਭਇਆ ਦਇਆਲਾ ॥ | ਜਿਹੜਾ ਪ੍ਰਮਾਤਮਾ ਆਰੰਭ ਕਾਲ ਤੋਂ ਹੀ ਭਗਤਾਂ ਦਾ ਰਾਖਾ ਹੈ, ਓਹ ਆਪ ਹੀ ਦਇਆਲੂ ਹੋਇਆ ਹੈ। |
| ਜੀਅ ਜੰਤ ਸਭਿ ਸੁਖੀ ਵਸਾਏ<br>ਪ੍ਰਭਿ ਆਪੇ ਕਰਿ ਪ੍ਰਤਿਪਾਲਾ ॥ | ਆਪ ਹੀ ਆਪਣੇ ਸਭ ਜੀਵਾਂ ਜੰਤਾਂ ਨੂੰ ਸੁਖ ਵਿਚ ਵਸਦਾ ਰੱਖ ਕੇ ਪਾਲਣਾ ਕਰਣ ਵਾਲਾ ਹੈ। |
| ਦਹ ਦਿਸ ਪੂਰਿ ਰਹਿਆ ਜਸੁ ਸੁਆਮੀ<br>ਕੀਮਤਿ ਕਹਣੁ ਨ ਜਾਈ ॥ | ਓਸ ਵਾਹਿਗੁਰੂ ਦੀ ਦਸੋਂ ਦਿਸ਼ਾਂ ਵਿਚ ਸ਼ੋਭਾ ਵਿਆਪ ਰਹੀ ਹੈ ਅਰ ਓਸ ਦੀ ਕੋਈ ਕੀਮਤ ਅੰਕਿਤ ਨਹੀਂ ਕੀਤੀ ਜਾ ਸਕਦੀ। |
| ਕਹੁ ਨਾਨਕ ਸਤਿਗੁਰ ਬਲਿਹਾਰੀ<br>ਜਿਨਿ ਅਬਿਚਲ ਨੀਵ ਰਖਾਈ ॥੩॥ | ਮੈਂ ਓਨ੍ਹਾਂ ਸਤਿਗੁਰਾਂ ਤੋਂ ਵਾਰਨੇ ਜਾਂਦਾ ਹਾਂ ਜਿਨ੍ਹਾਂ ਨੇ ਗੁਰੂ ਰਾਮਦਾਸ ਨਗਰੀ ਦੀ ਅਟਲ ਨੀਂਹ ਰੱਖੀ ਹੈ॥੩॥ |
| ਗਿਆਨ ਧਿਆਨ ਪੂਰਨ ਪਰਮੇਸੁਰ<br>ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥ | ਇਸ ਨਗਰੀ ਵਿਚ ਪੂਰਨ ਪ੍ਰਮੇਸ਼ਰ ਦੇ ਗਿਆਨ ਅਰ ਧਿਆਨ ਦੀ ਕਥਾ ਨਿਤਾਪ੍ਰਤੀ ਸੁਣੀ ਜਾਵੇਗੀ। |

| | |
|---|---|
| **ਅਨਹਦ ਚੋਜ ਭਗਤ ਭਵ ਭੰਜਨ ਅਨਹਦ ਵਾਜੇ ਧੁਨੀਐ ਰਾਮ ॥** | ਭਗਤ ਜਨਾਂ ਦੇ ਡਰ ਨੂੰ ਨਿਵਾਰਣ ਵਾਲੇ ਵਾਹਿਗੁਰੂ ਦੀ ਅਰਾਧਨਾ ਦੇ ਇਕ ਰਸ ਸ਼ਬਦ ਬ੍ਰਹਮ ਦੀ ਅਨਹਦ ਅਨਾਦਿ ਧੁਨੀ ਦੀ ਧੁਨਕਾਰ ਹੁੰਦੀ ਰਹੇਗੀ। |
| **ਅਨਹਦ ਝੁਣਕਾਰੇ ਤਤੁ ਬੀਚਾਰੇ ਸੰਤ ਗੋਸਟਿ ਨਿਤ ਹੋਵੈ ॥** | ਯਥਾਰਥ ਗਿਆਨ ਦੀਆਂ ਵਿਚਾਰਾਂ ਅਰ ਇਕ ਰਸ ਨਿਰੰਤਰ ਸ਼ਬਦ ਕੀਰਤਨ ਅਰ ਸਤਿਸੰਗ ਵਿਚ ਵਾਰਤਾਲਾਪ ਗੋਸ਼ਟੀਆਂ ਹੁੰਦੀਆਂ ਰਹਿਣਗੀਆਂ। |
| **ਹਰਿ ਨਾਮੁ ਅਰਾਧਹਿ ਮੈਲੁ ਸਭ ਕਾਟਹਿ ਕਿਲਵਿਖ ਸਗਲੇ ਖੋਵੈ ॥** | ਹਰੀ ਪ੍ਰਭੂ ਦਾ ਨਾਮੁ ਸਿਮਰਣ ਕਰਣ ਨਾਲ ਮਨ ਦੀ ਸਾਰੀ ਮੈਲ ਭਾਵ ਵਿਕਾਰੀ ਮਨੋਂਵ੍ਰਿਤੀ ਕੱਟੀ ਜਾਵੇਗੀ ਅਤੇ ਸਭ ਦੋਸ਼ ਅਰ ਪਾਪ ਚਲੇ ਜਾਣਗੇ। |
| **ਤਹ ਜਨਮ ਨ ਮਰਣਾ ਆਵਣ ਜਾਣਾ ਬਹੁੜਿ ਨ ਪਾਈਐ ਜੋੁਨੀਐ ॥** | ਇਨ੍ਹਾਂ ਸਤਿਸੰਗੀਆਂ ਨੂੰ ਜੰਮਣ ਮਰਣ, ਆਉਣ ਜਾਣ ਤੇ ਫੇਰ ਜੂਨਾਂ ਵਿਚ ਭਰਮਣਾ ਨਹੀਂ ਪਵੇਗਾ। |
| **ਨਾਨਕ ਗੁਰੁ ਪਰਮੇਸਰੁ ਪਾਇਆ ਜਿਸੁ ਪ੍ਰਸਾਦਿ ਇਛ ਪੁਨੀਐ ॥੪॥੬॥੯॥** | ਗੁਰੂ ਜੀ ਦਾ ਬਚਨ ਹੈ, ਓਹ ਮਹਾਨ ਗੁਰੂ ਪ੍ਰਮੇਸ਼ਰ ਪ੍ਰਾਪਤ ਕਰ ਲਿਆ ਹੈ ਜਿਸ ਦੀ ਕਿਰਪਾ ਦੁਆਰਾ ਸਭ ਇੱਛਾ ਪੂਰਨ ਹੋ ਗਈਆਂ ਹਨ ॥੪॥੬॥੯॥ |

*ਸਬਦੁ ਸੁਰਤਿ :* ***"ਅਬਿਚਲ ਨਗਰੁ ਗੋਬਿੰਦ ਗੁਰੂ ਕਾ"*** ਅਰਥਾਤ ਗੁਰੂ ਰਾਮ ਦਾਸ ਜੀ ਦੀ ਸਦ ਸਦੀਵ ਸਥਿਰ ਰਹਿਣ ਵਾਲੀ ਨਗਰੀ ਸ੍ਰੀ ਅੰਮ੍ਰਿਤਸਰ ਅਟਲ ਹੈ। ਇਸ ਨਗਰੀ ਉਪਰ ਕਈ ਦੁਸ਼ਟ ਦੋਖੀਆਂ ਨੇ ਹੱਲੇ ਗੁੱਲੇ ਕੀਤੇ ਪਰ ਇਹ ***"ਨਿਤ ਨਿਤ ਚੜੈ ਸਵਾਈ ਰਾਮ ॥"*** ਚੜ੍ਹਦੀਆਂ ਕਲਾਂ ਵਿਚ ਹੀ ਹੈ। ***"ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥ ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥ ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥ ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥"*** (ਫੁਨਹੇ ਮ: ੫, ਅੰ: ੧੩੬੨) ਇਸ ਨਗਰੀ ਦੇ ਸ੍ਰੀ ਹਰਿਮੰਦਰ ਅੰਮ੍ਰਿਤ ਸਰੋਵਰ ਵਿਖੇ ਇਸ਼ਨਾਨ ਮਾਤ੍ਰ ਹੀ ਸਰਬ ਪਾਪ ਦੂਰ ਹੋ ਜਾਂਦੇ ਹਨ ਕਿਉਂਕਿ ਇਸ ਦੇ ਰਚਨਹਾਰ ਅਕਾਲ ਪੁਰਖੁ ਆਪ ਹਨ। ***"ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥"*** (ਸਲੋਕ ਵਾਰਾਂ ਤੇ ਵਧੀਕ ਮ: ੩, ਅੰ: ੧੪੧੨) ਦਾ ਵਰ ਪ੍ਰਾਪਤ ਹੈ।

*Gurshabad and naam-simran sanctify our space within. This sacred space, once created, becomes our refuge for ever. Satsangat and kirtan reinforce the sense of holy in us. From Amritsar (Ramdaspur) to Nanded (Hazoor Sahib) all places, that bear the touch of Guru's presence, reverberate with Gurbani. They are all abodes of Eternity.*

## ਸੂਹੀ ਮਹਲਾ ੫ ॥

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥ ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥ ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥ ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥ ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥ ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥੧॥ ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ ॥ ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ ॥ ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ ॥ ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ ॥ ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ ॥ ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ ॥੨॥ ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥ ਭਗਤ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ ॥ ਗੁਣ ਗਾਇ ਗੋਬਿੰਦ ਅਨਦ ਉਪਜੇ ਸਾਧਸੰਗਤਿ ਸੰਗਿ ਬਨੀ ॥ ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ ॥ ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ ॥ ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ ॥੩॥ ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ ॥ ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ ॥ ਨਾਮੁ ਦੀਜੈ ਦਾਨੁ ਕੀਜੈ ਬਿਸਰੁ ਨਾਹੀ ਇਕ ਖਿਨੋ ॥ ਗੁਣ ਗੋਪਾਲ ਉਚਰੁ ਰਸਨਾ ਸਦਾ ਗਾਈਐ ਅਨਦਿਨੋ ॥ ਜਿਸੁ ਪ੍ਰੀਤਿ ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ ॥ ਬਿਨਵੰਤਿ ਨਾਨਕ ਇਛ ਪੁੰਨੀ ਪੇਖਿ ਦਰਸਨੁ ਜੀਜੈ ॥੪॥੭॥੧੦॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੩-੮੪*

*ਸ਼ਬਦਾਰਥ :* ਕਾਰਜਿ = ਸ਼ੁਭ ਕੰਮ ਦੀ ਸਫਲਤਾ ਲਈ। ਖਲੋਇਆ = ਖੜਾ ਹੋਇਆ, ਆ ਗਿਆ। ਵਿਸੂਰੇ = ਝੋਰੇ, ਅੰਦੇਸ਼ੇ, ਡਰ। ਅਚੁਤ = ਅਗਿੜ, ਅਹਿਲ, ਅਟਲ। ਬਿਰਦੁ = ਧਰਮ, ਆਦਤ, ਸੁਭਾਉ। ਬਿਲਛਤ = ਵੰਡਦਿਆਂ। ਸਵਾਈ = ਇਕ ਹਿੱਸਾ ਪੂਰਾ ਤੇ ਦੂਸਰੇ ਹਿੱਸੇ ਦਾ ਚੌਥਾ ਭਾਗ। ਨਿਖੁਟਿ = ਮੁਕਦੀ ਨਹੀਂ, ਘਟਦੀ ਨਹੀਂ। ਗਨੀ = ਗਿਣੀਏ, ਜਾਣੀ ਜਾਵੇ। ਉਚਰੁ = ਉਚਾਰਾਂ, ਕਹਾਂ, ਬੋਲਾਂ। ਭੀਜੈ = ਭਿੱਜ ਜਾਂਦਾ, ਸਿੰਚਿਆ ਜਾਂਦਾ। ਪੁੰਨੀ = ਪੂਰਨ ਕਰੋ। ਜੀਜੈ = ਜਿਊਂਦਾ ਰਹਾਂ।

*ਸਾਰ ਭਾਵ :* ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥

| ਮੂਲ | ਅਰਥ |
|---|---|
| ਸੰਤਾ ਕੇ ਕਾਰਜਿ ਆਪਿ ਖਲੋਇਆ<br>ਹਰਿ ਕੰਮੁ ਕਰਾਵਣਿ ਆਇਆ ਰਾਮ ॥ | ਜਿਵੇਂ ਸੰਤਾਂ ਭਗਤਾਂ ਦੇ ਕਾਰਜ ਸੁਵਾਰਣ ਲਈ ਪ੍ਰਮਾਤਮਾ ਆਪ ਆ ਖਲੋਂਦਾ ਹੈ ਤਿਵੇਂ ਸ੍ਰੀ ਅੰਮ੍ਰਿਤ ਸਰੋਵਰ ਦੇ ਕਾਰਜ ਨੂੰ ਨਿਰਵਿਘਨਤਾ ਸਹਿਤ ਸੰਪੂਰਣ ਕਰਣ ਲਈ ਵਾਹਿਗੁਰੂ ਆਪ ਆ ਖਲੋਤੇ ਹਨ। |
| ਧਰਤਿ ਸੁਹਾਵੀ ਤਾਲੁ ਸੁਹਾਵਾ<br>ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥ | ਉਹ ਧਰਤੀ ਸ਼ੋਭਨੀਕ ਹੋ ਗਈ ਹੈ ਜਿਥੇ ਸੁੰਦਰ ਸਰੋਵਰ ਦੀ ਸਥਾਪਨਾ ਹੋਈ ਹੈ, ਜਿਸ ਵਿਚ ਅੰਮ੍ਰਿਤ ਜਲ ਭਰਪੂਰ ਹੋਇਆ ਹੈ। |
| ਅੰਮ੍ਰਿਤ ਜਲੁ ਛਾਇਆ<br>ਪੂਰਨ ਸਾਜੁ ਕਰਾਇਆ<br>ਸਗਲ ਮਨੋਰਥ ਪੂਰੇ ॥ | ਅੰਮ੍ਰਿਤ ਜਲ ਭਰਪੂਰ ਕਰਕੇ ਸਾਰੀ ਸਾਜਣਾ ਨੂੰ ਸੰਪੂਰਣ ਕੀਤਾ ਅਤੇ ਸਾਰੇ ਮਨੋਰਥ ਪੂਰੇ ਕਰ ਦਿੱਤੇ। |
| ਜੈ ਜੈ ਕਾਰੁ ਭਇਆ ਜਗ ਅੰਤਰਿ<br>ਲਾਥੇ ਸਗਲ ਵਿਸੂਰੇ ॥ | ਸਾਰੇ ਸੰਸਾਰ ਵਿਚ ਜੈ ਜੈ ਕਾਰ ਹੋਣ ਲੱਗੀ ਅਰ ਸਭ ਸੰਗਤ ਦੇ ਮਨ ਦੇ ਝੋਰੇ, ਡਰ ਦੂਰ ਹੋਣ ਲੱਗੇ। |
| ਪੂਰਨ ਪੁਰਖ ਅਚੁਤ ਅਬਿਨਾਸੀ<br>ਜਸੁ ਵੇਦ ਪੁਰਾਣੀ ਗਾਇਆ ॥ | ਜਿਸ ਪੂਰਨ ਪੁਰਖੁ, ਨਾਸ ਰਹਿਤ ਤੇ ਅਟਲ ਪ੍ਰਮਾਤਮਾ ਦਾ ਵੇਦਾਂ ਪੁਰਾਣਾਂ ਨੇ ਜੱਸ ਵਰਨਣ ਕੀਤਾ ਹੈ। |
| ਅਪਨਾ ਬਿਰਦੁ ਰਖਿਆ ਪਰਮੇਸਰਿ<br>ਨਾਨਕ ਨਾਮੁ ਧਿਆਇਆ ॥੧॥ | ਓਸ ਪੂਰਨ ਪੁਰਖੁ ਨੇ ਆਪਣੇ ਬਿਰਦ ਦੀ ਪੈਜ ਰੱਖੀ। ਓਸ ਅਕਾਲ ਪੁਰਖੁ ਦਾ ਹੀ ਨਾਮੁ ਸਿਮਰਣ ਕੀਤਾ ਹੈ ॥੧॥ |
| ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ<br>ਤੋਟਿ ਨ ਆਵੈ ਕਾਈ ਰਾਮ ॥ | ਭਜਨੀਕ ਗੁਰਮੁਖਾਂ ਨੂੰ ਨਉ ਨਿੱਧੀਆਂ, ਰਿੱਧੀਆਂ, ਸਿੱਧੀਆਂ ਸਭ ਕਰਤਾ ਪੁਰਖੁ ਵਲੋਂ ਪ੍ਰਾਪਤ ਹੋ ਜਾਂਦੀਆਂ ਹਨ ਅਰ ਕਦੇ ਕੋਈ ਥੁੜ ਨਹੀਂ ਆਉਂਦੀ। |

| | |
|---|---|
| **ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ॥** | ਉਹ ਉਸ ਨੂੰ ਖਾਂਦੇ ਖਰਚਦੇ ਤੇ ਵੰਡਦੇ ਅਨੰਦਮਈ ਰਹਿੰਦੇ ਹਨ। ਇਹ ਕਰਣਹਾਰ ਕਰਤਾਰ ਦੀ ਬਖ਼ਸ਼ੀ ਦਾਤ ਦਿਨ ਦੁਗਣੀ ਰਾਤ ਚੌਗੁਣੀ ਹੁੰਦੀ ਰਹਿੰਦੀ ਹੈ। |
| **ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ॥** | ਇਹ ਅੰਤਰਜਾਮੀ ਦੀ ਬਖ਼ਸ਼ੀ ਦਾਤ ਕਈ ਗੁਣਾ ਵਧਦੀ ਹੀ ਰਹਿੰਦੀ ਹੈ, ਮੁੱਕ ਸਕਦੀ ਹੀ ਨਹੀਂ। |
| **ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ॥** | ਕਰੋੜਾਂ ਵਿਘਨ, ਰੁਕਾਵਟਾਂ ਉਠ ਕੇ ਨੱਸ ਜਾਂਦੀਆਂ ਅਰਥਾਤ ਦੂਰ ਹੋ ਜਾਂਦੀਆਂ ਹਨ, ਕੋਈ ਦੁੱਖ ਨੇੜੇ ਨਹੀਂ ਆਉਂਦਾ। |
| **ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ॥** | ਸਭ ਭੁੱਖਾਂ ਦੂਰ ਹੋ ਜਾਂਦੀਆਂ ਹਨ ਅਰ ਬਹੁਤ ਸਾਰੇ ਸੁਖ ਸ਼ਾਂਤੀ ਆਨੰਦ ਪ੍ਰਾਪਤ ਹੋ ਜਾਂਦੇ ਹਨ। |
| **ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ ॥੨॥** | ਓਸ ਮਾਲਕ ਦੇ ਗੁਣ ਗਾਇਨ ਕਰੋ ਜਿਸ ਸੱਚੇ ਪਾਤਿਸ਼ਾਹ ਦੀ ਇਹ ਅਦਭੁਤ ਸ਼ੋਭਾ ਹੈ॥੨॥ |
| **ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥** | ਇਹ ਹਰਿਮੰਦਰ ਜਿਸ ਦਾ ਹੈ ਓਸੇ ਨੇ ਹੀ ਇਸ ਨੂੰ ਪੂਰਨ ਕੀਤਾ ਹੈ, ਕਿਸੇ ਵਿਚਾਰੇ ਮਨੁੱਖ ਦੇ ਵੱਸ ਦੀ ਕੀ ਗੱਲ ਹੈ। |
| **ਭਗਤ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ ॥** | ਇਸ ਵਿਚ ਭਗਤ ਜਨ ਹਰੀ ਪ੍ਰਭੂ ਦੇ ਗੁਣ ਗਾਇਨ ਕਰਦੇ ਸ਼ੋਭਾ ਪਾਉਂਦੇ ਅਰ ਹਮੇਸ਼ਾਂ ਪ੍ਰਮਾਤਮਾ ਦੀ ਜੈ ਜੈਕਾਰ ਕਰਦੇ ਰਹਿਣਗੇ। |
| **ਗੁਣ ਗਾਇ ਗੋਬਿੰਦ ਅਨਦ ਉਪਜੇ ਸਾਧਸੰਗਤਿ ਸੰਗਿ ਬਨੀ॥** | ਸਤਿਸੰਗਤ ਬਣਾ ਕੇ ਵਾਹਿਗੁਰੂ ਦੇ ਗੁਣ ਗਾਇਨ ਕਰਕੇ ਆਨੰਦ ਪ੍ਰਾਪਤ ਕਰਣਗੇ। |
| **ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ॥** | ਗੁਰੂ ਰਾਮਦਾਸ ਜੀ ਨੇ ਅੰਮ੍ਰਿਤ ਸਰੋਵਰ ਬਨਾਉਣ ਦਾ ਉੱਦਮ ਦਿੱਤਾ ਹੈ, ਓਨ੍ਹਾਂ ਦੀ ਸ਼ੋਭਾ ਦਾ ਵਰਣਨ ਕਿਵੇਂ ਕੀਤਾ ਜਾ ਸਕਦਾ ਹੈ। |
| **ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ॥** | ਇਸ ਸਰੋਵਰ ਵਿਚ ਇਸ਼ਨਾਨ ਕਰਣ ਨਾਲ ਅਠਾਹਠ ਤੀਰਥਾਂ, ਪੁੰਨ ਕਰਮਾਂ, ਨਿਰਮਲ ਵਿਵਹਾਰਾਂ ਦਾ ਪੁੰਨ ਪ੍ਰਾਪਤ ਹੋਵੇਗਾ। |
| **ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ ॥੩॥** | ਜਿਸ ਮਾਲਕ ਵਾਹਿਗੁਰੂ ਦਾ ਪਤਿਤਾਂ ਨੂੰ ਪਵਿੱਤ੍ਰ ਕਰਣ ਦਾ ਧਰਮ ਹੈ, ਗੁਰ ਸਿਖਿਆ ਦੁਆਰਾ ਓਸੇ ਸ਼ਬਦ ਗੁਰੂ ਦਾ ਆਸਰਾ ਲਿਆ ਹੈ॥੩॥ |
| **ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ॥** | ਮੇਰਾ ਕਰਤਾ ਪੁਰਖੁ ਤਾਂ ਸਰਬ ਗੁਣਾਂ ਦਾ ਖ਼ਜ਼ਾਨਾ ਹੈ, ਓਸ ਦੀ ਮਹਿਮਾ ਕੌਣ ਕਰ ਸਕਦਾ ਹੈ। |

| | |
|---|---|
| ਸੰਤਾ ਕੀ ਬੇਨੰਤੀ ਸੁਆਮੀ<br>ਨਾਮੁ ਮਹਾ ਰਸੁ ਦੀਜੈ ਰਾਮ ॥ | ਸੰਤਾਂ ਦੀ ਤਾਂ ਏਹੋ ਹੀ ਬੇਨਤੀ ਹੈ ਕਿ ਹੇ ਰੋਮ ਰੋਮ ਵਿਚ ਵਿਆਪਕ ਵਾਹਿਗੁਰੂ! ਆਪਣੇ ਨਾਮੁ ਸਿਮਰਣ ਦਾ ਅਤਿ ਆਨੰਦ ਰਸ ਬਖ਼ਸ਼ੋ। |
| ਨਾਮੁ ਦੀਜੈ ਦਾਨੁ ਕੀਜੈ<br>ਬਿਸਰੁ ਨਾਹੀ ਇਕ ਖਿਨੋ ॥ | ਆਪਣੇ ਨਾਮੁ ਸਿਮਰਣ ਦਾ ਦਾਨ ਬਖ਼ਸ਼ੋ ਤਾਕਿ ਇਕ ਖਿਨ ਮਾਤ੍ਰ ਭੀ ਤੁਸੀਂ ਭੁੱਲ ਨਾ ਜਾਓ। |
| ਗੁਣ ਗੋਪਾਲ ਉਚਰੁ ਰਸਨਾ<br>ਸਦਾ ਗਾਈਐ ਅਨਦਿਨੋ ॥ | ਪ੍ਰਿਥਵੀ ਪਾਲਕ ਵਾਹਿਗੁਰੂ ਦੇ ਗੁਣਾਂ ਨੂੰ ਜ਼ੁਬਾਨ ਰਾਹੀਂ ਬਿਨਾ ਨਾਗਾ ਦਿਨ ਰਾਤ ਉਚਾਰਦਾ ਭਾਵ ਗਾਇਨ ਕਰਦਾ ਰਹਾਂ। |
| ਜਿਸੁ ਪ੍ਰੀਤਿ ਲਾਗੀ ਨਾਮ ਸੇਤੀ<br>ਮਨੁ ਤਨੁ ਅੰਮ੍ਰਿਤ ਭੀਜੈ ॥ | ਜਿਸ ਦੀ ਵਾਹਿਗੁਰੂ ਨਾਮੁ ਨਾਲ ਪ੍ਰੀਤੀ ਲੱਗ ਗਈ ਹੈ, ਉਸ ਦਾ ਤਨ ਮਨ ਅੰਮ੍ਰਿਤ ਰਸ ਵਿਚ ਸਿੰਚਿਆ ਜਾਂਦਾ ਹੈ। |
| ਬਿਨਵੰਤਿ ਨਾਨਕ ਇਛ ਪੁੰਨੀ<br>ਪੇਖਿ ਦਰਸਨੁ ਜੀਜੈ ॥੪॥੭॥੧੦॥ | ਇਹੀ ਪ੍ਰਾਰਥਨਾ ਹੈ ਕਿ ਮੇਰੀ ਇਹ ਇੱਛਾ ਪੂਰਨ ਕਰੋ ਕਿ ਮੈਂ ਤੇਰਾ ਦਰਸ਼ਨ ਦੇਖ ਦੇਖ ਕੇ ਹੀ ਜਿਊਂਦਾ ਰਹਾਂ॥੪॥੭॥੧੦॥ |

*ਸਬਦੁ ਸੁਰਤਿ :* ***"ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ ॥"*** ਜਿਸ ਸਰੋਵਰ ਦੀ ਸਥਾਪਨਾ ਕਰਣ ਲਈ ਸਭ ਤੋਂ ਪ੍ਰਿਥਮ ਗੁਰੂ ਨਾਨਕ ਦੇਵ ਜੀ ਮਰਦਾਨੇ ਤੋਂ ਅਲਾਹੀ ਕੀਰਤਨ ਸਰਵਣ ਕਰਕੇ ਅੰਮ੍ਰਿਤ ਰੂਪ ਹੋ ਗਏ ਸਨ, ਉਸ ਉਪਰੰਤ ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਅਸਥਾਨ ਪਰ ਸਰੋਵਰ ਦੀ ਰਚਨਾ ਕਰਣ ਲਈ ਗੋਇੰਦਵਾਲ ਤੋਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਭੇਜਿਆ ਸੀ, ਜਿਹਨਾਂ ਨੇ ਗੁਰੂ ਕਾ ਚੱਕ ਥਾਪ ਕੇ ਸੰਮਤ ੧੬੩੪ ਬਿ: ਨੂੰ ਅੰਮ੍ਰਿਤ ਸਰੋਵਰ ਦੀ ਖੁਦਾਈ ਆਰੰਭ ਕੀਤੀ, ਅਰ ਪੰਚਮ ਗੁਰੂ ਜੀ ਨੇ ਸੰਮਤ ੧੬੪੩ ਨੂੰ ਸੰਪੂਰਨ ਕੀਤਾ ਸੀ। ਉਪਰੋਕਤ ਸਤਿਗੁਰਾਂ ਦੇ ਇਸ ਮਹਾਨ ਉੱਦਮ ਦੀ ਸ਼ਲਾਘਾ ਕਿਸ ਤਰ੍ਹਾਂ ਕੀਤੀ ਜਾ ਸਕਦੀ ਹੈ। ਇਸੇ ਪਵਿੱਤ੍ਰ ਨਗਰੀ ਸੰਬੰਧੀ ਤੀਸਰੇ ਪਾਤਿਸ਼ਾਹ ਦਾ ਭਵਿੱਖਤ ਵਾਕ ਹੈ ***"ਅੰਮ੍ਰਿਤ ਸਰੁ ਸਿਫਤੀ ਦਾ ਘਰੁ ॥"*** (ਸਲੋਕ ਵਾਰਾਂ ਤੇ ਵਧੀਕ ਮ: ੩, ਅੰ: ੧੪੧੨)

*The city of the 'Pool of Nectar', Amritsar, stands for the values of Eternity. Satsang and naam-simran elevate the very space, where they take place, to the level of the Eternal. Gurbani brings the experience of Eternity alive, deep inside us. The experience, the experiencer and the place of experience become one in the process of spiritual seeking.*

# ਰਾਗੁ ਸੂਹੀ ਮਹਲਾ ੫ ਛੰਤ

## ੴ ਸਤਿਗੁਰ ਪ੍ਰਸਾਦਿ ॥

ਮਿਠਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥ ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥ ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ ॥ ਪਤਿਤ ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ ॥ ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ ॥ ਨਾਨਕ ਦਾਸੁ ਸਦਾ ਸਰਣਾਗਤਿ ਹਰਿ ਅੰਮ੍ਰਿਤ ਸਜਣੁ ਮੇਰਾ ॥੧॥ ਹਉ ਬਿਸਮੁ ਭਈ ਜੀ ਹਰਿ ਦਰਸਨੁ ਦੇਖਿ ਅਪਾਰਾ ॥ ਮੇਰਾ ਸੁੰਦਰੁ ਸੁਆਮੀ ਜੀ ਹਉ ਚਰਨ ਕਮਲ ਪਗ ਛਾਰਾ ॥ ਪ੍ਰਭ ਪੇਖਤ ਜੀਵਾ ਠੰਢੀ ਥੀਵਾ ਤਿਸੁ ਜੇਵਡੁ ਅਵਰੁ ਨ ਕੋਈ ॥ ਆਦਿ ਅੰਤਿ ਮਧਿ ਪ੍ਰਭੁ ਰਵਿਆ ਜਲਿ ਥਲਿ ਮਹੀਅਲਿ ਸੋਈ ॥ ਚਰਨ ਕਮਲ ਜਪਿ ਸਾਗਰੁ ਤਰਿਆ ਭਵਜਲ ਉਤਰੇ ਪਾਰਾ ॥ ਨਾਨਕ ਸਰਣਿ ਪੂਰਨ ਪਰਮੇਸੁਰ ਤੇਰਾ ਅੰਤੁ ਨ ਪਾਰਾਵਾਰਾ ॥੨॥ ਹਉ ਨਿਮਖ ਨ ਛੋਡਾ ਜੀ ਹਰਿ ਪ੍ਰੀਤਮ ਪ੍ਰਾਨ ਅਧਾਰੋ ॥ ਗੁਰਿ ਸਤਿਗੁਰ ਕਹਿਆ ਜੀ ਸਾਚਾ ਅਗਮ ਬੀਚਾਰੋ ॥ ਮਿਲਿ ਸਾਧੂ ਦੀਨਾ ਤਾ ਨਾਮੁ ਲੀਨਾ ਜਨਮ ਮਰਣ ਦੁਖ ਨਾਠੇ ॥ ਸਹਜ ਸੂਖ ਆਨੰਦ ਘਨੇਰੇ ਹਉਮੈ ਬਿਨਠੀ ਗਾਠੇ ॥ ਸਭ ਕੈ ਮਧਿ ਸਭਹੂ ਤੇ ਬਾਹਰਿ ਰਾਗ ਦੋਖ ਤੇ ਨਿਆਰੋ ॥ ਨਾਨਕ ਦਾਸ ਗੋਬਿੰਦ ਸਰਣਾਈ ਹਰਿ ਪ੍ਰੀਤਮੁ ਮਨਹਿ ਸਧਾਰੋ ॥੩॥ ਮੈ ਖੋਜਤ ਖੋਜਤ ਜੀ ਹਰਿ ਨਿਹਚਲੁ ਸੁ ਘਰੁ ਪਾਇਆ ॥ ਸਭਿ ਅਧ੍ਰੁਵ ਡਿਠੇ ਜੀਉ ਤਾ ਚਰਨ ਕਮਲ ਚਿਤੁ ਲਾਇਆ ॥ ਪ੍ਰਭੁ ਅਬਿਨਾਸੀ ਹਉ ਤਿਸ ਕੀ ਦਾਸੀ ਮਰੈ ਨ ਆਵੈ ਜਾਏ ॥ ਧਰਮ ਅਰਥ ਕਾਮ ਸਭਿ ਪੂਰਨ ਮਨਿ ਚਿੰਦੀ ਇਛ ਪੁਜਾਏ ॥ ਸ੍ਰੁਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ ਸਿਧ ਸਾਧਿਕ ਮੁਨਿ ਜਨ ਧਿਆਇਆ ॥ ਨਾਨਕ ਸਰਨਿ ਕ੍ਰਿਪਾ ਨਿਧਿ ਸੁਆਮੀ ਵਡਭਾਗੀ ਹਰਿ ਹਰਿ ਗਾਇਆ ॥੪॥੧॥੧੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੪-੮੫*

**ਸ਼ਬਦਾਰਥ:** ਮਿਠਬੋਲੜਾ = ਸ਼ੁੱਭ ਬਚਨ ਬੋਲਣ ਵਾਲਾ, ਵਾਹਿਗੁਰੂ ਮਿੱਠ ਬੋਲਾ। ਸੰਮਲਿ = ਸੰਭਾਲਦੀ, ਪਰਖਦੀ। ਥਕੀ = ਥੱਕ ਗਈ। ਕਉਰਾ = ਕੁੜੱਤਣ ਭਰਿਆ ਬੋਲ। ਚਿਤਾਰੇ = ਚਿਤਾਰਦਾ, ਯਾਦ ਕਰਦਾ। ਸਦਾਏ = ਸਦਾ ਤੋਂ, ਮੁੱਢ ਤੋਂ। ਭੰਨੈ = ਭੰਨਦਾ, ਮੇਟਦਾ, ਭੰਗ ਕਰਦਾ। ਘਾਲੇ = ਘਾਲਣਾ, ਮਿਹਨਤ। ਨੇਰੈ = ਨੇੜੇ, ਕੋਲ। ਅੰਮ੍ਰਿਤ = ਮ੍ਰਿਤੂ ਰਹਿਤ, ਅਮਰ। ਬਿਸਮੁ = ਆਨੰਦਮਯ, ਬਿਸਮਾਦ। ਪਗ = ਪੈਰ। ਛਾਰਾ = ਧੂੜੀ, ਖ਼ਾਕ, ਰਾਖ। ਠੰਢੀ = ਸ਼ਾਂਤ, ਸੀਤਲ। ਮਧਿ = ਵਿਚਕਾਰ। ਨਿਮਖ = ਜ਼ਰਾ ਜਿਤਨੀ ਦੇਰ, ਥੋੜ੍ਹਾ ਜਿਹਾ। ਅਗਮ = ਵਾਹਿਗੁਰੂ ਅਕਾਲ ਪੁਰਖੁ। ਦੀਨਾ = ਦੀਨ ਹੋ ਕੇ, ਨਿੰਮ੍ਰ ਭਾਵਨਾ ਨਾਲ। ਨਾਮੁ ਲੀਨਾ = ਨਾਮੁ ਮੰਤ੍ਰ ਲਿਆ। ਨਾਠੇ = ਨੱਸ ਗਏ, ਦੂਰ ਹੋ ਗਏ। ਬਿਨਠੀ = ਬਿਨਸ ਗਈ, ਖੁੱਲ ਗਈ।

ਗਾਠੇ = ਗੰਢ, ਗਠੜੀ। ਰਾਗ = ਪ੍ਰੇਮ, ਹਰਖ, ਖ਼ੁਸ਼ੀ। ਦੋਖ = ਦੁੱਖ, ਸੋਗ। ਨਿਆਰੋ = ਵੱਖਰਾ। ਸਧਾਰੋ = ਆਸਰਾ। ਨਿਹਚਲੁ = ਨਾ ਚੱਲਣ ਵਾਲਾ, ਸਥਿਰ, ਅਚਲ, ਅਟਲ। ਅਧ੍ਰੁਵ = ਅਥਿਰ, ਨਾਸਵੰਤ, ਆਸਰੇ ਤੋਂ ਬਗ਼ੈਰ। ਮਨਿ ਚਿੰਦੀ = ਮਨ ਇੱਛਤ। ਪੁਜਾਏ = ਪੂਰਨ ਕੀਤੇ। ਸੁਤਿ = ਸੁਣੇ ਹੋਏ ਗਿਆਨ। ਸਿਮ੍ਰਿਤਿ = ੨੭ ਸਿਮ੍ਰਤੀਆਂ, ਲਿਖੇ ਹੋਏ ਨੇਮ ਧਰਮ। ਸਿਧ = ੮੪ ਸਿਧ, ਸਾਧਨਾ ਕਰਕੇ ਸੰਪੂਰਨ ਹੋਏ। ਸਾਧਿਕ = ਸਾਧਨਾ ਕਰ ਰਹੇ ਜਗਿਆਸੂ। ਮੁਨਿ = ਤਪਸਵੀ।

*ਸਾਰ ਭਾਵ :* ਪ੍ਰਮਾਤਮਾ ਦੀ ਸਿਫ਼ਤ ਸਲਾਹ।

| ਮੂਲ | ਅਰਥ |
|---|---|
| ਮਿਠਬੋਲੜਾ ਜੀ<br>ਹਰਿ ਸਜਣੁ ਸੁਆਮੀ ਮੋਰਾ ॥ | ਮੇਰਾ ਸੱਜਣ ਤੇ ਮਾਲਕ ਪ੍ਰਭੂ ਮਿੱਠੇ ਬਚਨ ਸ਼ੁੱਭ ਬਾਣੀ ਬੋਲਣ ਵਾਲਾ ਹੈ। |
| ਹਉ ਸੰਮਲਿ ਥਕੀ ਜੀ<br>ਓਹੁ ਕਦੇ ਨ ਬੋਲੈ ਕਉਰਾ ॥ | ਮੈਂ ਕਈ ਵੇਰਾਂ ਪਰਖ ਕੇ ਥੱਕ ਗਈ ਹਾਂ, ਓਹ ਕਦੇ ਕੌੜਾ ਬਚਨ, ਅਮੰਗਲ ਬੋਲ ਬੋਲਦਾ ਹੀ ਨਹੀਂ। |
| ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ<br>ਅਉਗਣੁ ਕੋ ਨ ਚਿਤਾਰੇ ॥ | ਓਹ ਪੂਰਨ ਪਾਰਬ੍ਰਹਮ ਕਦੇ ਕੌੜਾ ਬੋਲਣਾ ਤਾਂ ਜਾਣਦਾ ਹੀ ਨਹੀਂ ਅਰ ਨਾ ਹੀ ਕਿਸੇ ਦੇ ਅਉਗਣਾਂ ਨੂੰ ਵਿਚਾਰਦਾ ਹੈ। |
| ਪਤਿਤ ਪਾਵਨੁ ਹਰਿ ਬਿਰਦੁ ਸਦਾਏ<br>ਇਕੁ ਤਿਲੁ ਨਹੀ ਭੰਨੈ ਘਾਲੇ ॥ | ਪ੍ਰਭੂ ਦਾ ਸਦਾ ਤੋਂ ਹੀ ਪਤਿਤਾਂ ਨੂੰ ਪਵਿੱਤ੍ਰ ਕਰਣ ਦਾ ਧਰਮ ਹੈ, ਓਹ ਕਿਸੇ ਦੀ ਇਕ ਤਿਲ ਮਾਤ੍ਰ ਘਾਲੀ ਘਾਲਣਾ ਭੰਗ ਨਹੀਂ ਕਰਦਾ। |
| ਘਟ ਘਟ ਵਾਸੀ ਸਰਬ ਨਿਵਾਸੀ<br>ਨੇਰੈ ਹੀ ਤੇ ਨੇਰਾ ॥ | ਓਹ ਪਾਰਬ੍ਰਹਮ ਪ੍ਰਮੇਸ਼ਰ ਘਟਾਂ ਘਟਾਂ ਵਿਚ, ਸਭ ਥਾਂ ਵੱਸਦਾ ਹੈ ਤੇ ਨੇੜੇ ਤੋਂ ਨੇੜੇ ਭਾਵ ਹਾਜ਼ਰ ਨਾਜ਼ਰ ਹੈ। |
| ਨਾਨਕ ਦਾਸੁ ਸਦਾ ਸਰਣਾਗਤਿ<br>ਹਰਿ ਅੰਮ੍ਰਿਤ ਸਜਣੁ ਮੇਰਾ ॥੧॥ | ਮੇਰਾ ਮ੍ਰਿਤੂ ਰਹਿਤ ਅ-ਮਰ ਜੋ ਹਰੀ ਪ੍ਰਭੂ ਸੱਜਣ ਹੈ, ਮੈਂ ਓਸ ਦੀ ਸਦਾ ਹੀ ਸ਼ਰਨ ਲਈ ਹੈ॥੧॥ |
| ਹਉ ਬਿਸਮੁ ਭਈ ਜੀ<br>ਹਰਿ ਦਰਸਨੁ ਦੇਖਿ ਅਪਾਰਾ ॥ | ਮੈਂ ਅਪਰੰਪਾਰ ਪ੍ਰਭੂ ਦੇ ਦਰਸ਼ਨ ਕਰਕੇ ਅਤਿ ਆਨੰਦਮਯੀ ਬਿਸਮਾਦ ਹੋਈ ਹਾਂ। |
| ਮੇਰਾ ਸੁੰਦਰੁ ਸੁਆਮੀ ਜੀ<br>ਹਉ ਚਰਨ ਕਮਲ ਪਗ ਛਾਰਾ ॥ | ਓਹ ਮੇਰਾ ਅਤਿਅੰਤ ਸੁੰਦਰ ਮਾਲਕ ਹੈ, ਮੈਂ ਤਾਂ ਓਸ ਦੇ ਚਰਨ ਕਮਲਾਂ ਦੀ ਧੂੜੀ ਹਾਂ। |
| ਪ੍ਰਭ ਪੇਖਤ ਜੀਵਾ ਠੰਢੀ ਥੀਵਾ<br>ਤਿਸੁ ਜੇਵਡੁ ਅਵਰੁ ਨ ਕੋਈ ॥ | ਮੈਂ ਓਸ ਪਤੀ ਪ੍ਰਭੂ ਨੂੰ ਵੇਖ ਕੇ ਹੀ ਜਿਊਂਦੀ ਹਾਂ ਅਰ ਸੀਤਲ ਹੋ ਜਾਂਦੀ ਹਾਂ। ਓਸ ਦੇ ਬਰਾਬਰ ਹੋਰ ਕੋਈ ਹੈ ਹੀ ਨਹੀਂ। |

| | |
|---|---|
| **ਆਦਿ ਅੰਤਿ ਮਧਿ ਪ੍ਰਭੁ ਰਵਿਆ<br>ਜਲਿ ਥਲਿ ਮਹੀਅਲਿ ਸੋਈ ॥** | ਓਹ ਪ੍ਰਭੂ ਹੀ ਜਲਾਂ, ਥਲਾਂ, ਪ੍ਰਿਥਵੀ ਅਰ ਆਕਾਸ਼ਾਂ ਤੇ ਤਿੰਨਾਂ ਕਾਲਾਂ ਵਿਚ ਵਿਆਪਕ ਹੈ। |
| **ਚਰਨ ਕਮਲ ਜਪਿ ਸਾਗਰੁ ਤਰਿਆ<br>ਭਵਜਲ ਉਤਰੇ ਪਾਰਾ ॥** | ਵਾਹਿਗੁਰੂ ਦੇ ਚਰਨ ਕਮਲਾਂ ਦਾ ਧਿਆਨ ਧਰਣ, ਨਾਮੁ ਜਪ ਨਾਲ ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਹੋ ਜਾਂਦਾ ਹੈ। |
| **ਨਾਨਕ ਸਰਣਿ ਪੂਰਨ ਪਰਮੇਸੁਰ<br>ਤੇਰਾ ਅੰਤੁ ਨ ਪਾਰਾਵਾਰਾ ॥੨॥** | ਦਾਸ ਨੇ ਤਾਂ ਪਰੀਪੂਰਨ ਪ੍ਰਮਾਤਮਾ, ਜਿਸ ਦਾ ਕੋਈ ਪਾਰਾਵਾਰ ਨਹੀਂ, ਓਸ ਦੀ ਸ਼ਰਣ ਲਈ ਹੈ॥੨॥ |
| **ਹਉ ਨਿਮਖ ਨ ਛੋਡਾ ਜੀ<br>ਹਰਿ ਪ੍ਰੀਤਮ ਪ੍ਰਾਨ ਅਧਾਰੋ ॥** | ਮੈਂ ਆਪਣੇ ਪ੍ਰਾਣਾਂ ਦੇ ਆਸਰੇ ਪਿਆਰੇ ਪਤੀ ਨੂੰ ਇਕ ਨਿਮਖ ਮਾਤਰ ਭੀ ਨਹੀਂ ਛੱਡ ਸਕਦੀ। |
| **ਗੁਰਿ ਸਤਿਗੁਰ ਕਹਿਆ ਜੀ<br>ਸਾਚਾ ਅਗਮ ਬੀਚਾਰੋ ॥** | ਮੇਰਿਆਂ ਪੂਰਨ ਸਤਿਗੁਰਾਂ ਨੇ ਮੈਨੂੰ ਇਹ ਅਗਮ ਸਤਿ ਕਰਤਾਰ ਸੰਬੰਧੀ ਸੱਚੀ ਵਿਚਾਰ ਦੱਸੀ ਹੈ। |
| **ਮਿਲਿ ਸਾਧੂ ਦੀਨਾ ਤਾ ਨਾਮੁ ਲੀਨਾ<br>ਜਨਮ ਮਰਣ ਦੁਖ ਨਾਠੇ ॥** | ਦੀਨ ਹੋ ਕੇ ਨਿੰਮ੍ਰ ਭਾਵਨਾ ਨਾਲ ਜਦ ਸਤਿਗੁਰਾਂ ਨੂੰ ਮਿਲੇ ਤਦ ਉਹਨਾਂ ਪਾਸੋਂ 'ਨਾਮੁ' ਲਿਆ, ਜਿਸ ਨੂੰ ਜਪ ਕੇ ਜਨਮ ਮਰਣ ਦੇ ਦੁੱਖ ਦੂਰ ਹੋ ਗਏ। |
| **ਸਹਜ ਸੂਖ ਆਨੰਦ ਘਨੇਰੇ<br>ਹਉਮੈ ਬਿਨਠੀ ਗਾਠੇ ॥** | ਹਉਮੈ ਹੰਕਾਰ ਦੀ ਗੰਢ ਅਰਥਾਤ ਗਠੜੀ ਖੁੱਲ੍ਹ ਗਈ ਭਾਵ ਮਨ ਦੀਨ ਹੋ ਗਿਆ ਫੇਰ ਸਹਿਜੇ ਹੀ ਬੇਅੰਤ ਸੁਖ ਆਨੰਦ ਪ੍ਰਾਪਤ ਹੋ ਗਏ। |
| **ਸਭ ਕੈ ਮਧਿ ਸਭਹੂ ਤੇ ਬਾਹਰਿ<br>ਰਾਗ ਦੋਖ ਤੇ ਨਿਆਰੋ ॥** | ਜਿਹੜਾ ਵਾਹਿਗੁਰੂ ਸਭ ਦੇ ਅੰਦਰ ਹੁੰਦਾ ਹੋਇਆ ਭੀ ਸਭ ਤੋਂ ਬਾਹਰ ਭਾਵ ਨਿਆਰਾ ਹੈ ਅਤੇ ਹਰਖ ਸੋਗ ਤੋਂ ਵੀ ਵੱਖਰਾ ਹੈ, |
| **ਨਾਨਕ ਦਾਸ ਗੋਬਿੰਦ ਸਰਣਾਈ<br>ਹਰਿ ਪ੍ਰੀਤਮੁ ਮਨਹਿ ਸਧਾਰੋ ॥੩॥** | ਦਾਸ ਨੇ ਤਾਂ ਓਸੇ ਗੋਬਿੰਦ ਦੀ ਸ਼ਰਨ ਲਈ ਹੈ। ਓਸੇ ਹੀ ਪਿਆਰੇ ਦਾ ਮਨ ਨੂੰ ਆਸਰਾ ਹੈ॥੩॥ |
| **ਮੈ ਖੋਜਤ ਖੋਜਤ ਜੀ<br>ਹਰਿ ਨਿਹਚਲੁ ਸੁ ਘਰੁ ਪਾਇਆ ॥** | ਮੈਂ ਢੂੰਡ ਭਾਲ ਕੇ ਹਰੀ ਦਾ ਹੀ ਅਟਲ ਭਾਵ ਸਦਾ ਥਿਰ ਰਹਿਣ ਵਾਲਾ ਅਹਿਲ, ਅ-ਚੱਲ, ਨਿਹਚਲ ਸਥਾਨ ਲੱਭਿਆ ਹੈ। |
| **ਸਭਿ ਅਧ੍ਰੁਵ ਡਿਠੇ ਜੀਉ<br>ਤਾ ਚਰਨ ਕਮਲ ਚਿਤੁ ਲਾਇਆ ॥** | ਜਦੋਂ ਸਾਰੇ ਸਥਾਨ ਨਾਸ ਹੋ ਜਾਣ ਵਾਲੇ ਅਥਿਰ ਦੇਖੇ ਤਦ ਅਟਲ ਰਹਿਣ ਵਾਲੇ ਦੇ ਚਰਨ ਕਮਲਾਂ ਵਿਚ ਚਿਤਬ੍ਰਿਤੀ ਲਗਾ ਲਈ। |
| **ਪ੍ਰਭੁ ਅਬਿਨਾਸੀ ਹਉ ਤਿਸ ਕੀ ਦਾਸੀ<br>ਮਰੈ ਨ ਆਵੈ ਜਾਏ ॥** | ਓਹ ਪ੍ਰਭੂ ਪਤੀ ਨਾਸ ਹੋਣ ਤੋਂ ਰਹਿਤ ਹੈ। ਓਹ ਨਾ ਕਦੇ ਮਰਦਾ ਹੈ ਤੇ ਨਾ ਕਿਧਰੇ ਆਉਂਦਾ ਜਾਂਦਾ ਹੈ। ਮੈਂ ਓਸ ਦੇ ਚਰਨਾਂ ਦੀ ਟਹਿਲਣ ਹਾਂ। |

**ਧਰਮ ਅਰਥ ਕਾਮ ਸਭਿ ਪੂਰਨ ਮਨਿ ਚਿੰਦੀ ਇਛ ਪੁਜਾਏ ॥**

ਧਰਮ ਦੇ ਗੁਣ, ਅਰਥ-ਮਾਇਆਵੀ ਇੱਛਾਵਾਂ, ਕਾਮ ਮਨੋ ਵਾਸਨਾ ਆਦਿ ਮਨ ਇੱਛਤ ਸਭ ਪਦਾਰਥਾਂ ਦੀ ਪੂਰਨਤਾ ਹੋ ਗਈ ਹੈ।

**ਸ੍ਰੁਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ ਸਿਧ ਸਾਧਿਕ ਮੁਨਿ ਜਨ ਧਿਆਇਆ ॥**

ਜਿਸ ਕਰਣਹਾਰ ਨੂੰ ਸ਼੍ਰੁਤੀਆਂ, ਸਿਮ੍ਰਤੀਆਂ, ਸਿਧ ਸਾਧਨਾ ਕਰਣ ਵਾਲਿਆਂ ਤੇ ਮੁਨੀਆਂ ਭਗਤਾਂ ਨੇ ਗੁਣ ਗਾਇਨ ਕਰਕੇ ਯਾਦ ਕੀਤਾ ਹੈ,

**ਨਾਨਕ ਸਰਨਿ ਕ੍ਰਿਪਾ ਨਿਧਿ ਸੁਆਮੀ ਵਡਭਾਗੀ ਹਰਿ ਹਰਿ ਗਾਇਆ ॥੪॥੧॥੧੧॥**

ਦਾਸ ਤਾਂ ਓਸ ਕਿਰਪਾ ਦੇ ਖ਼ਜ਼ਾਨੇ ਮਾਲਕ ਦੀ ਸ਼ਰਨ ਹੈ, ਜਿਸ ਹਰੀ ਪ੍ਰਭੂ ਨੂੰ ਵੱਡੇ ਭਾਗਾਂ ਵਾਲਿਆਂ ਨੇ ਗਾਇਨ ਕੀਤਾ ਹੈ ॥੪॥੧॥੧੧॥

*ਸਬਦੁ ਸੁਰਤਿ :* ***"ਸਭਿ ਅਧ੍ਰੁਵ ਡਿਠੇ ਜੀਉ ਤਾ ਚਰਨ ਕਮਲ ਚਿਤੁ ਲਾਇਆ ॥"*** ਭਾਵ ਇਹ ਕਿ ਸੰਸਾਰ ਦੇ ਸਭ ਦ੍ਰਿਸ਼ਟਮਾਨ ਅਸਥਾਨ ਤਥਾ ਪਦਾਰਥ ਖਿਨ ਭੰਗੁਰ ਦੇਖ ਕੇ ਇਕ ਅਟਲ, ਨਿਹਚਲ, ਸਥਿਰ ਰਹਿਣ ਵਾਲੇ ਅਕਾਲ ਪੁਰਖੁ ਨਾਲ ਹੀ ਆਪਣੇ ਮਨ ਦਾ ਟਿਕਾਉ ਕੀਤਾ ਹੈ। ਕਿਉਂਕਿ ***"ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥ ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥ ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥ ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥੨॥ ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ ॥ ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ ॥"*** (ਸਾਰਗ ਮ: ੫, ਅੰ: ੧੨੦੪) ਰਾਤ, ਦਿਨ, ਤਾਰੇ, ਸੂਰਜ, ਚੰਦ੍ਰਮਾ, ਪਹਾੜ, ਪ੍ਰਿਥਵੀ, ਪਾਣੀ, ਹਵਾ, ਅੰਡਜ, ਜੇਰਜ, ਸੇਤਜ, ਉਤਭੁਜ, ਚਾਰ ਵੇਦ, ਛੇ ਸ਼ਾਸ਼ਤ੍ਰ, ਰਜੋ, ਤਮੋ, ਸਤੋ ਅਰਥਾਤ ਜੋ ਕੁਝ ਭੀ ਨਜ਼ਰ ਆ ਰਿਹਾ ਹੈ, ਇਹ ਸਭ ਬਿਨਸ ਜਾਣ ਵਾਲਾ ਹੈ। ਕੇਵਲ ਇਕ ਸੰਤਾਂ ਦਾ ਬਚਨ, ਨਾਮੁ ਸਿਮਰਣ ਹੀ ਅਟਲ, ਅਚਲ, ਅਹਿਲ, ਸਦੀਵੀ ਕਾਇਮ ਰਹਿਣ ਵਾਲਾ ਹੈ। ਇਸ ਲਈ ਭਗਤ ਜਨਾਂ ਨੇ ਓਸ ਇਕ ਵਾਹਿਗੁਰੂ ਦਾ ਆਸਰਾ ਲਿਆ ਹੈ। ***"ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ॥ ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ ॥"*** (ਗਉੜੀ ਮ: ੫, ਅੰ: ੨੫੭)

*The word of the Guru is ever-so sweet and soothing. Every phrase in Sri Guru Granth Sahib is auspicious. It tells us of the ultimate truth. Never denigrating, ever benedictory is the regimen of Gurbani. Deep conviction in the benevolence of ੧ੴ makes us free from the bondage of the ever changing world of objects. Surcharged with the sense of being blessed, bitterness cannot be. The virtues of the Guru, incarnated in Gurshabad, raise us above the corrosive regimes of matter. Our inner core continues to be in the serene state built by Gurbani. Praying to remain thus immersed in the colour of grace constitutes the cusp of a gursikh's living pursuits.*

*Celebrating, every phase, every shade of life, is the recurring exhortation in Gurbani. The tints of various colours, associated with various states of joy/sorrow, melt away in one, and the only one, colour of Truth. Gurbani lights the way of a Gursikh by expressing joyful belief in the ultimate Benefactor, manifested in all ebbs and flows of our existence.*

## ੧ਓ ਸਤਿਗੁਰ ਪ੍ਰਸਾਦਿ ॥
## ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩ ॥

ਸਲੋਕੁ ਮਃ ੩ ॥ ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ॥ ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ ॥ ਮਿਠਾ ਕਰਿ ਕੈ ਖਾਇਆ ਬਹੁ ਸਾਦਹੁ ਵਧਿਆ ਰੋਗੁ ॥ ਸੁਧੁ ਭਤਾਰੁ ਹਰਿ ਛੋਡਿਆ ਫਿਰਿ ਲਗਾ ਜਾਇ ਵਿਜੋਗੁ ॥ ਗੁਰਮੁਖਿ ਹੋਵੈ ਸੁ ਪਲਟਿਆ ਹਰਿ ਰਾਤੀ ਸਾਜਿ ਸੀਗਾਰਿ ॥ ਸਹਜਿ ਸਚੁ ਪਿਰੁ ਰਾਵਿਆ ਹਰਿ ਨਾਮਾ ਉਰ ਧਾਰਿ ॥ ਆਗਿਆਕਾਰੀ ਸਦਾ ਸੋੁਹਾਗਣਿ ਆਪਿ ਮੇਲੀ ਕਰਤਾਰਿ ॥ ਨਾਨਕ ਪਿਰੁ ਪਾਇਆ ਹਰਿ ਸਾਚਾ ਸਦਾ ਸੋੁਹਾਗਣਿ ਨਾਰਿ ॥੧॥ ਮਃ ੩ ॥ ਸੂਹਵੀਏ ਨਿਮਾਣੀਏ ਸੋ ਸਹੁ ਸਦਾ ਸਮ੍ਹਾਲਿ ॥ ਨਾਨਕ ਜਨਮੁ ਸਵਾਰਹਿ ਆਪਣਾ ਕੁਲੁ ਭੀ ਛੁਟੀ ਨਾਲਿ ॥੨॥ ਪਉੜੀ ॥ ਆਪੇ ਤਖਤੁ ਰਚਾਇਓਨੁ ਆਕਾਸ ਪਤਾਲਾ ॥ ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ ॥ ਆਪਿ ਉਪਾਇ ਖਪਾਇਦਾ ਸਚੇ ਦੀਨ ਦਇਆਲਾ ॥ ਸਭਨਾ ਰਿਜਕੁ ਸੰਬਾਹਿਦਾ ਤੇਰਾ ਹੁਕਮੁ ਨਿਰਾਲਾ ॥ ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ ॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੫*

*ਸ਼ਬਦਾਰਥ:* ਸੂਹੈ = ਮਾਇਕ ਪਦਾਰਥਾਂ ਦੇ ਸੂਹੇ ਭੇਖ ਵਾਲੀ। ਵੇਸਿ = ਲਿਬਾਸ, ਪਹਿਰਾਵਾ। ਦੋਹਾਗਣੀ = ਮੰਦ ਭਾਗਣ, ਬਦ ਕਿਸਮਤ, ਪਤੀ ਦੇ ਹੱਥ ਤੋਂ ਹੀਣੀ, ਨਿਖਸਮੀ, ਛੁੱਟੜ, ਦੋਹਾਂ ਦੀ ਗਿਣੀ ਜਾਣ ਵਾਲੀ, ਬਦਚਲਣ। ਪਰ = ਪਰਾਇਆ, ਦੂਸਰਾ। ਰਾਵਣ = ਭੋਗਣ, ਮਾਨਣ। ਮਿਠਾ = ਮਿਠਾਸ ਵਾਲਾ, ਸੁਆਦਲਾ। ਸਾਦਹੁ = ਸੁਆਦ, ਆਨੰਦ। ਸੁਧੁ = ਸ੍ਰੇਸ਼ਟ, ਸੱਚਾ। ਭਤਾਰੁ = ਪਤੀ, ਮਾਲਕ। ਵਿਜੋਗੁ = ਵਿਛੋੜਾ। ਪਲਟਿਆ = ਪਲਟ ਲਿਆ, ਬਦਲ ਲਿਆ। ਰਾਵਿਆ = ਮਾਣਿਆ, ਭੋਗਿਆ। ਸੋੁਹਾਗਣਿ = ਪਤੀ ਵਾਲੀ, ਸੋ ਭਾਵ ਪ੍ਰਮਾਤਮਾ ਦੀ ਗਿਣੀ ਜਾਣ ਵਾਲੀ। ਸੂਹਵੀਏ = ਚੰਚਲ ਮਨ, ਪਖੰਡਣ। ਧਰਮ ਸਾਲਾ = ਸੱਚੇ ਦੀ ਪ੍ਰਾਪਤੀ ਦਾ ਧਰਮ ਅਸਥਾਨ। ਖਪਾਇਦਾ = ਮੁਕਾਉਂਦਾ, ਖਪਤ ਕਰਦਾ, ਵਿਨਾਸ਼ ਕਰਦਾ। ਸੰਬਾਹਿਦਾ = ਪੁਚਾਉਂਦਾ, ਦਿੰਦਾ। ਹੁਕਮੁ = ਪ੍ਰਬੰਧ। ਨਿਰਾਲਾ = ਅਲੌਕਿਕ।

*ਸਾਰ ਭਾਵ:* ਮਨਮੁਖ ਤੇ ਗੁਰਮੁਖ ਜੀਵ ਇਸਤ੍ਰੀ ਦਾ ਵਿਵਹਾਰ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮਃ ੩ ॥ |
| ਸੂਹੈ ਵੇਸਿ ਦੋਹਾਗਣੀ<br>ਪਰ ਪਿਰੁ ਰਾਵਣ ਜਾਇ ॥ | ਸੁਹਾਗਣੀਆਂ ਵਾਲੇ ਸੂਹੇ ਬਸਤਰ ਪਹਿਨ ਕੇ ਦੁਹਾਗਣੀ ਮੰਦ ਭਾਗੀ ਛੁੱਟੜ ਔਰਤ ਪਰਪੁਰਸ਼ਾਂ ਪਾਸ ਆਨੰਦ ਮਾਨਣ ਲਈ ਜਾਂਦੀ ਹੈ। |

| | |
|---|---|
| ਪਿਰੁ ਛੋਡਿਆ ਘਰਿ ਆਪਣੈ<br>ਮੋਹੀ ਦੂਜੈ ਭਾਇ ॥ | ਆਪਣੇ ਘਰ ਵਾਲਾ ਪਤੀ ਛੱਡ ਕੇ ਦੂਸਰੇ ਦੇ ਪ੍ਰੇਮ ਵਿਚ ਮੋਹਿਤ ਹੁੰਦੀ ਹੈ ਅਰਥਾਤ ਉਸ ਨਾਲ ਪ੍ਰੇਮ ਕਰਣ ਲੱਗਦੀ ਹੈ। |
| ਮਿਠਾ ਕਰਿ ਕੈ ਖਾਇਆ<br>ਬਹੁ ਸਾਦਹੁ ਵਧਿਆ ਰੋਗੁ ॥ | ਜੋ ਭੋਗ ਪਦਾਰਥ ਸੁਾਦ ਅਰ ਚੰਗੇ ਜਾਣ ਕੇ ਭੁੰਚੇ ਸਨ ਉਹਨਾਂ ਦੇ ਸੁਾਦਾਂ ਵਿਚ ਕਈ ਰੋਗ ਉਤਪੰਨ ਹੋ ਗਏ। |
| ਸੁਧੁ ਭਤਾਰੁ ਹਰਿ ਛੋਡਿਆ<br>ਫਿਰਿ ਲਗਾ ਜਾਇ ਵਿਜੋਗੁ ॥ | ਸਹੀ ਸ੍ਰੇਸ਼ਟ ਪਤੀ ਨੂੰ ਛੱਡਣ ਕਰਕੇ ਇਸ ਨੂੰ ਇਹ ਦੁੱਖ ਵਿਆਪੇ। ਅਰਥਾਤ ਝੂਠੇ ਪ੍ਰੇਮੀ ਤੋਂ ਵਿਛੋੜਾ ਹੋ ਗਿਆ। |
| ਗੁਰਮੁਖਿ ਹੋਵੈ ਸੁ ਪਲਟਿਆ<br>ਹਰਿ ਰਾਤੀ ਸਾਜਿ ਸੀਗਾਰਿ ॥ | ਪਰ ਗੁਰਮੁਖ ਇਸਤ੍ਰੀ ਹੋਰਨਾਂ ਪਾਸਿਆਂ ਤੋਂ ਉਲਟ ਕੇ ਆਪਣੇ ਹਰੀ ਪ੍ਰਭੂ ਪਤੀ ਦੇ ਪ੍ਰੇਮ ਵਿਚ ਸਾਰੇ ਗੁਣਾਂ ਦਾ ਸ਼ਿੰਗਾਰ ਬਣਾਉਂਦੀ ਹੈ। |
| ਸਹਜਿ ਸਚੁ ਪਿਰੁ ਰਾਵਿਆ<br>ਹਰਿ ਨਾਮਾ ਉਰ ਧਾਰਿ ॥ | ਓਸ ਹਰੀ ਪ੍ਰਭੂ ਪਤੀ ਦੇ ਨਾਮੁ ਸਿਮਰਣ ਨੂੰ ਹਿਰਦੇ ਵਿਚ ਧਾਰਨ ਕਰਕੇ ਸਹਿਜ ਭਾਵ ਨਾਲ ਹੀ ਸੱਚੇ ਪਤੀ ਨੂੰ ਭੋਗਦੀ ਹੈ। |
| ਆਗਿਆਕਾਰੀ ਸਦਾ ਸੋਹਾਗਣਿ<br>ਆਪਿ ਮੇਲੀ ਕਰਤਾਰਿ ॥ | ਆਗਿਆ ਦੇ ਪਾਲਣ ਵਾਲੀ ਹਮੇਸ਼ਾਂ ਵਾਸਤੇ ਸੁਹਾਗਵੰਤੀ ਰਹਿੰਦੀ ਹੈ, ਉਸ ਨੂੰ ਪਤੀ ਪ੍ਰਮੇਸ਼ਰ ਨੇ ਆਪਣੇ ਨਾਲ ਮੇਲ ਲਿਆ ਹੁੰਦਾ ਹੈ। |
| ਨਾਨਕ ਪਿਰੁ ਪਾਇਆ ਹਰਿ ਸਾਚਾ<br>ਸਦਾ ਸੋਹਾਗਣਿ ਨਾਰਿ ॥੧॥ | ਇਹ ਗੁਰਮੁਖ ਇਸਤ੍ਰੀ ਸੱਚੇ ਹਰੀ ਪ੍ਰਭੂ ਪਤੀ ਨੂੰ ਪ੍ਰਾਪਤ ਕਰਕੇ ਸਦਾ ਸੁਹਾਗਣ ਹੋ ਜਾਂਦੀ ਹੈ॥੧॥ |
| ਮਃ ੩ ॥<br>ਸੂਹਵੀਏ ਨਿਮਾਣੀਏ<br>ਸੋ ਸਹੁ ਸਦਾ ਸਮ੍ਹਾਲਿ ॥ | ਮ: ੩॥<br>ਗੁਰੂ ਜੀ ਆਖਦੇ ਹਨ, ਹੇ ਸ਼ਗਨਾ ਦੇ ਸੂਹੇ ਭੇਖ ਵਾਲੀਏ ਨਿਮਾਣੀਏ ! ਓਸ ਆਪਣੇ ਸੱਚੇ ਪਤੀ ਪ੍ਰਭੂ ਦੀ ਸੰਭਾਲਣਾ ਕਰ। |
| ਨਾਨਕ ਜਨਮੁ ਸਵਾਰਹਿ ਆਪਣਾ<br>ਕੁਲੁ ਭੀ ਛੁਟੀ ਨਾਲਿ ॥੨॥ | ਤੇਰਾ ਜਨਮ ਭੀ ਸਫਲ ਹੋ ਜਾਵੇਗਾ ਅਤੇ ਤੇਰੀਆਂ ਕੁਲਾਂ ਦਾ ਭੀ ਛੁਟਕਾਰਾ ਹੋ ਜਾਵੇਗਾ॥੨॥ |
| ਪਉੜੀ ॥<br>ਆਪੇ ਤਖਤੁ ਰਚਾਇਓਨੁ<br>ਆਕਾਸ ਪਤਾਲਾ ॥ | ਪਉੜੀ॥<br>ਓਸ ਕਰਣ ਕਰਾਵਣਹਾਰ ਨੇ ਆਪ ਹੀ ਸੰਸਾਰ ਰੂਪ ਤਖ਼ਤ ਬਣਾਇਆ ਹੈ ਅਰ ਆਕਾਸ਼ ਤੇ ਪਾਤਾਲ ਸਾਜੇ ਹਨ। |
| ਹੁਕਮੇ ਧਰਤੀ ਸਾਜੀਅਨੁ<br>ਸਚੀ ਧਰਮ ਸਾਲਾ ॥ | ਆਪਣੇ ਹੁਕਮ ਵਿਚ ਧਰਤੀ ਬਣਾਈ ਹੈ ਜੋ ਸੱਚੇ ਦੀ ਪ੍ਰਾਪਤੀ ਦਾ ਧਰਮ ਅਸਥਾਨ ਹੈ। |

**ਆਪਿ ਉਪਾਇ ਖਪਾਇਦਾ ਸਚੇ ਦੀਨ ਦਇਆਲਾ ॥**

ਓਹ ਦੀਨਾਂ ਦਾ ਦਿਆਲੂ ਸੱਚਾ ਵਾਹਿਗੁਰੂ ਆਪ ਹੀ ਸਾਜਦਾ ਤੇ ਵਿਨਾਸ਼ ਕਰਦਾ ਹੈ।

**ਸਭਨਾ ਰਿਜਕੁ ਸੰਬਾਹਿਦਾ ਤੇਰਾ ਹੁਕਮੁ ਨਿਰਾਲਾ ॥**

ਓਸ ਦੇਵਣਹਾਰ ਦਾ ਐਸਾ ਅਲੌਕਿਕ ਪ੍ਰਬੰਧ ਹੈ ਕਿ ਓਹ ਸਭਨਾਂ ਨੂੰ ਖਾਣ, ਪਹਿਰਾਣ, ਗੁਜ਼ਰਾਣ ਦਿੰਦਾ ਹੈ।

**ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ ॥੧॥**

ਓਹ ਸਿਰਜਣਹਾਰ ਆਪ ਹੀ ਵਰਤਣ ਵਾਲਾ ਭਾਵ ਭੋਗਤਾ ਹੋ ਕੇ ਆਪ ਹੀ ਸਭ ਦੀ ਪਾਲਣਾ ਕਰਦਾ ਹੈ ॥੧॥

*ਸਬਦੁ ਸੁਰਤਿ :* ***"ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ॥"*** ਜਿਵੇਂ ਭੜਕੀਲੇ ਬਸਤ੍ਰ ਪਹਿਨ ਕੇ ਪਰਪੁਰਸ਼ ਪਾਸ ਇਸਤ੍ਰੀ ਜਾਂਦੀ ਹੈ ਪਰ ਕੁਝ ਸਮੇਂ ਉਪਰੰਤ ਦੁਖੀ ਹੋ ਕੇ ਨਿੰਮੋਝੂਣੀ ਹੋ ਜਾਂਦੀ ਹੈ, ਇਸੇ ਤਰ੍ਹਾਂ ***"ਪ੍ਰਭੁ ਛੋਡਿ ਅਨ ਲਾਗੈ ਨਰਕਿ ਸਮੰਜੀਐ ॥"*** (ਜੈਤਸਰੀ ਮ: ੫, ਅੰ: ੭੦੮) ਜੋ ਜੀਵ ਨਿਰਾਕਾਰ, ਪਾਰਬ੍ਰਹਮ, ਇਕੋ ਇਕ ਓਅੰਕਾਰ, ਅਕਾਲ ਪੁਰਖੁ ਦੇ ਨਾਮੁ ਸਿਮਰਣ ਨੂੰ ਛੱਡ ਕੇ ਕਿਸੇ ਮਾਨਸ ਮੂਰਤੀ ਦੀ ਭਗਤੀ ਵਿਚ ਲੱਗ ਜਾਂਦੇ ਹਨ, ਉਹ ਨਰਕਾਂ ਵਿਚ ਜਾਂਦੇ ਭਾਵ ਆਪਣਾ ਮਾਨੁੱਖਾ ਜਨਮ ਵੀ ਬੇਅਰਥ ਕਰ ਲੈਂਦੇ ਹਨ ਅਤੇ ਸੱਚਖੰਡ ਵਿਚ ਥਾਂ ਨਾ ਮਿਲਣ ਕਾਰਨ ਦੋਜ਼ਖ਼ ਦੀ ਅੱਗ ਸਹਿੰਦੇ ਹਨ।

*The terms 'Duhagan' and 'Suhagan' are metaphorically used in Gurbani to describe two spiritual modes, one false the other authentic. A duhagan is a mere pretender. Actually engrossed in the ways of the world, a duhagan assumes the pious appearance of a suhagan in outward form only. Double-craft and hypocrisy mark the conduct of a duhagan in contrast with a suhagan whose whole living is the manifestation of eternal unity. A duhagan, split within, is ever in suffering. A suhagan, on the other hand, being unified and in perfect harmony within, becomes an indistinguishable part of the greater harmony of the universe.*

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥
ਸਲੋਕੁ ਮਃ ੩ ॥ ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ ॥ ਸਤਿਗੁਰੁ ਅਪਣਾ ਮਨਾਇ ਲੈ ਰੂਪੁ ਚੜੀ ਤਾ ਅਗਲਾ ਦੂਜਾ ਨਾਹੀ ਥਾਉ ॥ ਐਸਾ ਸੀਗਾਰੁ ਬਣਾਇ ਤੂ ਮੈਲਾ ਕਦੇ ਨ ਹੋਵਈ ਅਹਿਨਿਸਿ ਲਾਗੈ ਭਾਉ ॥ ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ ॥੧॥ ਮਃ ੩ ॥ ਲੋਕਾ ਵੇ ਹਉ ਸੂਹਵੀ ਸੂਹਾ ਵੇਸੁ ਕਰੀ ॥ ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸ ਰਹੀ ॥ ਨਾਨਕ ਤਿਨੀ ਸਹੁ ਪਾਇਆ ਜਿਨੀ ਗੁਰ ਕੀ ਸਿਖ ਸੁਣੀ ॥ ਜੋ ਤਿਸੁ ਭਾਵੈ ਸੋ ਥੀਐ ਇਨ ਬਿਧਿ ਕੰਤ ਮਿਲੀ ॥੨॥ ਪਉੜੀ ॥ ਹੁਕਮੀ ਸ੍ਰਿਸਟਿ ਸਾਜੀਅਨੁ ਬਹੁ ਭਿਤਿ ਸੰਸਾਰਾ ॥ ਤੇਰਾ ਹੁਕਮੁ ਨ ਜਾਪੀ ਕੇਤੜਾ ਸਚੇ ਅਲਖ ਅਪਾਰਾ ॥ ਇਕਨਾ ਨੋ ਤੂ ਮੇਲਿ ਲੈਹਿ ਗੁਰ ਸਬਦਿ ਬੀਚਾਰਾ ॥ ਸਚਿ ਰਤੇ ਸੇ ਨਿਰਮਲੇ ਹਉਮੈ ਤਜਿ ਵਿਕਾਰਾ ॥ ਜਿਸੁ ਤੂ ਮੇਲਹਿ ਸੋ ਤੁਧੁ ਮਿਲੈ ਸੋਈ ਸਚਿਆਰਾ ॥੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੫-੮੬*

*ਸ਼ਬਦਾਰਥ :* ਸੂਹਬ = ਮਾਇਕੀ ਸੂਹੇ ਰੰਗ ਦੇ ਭੇਖ, ਮਨ ਹੋਰ ਮੁਖ ਹੋਰ, ਮਨਮੁਖੀਆ। ਮਨਾਇ ਲੈ = ਸਵੀਕਾਰ ਕਰ ਲਵੇਂ। ਥਾਉ = ਢੰਗ, ਤਰੀਕਾ, ਸਾਧਨ। ਭਾਉ = ਪ੍ਰੇਮ। ਚਿਹਨੁ = ਪਹਿਚਾਨ, ਨਿਸ਼ਾਨ। ਸੂਹਵੀ = ਮਾਇਕੀ ਸੂਹੇ ਭੇਖ। ਥੀਐ = ਹੋਵੇ। ਬਿਧਿ = ਢੰਗ। ਭਿਤਿ = ਪ੍ਰਕਾਰ, ਕਿਸਮ। ਕੇਤੜਾ = ਕਿੱਡਾ ਕੁ। ਤਜਿ = ਛੱਡ ਕੇ। ਸਚਿਆਰਾ = ਸੱਚੇ ਹੁੰਦੇ ਹਨ।

*ਸਾਰ ਭਾਵ :* ਸ਼ੁਭ ਗੁਣਾਂ ਦਾ ਸ਼ਿੰਗਾਰ ਬਣਾਓ।

| ਮੂਲ | ਅਰਥ |
|---|---|
| ਸਲੋਕੁ ਮਃ ੩॥ | ਸਲੋਕੁ ਮਃ ੩॥ |
| ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ ॥ | ਹੇ ਸੂਹੇ ਵੇਸ ਵਾਲੀਏ ! ਤੂੰ ਤਾਂ ਸੁਹਾਗਣ ਭਾਗਣ ਹੋਵੇਂਗੀ ਜੇ ਸੱਚੇ ਪਤੀ ਅਕਾਲ ਪੁਰਖੁ ਦਾ ਨਾਮੁ ਮੰਨ ਲਵੇਂ। |

ਸਤਿਗੁਰੁ ਅਪਣਾ ਮਨਾਇ ਲੈ
ਰੂਪੁ ਚੜੀ ਤਾ ਅਗਲਾ
ਦੂਜਾ ਨਾਹੀ ਥਾਉ ॥

ਫੇਰ ਓਸ ਸਤਿਗੁਰੂ ਨੂੰ ਆਪਣਾ ਮੰਨ ਲੈਣ ਨਾਲ ਤੇਰੇ ਉਪਰ ਬੇਅੰਤ ਰੂਪ ਚੜ੍ਹ ਜਾਵੇਗਾ ਅਰਥਾਤ ਬਹੁਤ ਗੁਣ ਪ੍ਰਾਪਤ ਹੋ ਜਾਣਗੇ। ਇਸ ਤੋਂ ਬਿਨਾ ਹੋਰ ਕੋਈ ਦੂਸਰਾ ਸਾਧਨ ਨਹੀਂ।

ਐਸਾ ਸੀਗਾਰੁ ਬਣਾਇ ਤੂ
ਮੈਲਾ ਕਦੇ ਨ ਹੋਵਈ
ਅਹਿਨਿਸਿ ਲਾਗੈ ਭਾਉ ॥

ਐਸਾ ਸ਼ੁਭ ਗੁਣਾਂ ਦਾ ਸ਼ਿੰਗਾਰ ਕਰ ਭਾਵ ਸ਼ੁਭ ਗੁਣ ਧਾਰਣ ਕਰ, ਜੋ ਕਦੇ ਭੀ ਮਲੀਨ ਨਹੀਂ ਹੋਵੇਗਾ ਅਰ ਹਰ ਸਮੇਂ ਓਸ ਸੱਚੇ ਸਾਹਿਬ ਨਾਲ ਪ੍ਰੇਮ ਲੱਗਾ ਰਹੇਗਾ।

ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ
ਅੰਦਰਿ ਸਚੁ ਮੁਖੁ ਉਜਲਾ
ਖਸਮੈ ਮਾਹਿ ਸਮਾਇ ॥੧॥

ਗੁਰੂ ਜੀ ਦਾ ਬਚਨ ਹੈ, ਸੁਹਾਗਣਾਂ ਭਾਗਣਾਂ ਭਾਵ ਗੁਰਮੁਖਾਂ ਦੀ ਇਹ ਪਹਿਚਾਣ ਹੈ ਕਿ ਉਹਨਾਂ ਦੀ ਅੰਤਰ ਆਤਮਾ ਵਿਚ ਸੱਚਾਈ ਦਾ ਵਾਸਾ ਹੁੰਦਾ ਹੈ ਜਿਸ ਕਰਕੇ ਉੱਜਲ ਮੁੱਖ ਹੋ ਕੇ ਅਕਾਲ ਪੁਰਖੁ ਵਿਚ ਮਿਲੀਆਂ ਰਹਿੰਦੀਆਂ ਹਨ॥੧॥

ਮਃ ੩ ॥
ਲੋਕਾ ਵੇ ਹਉ ਸੂਹਵੀ
ਸੂਹਾ ਵੇਸੁ ਕਰੀ ॥

ਮ: ੩॥
ਐ ਲੋਕੋ! ਉਂਜ ਤਾਂ ਮੈਂ ਮਾਇਆਵੀ ਕੱਚੇ ਰੰਗਮਜੀ ਸੂਹਵੀ ਨੇ ਭਾਵੇਂ ਸੁਹਾਗਣਾਂ ਵਾਲੇ ਲਾਲ ਸੂਹੇ ਵੇਸ ਕੀਤੇ ਹਨ।

ਵੇਸੀ ਸਹੁ ਨ ਪਾਈਐ
ਕਰਿ ਕਰਿ ਵੇਸ ਰਹੀ ॥

ਪਰੰਤੂ ਇਹਨਾਂ ਝੂਠੇ ਸੂਹੇ ਵੇਸਾਂ ਦੇ ਕਰਣ ਨਾਲ ਪਤੀ ਅਕਾਲ ਪੁਰਖੁ ਦੀ ਪ੍ਰਾਪਤੀ ਨਹੀਂ ਹੁੰਦੀ। ਮੈਂ ਕਈ ਝੂਠੇ ਵੇਸ ਧਾਰਦੀ ਰਹੀ ਹਾਂ, ਭਾਵ ਕਈ ਪਖੰਡ ਪ੍ਰਪੰਚ ਕੀਤੇ ਹਨ।

ਨਾਨਕ ਤਿਨੀ ਸਹੁ ਪਾਇਆ
ਜਿਨੀ ਗੁਰ ਕੀ ਸਿਖ ਸੁਣੀ ॥

ਗੁਰੂ ਜੀ ਸਿਖਿਆ ਦਿੰਦੇ ਹਨ ਕਿ ਉਨ੍ਹਾਂ ਨੇ ਹੀ ਮਾਲਕ ਵਾਹਿਗੁਰੂ ਪ੍ਰਾਪਤ ਕੀਤਾ ਹੈ ਜਿਹਨਾਂ ਨੇ ਗੁਰ ਸਿਖਿਆ ਸੁਣ ਕੇ ਅਮਲ ਕੀਤਾ ਹੈ।

ਜੋ ਤਿਸੁ ਭਾਵੈ ਸੋ ਥੀਐ
ਇਨ ਬਿਧਿ ਕੰਤ ਮਿਲੀ ॥੨॥

ਜੋ ਓਸ ਨੂੰ ਚੰਗਾ ਲੱਗਾ ਉਹੋ ਹੀ ਹੋਵੇ। ਇਸ ਧਾਰਨਾ ਨੂੰ ਧਾਰਣ ਵਾਲੀ ਪਤੀ ਨੂੰ ਮਿਲਦੀ ਹੈ॥੨॥

ਪਉੜੀ ॥
ਹੁਕਮੀ ਸ੍ਰਿਸਟਿ ਸਾਜੀਅਨੁ
ਬਹੁ ਭਿਤਿ ਸੰਸਾਰਾ ॥

ਪਉੜੀ॥
ਵਾਹਿਗੁਰੂ ਦੇ ਹੁਕਮ ਵਿਚ ਹੀ ਸ੍ਰਿਸ਼ਟੀ ਦੀ ਬਹੁਤ ਪ੍ਰਕਾਰ ਦੀ ਸਾਜਨਾ ਹੋਈ ਹੈ।

ਤੇਰਾ ਹੁਕਮੁ ਨ ਜਾਪੀ ਕੇਤੜਾ
ਸਚੇ ਅਲਖ ਅਪਾਰਾ ॥

ਹੇ ਅਲਖ ਅਪਾਰ ਸੱਚ ਸ੍ਰੂਪ ਵਾਹਿਗੁਰੂ! ਤੇਰਾ ਹੁਕਮ ਕਿੱਡਾ ਕੁ ਹੈ, ਇਹ ਜਾਣਿਆ ਨਹੀਂ ਜਾਂਦਾ।

**ਇਕਨਾ ਨੋ ਤੂ ਮੇਲਿ ਲੈਹਿ ਗੁਰ ਸਬਦਿ ਬੀਚਾਰਾ ॥**

ਕਿਸੇ ਨੂੰ ਤਾਂ ਗੁਰਾਂ ਦੇ ਸ਼ਬਦ ਦੀ ਸੂਝ ਦੇ ਕੇ ਆਪਣੇ ਨਾਲ ਮੇਲ ਲੈਂਦਾ ਹੈ।

**ਸਚਿ ਰਤੇ ਸੇ ਨਿਰਮਲੇ ਹਉਮੈ ਤਜਿ ਵਿਕਾਰਾ ॥**

ਓਹ ਹਉਮੈ ਹੰਕਾਰ ਦੇ ਵਿਕਾਰਾਂ ਨੂੰ ਛੱਡ ਕੇ ਨਿਰਮਲ ਮਨ ਨਾਲ ਤੇਰੇ ਸੱਚੇ ਪ੍ਰੇਮ ਵਿਚ ਰੰਗੇ ਜਾਂਦੇ ਹਨ।

**ਜਿਸੁ ਤੂ ਮੇਲਹਿ ਸੋ ਤੁਧੁ ਮਿਲੈ ਸੋਈ ਸਚਿਆਰਾ ॥੨॥**

ਜਿਸ ਨੂੰ ਤੂੰ ਆਪਣੇ ਨਾਲ ਮੇਲਣਾ ਚਾਹੇਂ ਉਸ ਨੂੰ ਮੇਲ ਲੈਂਦਾ ਹੈਂ ਅਰ ਉਹੀਓ ਹੀ ਅੱਗੇ ਸੱਚੇ ਹੁੰਦੇ ਹਨ॥੨॥

*ਸਬਦੁ ਸੁਰਤਿ :* ***"ਐਸਾ ਸੀਗਾਰੁ ਬਣਾਇ ਤੂ ਮੈਲਾ ਕਦੇ ਨ ਹੋਵਈ ਅਹਿਨਿਸਿ ਲਾਗੈ ਭਾਉ ॥"*** ਅਰਥਾਤ ਸ਼ੁਭ ਗੁਣਾਂ ਦੇ ਸ਼ਿੰਗਾਰ ਨਾਲ ਆਪਣੇ ਆਪ ਨੂੰ ਸ਼ਿੰਗਾਰੋ ***"ਸਹਜਿ ਸੀਗਾਰ ਕਾਮਣਿ ਕਰਿ ਆਵੈ ॥"*** (ਸੂਹੀ ਮਹਲਾ ੧, ਅੰ: ੭੫੦) ਸ਼ਾਂਤੀ, ਨਿੰਮ੍ਰਤਾ, ਸ਼ਰਧਾ, ਪ੍ਰੇਮ ਸਤਿਕਾਰ ਆਦਿ ਗੁਣ ਧਾਰਣ ਕਰਣ ਵਾਲੀ ਜੀਵ ਇਸਤ੍ਰੀ ਹੀ ਪੂਰਨ ਪੁਰਖੁ ਨੂੰ ਚੰਗੀ ਲੱਗਦੀ ਹੈ। ਚੰਚਲਤਾ, ਚਤੁਰਾਈ ਅਰ ਹਾਵ ਭਾਵ ਦੇ ਖੇਖਨ ਅਰ ਝੂਠੇ ਆਵਰਣ ਪਾਰਬ੍ਰਹਮ ਪ੍ਰਮੇਸ਼ਰ ਨੂੰ ਪ੍ਰਸੰਨ ਨਹੀਂ ਕਰ ਸਕਦੇ। ***"ਜੋ ਤਿਸੁ ਭਾਵੈ ਸੋ ਥੀਐ"*** ਵਾਹਿਗੁਰੂ ਦੇ ਹੁਕਮ ਦੀ ਪਾਲਨਾ ਕਰਣੀ ਸਭ ਤੋਂ ਵੱਡਾ ਸ਼ਿੰਗਾਰ ਹੈ। ਗੁਰਮਤ ਵਿਚ ਨਾਮੁ ਜਪਣਾ, ਕਿਰਤ ਕਮਾਈ, ਵੰਡ ਛਕਣਾ, ਭੈ ਅਤੇ ਭਾਉ ਵਿਚ ਰਹਿਣਾ ਤੇ ਸਤਿਸੰਗਤ ਦਾ ਸਾਥ: ਸ਼ੁਭ ਗੁਣ ਧਾਰਨ ਕਰਨੇ ਹਨ।

*The Infinite to seek*
*Of no avail is adoption*
*Of outer forms by ye.*
*Merging with Gurshabad*
*Is the way to Infinity.*

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥

ਸਲੋਕੁ ਮਃ ੩ ॥ ਸੂਹਵੀਏ ਸੂਹਾ ਸਭੁ ਸੰਸਾਰੁ ਹੈ ਜਿਨ ਦੁਰਮਤਿ ਦੂਜਾ ਭਾਉ ॥ ਖਿਨ ਮਹਿ ਝੂਠੁ ਸਭੁ ਬਿਨਸਿ ਜਾਇ ਜਿਉ ਟਿਕੈ ਨ ਬਿਰਖ ਕੀ ਛਾਉ ॥ ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ ॥ ਉਲਟੀ ਸਕਤਿ ਸਿਵੈ ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ ਨਾਉ ॥ ਨਾਨਕ ਬਲਿਹਾਰੀ ਗੁਰ ਆਪਣੇ ਜਿਤੁ ਮਿਲਿਐ ਹਰਿ ਗੁਣ ਗਾਉ ॥੧॥ ਮਃ ੩ ॥ ਸੂਹਾ ਰੰਗੁ ਵਿਕਾਰੁ ਹੈ ਕੰਤੁ ਨ ਪਾਇਆ ਜਾਇ ॥ ਇਸੁ ਲਹਦੇ ਬਿਲਮ ਨ ਹੋਵਈ ਰੰਡ ਬੈਠੀ ਦੂਜੈ ਭਾਇ ॥ ਮੁੰਧ ਇਆਣੀ ਦੁੰਮਣੀ ਸੂਹੈ ਵੇਸਿ ਲੋੁਭਾਇ ॥ ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ ਸੀਗਾਰੁ ਬਣਾਇ ॥ ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ ॥੨॥ ਪਉੜੀ ॥ ਆਪੇ ਆਪਿ ਉਪਾਇਅਨੁ ਆਪਿ ਕੀਮਤਿ ਪਾਈ ॥ ਤਿਸ ਦਾ ਅੰਤੁ ਨ ਜਾਪਈ ਗੁਰ ਸਬਦਿ ਬੁਝਾਈ ॥ ਮਾਇਆ ਮੋਹੁ ਗੁਬਾਰੁ ਹੈ ਦੂਜੈ ਭਰਮਾਈ ॥ ਮਨਮੁਖ ਠਉਰ ਨ ਪਾਇਨ੍ਹੀ ਫਿਰਿ ਆਵੈ ਜਾਈ ॥ ਜੋ ਤਿਸੁ ਭਾਵੈ ਸੋ ਥੀਐ ਸਭ ਚਲੈ ਰਜਾਈ ॥੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੬*

*ਸ਼ਬਦਾਰਥ :* ਸੂਹਵੀਏ = ਮਾਇਆਵੀ ਪਦਾਰਥਾਂ ਦੇ ਕੱਚੇ ਰੰਗ ਦੀ ਪ੍ਰੇਮਣੇ। ਸੂਹਾ = ਕਸੁੰਭੇ ਵਰਗਾ ਭੜਕੀਲਾ ਲਾਲ ਕੱਚਾ ਰੰਗ। ਟਿਕੈ = ਟਿਕਦੀ, ਖੜੀ ਰਹਿੰਦੀ। ਬਿਰਖ = ਬ੍ਰਿਛ, ਦ੍ਰਖ਼ਤ। ਲਾਲੋ ਲਾਲੁ = ਗੂੜ੍ਹਾ ਮਜੀਠੀ ਪੱਕਾ ਰੰਗ। ਸਕਤਿ = ਮਾਇਆ, ਸੰਸਾਰੀ ਵਿਕਾਰੀ ਵ੍ਰਿਤੀ। ਸਿਵੈ = ਸ਼ਿਵ, ਕਲਿਆਣ ਸਰੂਪ ਵਾਹਿਗੁਰੂ। ਵਿਕਾਰੁ = ਵਿਕਾਰਾਂ ਵਰਗਾ, ਨਿਕੰਮਾ। ਕੰਤੁ = ਪਤੀ। ਲਹਦੇ = ਲੱਥਦੇ, ਖੁਰਦਿਆਂ। ਰੰਡ = ਰੰਡੀ, ਪਤੀ ਬਿਹੂਨ, ਖ਼ਾਲੀ। ਮੁੰਧ = ਇਸਤ੍ਰੀ। ਦੁੰਮਣੀ = ਦੁਚਿੱਤੀ, ਇਕਾਗਰਤਾ ਬਿਹੀਨ। ਲੋੁਭਾਇ = ਲੱਭਣ, ਭੁੱਲਣ। ਭੈ = ਪਤੀ ਦਾ ਡਰ। ਭਾਇ = ਪਤੀ ਦਾ ਪ੍ਰੇਮ। ਭਾਇ = ਇੱਛਾ, ਆਗਿਆ। ਕੀਮਤਿ = ਕਦਰਾਂ ਕੀਮਤਾਂ। ਬੁਝਾਈ = ਸਮਝਾਈ। ਗੁਬਾਰੁ = ਅੰਧ ਅੰਧੇਰ, ਗੂੜ੍ਹਾ ਹਨ੍ਹੇਰਾ। ਦੂਜੈ = ਦ੍ਵੈਤ ਭਾਵਨਾ ਵਾਲੇ। ਠਉਰ = ਥਾਂ, ਟਿਕਾਣਾ। ਥੀਐ = ਹੁੰਦਾ ਹੈ। ਰਜਾਈ = ਹੁਕਮ।

*ਸਾਰ ਭਾਵ :* ਇਹ ਕੱਚਾ ਸੂਹਾ ਰੰਗ ਰੂਪ ਸੰਸਾਰ ਨਾਸਵੰਤ ਹੈ। ਸਤਿਨਾਮੁ ਦਾ ਸੱਚਾ ਰੰਗ ਚੜ੍ਹਾਓ।

| ਮੂਲ | ਅਰਥ |
|---|---|
| ਸਲੋਕੁ ਮ: ੩ ॥ | ਸਲੋਕੁ ਮ: ੩ ॥ |
| ਸੂਹਵੀਏ ਸੂਹਾ ਸਭੁ ਸੰਸਾਰੁ ਹੈ ਜਿਨ ਦੁਰਮਤਿ ਦੂਜਾ ਭਾਉ ॥ | ਕਸੁੰਭੇ ਦੇ ਕੱਚੇ ਰੰਗ ਵਰਗੀ ਸੂਹੇ ਵੇਸ ਵਾਲੀਏ ! ਜਿਨ੍ਹਾਂ ਦੀ ਖੋਟੀ ਅਕਲ ਵਿਚ ਦ੍ਵੈਸ਼ ਭਾਵਨਾ ਹੈ ਉਹਨਾਂ ਨੂੰ ਸਾਰਾ ਸੰਸਾਰ ਸੁਹਣਾ ਲੱਗਦਾ ਹੈ। |
| ਖਿਨ ਮਹਿ ਝੂਠੁ ਸਭੁ ਬਿਨਸਿ ਜਾਇ ਜਿਉ ਟਿਕੈ ਨ ਬਿਰਖ ਕੀ ਛਾਉ ॥ | ਇਹ ਝੂਠਾ ਸੰਸਾਰ ਤਾਂ ਖਿਨ ਪਲ ਵਿਚ ਨਾਸ ਹੋ ਜਾਣ ਵਾਲਾ ਹੈ, ਜਿਵੇਂ ਦ੍ਰਖ਼ਤ ਦੀ ਛਾਂ ਟਿਕਦੀ ਨਹੀਂ। |
| ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ ॥ | ਗੁਰਾਂ ਦੇ ਆਗਿਆਕਾਰੀ ਹੀ ਲਾਲ ਗੁਲਾਲ ਗਹਿਬਰੇ ਰੰਗ ਵਾਲੇ ਮਜੀਠੀ ਰੰਗ ਵਾਂਗ ਪੱਕੇ ਸਥਿਰ ਹਨ। |
| ਉਲਟੀ ਸਕਤਿ ਸਿਵੈ ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ ਨਾਉ ॥ | ਉਹਨਾਂ ਦੀ ਬੁੱਧੀ ਸੰਸਾਰੀ ਕਸੁੰਭੇ ਰੰਗ ਤੋਂ ਬਦਲ ਕੇ ਕਲਿਆਣ ਸਰੂਪ ਵਾਹਿਗੁਰੂ ਵੱਲ ਆ ਗਈ ਹੈ। ਉਨ੍ਹਾਂ ਦੇ ਮਨ ਵਿਚ ਨਾਸ ਰਹਿਤ ਕਰਣ ਵਾਲਾ ਵਾਹਿਗੁਰੂ ਦਾ ਸੱਚਾ ਨਾਮੁ ਵੱਸ ਗਿਆ ਹੈ। |
| ਨਾਨਕ ਬਲਿਹਾਰੀ ਗੁਰ ਆਪਣੇ ਜਿਤੁ ਮਿਲਿਐ ਹਰਿ ਗੁਣ ਗਾਉ ॥੧॥ | ਆਪਣੇ ਉਨ੍ਹਾਂ ਗੁਰਾਂ ਤੋਂ ਬਲਿਹਾਰ ਜਾਂਦੇ ਹਾਂ, ਜਿਨ੍ਹਾਂ ਨੂੰ ਮਿਲਣ ਕਰਕੇ ਹਰੀ ਪ੍ਰਭੂ ਦੇ ਗੁਣ ਗਾਇਨ ਹੁੰਦੇ ਹਨ॥੧॥ |
| ਮਃ ੩ ॥ | ਮ: ੩॥ |
| ਸੂਹਾ ਰੰਗੁ ਵਿਕਾਰੁ ਹੈ ਕੰਤੁ ਨ ਪਾਇਆ ਜਾਇ ॥ | ਇਹ ਝੂਠਾ ਸੂਹਾ ਰੰਗ ਬਿਅਰਥ ਹੈ। ਇਸ ਨਾਲ ਪਤੀ ਦੀ ਪ੍ਰਾਪਤੀ ਨਹੀਂ ਹੁੰਦੀ, ਸਗੋਂ ਵਿਕਾਰ ਹੀ ਵਧਦੇ ਹਨ। |
| ਇਸੁ ਲਹਦੇ ਬਿਲਮ ਨ ਹੋਵਈ ਰੰਡ ਬੈਠੀ ਦੂਜੈ ਭਾਇ ॥ | ਇਹ ਕੱਚੇ ਰੰਗ ਦੇ ਲੱਥ ਜਾਣ ਵਿਚ ਜ਼ਰਾ ਜਿਤਨੀ ਭੀ ਦੇਰ ਨਹੀਂ ਲੱਗਦੀ ਅਰ ਜੀਵ ਇਸਤ੍ਰੀ ਦੁਬਿਧਾ ਵਿਚ ਫਸ ਕੇ ਰੰਡੀ ਹੋ ਬੈਠਦੀ ਹੈ, ਖ਼ਾਲੀ ਹੋ ਜਾਂਦੀ ਹੈ। |
| ਮੁੰਧ ਇਆਣੀ ਦੁੰਮਣੀ ਸੂਹੈ ਵੇਸਿ ਲੋੁਭਾਇ ॥ | ਹੇ ਅਨਜਾਣ ਤੇ ਦੁਚਿੱਤੀ ਇਸਤ੍ਰੀਏ ! ਇਸ ਮਾਇਕ ਪਦਾਰਥਾਂ ਦੀ ਗੂੜ੍ਹੀ ਲਾਲੀ ਨੂੰ ਵੇਖ ਕੇ ਲੋਭੀ ਨਾ ਬਣ, ਭਾਵ ਭੁੱਲ ਨਾ ਜਾਹ। |
| ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ ਸੀਗਾਰੁ ਬਣਾਇ ॥ | ਸੱਚੇ ਗੁਰਾਂ ਦੇ ਸ਼ਬਦ ਨਾਲ ਗੂੜ੍ਹਾ ਲਾਲ ਰੰਗ ਅਰਥਾਤ ਪ੍ਰੇਮ ਕਰ ਅਰ ਪੂਰਨ ਪੁਰਖੁ, ਵਾਹਿਗੁਰੂ ਦੇ ਡਰ ਅਤੇ ਪ੍ਰੇਮ ਦਾ ਸ਼ਿੰਗਾਰ ਧਾਰਨ ਕਰ। |
| ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ ॥੨॥ | ਜੇ ਸਤਿਗੁਰਾਂ ਦੀ ਇੱਛਾ ਅਨੁਸਾਰ ਸ਼ੁਭ ਕਰਮਾਂ ਵਿਚ ਪ੍ਰਵਿਰਤ ਰਹੇਂਗੀ ਤਾਂ ਸਦੀਵੀਂ ਸੁਹਾਗਵੰਤੀ ਬਣ ਜਾਵੇਂਗੀ॥੨॥ |

| | |
|---|---|
| **ਪਉੜੀ ॥** | ਪਉੜੀ ॥ |
| **ਆਪੇ ਆਪਿ ਉਪਾਇਅਨੁ ਆਪਿ ਕੀਮਤਿ ਪਾਈ ॥** | ਓਸ ਕਰਤਾਰ ਨੇ ਆਪ ਹੀ ਸ੍ਰਿਸ਼ਟੀ ਉਪਾਈ ਹੈ ਅਰ ਆਪ ਹੀ ਉਸ ਦੀ ਕੀਮਤ ਪਾਈ ਹੈ। |
| **ਤਿਸ ਦਾ ਅੰਤੁ ਨ ਜਾਪਈ ਗੁਰ ਸਬਦਿ ਬੁਝਾਈ ॥** | ਓਸ ਕਰਤਾਪੁਰਖੁ ਦਾ ਕੋਈ ਪਾਰਾਵਾਰ ਨਹੀਂ ਪਾ ਸਕਦਾ, ਗੁਰਾਂ ਨੇ ਗੁਰਸ਼ਬਦ ਦੇ ਕੇ ਇਹ ਗੱਲ ਸਮਝਾਈ ਹੈ। |
| **ਮਾਇਆ ਮੋਹੁ ਗੁਬਾਰੁ ਹੈ ਦੂਜੈ ਭਰਮਾਈ ॥** | ਮਾਇਆ ਦਾ ਮੋਹ ਅੰਧੇਰ ਘੁੱਪ ਘੇਰ ਹੈ। ਇਹ ਦ੍ਵੈਤ ਭਾਵ ਵਿਚ ਹੀ ਭਰਮਾਉਂਦਾ ਹੈ। |
| **ਮਨਮੁਖ ਠਉਰ ਨ ਪਾਇਨੀ ਫਿਰਿ ਆਵੈ ਜਾਈ ॥** | ਮਨਮੁਖੀਏ ਇਸ ਅੰਧੇਰ ਖਾਤੇ ਵਿਚ ਪਏ ਕੋਈ ਥਾਂ ਨਹੀਂ ਪਾ ਸਕਦੇ, ਜਿਸ ਕਰਕੇ ਫਿਰ ਫਿਰ ਜੰਮਦੇ ਮਰਦੇ ਹਨ। |
| **ਜੋ ਤਿਸੁ ਭਾਵੈ ਸੋ ਥੀਐ ਸਭ ਚਲੈ ਰਜਾਈ ॥੩॥** | ਪਰੰਤੂ ਜੋ ਓਸ ਨੂੰ ਚੰਗਾ ਲੱਗਦਾ ਹੈ ਉਹੀਓ ਹੁੰਦਾ ਹੈ। ਸਭ ਥਾਂ ਓਸੇ ਹੁਕਮੀ ਦਾ ਹੁਕਮ ਚਲਦਾ ਹੈ ॥੩॥ |

*ਸਬਦੁ ਸੁਰਤਿ :* ***"ਖਿਨ ਮਹਿ ਝੂਠੁ ਸਭੁ ਬਿਨਸਿ ਜਾਇ ਜਿਉ ਟਿਕੈ ਨ ਬਿਰਖ ਕੀ ਛਾਉ ॥"*** ਅਰਥਾਤ ਇਹ ਸੰਸਾਰ ਮਾਇਆਵੀ ਚੋਜ ਤਮਾਸ਼ੇ ਸਭ ਝੂਠੇ ਹਨ। ਜਿਸ ਤਰ੍ਹਾਂ ਦ੍ਰਖ਼ਤ ਦੀ ਛਾਂ ਟਿਕੀ ਨਹੀਂ ਰਹਿੰਦੀ, ਦੇਖਦਿਆਂ ਦੇਖਦਿਆਂ ਹੀ ਗੁੰਮ ਹੋ ਜਾਂਦੀ ਹੈ, ਤਿਵੇਂ ਹੀ ***"ਮਿਥਿਆ ਭਰਮਿ ਭਰਮਿ ਬਹੁ ਭ੍ਰਮਿਆ ਲੁਬਧੋ ਪੁਤ੍ਰ ਕਲਤ੍ਰ ਮੋਹ ਪ੍ਰੀਤਿ ॥ ਜੈਸੇ ਤਰਵਰ ਕੀ ਤੁਛ ਛਾਇਆ ਖਿਨ ਮਹਿ ਬਿਨਸਿ ਜਾਇ ਦੇਹ ਭੀਤਿ ॥"*** (ਕਾਨੜਾ ਮ: ੪, ਅੰ: ੧੨੯੫-੯੬) ਇਹ ਜੀਵ ਭਰਮ ਭੁਲੇਖੇ ਵਿਚ ਹੀ ਪੁਤ੍ਰ, ਇਸਤ੍ਰੀ ਆਦਿ ਦੇ ਮੋਹ ਵਿਚ ਫਸਿਆ ਹੋਇਆ ਹੈ। ਇਹ ਨਹੀਂ ਜਾਣਦਾ ਕਿ ਇਹ ਸਭ ਕੁਝ ਤਾਂ ਬ੍ਰਿਖ ਦੀ ਛਾਂ ਸਮਾਨ ਟਿਕੇ ਨਹੀਂ ਰਹਿਣੇ ਅਰ ਕੱਲਰ ਦੀ ਕੰਧ ਵਾਂਗ ਸਰੀਰ ਭੀ ਗਿਰ ਜਾਣਾ ਹੈ। ਇਸ ਲਈ ***"ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ ਸੀਗਾਰੁ ਬਣਾਇ ॥"*** ਗੁਰਾਂ ਦੇ ਉਪਦੇਸ ਦਾ ਰੰਗ ਚੜ੍ਹਾ ਕੇ ਅਕਾਲ ਪੁਰਖੁ ਦਾ ਡਰ ਅਰ ਨਿਸ਼ਕਪਟ ਪ੍ਰੇਮ ਧਾਰਨ ਕਰਕੇ ਹਿਰਦੇ ਦਾ ਸੱਚਾ, ਗੂੜ੍ਹਾ, ਲਾਲ, ਗੁਲਾਲ ਸ਼ਿੰਗਾਰ ਕਰੋ। ਸਤਿਨਾਮੁ ਦਾ ਸਿਮਰਣ ਅਰ ਗੁਰਬਾਣੀ ਦਾ ਪਾਠ ਹੀ ਓਹ ਸੱਚਾ ਸੂਹੀਆ, ਮਜੀਠੀ ਅਲੌਕਿਕ ਰੰਗ ਹੈ ਜੋ ਕਿਸੇ ਤਰ੍ਹਾਂ ਦੇ ਵੀ ਲੌਕਿਕ ਵਿਕਾਰਯੁਕਤ ਰੰਗਾਂ ਨਾਲ ਫਿੱਕਾ ਨਹੀਂ ਪੈਂਦਾ।

> *The tints of externals fascinate the pretenders. Those saturated in the true spiritual colour of steadfast values are ever vigilantly introspective.*

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥

ਸਲੋਕੁ ਮ: ੩ ॥ ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ ॥ ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ ॥ ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਭਤਾਰੁ ॥ ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ ॥ ਪੇਈਐ ਸਾਹੁਰੈ ਬਹੁ ਸੋਭਾ ਪਾਏ ਤਿਸੁ ਪੂਜ ਕਰੇ ਸਭੁ ਸੈਸਾਰੁ ॥ ਓਹ ਰਲਾਈ ਕਿਸੈ ਦੀ ਨਾ ਰਲੈ ਜਿਸੁ ਰਾਵੇ ਸਿਰਜਨਹਾਰੁ ॥ ਨਾਨਕ ਗੁਰਮੁਖਿ ਸਦਾ ਸੁਹਾਗਣੀ ਜਿਸੁ ਅਵਿਨਾਸੀ ਪੁਰਖੁ ਭਰਤਾਰੁ ॥੧॥ ਮ: ੧ ॥ ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ ॥ ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ ॥ ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ ॥੨॥ ਪਉੜੀ ॥ ਇਹੁ ਜਗੁ ਆਪਿ ਉਪਾਇਓਨੁ ਕਰਿ ਚੋਜ ਵਿਡਾਨੁ ॥ ਪੰਚ ਧਾਤੁ ਵਿਚਿ ਪਾਈਅਨੁ ਮੋਹੁ ਝੂਠੁ ਗੁਮਾਨੁ ॥ ਆਵੈ ਜਾਇ ਭਵਾਈਐ ਮਨਮੁਖੁ ਅਗਿਆਨੁ ॥ ਇਕਨਾ ਆਪਿ ਬੁਝਾਇਓਨੁ ਗੁਰਮੁਖਿ ਹਰਿ ਗਿਆਨੁ ॥ ਭਗਤਿ ਖਜਾਨਾ ਬਖਸਿਓਨੁ ਹਰਿ ਨਾਮੁ ਨਿਧਾਨੁ ॥੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੬*

*ਸ਼ਬਦਾਰਥ:* ਸੂਹੈ ਵੇਸਿ = ਮਾਇਕ ਕੱਚੇ ਸੂਹੇ ਰੰਗ ਦੇ ਭੇਖ ਵਾਲੀ। ਕੁਲਖਣੀ = ਖੋਟੇ ਲੱਛਣਾਂ ਵਾਲੀ, ਆਚਰਣਹੀਨ। ਸੀਲੁ = ਸੀਤਲਤਾ, ਠੰਡਾ ਸੁਭਾਉ। ਸੰਜਮੁ = ਸੰਕੋਚ ਬ੍ਰਿਤੀ। ਪੇਈਐ = ਪੇਕੇ ਘਰ, ਸੰਸਾਰ, ਲੋਕ। ਸਾਹੁਰੈ = ਸਹੁਰੇ ਘਰ, ਪ੍ਰਲੋਕ। ਰਾਵੇ = ਰਮਣ ਕਰੇ, ਮਿਲਾਪ ਕਰੇ। ਮਜੀਠ = ਮਜੀਠੀ ਪੱਕਾ ਰੰਗ। ਮਹਾ ਰਸੀ = ਮਹਾਨ ਆਨੰਦ ਰਸ। ਛਾਰੁ = ਸੁਆਹ, ਨਾਸ। ਵਿਡਾਨੁ = ਅਸਚਰਜ। ਪੰਚ ਧਾਤੁ = ਪੰਜਾਂ ਤੱਤਾਂ ਵਾਲਾ ਸਰੀਰ।

*ਸਾਰ ਭਾਵ:* ਮਾਇਕੀ ਪ੍ਰੇਮ ਕਸੁੰਭੇ ਦੇ ਕੱਚੇ ਰੰਗ ਵਰਗਾ ਹੈ। ਬ੍ਰਹਮ ਵੀਚਾਰ ਹੀ ਸੱਚਾ ਮਜੀਠੀ ਰੰਗ ਹੈ।

| **ਮੂਲ** | **ਅਰਥ** |
|---|---|
| **ਸਲੋਕੁ ਮ: ੩ ॥** | ਸਲੋਕੁ ਮ: ੩ ॥ |
| **ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰੁ ॥** | ਸੁਹਾਗਣਾਂ ਦੇ ਸੂਹੇ ਵੇਸ ਧਾਰ ਕੇ ਖੋਟੇ ਅਤੇ ਆਚਰਣਹੀਨ ਲੱਛਣਾਂ ਵਾਲੀ ਜੀਵ ਇਸਤ੍ਰੀ ਅਕਾਲ ਪੁਰਖੁ ਰੂਪ ਪਤੀ ਨੂੰ ਛੱਡ ਕੇ ਪਰਾਇਆਂ ਪੁਰਸ਼ਾਂ ਨਾਲ ਪਿਆਰ ਪਾਉਂਦੀ ਹੈ। |

| | |
|---|---|
| ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰੁ ॥ | ਉਸ ਵਿਚ ਸੀਤਲ ਸਦਾਚਾਰੀ ਸੁਭਾਉ, ਸੰਜਮ ਆਦਿ ਕੋਈ ਗੁਣ ਨਹੀਂ ਅਰ ਸਦਾ ਝੂਠ ਹੀ ਬੋਲਦੀ ਹੈ ਅਤੇ ਉਸ ਮਨਚਲੀ ਸੁਭਾਅ ਵਾਲੀ ਦੇ ਕੰਮ ਭੀ ਖ਼ਰਾਬੀ ਕਰਣ ਵਾਲੇ ਹੁੰਦੇ ਹਨ। |
| ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਭਤਾਰੁ ॥ | ਜਿਸ ਜੀਵ ਇਸਤ੍ਰੀ ਦੇ ਪੂਰਬਲੇ ਚੰਗੇ ਭਾਗ ਲਿਖੇ ਹੁੰਦੇ ਹਨ, ਉਸ ਨੂੰ ਹੀ ਸਦਗੁਣਾਂ ਵਾਲੇ ਪਤੀ ਪ੍ਰਮੇਸ਼ਰ ਦਾ ਮਿਲਾਪ ਹੁੰਦਾ ਹੈ। |
| ਸੂਹਾ ਵੇਸੁ ਸਭੁ ਉਤਾਰਿ ਧਰੇ ਗਲਿ ਪਹਿਰੈ ਖਿਮਾ ਸੀਗਾਰੁ ॥ | ਉਹ ਇਸਤ੍ਰੀ ਮਾਇਕ ਪ੍ਰੇਮ ਦੇ ਸੂਹੇ ਬਸਤਰ ਲਾਹ ਦਿੰਦੀ ਹੈ ਅਤੇ ਗਲ ਵਿਚ ਨਿੰਮ੍ਰਤਾ ਦਾ ਹਾਰ ਸ਼ਿੰਗਾਰ ਕਰਦੀ ਹੈ ਭਾਵ ਮਾਇਆ ਦਾ ਮੋਹ ਛੱਡ ਦਿੰਦੀ ਹੈ। |
| ਪੇਈਐ ਸਾਹੁਰੈ ਬਹੁ ਸੋਭਾ ਪਾਏ ਤਿਸੁ ਪੂਜ ਕਰੇ ਸਭੁ ਸੈਸਾਰੁ ॥ | ਉਸ ਪਤੀਬ੍ਰਤਾ ਦੀ ਪੇਕੇ-ਸਹੁਰੇ, ਲੋਕ-ਪ੍ਰਲੋਕ ਵਿਚ ਸ਼ੋਭਾ ਹੁੰਦੀ ਹੈ ਅਤੇ ਸਾਰਾ ਸੰਸਾਰ ਉਸ ਦੀ ਪੂਜਾ, ਭਾਵ ਇੱਜ਼ਤ ਕਰਦਾ ਹੈ। |
| ਓਹ ਰਲਾਈ ਕਿਸੈ ਦੀ ਨਾ ਰਲੈ ਜਿਸੁ ਰਾਵੇ ਸਿਰਜਨਹਾਰੁ ॥ | ਉਹ ਆਪਣੀਆਂ ਸਹੇਲੀਆਂ ਵਿਚ ਰਲਾਈ ਨਹੀਂ ਜਾ ਸਕਦੀ ਕਿਉਂਕਿ ਉਸ ਵਿਰਲੀ ਨੂੰ ਸਿਰਜਣਾ ਕਰਨ ਵਾਲੇ ਪਤੀ ਨੇ ਮਾਣਿਆ ਹੈ। |
| ਨਾਨਕ ਗੁਰਮੁਖਿ ਸਦਾ ਸੁਹਾਗਣੀ ਜਿਸੁ ਅਵਿਨਾਸੀ ਪੁਰਖੁ ਭਰਤਾਰੁ ॥੧॥ | ਉਹ ਗੁਰਮੁਖ ਸਖੀਆਂ ਸਹੇਲੀਆਂ ਸਦੀਵ ਕਾਲ ਲਈ ਸੁਹਾਗਣਾਂ ਰਹਿੰਦੀਆਂ ਹਨ, ਜਿਨ੍ਹਾਂ ਦਾ ਅਵਿਨਾਸ਼ੀ, ਅਕਾਲ ਪੁਰਖੁ ਪਤੀ ਬਣਦਾ ਹੈ ॥੧॥ |
| ਮਃ ੧ ॥ ਸੂਹਾ ਰੰਗੁ ਸੁਪਨੈ ਨਿਸੀ ਬਿਨੁ ਤਾਗੇ ਗਲਿ ਹਾਰੁ ॥ | ਮ: ੧॥ ਮਾਇਆਵੀ ਪਦਾਰਥ ਜੋ ਕੱਚੇ ਲਾਲ ਰੰਗੇ ਹਨ, ਉਹ ਤਾਂ ਰਾਤ ਦੇ ਸੁਪਨੇ ਅਤੇ ਗਲ ਵਿਚ ਪਾਏ ਅਣਪਰੋਤੇ ਹਾਰ ਵਾਂਗ ਝੂਠੇ ਹਨ। |
| ਸਚਾ ਰੰਗੁ ਮਜੀਠ ਕਾ ਗੁਰਮੁਖਿ ਬ੍ਰਹਮ ਬੀਚਾਰੁ ॥ | ਮਜੀਠ ਵਰਗਾ ਸੱਚਾ ਤੇ ਪੱਕਾ ਗੂੜ੍ਹਾ ਰੰਗ ਤਾਂ ਗੁਰਾਂ ਪਾਸੋਂ ਬ੍ਰਹਮ ਦੀ ਵੀਚਾਰ ਕਰਣਾ ਹੀ ਹੈ। |
| ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ ॥੨॥ | ਉਹ ਬ੍ਰਹਮ ਵਿਚਾਰ ਦਾ ਪ੍ਰੇਮ ਹੀ ਮਹਾਨ ਆਨੰਦ ਰਸ ਹੈ, ਜੋ ਸਭ ਤਰ੍ਹਾਂ ਦੀਆਂ ਬੁਰਿਆਈਆਂ ਨੂੰ ਸੁਆਹ ਕਰ ਦਿੰਦਾ ਹੈ ॥੨॥ |
| ਪਉੜੀ ॥ ਇਹੁ ਜਗੁ ਆਪਿ ਉਪਾਇਓਨੁ ਕਰਿ ਚੋਜ ਵਿਡਾਨੁ ॥ | ਪਉੜੀ ॥ ਇਹ ਜਗਤ ਦਾ ਪਸਾਰਾ ਆਪ ਹੀ ਪ੍ਰਮਾਤਮਾ ਨੇ ਅਸਚਰਜ ਕੌਤਕ ਰੂਪ ਪਸਾਰਿਆ ਹੈ। |

ਪੰਚ ਧਾਤੁ ਵਿਚਿ ਪਾਈਅਨੁ
ਮੋਹੁ ਝੂਠੁ ਗੁਮਾਨੁ ॥

ਪੰਜ ਤੱਤੀ : ਸ਼ਬਦ, ਸਪਰਸ਼, ਰੂਪ, ਰਸ ਅਤੇ ਗੰਧ ਭਰੇ ਸਰੀਰ ਵਿਚ ਮੋਹ, ਝੂਠ ਅਤੇ ਹੰਕਾਰ ਪਾ ਦਿੱਤਾ ਹੈ।

ਆਵੈ ਜਾਇ ਭਵਾਈਐ
ਮਨਮੁਖੁ ਅਗਿਆਨੁ ॥

ਇਸੇ ਵਿਚ ਮਨਮੁਖ ਮੂਰਖ ਬੰਦਾ ਆਉਂਦਾ, ਜਾਂਦਾ, ਭਟਕਦਾ ਫਿਰਦਾ ਹੈ।

ਇਕਨਾ ਆਪਿ ਬੁਝਾਇਓਨੁ
ਗੁਰਮੁਖਿ ਹਰਿ ਗਿਆਨੁ ॥

ਇਨ੍ਹਾਂ ਵਿਚੋਂ ਕਿਸੇ ਇਕ ਨੂੰ ਗੁਰਾਂ ਪਾਸੋਂ ਪ੍ਰਭੂ ਦਾ ਗਿਆਨ ਸਮਝਾ ਦਿੰਦਾ ਹੈ।

ਭਗਤਿ ਖਜਾਨਾ ਬਖਸਿਓਨੁ
ਹਰਿ ਨਾਮੁ ਨਿਧਾਨੁ ॥੪॥

ਅਤੇ ਉਹਨਾਂ ਨੂੰ ਹਰੀ ਦੇ ਨਾਮੁ ਦੀ ਭਗਤੀ ਦਾ ਖ਼ਜ਼ਾਨਾ ਬਖ਼ਸ਼ ਦਿੰਦਾ ਹੈ॥੪॥

*ਸਬਦੁ ਸੁਰਤਿ :* ***"ਸੂਹੈ ਵੇਸਿ ਕਾਮਣਿ ਕੁਲਖਣੀ"*** ਅਰਥਾਤ ਮਾਇਕ ਪਦਾਰਥ, ਜੋ ਕਸੁੰਭੇ ਦੇ ਕੱਚੇ ਰੰਗ ਵਰਗੇ ਸੂਹੇ ਦਿਸਦੇ ਹਨ, ਉਨ੍ਹਾਂ ਨਾਲ ਪ੍ਰੇਮ ਕਰਣ ਵਾਲੀ ਜੀਵ ਇਸਤ੍ਰੀ ਭੈੜੇ ਲੱਛਣਾਂ ਵਾਲੀ ਹੁੰਦੀ ਹੈ। ਮਾਇਆ ਦੇ ਪ੍ਰੇਮ ਵਿਚ ਆ ਕੇ ਕੁਕਰਮਾਂ ਤੋਂ ਸੰਕੋਚ ਨਹੀਂ ਕਰਦੀ। ***"ਇਸਤਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥"*** (ਰਾਮਕਲੀ ਮ: ੧, ਅੰ: ੯੫੧) ਉਸ ਕੁਲਖਣੀ ਕੁਨਾਰ ਦਾ ਪ੍ਰੇਮ ਤਾਂ ਸਿਰਫ਼ ਪੁਰਸ਼ ਦੀ ਖਟੀ ਕਮਾਈ ਨਾਲ ਹੀ ਹੁੰਦਾ ਹੈ। ਖਟੀ ਖਟ ਕੇ ਆਵੇ ਤਾਂ ਪ੍ਰੇਮ ਪਿਆਰ, ਨਾ ਖਟੀ ਦੇਵੇ ਤਾਂ ਜੀ ਸਦਕੇ ਜਾਵੇ, ਕੋਈ ਸੰਬੰਧ ਨਹੀਂ ਰੱਖਦੀ। ਭਾਵ ਜੀਵ ਇਸਤ੍ਰੀ ਜਦ ਤਕ ਸੰਸਾਰਕ ਭੋਗ ਪਦਾਰਥਾਂ ਵਿਚ ਹੀ ਸੁਖ ਭਾਲਦੀ ਹੈ ਤਦ ਤਕ ਉਸਦਾ ਜੀਵਨ ਅਣਪਰੋਤੇ ਹਾਰ ਵਾਂਗ ਨਿਰਰਥਕ ਹੈ। ਜਦ ਤਕ ਆਪਣੇ ਸ੍ਵਾਸਾਂ ਨੂੰ ਵਾਹਿਗੁਰੂ ਨਾਮੁ ਸਿਮਰਣ ਦੇ ਧਾਗੇ ਵਿਚ ਪਿਰੋ ਕੇ, ਸਤਿ, ਸੰਜਮ, ਸਦਾਚਾਰ, ਸੰਜੀਦਗੀ ਦੇ ਗੁਣ ਧਾਰਨ ਨਾ ਕੀਤੇ ਜਾਣ ਤਦ ਤਕ ਬ੍ਰਹਮ ਗਿਆਨ, ਆਤਮ ਗਿਆਨ ਦਾ ਸੱਚਾ ਮਜੀਠੀ ਰੰਗ ਨਾ ਚੜ੍ਹਨ ਕਰਕੇ ਸਿਵਾਏ ਭਰਮਾਂ ਭਟਕਣਾ ਤੇ ਜਨਮ ਮਰਣ ਦੇ ਗੇੜੇ ਤੋਂ ਹੋਰ ਕੁਝ ਉਪਲਬਧੀ ਨਹੀਂ।

*We get dissipated in pursuits of external tints however fascinating, varied and plentiful, but always amorphous and fragmented. Immersion in one internal hue, on the other hand, is unifying; it is an unmistakably unique state.*

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥

ਸਲੋਕੁ ਮਃ ੩ ॥ ਸੂਹਵੀਏ ਸੂਹਾ ਵੇਸੁ ਛਡਿ ਤੂ ਤਾ ਪਿਰ ਲਗੀ ਪਿਆਰੁ ॥ ਸੂਹੈ ਵੇਸਿ ਪਿਰੁ ਕਿਨੈ ਨ ਪਾਇਓ ਮਨਮੁਖਿ ਦਝਿ ਮੁਈ ਗਾਵਾਰਿ ॥ ਸਤਿਗੁਰਿ ਮਿਲਿਐ ਸੂਹਾ ਵੇਸੁ ਗਇਆ ਹਉਮੈ ਵਿਚਹੁ ਮਾਰਿ ॥ ਮਨੁ ਤਨੁ ਰਤਾ ਲਾਲੁ ਹੋਆ ਰਸਨਾ ਰਤੀ ਗੁਣ ਸਾਰਿ ॥ ਸਦਾ ਸੋਹਾਗਣਿ ਸਬਦੁ ਮਨਿ ਭੈ ਭਾਇ ਕਰੇ ਸੀਗਾਰੁ ॥ ਨਾਨਕ ਕਰਮੀ ਮਹਲੁ ਪਾਇਆ ਪਿਰੁ ਰਾਖਿਆ ਉਰ ਧਾਰਿ ॥੧॥ ਮਃ ੩ ॥ ਮੁੰਧੇ ਸੂਹਾ ਪਰਹਰਹੁ ਲਾਲੁ ਕਰਹੁ ਸੀਗਾਰੁ ॥ ਆਵਣ ਜਾਣਾ ਵੀਸਰੈ ਗੁਰ ਸਬਦੀ ਵੀਚਾਰੁ ॥ ਮੁੰਧ ਸੁਹਾਵੀ ਸੋਹਣੀ ਜਿਸੁ ਘਰਿ ਸਹਜਿ ਭਤਾਰੁ ॥ ਨਾਨਕ ਸਾ ਧਨ ਰਾਵੀਐ ਰਾਵੇ ਰਾਵਣਹਾਰੁ ॥੨॥ ਪਉੜੀ ॥ ਮੋਹੁ ਕੂੜੁ ਕੁਟੰਬੁ ਹੈ ਮਨਮੁਖੁ ਮੁਗਧੁ ਰਤਾ ॥ ਹਉਮੈ ਮੇਰਾ ਕਰਿ ਮੁਏ ਕਿਛੁ ਸਾਥਿ ਨ ਲਿਤਾ ॥ ਸਿਰ ਉਪਰਿ ਜਮਕਾਲੁ ਨ ਸੁਝਈ ਦੂਜੈ ਭਰਮਿਤਾ ॥ ਫਿਰਿ ਵੇਲਾ ਹਥਿ ਨ ਆਵਈ ਜਮਕਾਲਿ ਵਸਿ ਕਿਤਾ ॥ ਜੇਹਾ ਧੁਰਿ ਲਿਖਿ ਪਾਇਓਨੁ ਸੇ ਕਰਮ ਕਮਿਤਾ ॥੫॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੭*

*ਸ਼ਬਦਾਰਥ:* ਸੂਹਵੀਏ = ਮਾਇਕ ਪਦਾਰਥਾਂ ਦੇ ਕਸੁੰਭ ਰੰਗੇ ਕੱਚੇ ਪਿਆਰਾਂ ਵਾਲੀ। ਸੂਹਾ ਵੇਸੁ = ਸੰਸਾਰਕ ਪਦਾਰਥਾਂ ਦੀ ਭੁੱਖ। ਦਝਿ = ਸੜ ਕੇ। ਲਾਲੁ = ਲਾਲ ਗੁਲਾਲ ਗੂੜ੍ਹਾ ਪ੍ਰੇਮ ਰੰਗ। ਭੈ ਭਾਇ = ਡਰ ਅਰ ਪ੍ਰੇਮ। ਮਹਲੁ = ਸਰੂਪ ਘਰ, ਪਤੀ ਪ੍ਰਮੇਸ਼ਰ। ਉਰ = ਹਿਰਦੇ ਵਿਚ। ਧਾਰਿ = ਧਾਰਿਆ, ਯਾਦ ਕੀਤਾ। ਮੁੰਧੇ = ਇਸਤ੍ਰੀਏ। ਪਰਹਰਹੁ = ਛੱਡ ਕੇ, ਤਿਆਗ ਕੇ। ਸਹਜਿ = ਸ਼ਾਂਤੀ ਸਰੂਪ। ਭਤਾਰੁ = ਪਤੀ। ਭਰਮਿਤਾ = ਭਰਮਦਾ, ਭਟਕਦਾ। ਕਮਿਤਾ = ਕਰਦਾ।

*ਸਾਰ ਭਾਵ:* ਹਿਰਦੇ ਵਿਚ ਵਾਹਿਗੁਰੂ ਦਾ ਭੈ ਅਰ ਭਾਉ ਵਸਾਓ।

| ਮੂਲ | ਅਰਥ |
|---|---|
| ਸਲੋਕੁ ਮਃ ੩ ॥ | ਸਲੋਕੁ ਮਃ ੩ ॥ |
| ਸੂਹਵੀਏ ਸੂਹਾ ਵੇਸੁ ਛਡਿ ਤੂ ਤਾ ਪਿਰ ਲਗੀ ਪਿਆਰੁ ॥ | ਹੇ ਮਾਇਕੀ ਸੂਹੇ ਭੇਖ ਵਾਲੀਏ ! ਇਸ ਵੇਸ ਦਾ ਤਿਆਗ ਕਰ, ਤਾਂ ਹੀ ਪਤੀ ਨਾਲ ਪ੍ਰੇਮ ਲੱਗੇਗਾ ਭਾਵ ਮਾਇਆ ਦੇ ਮੋਹ ਦਾ ਤਿਆਗ ਕਰ। |

ਸੂਹੈ ਵੇਸਿ ਪਿਰੁ ਕਿਨੈ ਨ ਪਾਇਓ
ਮਨਮੁਖਿ ਦਝਿ ਮੁਈ ਗਾਵਾਰਿ ॥

ਕਿਸੇ ਭੀ ਮਾਇਕੀ ਪ੍ਰੇਮ ਵਾਲੀਆਂ ਸੂਹੇ ਰੰਗੀਆਂ ਨੇ ਪਤੀ ਪ੍ਰਾਪਤ ਨਹੀਂ ਕੀਤਾ। ਸਗੋਂ ਉਹ ਮਨਮੁਖੀਆਂ ਪਾਗਲਾਂ ਵਾਂਗ ਸੜ ਮਰਦੀਆਂ ਹਨ ਭਾਵ ਝੂਰਦੀਆਂ ਹੀ ਰਹਿੰਦੀਆਂ ਹਨ।

ਸਤਿਗੁਰਿ ਮਿਲਿਐ ਸੂਹਾ ਵੇਸੁ ਗਇਆ
ਹਉਮੈ ਵਿਚਹੁ ਮਾਰਿ ॥

ਸਤਿਗੁਰਾਂ ਦੇ ਮਿਲਣ ਪਰ ਹੀ ਮਾਇਕੀ ਪ੍ਰੇਮ ਦਾ ਸੂਹਾ ਵੇਸ ਖ਼ਤਮ ਹੋ ਜਾਂਦਾ ਹੈ ਕਿਉਂਕਿ ਉਹਨਾਂ ਦੇ ਮਨ ਵਿਚੋਂ ਹੰਕਾਰ ਭਾਵਨਾ ਮੁੱਕ ਜਾਂਦੀ ਹੈ।

ਮਨੁ ਤਨੁ ਰਤਾ ਲਾਲੁ ਹੋਆ
ਰਸਨਾ ਰਤੀ ਗੁਣ ਸਾਰਿ ॥

ਉਹਨਾਂ ਦਾ ਮਨ ਤਨ ਨਾਮੁ ਰੰਗ ਵਿਚ ਰੱਤ ਕੇ ਰਸਨਾ ਰਾਹੀਂ ਸ੍ਰੇਸ਼ਟ ਵਾਹਿਗੁਰੂ ਦੇ ਗੁਣ ਗਾਇਨ ਕਰਣ ਨਾਲ ਗੂੜ੍ਹੇ ਰੰਗ ਵਾਲਾ ਲਾਲ ਗੁਲਾਲ ਹੋ ਜਾਂਦਾ ਹੈ।

ਸਦਾ ਸੋਹਾਗਣਿ ਸਬਦੁ ਮਨਿ
ਭੈ ਭਾਇ ਕਰੇ ਸੀਗਾਰੁ ॥

ਉਹ ਸਦੀਵੀਂ ਸੁਹਾਗਣਾਂ ਗੁਰਾਂ ਦੇ ਉਪਦੇਸ਼ ਨੂੰ ਮੰਨ ਕੇ ਡਰ ਅਤੇ ਪ੍ਰੇਮ ਦਾ ਸ਼ਿੰਗਾਰ ਕਰਦੀਆਂ ਹਨ ਅਰਥਾਤ ਭੈ ਅਤੇ ਭਾਉ ਵਾਲੀਆਂ ਹੁੰਦੀਆਂ ਹਨ।

ਨਾਨਕ ਕਰਮੀ ਮਹਲੁ ਪਾਇਆ
ਪਿਰੁ ਰਾਖਿਆ ਉਰ ਧਾਰਿ ॥੧॥

ਉਹਨਾਂ ਭਾਗਾਂ ਵਾਲੀਆਂ ਨੇ ਆਤਮ ਸਰੂਪ ਰੂਪੀ ਮਹਲ ਪਤੀ ਪ੍ਰਾਪਤ ਕਰ ਲਿਆ ਹੈ ਅਤੇ ਹਰ ਸਮੇਂ ਓਸ ਨੂੰ ਹਿਰਦੇ ਵਿਚ ਧਾਰਨ ਕਰ ਰੱਖਿਆ ਹੈ ॥੧॥

ਮਃ ੩ ॥
ਮੁੰਧੇ ਸੂਹਾ ਪਰਹਰਹੁ
ਲਾਲੁ ਕਰਹੁ ਸੀਗਾਰੁ ॥

ਮ: ੩॥
ਹੇ ਜੀਵ ਇਸਤ੍ਰੀਏ! ਮਾਇਕ ਪ੍ਰੇਮ ਦਾ ਕੱਚਾ ਸੂਹਾ ਰੰਗ ਛੱਡ ਕੇ ਮਜੀਠੀ ਪੱਕੇ ਲਾਲ ਰੰਗ ਦਾ ਸ਼ਿੰਗਾਰ ਕਰ ਭਾਵ ਨਾਮੁ ਸਿਮਰਣ ਕਰ।

ਆਵਣ ਜਾਣਾ ਵੀਸਰੈ
ਗੁਰ ਸਬਦੀ ਵੀਚਾਰੁ ॥

ਗੁਰਾਂ ਦੇ ਉਪਦੇਸ਼ ਦੀ ਵਿਚਾਰ ਮਨਨ ਕਰਣ ਨਾਲ ਜੰਮਣਾ ਮਰਨਾ ਮਿਟ ਜਾਵੇਗਾ ਅਰਥਾਤ ਗੁਰਾਂ ਦੇ ਉਪਦੇਸ਼ ਨੂੰ ਧਾਰਣ ਕਰ।

ਮੁੰਧ ਸੁਹਾਵੀ ਸੋਹਣੀ
ਜਿਸੁ ਘਰਿ ਸਹਜਿ ਭਤਾਰੁ ॥

ਉਹੀਓ ਹੀ ਜੀਵ ਇਸਤ੍ਰੀ ਸ਼ੋਭਨੀਕ ਤੇ ਸੋਹਣੀ ਹੁੰਦੀ ਹੈ, ਜਿਸ ਦੇ ਹਿਰਦੇ ਘਰ ਵਿਚ ਸ਼ਾਂਤ ਸਰੂਪ ਪਤੀ ਦਾ ਨਿਵਾਸ ਹੋ ਜਾਵੇ।

ਨਾਨਕ ਸਾ ਧਨ ਰਾਵੀਐ
ਰਾਵੇ ਰਾਵਣਹਾਰੁ ॥੨॥

ਗੁਰੂ ਜੀ ਦਾ ਬਚਨ ਹੈ, ਉਸੇ ਹੀ ਜੀਵ ਇਸਤ੍ਰੀ ਨੂੰ ਮਿਲਾਵਣਹਾਰ ਕਰਤਾਰ ਆਪਣੇ ਨਾਲ ਮੇਲ ਲੈਂਦਾ ਹੈ ॥੨॥

ਪਉੜੀ ॥ ਮੋਹੁ ਕੂੜੁ ਕੁਟੰਬੁ ਹੈ
ਮਨਮੁਖੁ ਮੁਗਧੁ ਰਤਾ ॥

ਪਉੜੀ ॥ ਕੁਟੰਬ ਪਰਿਵਾਰ ਦਾ ਮੋਹ ਝੂਠਾ ਹੈ, ਪਰ ਮਨਮੁਖੀਆ ਮੂਰਖ ਉਸੇ ਵਿਚ ਰਚਿਆ ਮਿਚਿਆ ਰਹਿੰਦਾ ਹੈ।

| | |
|---|---|
| **ਹਉਮੈ ਮੇਰਾ ਕਰਿ ਮੁਏ ਕਿਛੁ ਸਾਥਿ ਨ ਲਿਤਾ ॥** | 'ਮੈਂ ਮੇਰਾ' ਕਰਦਾ ਮਰਦਾ ਰਹਿੰਦਾ ਹੈ ਪਰ ਕਿਸੇ ਨੂੰ ਸਾਥੀ ਨਹੀਂ ਬਣਾ ਸਕਿਆ ਭਾਵ ਅੰਤ ਸਮੇਂ ਕਿਸੇ ਨੇ ਸਾਥ ਨਹੀਂ ਦਿੱਤਾ। |
| **ਸਿਰ ਉਪਰਿ ਜਮਕਾਲੁ ਨ ਸੁਝਈ ਦੂਜੈ ਭਰਮਿਤਾ ॥** | ਦੂਈ ਦ੍ਵੈਤ ਵਿਚ ਭਰਮਦਾ ਭਟਕਦਾ ਰਿਹਾ ਪਰ ਸਿਰ ਉਪਰ ਜਮਾਂ ਦਾ ਸਮਾਂ ਆ ਰਿਹਾ ਹੈ, ਇਹ ਜਾਣਿਆ ਹੀ ਨਹੀਂ। |
| **ਫਿਰਿ ਵੇਲਾ ਹਥਿ ਨ ਆਵਈ ਜਮਕਾਲਿ ਵਸਿ ਕਿਤਾ ॥** | ਜਦੋਂ ਜਮਾਂ ਨੇ ਆਪਣੇ ਕਬਜ਼ੇ ਵਿਚ ਕਰ ਲਿਆ ਤਾਂ ਫੇਰ ਗਿਆ ਵਕਤ ਹੱਥ ਨਹੀਂ ਆਉਣਾ। |
| **ਜੇਹਾ ਧੁਰਿ ਲਿਖਿ ਪਾਇਓਨੁ ਸੇ ਕਰਮ ਕਮਿਤਾ ॥੫॥** | ਮਨਮੁਖ ਦੇ ਜਿਹੋ ਜਿਹੇ ਧੁਰ ਦਰਗਾਹੋਂ ਕਰਮ ਲਿਖੇ ਗਏ ਸਨ, ਉਸੇ ਅਨੁਸਾਰ ਹੀ ਕਰਮ ਕਰਦਾ ਰਿਹਾ ਹੈ॥੫॥ |

*ਸਬਦੁ ਸੁਰਤਿ :* ***"ਮੁੰਧ ਸੁਹਾਵੀ ਸੋਹਣੀ ਜਿਸੁ ਘਰਿ ਸਹਜਿ ਭਤਾਰੁ ॥"*** ਅਰਥਾਤ ਉਹੀਓ ਹੀ ਇਸਤ੍ਰੀ ਸੰਸਾਰ ਵਿਚ ਮਾਣ ਸਤਿਕਾਰ ਪਾਉਂਦੀ ਹੈ ਜਿਸ ਦੇ ਘਰ ਵਿਚ ਸ਼ਾਂਤੀ ਸਰੂਪ ਪਤੀ ਵਸਦਾ ਹੋਵੇ। ***"ਸਾਈ ਸੋਹਾਗਣਿ ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ ॥"*** (ਰਾਮਕਲੀ ਮ: ੫, ਅੰ: ੯੫੯) ਜਿਸ ਜੀਵ ਇਸਤ੍ਰੀ ਉਪਰ ਅਕਾਲ ਪੁਰਖੁ ਦੀ ਕਿਰਪਾ ਦ੍ਰਿਸ਼ਟੀ ਹੋ ਜਾਵੇ, ਉਹੀਓ ਹੀ ਵੱਡੇ ਭਾਗਾਂ ਵਾਲੀ ਤੇ ਸੁਹਾਗਵੰਤੀ ਜਾਣੀ ਜਾਂਦੀ ਹੈ, ਭਾਵ ਜੀਵ ਬ੍ਰਹਮ ਦਾ ਭੇਦ ਮਿਟ ਕੇ ਅਭੇਦਤਾ ਹੋਣ ਨਾਲ ਸ੍ਵੈ ਸ੍ਵਰੂਪ ਦੀ ਪ੍ਰਾਪਤੀ ਹੋਣ ਤੇ ਨਾਮੁ ਸਿਮਰਣ ਦਾ ਪੱਕਾ ਰੰਗ ਚੜ੍ਹ ਜਾਂਦਾ ਹੈ।

*External tints, shimmering though they are, must be shed so that we suffer no sapping schisms or cracks within us. The deep colour of naam-simran integrates the core of our being. Let us stay saturated in it.*

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥

ਸਲੋਕੁ ਮਃ ੩ ॥ ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍ ॥ ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍ ॥੧॥ ਮਃ ੩ ॥ ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ੍ ॥ ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਾਲੰਨਿ੍ ॥੨॥ ਮਃ ੩ ॥ ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ ॥ ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ ॥ ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ ॥ ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ ॥੩॥ ਪਉੜੀ ॥ ਤੁਧੁ ਦੁਖੁ ਸੁਖੁ ਨਾਲਿ ਉਪਾਇਆ ਲੇਖੁ ਕਰਤੈ ਲਿਖਿਆ ॥ ਨਾਵੈ ਜੇਵਡ ਹੋਰ ਦਾਤਿ ਨਾਹੀ ਤਿਸੁ ਰੂਪੁ ਨ ਰਿਖਿਆ ॥ ਨਾਮੁ ਅਖੁਟੁ ਨਿਧਾਨੁ ਹੈ ਗੁਰਮੁਖਿ ਮਨਿ ਵਸਿਆ ॥ ਕਰਿ ਕਿਰਪਾ ਨਾਮੁ ਦੇਵਸੀ ਫਿਰਿ ਲੇਖੁ ਨ ਲਿਖਿਆ ॥ ਸੇਵਕ ਭਾਇ ਸੇ ਜਨ ਮਿਲੇ ਜਿਨ ਹਰਿ ਜਪੁ ਜਪਿਆ ॥੬॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੭*

*ਸ਼ਬਦਾਰਥ :* ਮੜਿਆ = ਮੜੀਆਂ, ਮੁਰਦਾ ਸਰੀਰ। ਬਿਰਹੇ = ਵਿਛੋੜੇ ਦੀ, ਪ੍ਰੇਮ ਦੀ। ਚੋਟ = ਸੱਟ, ਖ਼ਬਰ। ਭੀ = ਫੇਰ, ਉਹ ਭੀ। ਸੀਲ ਸੰਤੋਖਿ = ਪਤੀਬ੍ਰਤ ਧਰਮ। ਸੇਵਨਿ = ਯਾਦ ਕਰਦੀਆਂ, ਸੇਵਾ ਕਰਦੀਆਂ। ਮਹੇਲੀਆ = ਮਿਲੀਆਂ ਹੋਈਆਂ। ਸੇਤੀ = ਉਸ ਦੇ ਨਾਲ। ਅਗਿ = ਅੱਗ ਵਰਗੇ ਭਿਆਨਕ ਦੁੱਖ। ਜਲਾਹਿ = ਸੜਦੀ, ਸਹਾਰਦੀ। ਆਪਣਾ = ਆਪਣਾ ਅੰਗ। ਕੈ = ਭਾਵੇਂ, ਬੇਸ਼ੱਕ। ਜੇਵਡ = ਜਿੱਡੀ। ਦਾਤਿ = ਬਖ਼ਸ਼ਸ਼। ਰਿਖਿਆ = ਚਿਹਨ, ਚੱਕ੍ਰ। ਲੇਖੁ = ਜਨਮ ਮਰਣ ਦਾ ਲੇਖ। ਸੇਵਕ ਭਾਇ = ਨਿੰਮ੍ਰਤਾ ਸਹਿਤ।

*ਸਾਰ ਭਾਵ :* ਜੀਵ ਇਸਤ੍ਰੀ ਦਾ ਸੱਚਾ ਸਤੀਤੱਵ।

| ਮੂਲ | ਅਰਥ |
| --- | --- |
| ਸਲੋਕੁ ਮਃ ੩ ॥ | ਸਲੋਕੁ ਮਃ ੩ ॥ |
| ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍ ॥ | ਸਿਰਫ਼ ਉਹੀਓ ਹੀ ਸਤੀਆਂ ਨਹੀਂ ਆਖੀਆਂ ਜਾਂਦੀਆਂ ਜੋ ਮੁਰਦਾ ਸਰੀਰ ਨਾਲ ਆਪਣੇ ਆਪ ਨੂੰ ਸਾੜ ਲੈਂਦੀਆਂ ਹਨ। |

| | |
|---|---|
| ਨਾਨਕ ਸਤੀਆ ਜਾਣੀਅਨ੍ਹਿ<br>ਜਿ ਬਿਰਹे ਚੋਟ ਮਰੰਨ੍ਹਿ ॥੧॥ | ਸਤੀਆਂ ਤਾਂ ਅਸਲ ਵਿਚ ਉਹ ਹੁੰਦੀਆਂ ਹਨ ਜੋ ਵਿਛੋੜੇ ਦੀ ਸੱਟ ਲੱਗਣ ਨਾਲ ਹੀ ਮਰ ਜਾਂਦੀਆਂ ਹਨ॥੧॥ |
| ਮਃ ੩ ॥<br>ਭੀ ਸੋ ਸਤੀਆ ਜਾਣੀਅਨਿ<br>ਸੀਲ ਸੰਤੋਖਿ ਰਹੰਨ੍ਹਿ ॥ | ਮ: ੩॥<br>ਉਹ ਭੀ ਸਤੀਆਂ ਹੀ ਜਾਣੀਆਂ ਜਾਂਦੀਆਂ ਹਨ ਜੋ ਵਿਛੋੜੇ ਵਿਚ ਸਦਾਚਾਰ, ਸੀਤਲਤਾ, ਸੰਤੋਖ ਆਦਿ ਗੁਣਾਂ ਵਿਚ ਰਹਿੰਦੀਆਂ ਹਨ ਭਾਵ ਪਤੀ ਬ੍ਰਤ ਧਰਮ ਨੂੰ ਆਂਚ ਨਹੀਂ ਲੱਗਣ ਦਿੰਦੀਆਂ। |
| ਸੇਵਨਿ ਸਾਈ ਆਪਣਾ<br>ਨਿਤ ਉਠਿ ਸੰਮ੍ਹਾਲੰਨ੍ਹਿ ॥੨॥ | ਹਰ ਰੋਜ਼, ਅੰਮ੍ਰਿਤ ਵੇਲੇ ਉਠ ਕੇ ਆਪਣੇ ਪਤੀ ਪ੍ਰਮੇਸ਼ਰ ਨੂੰ ਯਾਦ ਕਰਦੀਆਂ ਹਨ ਭਾਵ ਚੇਤੇ ਰਖਦੀਆਂ ਹਨ॥੨॥ |
| ਮਃ ੩ ॥<br>ਕੰਤਾ ਨਾਲਿ ਮਹੇਲੀਆ<br>ਸੇਤੀ ਅਗਿ ਜਲਾਹਿ ॥ | ਮ: ੩॥<br>ਉਹ ਭੀ ਸਤੀਆਂ ਹੀ ਹਨ ਜਿਹੜੀਆਂ ਹਿਰਦੇ ਨਾਲ ਪਤੀ ਨੂੰ ਮਿਲੀਆਂ ਹੋਈਆਂ ਹਨ ਅਰ ਉਸ ਦੇ ਨਾਲ ਹੀ ਅਗਨ ਰੂਪੀ ਸਭ ਪ੍ਰਕਾਰ ਦੇ ਕਸ਼ਟ ਬਰਦਾਸ਼ਤ ਕਰਦੀਆਂ ਹਨ। |
| ਜੇ ਜਾਣਹਿ ਪਿਰੁ ਆਪਣਾ<br>ਤਾ ਤਨਿ ਦੁਖ ਸਹਾਹਿ ॥ | ਪਤੀ ਨੂੰ ਆਪਣਾ ਅੰਗ ਸਮਝ ਕੇ ਉਸ ਦੇ ਸਾਰੇ ਦੁੱਖ ਸੁਖ ਸਹਾਰਦੀਆਂ ਭਾਵ ਪੂਰਾ ਪੂਰਾ ਸਹਿਯੋਗ ਦਿੰਦੀਆਂ ਹਨ। |
| ਨਾਨਕ ਕੰਤ ਨ ਜਾਣਨੀ<br>ਸੇ ਕਿਉ ਅਗਿ ਜਲਾਹਿ ॥ | ਪਰ ਜਿਹੜੀਆਂ ਜਿਊਂਦੇ ਪਤੀ ਨੂੰ ਤਾਂ ਕੁਝ ਸਮਝਦੀਆਂ ਹੀ ਨਹੀਂ ਭਲਾ ਉਹ ਅੱਗ ਵਿਚ ਕਿਉਂ ਸੜਦੀਆਂ ਹਨ। ਉਹ ਸਤੀਆਂ ਕਾਹਦੀਆਂ ਹਨ। |
| ਭਾਵੈ ਜੀਵਉ ਕੈ ਮਰਉ<br>ਦੂਰਹੁ ਹੀ ਭਜਿ ਜਾਹਿ ॥੩॥ | ਉਹ ਤਾਂ ਆਪਣੇ ਪਤੀ ਨੂੰ ਦੇਖ ਕੇ ਦੂਰੋਂ ਹੀ ਭੱਜ ਜਾਂਦੀਆਂ ਹਨ। ਉਹਨਾਂ ਦੇ ਭਾਣੇ ਭਾਵੇਂ ਖਸਮ ਮਰੇ ਤੇ ਭਾਵੇਂ ਜਿਊਂਦਾ ਰਹੇ॥੩॥ |
| ਪਉੜੀ ॥<br>ਤੁਧੁ ਦੁਖੁ ਸੁਖੁ ਨਾਲਿ ਉਪਾਇਆ<br>ਲੇਖੁ ਕਰਤੈ ਲਿਖਿਆ ॥ | ਪਉੜੀ॥<br>ਕਰਣਹਾਰ ਕਰਤਾਰ ਨੇ ਲੇਖ ਲਿਖਣ ਸਮੇਂ ਦੁੱਖ ਅਰ ਸੁਖ ਨਾਲੋਂ ਨਾਲ ਲਿਖ ਦਿੱਤੇ ਹਨ। |
| ਨਾਵੈ ਜੇਵਡ ਹੋਰ ਦਾਤਿ ਨਾਹੀ<br>ਤਿਸੁ ਰੂਪੁ ਨ ਰਿਖਿਆ ॥ | ਜਿਸ ਵਾਹਿਗੁਰੂ ਦਾ ਰੰਗ ਰੂਪ ਕੋਈ ਨਹੀਂ, ਓਸ ਦਾ ਨਾਮੁ ਸਿਮਰਣ ਵਰਗੀ ਹੋਰ ਅਮੋਲਕ ਕੋਈ ਬਖ਼ਸ਼ਸ਼ ਨਹੀਂ। |

| | |
|---|---|
| **ਨਾਮੁ ਅਖੁਟੁ ਨਿਧਾਨੁ ਹੈ ਗੁਰਮੁਖਿ ਮਨਿ ਵਸਿਆ ॥** | ਨਾਮੁ ਸਿਮਰਣ ਨਾ ਮੁੱਕਣ ਵਾਲਾ ਰਿਧੀਆਂ ਸਿੱਧੀਆਂ ਦਾ ਖ਼ਜ਼ਾਨਾ ਹੈ ਜੋ ਗੁਰਾਂ ਦੁਆਰੇ ਮਨ ਵਿਚ ਵਸਦਾ ਹੈ। |
| **ਕਰਿ ਕਿਰਪਾ ਨਾਮੁ ਦੇਵਸੀ ਫਿਰਿ ਲੇਖੁ ਨ ਲਿਖਿਆ ॥** | ਜਦੋਂ ਵਾਹਿਗੁਰੂ ਕਿਰਪਾ ਕਰਦਾ ਹੈ ਤਾਂ ਨਾਮੁ ਜਪਣ ਦੀ ਬਖ਼ਸ਼ਸ਼ ਕਰਕੇ ਫੇਰ ਹੋਰ ਲੇਖਾ ਨਹੀਂ ਲਿਖਦਾ। |
| **ਸੇਵਕ ਭਾਇ ਸੇ ਜਨ ਮਿਲੇ ਜਿਨ ਹਰਿ ਜਪੁ ਜਪਿਆ ॥੬॥** | ਜਿਨ੍ਹਾਂ ਨੇ ਗੁਰੂ ਜੀ ਦੀ ਸੇਵਾ ਕਰਕੇ ਹਰੀ ਨਾਮੁ ਦਾ ਜਪ ਜਪਿਆ ਹੈ ਉਹੋ ਹੀ ਵਾਹਿਗੁਰੂ ਨੂੰ ਮਿਲਦੇ ਹਨ ॥੬॥ |

*ਸਬਦੁ ਸੁਰਤਿ :* ***"ਕੰਤਾ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ ॥"*** ਭਾਵ ਸੱਚੀਆਂ ਸਤੀਆਂ ਤਾਂ ਉਹ ਹਨ ਜੋ ਆਪਣੇ ਪਤੀ ਨਾਲ ਦਿਲੋਂ ਮਨੋਂ ਮਿਲੀਆਂ ਹੋਈਆਂ ਹਨ, ਹਰ ਦੁੱਖ ਸੁਖ ਵੇਲੇ ਪੂਰਾ ਪੂਰਾ ਸਾਥ ਨਿਭਾਉਂਦੀਆਂ ਹਨ। ਲੋਕ ਦਿਖਾਵੇ ਲਈ ਪਤੀ ਨਾਲ ਸਤੀ ਹੋ ਜਾਣਾ ਕੋਈ ਮਹਾਨਤਾ ਨਹੀਂ ਰਖਦਾ। ਮਹਾਨਤਾ ਤਾਂ ਇਸੇ ਵਿਚ ਹੀ ਹੈ ਕਿ ਪਤੀ ਨੂੰ ਪ੍ਰਮੇਸ਼ਵਰ ਰੂਪ ਜਾਣ ਕੇ ਓਸ ਦੇ ਹਰ ਕਦਮ ਨਾਲ ਕਦਮ ਮਿਲਾਇਆ ਜਾਵੇ। ਜੀਵ ਅਰ ਬ੍ਰਹਮ ਦੇ ਸੰਬੰਧ ਵਿਚ ਇਸੇ ਪ੍ਰਕਾਰ ਜੀਵ ਇਸਤ੍ਰੀ ਆਪਾ ਭਾਵ, ਹਉਮੈ, ਅੰਹਕਾਰ ਦਾ ਤਿਆਗ ਕਰਕੇ ਪਾਰਬ੍ਰਹਮ ਅਕਾਲ ਪੁਰਖੁ ਦੇ ਨਾਮੁ ਸਿਮਰਣ ਨੂੰ ਹਿਰਦੇ ਵਿਚ ਧਾਰਨ ਕਰਕੇ ਜੋਤ ਵਿਚ ਜੋਤ ਵਾਂਗ ਸਮਾ ਜਾਵੇ ਤਾਂ ਹੀ ਸਤੀਤੱਵ ਦੀ ਪਹਿਚਾਣ ਹੈ। ***"ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥ ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥"*** (ਸੂਹੀ ਮ: ੩, ਅੰ: ੭੮੮) ਲੋਕਾਚਾਰੀ ਲਈ ਕੱਠੇ ਹੋ ਬੈਠਣ ਨਾਲ ਦੰਪਤੀ ਨਹੀਂ ਕਿਹਾ ਜਾਂਦਾ। ਦੰਪਤੀ ਪਦ ਦਾ ਅਧਿਕਾਰ ਉਸ ਜੋੜੇ ਨੂੰ ਹੀ ਹੈ ਜੋ ਇਕ ਦੂਜੇ ਦੇ ਸਾਹੀਂ ਵਿਲਕਦੇ ਹੋਣ ਭਾਵ ਸਾਹਾਂ ਦੀ ਸਾਂਝ ਰੱਖਦੇ ਹੋਣ। ਜੀਵ ਦੀ ਵਾਹਿਗੁਰੂ ਪ੍ਰਤੀ ਪੂਰਣ ਸਾਂਝ, ਸਮਰਪਣ, ਨਾਮੁ ਦੀ ਸੰਭਾਲ ਅਰ ਸ੍ਵਾਸ ਸ੍ਵਾਸ ਸਿਮਰਣ ਹੀ ਸਤੀਤੱਵ ਹੈ।

***Submerging of disparate forms into each other's domain serves no purpose because, ultimately, all forms wither away. Intense relationship with the Formless alone makes individual forms rise above the agony of withering away. Encumbered with mortality, the many forms can create solace for one another only if profoundly related to the unencumbered Formless Truth.***

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥
ਸਲੋਕੁ ਮਃ ੨ ॥ ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥ ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥੧॥ ਮਃ ੨ ॥ ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥ ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ ॥੨॥ ਮਃ ੨ ॥ ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥ ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥੩॥ ਮਃ ੨ ॥ ਮਨ ਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ ॥ ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ ॥੪॥ ਪਉੜੀ ॥ ਕਰਤੈ ਕਾਰਣੁ ਜਿਨਿ ਕੀਆ ਸੋ ਜਾਣੈ ਸੋਈ ॥ ਆਪੇ ਸ੍ਰਿਸਟਿ ਉਪਾਈਅਨੁ ਆਪੇ ਫੁਨਿ ਗੋਈ ॥ ਜੁਗ ਚਾਰੇ ਸਭ ਭਵਿ ਥਕੀ ਕਿਨਿ ਕੀਮਤਿ ਹੋਈ ॥ ਸਤਿਗੁਰਿ ਏਕੁ ਵਿਖਾਲਿਆ ਮਨਿ ਤਨਿ ਸੁਖੁ ਹੋਈ ॥ ਗੁਰਮੁਖਿ ਸਦਾ ਸਲਾਹੀਐ ਕਰਤਾ ਕਰੇ ਸੁ ਹੋਈ ॥੭॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੭-੮੮*

*ਸ਼ਬਦਾਰਥ:* ਚਲਣੁ = ਚਲੇ ਜਾਣਾ, ਮਰ ਜਾਣਾ। ਵਿਥਾਰ = ਵਿਸਥਾਰ, ਪ੍ਰਪੰਚ, ਅਡੰਬਰ। ਸਾਰ = ਖ਼ਬਰ। ਰਾਤਿ = ਜੀਵਨ ਦੀ ਇਕ ਰਾਤ, ਥੋੜ੍ਹਾ ਜਿਹਾ ਸਮਾਂ। ਸੰਚੀਐ = ਕੱਠਾ, ਜਮ੍ਹਾਂ। ਭਲਕੇ = ਸਵੇਰੇ। ਬਧਾ = ਮਜਬੂਰਨ, ਔਖਾ ਹੋ ਕੇ। ਚਟੀ = ਡੰਡ, ਜੁਰਮਾਨਾ। ਸੇਤੀ = ਨਾਲ। ਸਾਰੁ = ਸ੍ਰੇਸ਼ਟ, ਸਫਲ, ਚੰਗਾ। ਹਠਿ = ਜ਼ਿੱਦ, ਹਠ ਯੋਗ। ਜਿਣੈ = ਜਿਤਦਾ। ਕਾਰਣੁ = ਸੰਸਾਰ। ਗੋਈ = ਮਿੱਟੀ ਗੋਂਦਾ ਹੈ, ਮਿੱਟੀ ਵਿਚ ਮਿੱਟੀ ਮਿਲਾ ਦਿੰਦਾ ਹੈ। ਕੀਮਤਿ = ਜਾਣਕਾਰੀ, ਕੀਮਤ, ਮੁੱਲ ਅੰਕਣ।

*ਸਾਰ ਭਾਵ:* ਗੁਰਾਂ ਦਾ ਗਿਆਨ ਹੀ ਮਨ ਨੂੰ ਕਾਬੂ ਕਰ ਸਕਦਾ ਹੈ।

| ਮੂਲ | ਅਰਥ |
|---|---|
| **ਸਲੋਕੁ ਮਃ ੨ ॥** | ਸਲੋਕੁ ਮਃ ੨ ॥ |
| **ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥** | ਜਿਨ੍ਹਾਂ ਗੁਰਮੁਖਾਂ ਨੇ ਤੁਰ ਜਾਣਾ ਭਾਵ ਮਰ ਜਾਣਾ ਜਾਣ ਲਿਆ ਹੈ, ਉਹ ਫੇਰ ਵਿਸਥਾਰ ਨਹੀਂ ਕਰਦੇ ਭਾਵ ਪ੍ਰਪੰਚ ਨਹੀਂ ਪਸਾਰਦੇ। |
| **ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥੧॥** | ਪਰੰਤੂ ਜਿਨ੍ਹਾਂ ਨੇ ਚਲੇ ਜਾਣ ਦੀ ਖ਼ਬਰ ਹੀ ਨਹੀਂ ਜਾਣੀ ਅਰਥਾਤ ਮਰ ਜਾਣਾ ਯਾਦ ਹੀ ਨਹੀਂ, ਉਹ ਸੰਸਾਰਕ ਕਾਰਜਾਂ ਨੂੰ ਸੁਵਾਰਦੇ ਸੁਵਾਰਦੇ ਹੀ ਹਾਰ ਜਾਂਦੇ ਹਨ ਭਾਵ ਪੂਰੇ ਨਹੀਂ ਉਤਰ ਸਕਦੇ॥੧॥ |

ਮਃ ੨ ॥
ਰਾਤਿ ਕਾਰਣਿ ਧਨੁ ਸੰਚੀਐ
ਭਲਕੇ ਚਲਣੁ ਹੋਇ ॥

ਮ: ੨॥
ਇਹ ਜੀਵ ਇਕ ਰਾਤ ਦੇ ਗੁਜ਼ਾਰੇ ਲਈ ਧਨ ਇਕੱਠਾ ਕਰਦਾ ਹੈ ਅਰ ਇਹ ਨਹੀਂ ਜਾਣਦਾ ਕਿ ਭਲਕ ਨੂੰ ਅਰਥਾਤ ਆਉਂਦੇ ਦਿਹਾੜੇ ਸਵੇਰ ਨੂੰ ਤਾਂ ਚਲੇ ਜਾਣਾ ਹੈ।

ਨਾਨਕ ਨਾਲਿ ਨ ਚਲਈ
ਫਿਰਿ ਪਛੁਤਾਵਾ ਹੋਇ ॥੨॥

ਇਹ ਧਨ ਨਾਲ ਤਾਂ ਜਾਣਾ ਹੀ ਨਹੀਂ ਇਸ ਲਈ ਫੇਰ ਪਸਚਾਤਾਪ ਕਰਨਾ ਪੈਂਦਾ ਹੈ॥੨॥

ਮਃ ੨ ॥
ਬਧਾ ਚਟੀ ਜੋ ਭਰੇ
ਨਾ ਗੁਣੁ ਨਾ ਉਪਕਾਰੁ ॥

ਮ: ੨॥
ਬੱਧੇ ਰੁੱਧੇ ਮਨ ਨਾਲ ਜੋ ਕੰਮ ਕਰਦਾ ਹੈ ਉਸ ਦਾ ਆਪਣੇ ਆਪ ਨੂੰ ਕੁਝ ਲਾਭ ਹੀ ਨਹੀਂ ਤੇ ਨਾ ਹੀ ਕਿਸੇ ਦੂਸਰੇ ਨੂੰ ਫਾਇਦਾ ਪੁੱਜਦਾ ਹੈ।

ਸੇਤੀ ਖੁਸੀ ਸਵਾਰੀਐ
ਨਾਨਕ ਕਾਰਜੁ ਸਾਰੁ ॥੩॥

ਖੁਸ਼ੀ ਨਾਲ ਜੋ ਕਾਰਜ ਕੀਤਾ ਜਾਂਦਾ ਹੈ ਉਹੀਓ ਹੀ ਚੰਗਾ ਹੁੰਦਾ ਹੈ॥੩॥

ਮਃ ੨ ॥
ਮਨ ਹਠਿ ਤਰਫ ਨ ਜਿਪਈ
ਜੇ ਬਹੁਤਾ ਘਾਲੇ ॥

ਮ: ੨॥
ਇਹ ਮਨ ਹਠ ਯੋਗ ਆਦਿ ਬਹੁਤੀਆਂ ਘਾਲਣਾ ਘਾਲਣ ਨਾਲ ਜਿੱਤਿਆ ਨਹੀਂ ਜਾਂਦਾ।

ਤਰਫ ਜਿਣੈ ਸਤ ਭਾਉ ਦੇ
ਜਨ ਨਾਨਕ ਸਬਦੁ ਵੀਚਾਰੇ ॥੪॥

ਇਹ ਤਾਂ ਗੁਰਾਂ ਦੇ ਉਪਦੇਸ਼ ਦੁਆਰਾ ਸ਼ਾਂਤੀ, ਸੰਤੋਖ ਆਦਿ ਗੁਣਾਂ ਨਾਲ ਪਿਆਰ ਕਰਣ ਕਰਕੇ ਹੀ ਜਿੱਤਿਆ ਜਾ ਸਕਦਾ ਹੈ॥੪॥

ਪਉੜੀ ॥
ਕਰਤੇ ਕਾਰਣੁ ਜਿਨਿ ਕੀਆ
ਸੋ ਜਾਣੈ ਸੋਈ ॥

ਪਉੜੀ॥
ਜਿਸ ਕਰਣਹਾਰ ਕਰਤਾਰ ਨੇ ਸੰਸਾਰ ਦੀ ਰਚਨਾ ਕੀਤੀ ਹੈ, ਓਹੋ ਹੀ ਜਾਣਦਾ ਹੈ।

ਆਪੇ ਸ੍ਰਿਸਟਿ ਉਪਾਈਅਨੁ
ਆਪੇ ਫੁਨਿ ਗੋਈ ॥

ਆਪ ਹੀ ਸ੍ਰਿਸ਼ਟੀ ਉਤਪੰਨ ਕਰਦਾ ਹੈ ਤੇ ਫੇਰ ਆਪ ਹੀ ਮਿਟਾ ਦਿੰਦਾ ਹੈ।

ਜੁਗ ਚਾਰੇ ਸਭ ਭਵਿ ਥਕੀ
ਕਿਨਿ ਕੀਮਤਿ ਹੋਈ ॥

ਚਾਰੇ ਜੁਗ ਸਭ ਥਾਵਾਂ ਤੇ ਭਉਂਦੀ ਰਹੀ ਹਾਂ ਪਰ ਕੋਈ·ਇਸ ਦੀ ਜਾਣਕਾਰੀ ਨਹੀਂ ਕਰ ਸਕੀ।

ਸਤਿਗੁਰਿ ਏਕੁ ਵਿਖਾਲਿਆ
ਮਨਿ ਤਨਿ ਸੁਖੁ ਹੋਈ ॥

ਪਰ ਸਤਿਗੁਰਾਂ ਨੇ ਇਕ ਅਕਾਲ ਪੁਰਖੁ ਪ੍ਰਾਪਤੀ ਦਾ ਰਾਹ ਦੱਸ ਦਿੱਤਾ ਜਿਸ ਕਰਕੇ ਤਨ ਮਨ ਨੂੰ ਸੁਖ ਹੋ ਗਿਆ।

**ਗੁਰਮੁਖਿ ਸਦਾ ਸਲਾਹੀਐ ਕਰਤਾ ਕਰੇ ਸੁ ਹੋਈ ॥੭॥**

ਗੁਰੂ ਜੀ ਦੀ ਸਦਾ ਹੀ ਸ਼ਲਾਘਾ ਕਰਦੇ ਹਾਂ ਅਰ ਇਹ ਨਿਸਚਾ ਕੀਤਾ ਹੈ ਕਿ ਜੋ ਕਰਣਹਾਰ ਕਰਤਾਰ ਕਰਦਾ ਹੈ ਸੋ ਹੀ ਹੁੰਦਾ ਹੈ ॥੭॥

*ਸਬਦੁ ਸੁਰਤਿ :* ***"ਮਨ ਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ ॥"*** ਅਰਥਾਤ ਮਨ ਨੂੰ ਜਿੱਤਣ ਵਾਸਤੇ ਭਾਵੇਂ ਹਠਯੋਗ ਆਦਿ ਬੇਅੰਤ ਘਾਲਣਾ ਘਾਲੀਆਂ ਜਾਣ ਤਦ ਭੀ ਜਿਤਿਆ ਨਹੀਂ ਜਾ ਸਕਦਾ, ਅਰਥਾਤ ਵੱਸ ਵਿਚ ਨਹੀਂ ਆਉਂਦਾ, ਕਿਉਂਕਿ ***"ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ ॥"*** (ਸਿਰੀਰਾਗੁ ਮ: ੩, ਅੰ: ੮੯) ਇਹ ਵਿਸ਼ੇ ਵਿਕਾਰਾਂ ਵਿਚ ਹੀ ਲਿਪਟਿਆ ਪਿਆ ਵਿਕਾਰਾਂ ਵਾਲੇ ਹੀ ਕਰਮ ਕਰਦਾ ਹੈ। ਇਸ ਨੂੰ ਵੱਸ ਕਰਣ ਵਾਸਤੇ ***"ਮਨੁ ਮੈਗਲੁ ਗੁਰ ਸਬਦਿ ਵਸਿ ਆਇਆ ਰਾਮ ॥"*** (ਵਡਹੰਸੁ ਮ: ੪, ਅੰ: ੫੭੬) ਗੁਰਾਂ ਦਾ ਗਿਆਨ ਹੀ ਮਨ ਮਸਤ ਹਾਥੀ ਨੂੰ ਕਾਬੂ ਕਰਦਾ ਹੈ।

***They who have realized the truth that the universe is ever in a flux (being made and unmade) do not live in any delusion. They need do nothing in pursuit of material happiness. They perform the duties of their station in life, in joy unabated.***

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥
ਸਲੋਕ ਮਹਲਾ ੨ ॥ ਜਿਨਾ ਭਉ ਤਿਨ੍ ਨਾਹਿ ਭਉ ਮੁਚੁ ਭਉ ਨਿਭਵਿਆਹ ॥ ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ ॥੧॥ ਮਃ ੨ ॥ ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ ॥ ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ ॥ ਨਾਨਕ ਸੋ ਸਾਲਾਹੀਐ ਜਿਨਿ ਕਾਰਣੁ ਕੀਆ ॥੨॥ ਪਉੜੀ ॥ ਸਚੁ ਧਿਆਇਨਿ ਸੇ ਸਚੇ ਗੁਰ ਸਬਦਿ ਵੀਚਾਰੀ ॥ ਹਉਮੈ ਮਾਰਿ ਮਨੁ ਨਿਰਮਲਾ ਹਰਿ ਨਾਮੁ ਉਰਿ ਧਾਰੀ ॥ ਕੋਠੇ ਮੰਡਪ ਮਾੜੀਆ ਲਗਿ ਪਏ ਗਾਵਾਰੀ ॥ ਜਿਨ੍ਹਿ ਕੀਏ ਤਿਸਹਿ ਨ ਜਾਣਨੀ ਮਨਮੁਖਿ ਗੁਬਾਰੀ ॥ ਜਿਸੁ ਬੁਝਾਇਹਿ ਸੋ ਬੁਝਸੀ ਸਚਿਆ ਕਿਆ ਜੰਤ ਵਿਚਾਰੀ ॥੮॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੮*

*ਸ਼ਬਦਾਰਥ :* ਮੁਚੁ = ਬਹੁਤਾ। ਨਿਭਵਿਆਹ = ਡਰ ਤੋਂ ਬਿਨਾ, ਨਿਡਰ। ਪਟੰਤਰਾ = ਅੰਤ੍ਰੀਵ ਭੇਤ, ਨਿਰਣਯ। ਦੀਬਾਣਿ = ਸਭਾ, ਸਤਿਸੰਗਤ। ਕਾਰਣੁ = ਸੰਸਾਰ ਰਚਨਾ। ਕੋਠੇ = ਕੋਠੀਆਂ। ਮੰਡਪ ਮਾੜੀਆ = ਮਹਿਲ ਮਾੜੀਆਂ। ਗੁਬਾਰੀ = ਅੰਨ੍ਹੇ। ਵਿਚਾਰੀ = ਵਿਚਾਰਾ।

*ਸਾਰ ਭਾਵ :* ਸਿਰਜਣਹਾਰ ਦਾ ਭੈ ਹੀ ਨਿਰਭੈ ਕਰਦਾ ਹੈ।

| ਮੂਲ | ਅਰਥ |
|---|---|
| ਸਲੋਕ ਮਹਲਾ ੨ ॥ | ਸਲੋਕ ਮਹਲਾ ੨॥ |
| ਜਿਨਾ ਭਉ ਤਿਨ੍ ਨਾਹਿ ਭਉ ਮੁਚੁ ਭਉ ਨਿਭਵਿਆਹ ॥ | ਜਿਨ੍ਹਾਂ ਗੁਰਮੁਖਾਂ ਨੂੰ ਅਕਾਲ ਪੁਰਖੁ ਦਾ ਡਰ ਹੈ ਉਨ੍ਹਾਂ ਨੂੰ ਫੇਰ ਹੋਰ ਕੋਈ ਡਰ ਖ਼ਤਰਾ ਨਹੀਂ ਰਹਿੰਦਾ, ਪਰ ਉਨ੍ਹਾਂ ਨੂੰ ਜਮਾਂ ਦਾ ਬੜਾ ਡਰ ਹੁੰਦਾ ਹੈ ਜੋ ਵਾਹਿਗੁਰੂ ਦੇ ਡਰ ਤੋਂ ਨਿਰਭਉ ਹੋ ਜਾਂਦੇ ਹਨ। |
| ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ ॥੧॥ | ਪਰ ਇਹ ਅੰਦਰਲਾ ਭੇਤ ਭਾਵ ਨਿਰਣਯ ਤਾਂ ਹੀ ਜਾਣਿਆ ਜਾਂਦਾ ਹੈ ਜੇ ਓਸ ਦੇ ਸਤਿਸੰਗ ਦਰਬਾਰ ਵਿਚ ਜਾਵੀਏ ਅਰਥਾਤ ਸਤਿਸੰਗ ਕਰੀਏ ॥੧॥ |

| | |
|---|---|
| ਮਃ ੨ ॥ | ਮ: ੨॥ |
| ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ ॥ | ਤੁਰਣ ਵਾਲੇ ਨੂੰ ਤੁਰਣ ਵਾਲਾ ਸਾਥੀ ਮਿਲ ਜਾਂਦਾ ਹੈ ਤੇ ਉਡਣ ਵਾਲੇ ਨੂੰ ਉਡਣ ਵਾਲਾ ਸਾਥੀ ਮਿਲ ਜਾਂਦਾ ਹੈ। |
| ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ ॥ | ਜਿਊਂਦੇ ਨੂੰ ਜਿਊਂਦਾ ਅਤੇ ਮਰ ਕੇ, ਪ੍ਰੇਤ ਰੂਪ ਵਿਚ ਸਾਥੀ ਮਿਲ ਪੈਂਦਾ ਹੈ। |
| ਨਾਨਕ ਸੋ ਸਾਲਾਹੀਐ ਜਿਨਿ ਕਾਰਣੁ ਕੀਆ ॥੨॥ | ਓਸ ਦੀ ਅਸਚਰਜਤਾ ਦੀ ਸ਼ਲਾਘਾ ਕਰੀਏ, ਜਿਸ ਨੇ ਇਹ ਸਾਰੇ ਸੰਸਾਰੀ ਰਚਨਾ ਰੂਪੀ ਕਾਰਣ ਬਣਾਏ ਹਨ॥੨॥ |
| ਪਉੜੀ ॥ | ਪਉੜੀ॥ |
| ਸਚੁ ਧਿਆਇਨਿ ਸੇ ਸਚੇ ਗੁਰ ਸਬਦਿ ਵੀਚਾਰੀ ॥ | ਗੁਰਾਂ ਦੇ ਉਪਦੇਸ਼ ਰਾਹੀਂ ਸੱਚੇ ਪਾਤਿਸ਼ਾਹ ਨੂੰ ਯਾਦ ਕਰਣ ਵਾਲੇ ਸੱਚੇ ਦਾ ਰੂਪ ਹੋ ਜਾਂਦੇ ਹਨ। |
| ਹਉਮੈ ਮਾਰਿ ਮਨੁ ਨਿਰਮਲਾ ਹਰਿ ਨਾਮੁ ਉਰਿ ਧਾਰੀ ॥ | ਉਹਨਾਂ ਨੇ ਹੰਗਤਾ ਮਮਤਾ ਨੂੰ ਮਾਰ ਕੇ ਮਨ ਨੂੰ ਨਿਰਮਲ ਕਰਕੇ ਹਰੀ ਦਾ ਨਾਮੁ ਹਿਰਦੇ ਵਿਚ ਧਾਰਿਆ ਹੈ। |
| ਕੋਠੇ ਮੰਡਪ ਮਾੜੀਆ ਲਗਿ ਪਏ ਗਾਵਾਰੀ ॥ | ਮੂਰਖ ਆਦਮੀ ਤਾਂ ਕੋਠੀਆਂ ਮਹਿਲਾਂ ਮਾੜੀਆਂ ਆਦਿ ਵਿਚ ਪਰਚ ਗਏ ਹਨ। |
| ਜਿਨ੍ਹਿ ਕੀਏ ਤਿਸਹਿ ਨ ਜਾਣਨੀ ਮਨਮੁਖਿ ਗੁਬਾਰੀ ॥ | ਇਹ ਅੰਨ੍ਹੇ ਮਨਮੁਖੀਏ ਓਸ ਸਿਰਜਣਹਾਰ ਨੂੰ ਯਾਦ ਹੀ ਨਹੀਂ ਕਰਦੇ ਜਿਸ ਨੇ ਇਹ ਸਾਜਨਾ ਸਾਜੀ ਹੈ। |
| ਜਿਸੁ ਬੁਝਾਇਹਿ ਸੋ ਬੁਝਸੀ ਸਚਿਆ ਕਿਆ ਜੰਤ ਵਿਚਾਰੀ ॥੮॥ | ਪਰ ਇਹ ਵਿਚਾਰੇ ਕੀ ਕਰਣ। ਜਿਸ ਨੂੰ ਓਹ ਸੱਚਾ ਪਾਤਿਸ਼ਾਹ ਜਣਾਉਂਦਾ ਹੈ ਉਹੀਓ ਹੀ ਇਸ ਗੱਲ ਨੂੰ ਜਾਣਦਾ ਹੈ॥੮॥ |

*ਸਬਦੁ ਸੁਰਤਿ :* ***"ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ ॥ ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ ॥"*** ਦਾ ਗੂਹਜ ਭਾਵ ਇਹ ਹੈ ਕਿ ਬ੍ਰਹਮ ਗਿਆਨੀ ਦਾ ਸਰੀਰ ਸ਼ਾਂਤ ਹੋ ਜਾਣ ਪਰ ਤੁਰਣ ਵਾਲੇ ਭਾਵ ਵਹਿੰਦੇ ਪਾਣੀ ਵਿਚ ਪਾਣੀ ਦਾ ਤੱਤ ਅਤੇ ਉਡਣ ਵਾਲੀ ਪੌਣ ਵਿਚ ਪੌਣ ਦਾ ਤੱਤ ਤਥਾ ਜੀਵਤ ਅਗਨੀ ਵਿਚ ਅਗਨੀ ਦਾ ਤੱਤ ਅਰ ਮ੍ਰਿਤਕਾ ਵਿਚ ਮ੍ਰਿਤਕਾ ਅਰਥਾਤ ਮਿੱਟੀ ਵਿਚ ਮਿੱਟੀ ਦਾ ਤੱਤ ਮਿਲ ਜਾਂਦਾ ਹੈ ਜਿਵੇਂ ਕਿ ***"ਪਵਨੈ ਮਹਿ ਪਵਨੁ ਸਮਾਇਆ ॥ ਜੋਤੀ ਮਹਿ ਜੋਤਿ ਰਲਿ ਜਾਇਆ ॥ ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥"*** (ਰਾਮਕਲੀ ਮ: ੫, ਅੰ: ੮੮੫) ਤੱਤਾਂ ਵਿਚ ਤੱਤ ਮਿਲ ਜਾਣ ਪਰ ਬਾਕੀ ਕੁਝ ਰਹਿੰਦਾ ਹੀ ਨਹੀਂ ਅਰਥਾਤ ***"ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥***

***ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥"*** (ਬਿਲਾਵਲੁ ਮ: ੫, ਅੰ: ੮੪੬) ਜਿਵੇਂ ਸੂਰਜ ਦੀ ਕਿਰਣ ਨਾਲ ਬਰਫ਼ ਪਿਘਲ ਕੇ ਪਾਣੀ ਰੂਪ ਹੋ ਜਾਂਦੀ ਹੈ ਤਿਵੇਂ ਬ੍ਰਹਮ ਗਿਆਨੀ ਦੀ ਜੋਤ, ਜੋਤੀ ਰੂਪ ਪ੍ਰਕਾਸ਼ਕ ਵਾਹਿਗੁਰੂ ਵਿਚ ਮਿਲ ਜਾਂਦੀ ਹੈ ਜਿਸ ਕਰਕੇ ***"ਆਵਣ ਜਾਣ ਰਹੇ ਸੁਖੁ ਪਾਇਆ ॥ ਕਹੁ ਨਾਨਕ ਤਤੈ ਤਤੁ ਮਿਲਾਇਆ ॥"*** (ਭੈਰਉ ਮ: ੫, ਅੰ: ੧੧੫੬) ਬ੍ਰਹਮ ਗਿਆਨੀ ਦਾ ਆਉਣਾ ਜਾਣਾ ਮੁੱਕ ਜਾਂਦਾ ਹੈ।

***Face to face with the insecure existence, fear, a basic instinct, is numbing. However, in conjunction with an awareness of the essence, this very instinct becomes a living strength. How to get firmly rooted in this awareness? Not by belabouring, but by submission to the regime of Gurbani, do we rise above the stultifying 'gross' to experience the emancipating 'subtle'.***

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥
ਸਲੋਕ ਮਃ ੩ ॥ ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ ॥ ਮਤੁ ਸੇਜੈ ਕੰਤੁ ਨ ਆਵਈ ਏਵੈ ਬਿਰਥਾ ਜਾਇ ॥ ਕਾਮਣਿ ਪਿਰ ਮਨੁ ਮਾਨਿਆ ਤਉ ਬਣਿਆ ਸੀਗਾਰੁ ॥ ਕੀਆ ਤਉ ਪਰਵਾਣੁ ਹੈ ਜਾ ਸਹੁ ਧਰੇ ਪਿਆਰੁ ॥ ਭਉ ਸੀਗਾਰੁ ਤਬੋਲ ਰਸੁ ਭੋਜਨੁ ਭਾਉ ਕਰੇਇ ॥ ਤਨੁ ਮਨੁ ਸਉਪੇ ਕੰਤ ਕਉ ਤਉ ਨਾਨਕ ਭੋਗੁ ਕਰੇਇ ॥੧॥ ਮਃ ੩ ॥ ਕਾਜਲ ਫੂਲ ਤੰਬੋਲ ਰਸੁ ਲੇ ਧਨ ਕੀਆ ਸੀਗਾਰੁ ॥ ਸੇਜੈ ਕੰਤੁ ਨ ਆਇਓ ਏਵੈ ਭਇਆ ਵਿਕਾਰੁ ॥੨॥ ਮਃ ੩ ॥ ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥ ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥੩॥ ਪਉੜੀ ॥ ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥ ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ ॥ ਤਨੁ ਮਨੁ ਰਤਾ ਰੰਗ ਸਿਉ ਹਉਮੈ ਤ੍ਰਿਸਨਾ ਮਾਰਿ ॥ ਮਨੁ ਤਨੁ ਨਿਰਮਲੁ ਅਤਿ ਸੋਹਣਾ ਭੇਟਿਆ ਕ੍ਰਿਸਨ ਮੁਰਾਰਿ ॥ ਭਉ ਭਾਉ ਸਭੁ ਤਿਸ ਦਾ ਸੋ ਸਚੁ ਰਤੈ ਸੰਸਾਰਿ ॥੯॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੮*

**ਸ਼ਬਦਾਰਥ:** ਮਨਾਇ = ਮਨ ਵਿਚ ਦ੍ਰਿੜ੍ਹ ਕਰ, ਪੂਰਨ ਸ਼ਰਧਾ ਧਾਰ। ਮਤੁ = ਮਤਾਂ ਕਿਤੇ, ਸ਼ਾਇਦ। ਬਿਰਥਾ = ਬਿਅਰਥ, ਅਕਾਰਥ। ਮਨੁ ਮਾਨਿਆ = ਭਰੋਸਾ ਬਣ ਗਿਆ, ਯਕੀਨ ਹੋ ਗਿਆ। ਸਉਪੇ = ਅਰਪੇ, ਭੇਟਾ ਕਰੇ। ਕ੍ਰਿਸਨ = ਕ੍ਰਿਸ ਨਃ ਮਾੜਾ ਨਾ ਹੋਣ ਵਾਲਾ, ਸਦਾ ਬਲਵਾਨ, ਪ੍ਰੇਮ 'ਚ ਆਕਰਸ਼ਤ ਕਰਨ ਵਾਲਾ। ਮੁਰਾਰਿ = ਅਵਗੁਣ ਪ੍ਰਹਾਰੀ, ਭੈ ਨਾਸ਼ਕ ਵਾਹਿਗੁਰੂ।

*ਸਾਰ ਭਾਵ:* ਅਕਾਲ ਪੁਰਖੁ ਵੱਲ ਭਉ ਅਰ ਭਾਉ ਬਣਾਓ।

| ਮੂਲ | ਅਰਥ |
| --- | --- |
| **ਸਲੋਕ ਮ: ੩॥** | ਸਲੋਕ ਮ: ੩॥ |
| **ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ ॥** | ਹੇ ਇਸਤ੍ਰੀਏ! ਸਭ ਤੋਂ ਪਹਿਲਾਂ ਆਪਣੇ ਮਨ ਵਿਚ ਪਤੀ ਨੂੰ ਬਿਠਾਲ ਭਾਵ ਉਸ ਉਪਰ ਪੂਰਨ ਸ਼ਰਧਾ ਧਾਰ ਫੇਰ ਉਸ ਨੂੰ ਪ੍ਰਸੰਨ ਕਰਣ ਲਈ ਸਾਧਨ ਕਰ ਅਰਥਾਤ ਗੁਣ ਧਾਰਣ ਰੂਪੀ ਹਾਰ ਸ਼ਿੰਗਾਰ ਲਾ। |

ਮਤੁ ਸੇਜੈ ਕੰਤੁ ਨ ਆਵਈ
ਏਵੈ ਬਿਰਥਾ ਜਾਇ ॥

ਮਤਾਂ ਕਿਤੇ ਤੇਰੇ ਮਨ ਦੀ ਦੁਚਿੱਤੀ ਦੇਖ ਕੇ ਤੇਰੇ ਸੇਜ ਆਸਨ ਪਰ ਪਤੀ ਆਵੇ ਹੀ ਨਾ ਅਤੇ ਤੇਰਾ ਕੀਤਾ ਸ਼ਿੰਗਾਰ ਅਕਾਰਥ ਜਾਵੇ।

ਕਾਮਣਿ ਪਿਰ ਮਨੁ ਮਾਨਿਆ
ਤਉ ਬਣਿਆ ਸੀਗਾਰੁ ॥

ਜੇਕਰ ਤੇਰੇ ਪਤੀ ਦਾ ਤੇਰੇ ਉਪਰ ਮਨ ਮੰਨ ਜਾਵੇ ਭਾਵ ਭਰੋਸਾ ਕਰ ਲਵੇ ਤਾਂ ਤੇਰਾ ਬਣਾਇਆ ਸ਼ਿੰਗਾਰ ਸਫਲ ਹੋਵੇਗਾ।

ਕੀਆ ਤਉ ਪਰਵਾਣੁ ਹੈ
ਜਾ ਸਹੁ ਧਰੇ ਪਿਆਰੁ ॥

ਸਾਰੇ ਹਾਰ ਸ਼ਿੰਗਾਰ ਉਦੋਂ ਹੀ ਪ੍ਵਾਨ ਹੋਣਗੇ ਜਦੋਂ ਪਤੀ ਪਿਆਰ ਧਾਰਨ ਕਰ ਲਵੇ।

ਭਉ ਸੀਗਾਰੁ ਤਬੋਲ ਰਸੁ
ਭੋਜਨੁ ਭਾਉ ਕਰੇਇ ॥

ਪਤੀ ਦੇ ਸਤਿਕਾਰ ਲਈ ਉਸ ਦਾ ਡਰ ਸ਼ੁਭ ਗੁਣਾਂ ਰੂਪ ਪਾਨ ਸੁਪਾਰੀ ਦਾ ਰਸ ਅਤੇ ਪ੍ਰੇਮ ਪਿਆਰ ਦਾ ਭੋਜਨ ਛਕਾਉਣ ਰੂਪ ਸ਼ਿੰਗਾਰ ਕਰ।

ਤਨੁ ਮਨੁ ਸਉਪੇ ਕੰਤ ਕਉ
ਤਉ ਨਾਨਕ ਭੋਗੁ ਕਰੇਇ ॥੧॥

ਅਤੇ ਨਿਰਸੰਕੋਚਤਾ ਸਹਿਤ ਆਪਣਾ ਤਨ ਅਰ ਮਨ ਨਿਰਮਾਣਤਾ ਨਾਲ ਉਸ ਦੀ ਭੇਟਾ ਕਰ ਤਾਂ ਹੀ ਪਤੀ ਸੇਜਾ ਮਾਣੇਗਾ॥੧॥

ਮਃ ੩ ॥
ਕਾਜਲ ਫੂਲ ਤੰਬੋਲ ਰਸੁ
ਲੇ ਧਨ ਕੀਆ ਸੀਗਾਰੁ ॥

ਮ: ੩॥
ਅੱਖਾਂ ਵਿਚ ਕੱਜਲ, ਗਲੇ ਵਿਚ ਫੂਲ ਮਾਲਾ, ਮੂੰਹ ਵਿਚ ਪਾਨ ਸੁਪਾਰੀ ਦੇ ਰਸ ਆਦਿ ਪਾ ਕੇ ਇਸਤ੍ਰੀ ਨੇ ਹਾਰ ਸ਼ਿੰਗਾਰ ਕੀਤਾ।

ਸੇਜੈ ਕੰਤੁ ਨ ਆਇਓ
ਏਵੈ ਭਇਆ ਵਿਕਾਰੁ ॥੨॥

ਪਰ ਸੇਜ ਆਸਨ ਪਰ ਪਤੀ ਆਇਆ ਹੀ ਨਾ, ਇਹ ਸਾਰੇ ਹਾਰ ਸ਼ਿੰਗਾਰ ਬੇਕਾਰ ਹੀ ਚਲੇ ਗਏ॥੨॥

ਮਃ ੩ ॥
ਧਨ ਪਿਰੁ ਏਹਿ ਨ ਆਖੀਅਨਿ
ਬਹਨਿ ਇਕਠੇ ਹੋਇ ॥

ਮ: ੩॥
ਉਹ ਔਰਤ ਤੇ ਪਤੀ ਦੰਪਤੀ ਨਹੀਂ ਆਖੇ ਜਾ ਸਕਦੇ ਜੋ ਲੋਕ ਦਿਖਾਵੇ ਲਈ ਇਕੱਠੇ ਬੈਠੇ ਹੁੰਦੇ ਹਨ।

ਏਕ ਜੋਤਿ ਦੁਇ ਮੂਰਤੀ
ਧਨ ਪਿਰੁ ਕਹੀਐ ਸੋਇ ॥੩॥

ਦੰਪਤੀ ਪਦ ਦੇ ਉਹ ਹੀ ਅਧਿਕਾਰੀ ਹਨ ਜੋ ਇਕ ਜੋਤ ਹੋ ਕੇ ਦੋਹਾਂ ਸਰੀਰਾਂ ਵਿਚ ਵਰਤਣ ਅਰਥਾਤ ਇਸਤ੍ਰੀ ਪੁਰਸ਼ ਦਾ ਇਕ ਆਦਰਸ਼ ਹੋਵੇ॥੩॥

ਪਉੜੀ ॥
ਭੈ ਬਿਨੁ ਭਗਤਿ ਨ ਹੋਵਈ
ਨਾਮਿ ਨ ਲਗੈ ਪਿਆਰੁ ॥

ਪਉੜੀ॥
ਡਰ ਤੋਂ ਬਿਨਾ ਕਿਸੇ ਦੀ ਸੇਵਾ ਭਗਤੀ ਭਾਵਨਾ ਨਹੀਂ ਹੁੰਦੀ ਅਰ ਨਾ ਹੀ ਨਾਮੀ ਨਾਲ ਪਿਆਰ ਹੁੰਦਾ ਹੈ।

ਸਤਿਗੁਰਿ ਮਿਲਿਐ ਭਉ ਊਪਜੈ
ਭੈ ਭਾਇ ਰੰਗੁ ਸਵਾਰਿ ॥

ਸਤਿਗੁਰਾਂ ਦੇ ਮਿਲਣ ਪਰ ਹੀ ਡਰ ਦਾ ਪਤਾ ਲੱਗਦਾ ਹੈ ਤਦ ਡਰ ਤੋਂ ਪ੍ਰੇਮ ਉਪਜਦਾ ਹੈ।

| | |
|---|---|
| **ਤਨੁ ਮਨੁ ਰਤਾ ਰੰਗ ਸਿਉ<br>ਹਉਮੈ ਤ੍ਰਿਸਨਾ ਮਾਰਿ ॥** | ਤਦੋਂ ਆਪਣੀ ਹਉਮੈ ਅਤੇ ਇਛਾਵਾਂ ਨੂੰ ਮਾਰ ਕੇ ਤਨੋ ਮਨੋ ਵਾਹਿਗੁਰੂ ਦੇ ਪ੍ਰੇਮ ਵਿਚ ਰਚੀਦਾ ਹੈ। |
| **ਮਨੁ ਤਨੁ ਨਿਰਮਲੁ ਅਤਿ ਸੋਹਣਾ<br>ਭੇਟਿਆ ਕ੍ਰਿਸਨ ਮੁਰਾਰਿ ॥** | ਇਸ ਤਰ੍ਹਾਂ ਮਨ ਅਰ ਤਨ ਨਿਰਮਲ ਹੋ ਜਾਂਦਾ ਹੈ ਅਰ ਪ੍ਰੇਮ ਆਕਰਸ਼ਣ ਕਰਣ ਵਾਲੇ ਭੈ ਨਾਸ਼ਕ ਵਾਹਿਗੁਰੂ ਨਾਲ ਮੇਲ ਹੁੰਦਾ ਹੈ। |
| **ਭਉ ਭਾਉ ਸਭੁ ਤਿਸ ਦਾ<br>ਸੋ ਸਚੁ ਵਰਤੈ ਸੰਸਾਰਿ ॥੯॥** | ਡਰ ਅਤੇ ਪ੍ਰੇਮ ਓਸੇ ਵਾਹਿਗੁਰੂ ਦਾ ਹੈ ਜੋ ਸੱਚ ਸਰੂਪ ਸੰਸਾਰ ਵਿਚ ਵਰਤ ਰਿਹਾ ਹੈ ਅਰਥਾਤ ਵਾਹਿਗੁਰੂ ਦੀ ਕਿਰਪਾ ਨਾਲ ਹੀ ਡਰ ਅਤੇ ਪ੍ਰੇਮ ਉਤਪੰਨ ਹੁੰਦਾ ਹੈ ॥੯॥ |

*ਸਬਦੁ ਸੁਰਤਿ :* ***"ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ ॥"*** ਅਰਥਾਤ ਸਭ ਤੋਂ ਪਹਿਲਾਂ ਆਪਣੇ ਮਨ ਵਿਚ ਪਤੀ ਪ੍ਰਤੀ ਪਤੀ ਭਾਵਨਾ, ਸ਼ਰਧਾ, ਸੇਵਾ, ਦ੍ਰਿੜ੍ਹਤਾ ਦਾ ਹੋਣਾ ਅਵੱਸ਼ ਹੈ। ਜੇ ਉਪਰਲੇ ਮਨੋ ਪਤੀ ਇਸਤ੍ਰੀ ਦਾ ਸੰਬੰਧ ਹੈ ਤਦ ਉਹ ਸਫਲ ਨਹੀਂ ਹੋ ਸਕਦਾ। ਇਸੇ ਤਰ੍ਹਾ ਜਪ, ਤਪ, ਕਿਰਿਆ, ਸੰਜਮ, ਦਾਨ, ਪੂਜਾ, ਅਰਚਨਾ, ਅਰਾਧਨਾ, ਹਠ ਕਰਮ ਓਨਾਂ ਚਿਰ ਵਾਹਿਗੁਰੂ ਪ੍ਰਾਪਤੀ ਵਿਚ ਸਫਲ ਨਹੀਂ ਹੁੰਦੇ ਜਦ ਤਕ ਪਰੀਪੂਰਨ ਵਾਹਿਗੁਰੂ ਪਰ ਦ੍ਰਿੜ੍ਹ ਨਿਸਚਾ, ਭਰੋਸਾ, ਯਕੀਨ ਨਹੀਂ ਬੱਝਦਾ। ਜੇ ਕਰ ਪਤੀ ਨੂੰ ਆਪਣੀ ਇਸਤ੍ਰੀ ਪਰ ਪਤੀਬ੍ਰਤਾ ਹੋਣ 'ਚ ਸੰਦੇਹ ਹੋਵੇ ਤਾਂ ਉਹ ਇਸਤ੍ਰੀ ਜਿਤਨੇ ਜੀਅ ਚਾਹੇ ਹਾਰ ਸ਼ਿੰਗਾਰ ਕਰੇ, ਪਤੀ ਦੀ ਨਜ਼ਰ ਵਿਚ ਉਹ ਖੇਖਨ ਹੀ ਹਨ। ਇਸੇ ਤਰ੍ਹਾਂ ਜੇ ਭਗਤ ਜਨ ਦਾ ਹਿਰਦਾ ਡਾਵਾਂਡੋਲ ਹੋਵੇ, ਇਕ ਵਾਹਿਗੁਰੂ ਪਰਾਇਣ ਨਾ ਹੋਇਆ ਹੋਵੇ, ਕਦੇ ਕਿਸੇ ਦੇਵਤੇ, ਕਦੇ ਕਿਸੇ ਦੇਵਤੇ ਵੱਲ ਭੱਜਾ ਫਿਰਦਾ ਹੋਵੇ ਤਦ ਉਪਰੋਕਤ ਕਰਮ ਵਾਹਿਗੁਰੂ ਮਿਲਾਪ ਵਿਚ ਸਹਾਈ ਨਹੀਂ ਹੁੰਦੇ। ***"ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ ॥ ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ ॥"*** (ਗਉੜੀ ਮ: ੫, ਅੰ: ੨੮੧) ਤਥਾ ***"ਛੋਡਿ ਸਿਆਨਪ ਬਹੁ ਚਤੁਰਾਈ ਸਾਧੂ ਸਰਣੀ ਜਾਇ ਪਾਇ ॥"*** (ਸਾਰਗ ਮ: ੫, ਅੰ: ੧੨੦੯) ਸੋਚਾਂ ਵਿਚਾਰਾਂ ਤੇ ਅਨਥਾ ਭਟਕਣਾ ਨੂੰ ਛੱਡ ਕੇ ਇਕ ਵਾਹਿਗੁਰੂ ਪਰਾਇਣ ਹੋ ਕੇ ਸੰਤ ਗੁਰਾਂ ਦੀ ਸ਼ਰਨ ਲਵੋ। ਉਹੀਓ ਹੀ ਜੀਵ ਇਸਤ੍ਰੀ ਅਨੰਨ ਭਗਤ ਪਤੀਬ੍ਰਤ ਧਰਮ ਵਾਲੀ ਸਮਝੀ ਜਾਵੇਗੀ ਅਤੇ ਅਕਾਲ ਪੁਰਖੁ ਨਾਲ ਮਿਲਾਪ ਹੋਣ ਯੋਗ ਹੋ ਜਾਵੇਗੀ।

*Consumerist objectives make us vulnerable to anxiety and fear. Reverence for spiritual ideals is emancipating. It releases us from the vice-like grip of ulterior concerns. Diverse manifestations are revealed as one in eternal unity. The awe and wonder inherent in this essence liberate us from the gross fears inherent in existence.*

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥

ਸਲੋਕ ਮਃ ੧ ॥ ਵਾਹੁ ਖਸਮ ਤੂ ਵਾਹੁ ਜਿਨਿ ਰਚਿ ਰਚਨਾ ਹਮ ਕੀਏ ॥ ਸਾਗਰ ਲਹਰਿ ਸਮੁੰਦ ਸਰ ਵੇਲਿ ਵਰਸ ਵਰਾਹੁ ॥ ਆਪਿ ਖੜੋਵਹਿ ਆਪਿ ਕਰਿ ਆਪੀਣੈ ਆਪਾਹੁ ॥ ਗੁਰਮੁਖਿ ਸੇਵਾ ਥਾਇ ਪਵੈ ਉਨਮਨਿ ਤਤੁ ਕਮਾਹੁ ॥ ਮਸਕਤਿ ਲਹਹੁ ਮਜੂਰੀਆ ਮੰਗਿ ਮੰਗਿ ਖਸਮ ਦਰਾਹੁ ॥ ਨਾਨਕ ਪੁਰ ਦਰ ਵੇਪਰਵਾਹ ਤਉ ਦਰਿ ਊਣਾ ਨਾਹਿ ਕੋ ਸਚਾ ਵੇਪਰਵਾਹੁ ॥੧॥ ਮਹਲਾ ੧ ॥ ਉਜਲ ਮੋਤੀ ਸੋਹਣੇ ਰਤਨਾ ਨਾਲਿ ਜੁੜੰਨਿ ॥ ਤਿਨ ਜਰੁ ਵੈਰੀ ਨਾਨਕਾ ਜਿ ਬੁਢੇ ਥੀਇ ਮਰੰਨਿ ॥ ੨॥ ਪਉੜੀ ॥ ਹਰਿ ਸਾਲਾਹੀ ਸਦਾ ਸਦਾ ਤਨੁ ਮਨੁ ਸਉਪਿ ਸਰੀਰੁ ॥ ਗੁਰ ਸਬਦੀ ਸਚੁ ਪਾਇਆ ਸਚਾ ਗਹਿਰ ਗੰਭੀਰੁ ॥ ਮਨਿ ਤਨਿ ਹਿਰਦੈ ਰਵਿ ਰਹਿਆ ਹਰਿ ਹੀਰਾ ਹੀਰੁ ॥ ਜਨਮ ਮਰਣ ਕਾ ਦੁਖੁ ਗਇਆ ਫਿਰਿ ਪਵੈ ਨ ਫੀਰੁ ॥ ਨਾਨਕ ਨਾਮੁ ਸਲਾਹਿ ਤੂ ਹਰਿ ਗੁਣੀ ਗਹੀਰੁ ॥੧੦॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੮-੮੯*

*ਸ਼ਬਦਾਰਥ :* ਵਾਹੁ = ਧੰਨ। ਹਮ = ਅਸੀਂ ਸਮੂਹ। ਲਹਰਿ = ਲਹਿਰਾਂ, ਛਲਾਂ। ਸਰ = ਸਰੋਵਰ, ਤਲਾਬ। ਵੇਲਿ = ਵੇਲਾਂ, ਹਰਿਆਵਲ, ਬਨਸਪਤੀ। ਵਰਸ = ਵਰਖਾ। ਵਰਾਹੁ = ਵਰਖਾ ਕਰਣ ਵਾਲੇ ਬੱਦਲ। ਥਾਇ = ਸਫਲ, ਪ੍ਰਵਾਣ। ਆਪੀਣੈ ਆਪਾਹੁ = ਆਪ ਹੀ ਆਪ। ਉਨਮਨਿ = ਮਨ ਦੀ ਉੱਚੀ ਅਵਸਥਾ, ਤੁਰੀਆ ਪਦ। ਤਤੁ ਕਮਾਹੁ = ਸਿਧਾਂਤਕ ਕਰਮ। ਮਸਕਤਿ = ਮਿਹਨਤ, ਮੁਸ਼ੱਕਤ। ਲਹਹੁ = ਲੈਂਦੇ। ਦਰਾਹੁ = ਦਰ, ਦੁਆਰੇ, ਦਰਵਾਜ਼ੇ। ਪੁਰ = ਪੂਰਨ। ਤਉ = ਤੇਰੇ। ਊਣਾ = ਪੂਰੇ ਤੋਂ ਘਟ, ਅਧੂਰਾ, ਨਿਰਾਸ। ਰਤਨਾ = ਦੰਦਾਂ। ਜੁੜੰਨਿ = ਜੜੇ ਹੋਏ। ਜਰੁ = ਬੁਢੇਪਾ। ਥੀਇ = ਹੋ ਕੇ। ਸਉਪਿ = ਭੇਟਾ, ਸਉਂਪ ਦੇਣਾ। ਹੀਰਾ ਹੀਰੁ = ਹੀਰਿਆਂ ਵਿਚੋਂ ਵੱਡਾ ਹੀਰਾ। ਫੀਰੁ = ਜੂਨਾਂ ਦਾ ਫੇਰਾ, ਆਵਣ ਜਾਵਣ ਦਾ ਚੱਕਰ।

*ਸਾਰ ਭਾਵ :* ਮਾਲਕ ਵਾਹਿਗੁਰੂ ਦੀ ਅਸਚਰਜ ਲੀਲ੍ਹਾ ਹੈ।

| ਮੂਲ | ਅਰਥ |
|---|---|
| ਸਲੋਕ ਮ: ੧॥ | ਸਲੋਕ ਮ: ੧॥ |
| ਵਾਹੁ ਖਸਮ ਤੂ ਵਾਹੁ<br>ਜਿਨਿ ਰਚਿ ਰਚਨਾ ਹਮ ਕੀਏ ॥ | ਹੇ ਮਾਲਿਕ! ਤੂੰ ਧੰਨ ਹੈਂ, ਧੰਨਤਾ ਯੋਗ ਹੈਂ, ਜਿਸ ਨੇ ਸੰਸਾਰ ਦੀ ਰਚਨਾ ਕਰਕੇ ਸਾਨੂੰ ਸਾਰਿਆਂ ਨੂੰ ਉਤਪੰਨ ਕੀਤਾ ਹੈ। |

| | |
|---|---|
| ਸਾਗਰ ਲਹਰਿ ਸਮੁੰਦ ਸਰ ਵੇਲਿ ਵਰਸ ਵਰਾਹੁ ॥ | ਸਮੁੰਦਰ, ਸਮੁੰਦਰ ਦੀਆਂ ਲਹਿਰਾਂ, ਸਰੋਵਰ, ਹਰੀਆਂ ਭਰੀਆਂ ਵੇਲਾਂ ਅਤੇ ਬਨਸਪਤੀ, ਵਰਖਾ ਹੋਣ ਵਾਲੇ ਬੱਦਲਾਂ ਦੀ ਰਚਨਾ ਕੀਤੀ ਹੈ। |
| ਆਪਿ ਖੜੋਵਹਿ ਆਪਿ ਕਰਿ ਆਪੀਣੈ ਆਪਾਹੁ ॥ | ਤੂੰ ਆਪ ਹੀ ਰਚਨਾ ਕਰਕੇ ਉਸ ਵਿਚ ਆਪ ਹੀ ਸਹਾਇਕ ਬਣ ਕੇ ਆਪ ਹੀ ਆ ਖੜੋਂਦਾ ਹੈਂ ਭਾਵ ਸਭ ਵਿਚ ਰਮਿਆ ਹੋਇਆ ਹੈਂ। |
| ਗੁਰਮੁਖਿ ਸੇਵਾ ਥਾਇ ਪਵੈ ਉਨਮਨਿ ਤਤੁ ਕਮਾਹੁ ॥ | ਉਨ੍ਹਾਂ ਗੁਰਮੁਖਾਂ ਦੀ ਘਾਲ ਘਾਲੀ ਹੋਈ ਸਫਲ ਹੋ ਜਾਂਦੀ ਹੈ ਜੋ ਤੁਰੀਆ ਪਦ ਤੇ ਤੱਤ ਸਿਧਾਂਤ ਦੀ ਕਮਾਈ ਕਰਦੇ ਹਨ। |
| ਮਸਕਤਿ ਲਹਹੁ ਮਜੂਰੀਆ ਮੰਗਿ ਮੰਗਿ ਖਸਮ ਦਰਾਹੁ ॥ | ਜਪ ਤਪ ਦੀ ਕਠਨ ਮਿਹਨਤ ਕਰਕੇ ਮਾਲਕ ਦੇ ਦਰ ਤੋਂ ਮਜ਼ਦੂਰੀਆਂ ਮੰਗਦੇ ਹਨ ਭਾਵ ਮਿਹਨਤਾਨਾ ਚਾਹੁੰਦੇ ਹਨ। |
| ਨਾਨਕ ਪੁਰ ਦਰ ਵੇਪਰਵਾਹ ਤਉ ਦਰਿ ਊਣਾ ਨਾਹਿ ਕੋ ਸਚਾ ਵੇਪਰਵਾਹੁ ॥੧॥ | ਜੋ ਸੱਚਾ ਤੇ ਬੇਪਰਵਾਹ ਹੈ, ਓਸ ਦਾ ਦਰ ਪੂਰਨ ਹੈ, ਭਾਵ ਅਖੁੱਟ ਹੈ, ਓਸ ਦਰ ਤੋਂ ਕੋਈ ਊਣਾ ਨਹੀਂ ਜਾਂਦਾ ਅਰਥਾਤ ਕੋਈ ਅਧੂਰਾ ਅਥਵਾ ਨਿਰਾਸ ਨਹੀਂ ਜਾਂਦਾ॥੧॥ |
| ਮਹਲਾ ੧ ॥ | ਮਹਲਾ ੧॥ |
| ਉਜਲ ਮੋਤੀ ਸੋਹਣੇ ਰਤਨਾ ਨਾਲਿ ਜੁੜੰਨਿ ॥ | ਸਾਫ਼ ਸੁਥਰੇ ਮੁਖੜੇ ਜਿਸ ਵਿਚ ਮੋਤੀਆਂ ਵਰਗੇ ਸੁਹਣੇ ਜੜੇ ਹੋਏ ਦੰਦ ਸ਼ੋਭਦੇ ਹਨ। |
| ਤਿਨ ਜਰੁ ਵੈਰੀ ਨਾਨਕਾ ਜਿ ਬੁਢੇ ਥੀਇ ਮਰੰਨਿ ॥ ੨॥ | ਬੁਢਾਪਾ ਇਨ੍ਹਾਂ ਦਾ ਵੈਰੀ ਹੈ ਕਿਉਂਕਿ ਮੁੱਖ ਦੀ ਉਜੂਲਤਾ ਦੀ ਥਾਂ ਝੁਰੜੀਆਂ ਅਤੇ ਦੰਦਾਂ ਦੇ ਝੜ ਜਾਣ ਕਾਰਣ ਬੁੱਢੇ ਹੋ ਕੇ ਮਰ ਜਾਈਦਾ ਹੈ॥੨॥ |
| ਪਉੜੀ ॥ | ਪਉੜੀ॥ |
| ਹਰਿ ਸਾਲਾਹੀ ਸਦਾ ਸਦਾ ਤਨੁ ਮਨੁ ਸਉਪਿ ਸਰੀਰੁ ॥ | ਪ੍ਰਮਾਤਮਾ ਅੱਗੇ ਤਨ ਮਨ ਭੇਟਾ ਕਰਕੇ ਓਸ ਦੀ ਸਦਾ ਸਿਫ਼ਤ ਸਲਾਹ ਕਰੋ। |
| ਗੁਰ ਸਬਦੀ ਸਚੁ ਪਾਇਆ ਸਚਾ ਗਹਿਰ ਗੰਭੀਰੁ ॥ | ਗੁਰਾਂ ਦੀ ਸਿਖਿਆ ਰਾਹੀਂ ਹੀ ਨਿਸਚੇ ਕਰਕੇ ਗਹਿਰ ਗੰਭੀਰ ਸੱਚਾ ਵਾਹਿਗੁਰੂ ਪ੍ਰਾਪਤ ਹੁੰਦਾ ਹੈ। |
| ਮਨਿ ਤਨਿ ਹਿਰਦੈ ਰਵਿ ਰਹਿਆ ਹਰਿ ਹੀਰਾ ਹੀਰੁ ॥ | ਜਿਨ੍ਹਾਂ ਗੁਰਮੁਖਾਂ ਦੇ ਤਨ ਮਨ ਅਰਥਾਤ ਹਿਰਦੇ ਵਿਚ ਵੱਡਾ ਹੀਰਾ ਭਾਵ ਹਰੀ ਪ੍ਰਮਾਤਮਾ ਵਿਆਪ ਰਿਹਾ ਹੈ; |

| | |
|---|---|
| **ਜਨਮ ਮਰਣ ਕਾ ਦੁਖੁ ਗਇਆ ਫਿਰਿ ਪਵੈ ਨ ਫੀਰੁ ॥** | ਉਨ੍ਹਾਂ ਗੁਰਮੁਖਾਂ ਦਾ ਜਨਮ ਮਰਣ ਦਾ ਦੁੱਖ ਦੂਰ ਹੋ ਜਾਂਦਾ ਹੈ ਅਤੇ ਮੁੜ ਕੇ ਆਉਣ ਜਾਣ ਦਾ ਫੇਰਾ ਨਹੀਂ ਪੈਂਦਾ। |
| **ਨਾਨਕ ਨਾਮੁ ਸਲਾਹਿ ਤੂ ਹਰਿ ਗੁਣੀ ਗਹੀਰੁ ॥੧੦॥** | ਗੁਰੂ ਜੀ ਦਾ ਬਚਨ ਹੈ, ਗੁਣਾਂ ਦਾ ਖ਼ਜ਼ਾਨਾ ਜੋ ਵਾਹਿਗੁਰੂ ਹੈ, ਓਸ ਦੇ ਨਾਮੁ ਦੀ ਸਦਾ ਸਿਫ਼ਤ ਸ਼ਲਾਘਾ ਕਰੋ ॥੧੦॥ |

*ਸਬਦੁ ਸੁਰਤਿ :* ***"ਜਨਮ ਮਰਣ ਕਾ ਦੁਖੁ ਗਇਆ ਫਿਰਿ ਪਵੈ ਨ ਫੀਰੁ॥"*** ਅਰਥਾਤ ਜਿਹੜੇ ਗੁਰਮੁਖ ਪਿਆਰੇ ਨਾਮੁ ਸਿਮਰਣ ਅਰ ਜਪ ਤਪ ਆਦਿ ਕਰਮਾਂ ਦੀ ਕਠਨ ਘਾਲਣਾ ਘਾਲਦੇ ਹਨ, ਓਨ੍ਹਾਂ ਨੂੰ ਫੇਰ ***"ਆਵਣ ਜਾਣ ਰਹੇ ਥਿਤਿ ਪਾਈ ਜਨਮ ਮਰਣ ਕੇ ਮਿਟੇ ਬਿਸੂਰੇ ॥"*** (ਬਿਲਾਵਲੁ ਮ: ੫, ਅੰ: ੮੨੫) ਜਨਮ ਮਰਣ ਦੇ ਚੱਕਰਾਂ ਵਿਚ ਆਉਣਾ ਜਾਣਾ ਨਹੀਂ ਪੈਂਦਾ, ਅਰ ਇਕ ਅਚਲ, ਅਟਲ ਸਰੂਪ ਸਥਾਨ ਵਿਖੇ ਟਿਕਾਉ ਹੋ ਜਾਂਦਾ ਹੈ ਜਿਥੇ ਸਭ ਪ੍ਰਕਾਰ ਦੇ ਝੋਰੇ, ਫ਼ਿਕਰ ਮਿਟ ਜਾਂਦੇ ਹਨ। ***"ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥"*** (ਜਪੁ ਅੰਗ ੮)

*Gurshabad gives us grasp of the subtle nature of creation: it is ever changing, ever full of potential, ever beckoning new possibilities; never static, never vanishing, never stymied into arrested shapes. Participation in this wondrous play is an edifyingly pulsating experience.*

**ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥**
**ਸਲੋਕੁ ਮਃ ੧ ॥ ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮੁ ਵਿਸਾਰਿਆ ॥ ਪਉਦੀ ਜਾਇ ਪਰਾਲਿ ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ ॥੧॥ ਮਃ ੧ ॥ ਨਾਨਕ ਮਨ ਕੇ ਕੰਮ ਫਿਟਿਆ ਗਣਤ ਨ ਆਵਹੀ ॥ ਕਿਤੀ ਲਹਾ ਸਹੰਮ ਜਾ ਬਖਸੇ ਤਾ ਧਕਾ ਨਹੀ ॥੨॥ ਪਉੜੀ ॥ ਸਚਾ ਅਮਰੁ ਚਲਾਇਓਨੁ ਕਰਿ ਸਚੁ ਫੁਰਮਾਣੁ ॥ ਸਦਾ ਨਿਹਚਲੁ ਰਵਿ ਰਹਿਆ ਸੋ ਪੁਰਖੁ ਸੁਜਾਣੁ ॥ ਗੁਰ ਪਰਸਾਦੀ ਸੇਵੀਐ ਸਚੁ ਸਬਦਿ ਨੀਸਾਣੁ ॥ ਪੂਰਾ ਥਾਟੁ ਬਣਾਇਆ ਰੰਗੁ ਗੁਰਮਤਿ ਮਾਣੁ ॥ ਅਗਮ ਅਗੋਚਰੁ ਅਲਖੁ ਹੈ ਗੁਰਮੁਖਿ ਹਰਿ ਜਾਣੁ ॥੧੧॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੯*

***ਸ਼ਬਦਾਰਥ:*** ਜਾਲਿ = ਸਾੜ। ਜਲਿਐ = ਸਾੜਨ ਵਾਲਿਆਂ। ਪਿਛੈ = ਪਿਛੋਂ, ਧੁਰ ਥੱਲੇ ਤਕ। ਫਿਟਿਆ = ਹੰਕਾਰਿਆ। ਫੁਰਮਾਣੁ = ਹੁਕਮ। ਨੀਸਾਣੁ = ਪ੍ਰਗਟ। ਥਾਟੁ = ਸਤਿਸੰਗਤ ਦਾ ਬਣਾਉ।

*ਸਾਰ ਭਾਵ:* ਵਿਸ਼ੇ ਵਿਕਾਰਾਂ ਨੂੰ ਸਾੜ ਕੇ ਸੁਵਾਹ ਕਰੋ।

| **ਮੂਲ** | **ਅਰਥ** |
|---|---|
| **ਸਲੋਕੁ ਮਃ ੧ ॥** | ਸਲੋਕੁ ਮ: ੧ ॥ |
| **ਨਾਨਕ ਇਹੁ ਤਨੁ ਜਾਲਿ ਜਿਨਿ ਜਲਿਐ ਨਾਮੁ ਵਿਸਾਰਿਆ ॥** | ਹੇ ਜੀਵ! ਇਸ ਸੰਸਾਰ ਵਿਚੋਂ ਵਿਸ਼ੇ ਵਿਕਾਰ, ਲੋਭ ਮੋਹ ਆਦਿ ਨੂੰ ਸਾੜ ਦਿਹ ਭਾਵ ਤਿਆਗ ਦਿਹ। ਇਹਨਾਂ ਸਾੜਨ ਵਾਲੇ ਵਿਸ਼ੇ ਵਿਕਾਰਾਂ ਨੇ ਹੀ ਨਾਮੁ ਸਿਮਰਣ ਵਲੋਂ ਭੁਲਾ ਦਿੱਤਾ ਹੈ। |
| **ਪਉਦੀ ਜਾਇ ਪਰਾਲਿ ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ ॥੧॥** | ਜਿਵੇਂ ਨੀਵੀਂ ਥਾਂ ਟੋਏ ਆਦਿ ਵਿਚ ਪਰਾਲੀ ਪੈ ਜਾਣ ਕਰਕੇ ਧੁਰ ਤਲ ਤਕ ਹੱਥ ਨਹੀਂ ਪੁੱਜ ਸਕਦਾ, ਇਸੇ ਤਰ੍ਹਾਂ ਪਾਪਾਂ ਦੀ ਪਰਾਲੀ ਪੈ ਜਾਣ ਨਾਲ ਆਤਮ ਬੋਧ ਤਕ ਬੁੱਧੀ ਰੂਪੀ ਹੱਥ ਨਹੀਂ ਪੁੱਜਦਾ॥੧॥ |
| **ਮਃ ੧ ॥** | ਮ: ੧॥ |
| **ਨਾਨਕ ਮਨ ਕੇ ਕੰਮ ਫਿਟਿਆ ਗਣਤ ਨ ਆਵਹੀ ॥** | ਇਸ ਫਿਟੇ ਹੋਏ ਭਾਵ ਹੰਕਾਰੀ ਮਨ ਦੇ ਅਯੋਗ ਕਾਰੇ ਗਿਣਤੀ ਵਿਚ ਆ ਹੀ ਨਹੀਂ ਸਕਦੇ। |

| | |
|---|---|
| ਕਿਤੀ ਲਹਾ ਸਹੰਮ<br>ਜਾ ਬਖਸੇ ਤਾ ਧਕਾ ਨਹੀ ॥੨॥ | ਇਹਨਾਂ ਦੇ ਬਦਲੇ ਵਿਚ ਕਿੰਨੇ ਕੁ ਦੁੱਖ ਸਹਾਰਣੇ ਪੈਣਗੇ। ਪਰ ਜੇ ਵਾਹਿਗੁਰੂ ਬਖ਼ਸ਼ ਲਵੇ ਤਾਂ ਨਰਕਾਂ ਵੱਲ ਧੱਕਿਆ ਨਹੀਂ ਜਾਵੇਂਗਾ॥੨॥ |
| ਪਉੜੀ ॥<br>ਸਚਾ ਅਮਰੁ ਚਲਾਇਓਨੁ<br>ਕਰਿ ਸਚੁ ਫੁਰਮਾਣੁ ॥ | ਪਉੜੀ॥<br>ਸੱਚੇ ਪਾਤਿਸ਼ਾਹ ਨੇ ਆਪਣੇ ਹੁਕਮ ਰਾਹੀਂ ਸੱਚਾਈ ਪਰ ਚੱਲਣ ਦਾ ਅਟਲ ਹੁਕਮ ਕੀਤਾ ਹੈ। |
| ਸਦਾ ਨਿਹਚਲੁ ਰਵਿ ਰਹਿਆ<br>ਸੋ ਪੁਰਖੁ ਸੁਜਾਣੁ ॥ | ਓਹ ਸਰਬ ਗਯਾਤਾ ਪੁਰਖੁ ਸਦ ਸਦੀਵ ਤੋਂ ਹੀ ਸਥਿਰ ਹੋ ਕੇ ਸਭ ਵਿਚ ਵਰਤ ਰਿਹਾ ਹੈ। |
| ਗੁਰ ਪਰਸਾਦੀ ਸੇਵੀਐ<br>ਸਚੁ ਸਬਦਿ ਨੀਸਾਣੁ ॥ | ਗੁਰਾਂ ਦੀ ਕਿਰਪਾ ਹੋ ਜਾਵੇ ਤਾਂ ਓਸ ਸੱਚੇ ਸਾਹਿਬ ਦੀ ਅਰਾਧਨਾ ਹੁੰਦੀ ਹੈ, ਜਿਸ ਦਾ ਸੱਚ ਸਰੂਪ ਸਭ ਥਾਂ ਪ੍ਰਗਟ ਹੋ ਰਿਹਾ ਹੈ। |
| ਪੂਰਾ ਥਾਟੁ ਬਣਾਇਆ<br>ਰੰਗੁ ਗੁਰਮਤਿ ਮਾਣੁ ॥ | ਉਸੇ ਨੇ ਹੀ ਸਤਿਸੰਗਤ ਰੂਪੀ ਪੂਰਾ ਥਾਟ ਬਣਾਇਆ ਹੈ ਜਿਸ ਵਿਚੋਂ ਗੁਰ ਸਿਖਿਆ ਲੈ ਕੇ ਸਤਿ ਕਰਤਾਰ ਦੇ ਪ੍ਰੇਮ ਦਾ ਆਨੰਦ ਮਾਣੀਦਾ ਹੈ। |
| ਅਗਮ ਅਗੋਚਰੁ ਅਲਖੁ ਹੈ<br>ਗੁਰਮੁਖਿ ਹਰਿ ਜਾਣੁ ॥੧੧॥ | ਓਹ ਪ੍ਰਮਾਤਮਾ ਜੋ ਅਗਮ, ਅਦਿਖ ਤੇ ਬੇਅੰਤ ਹੈ, ਗੁਰਾਂ ਦੇ ਉਪਦੇਸ਼ ਰਾਹੀਂ ਜਾਣਿਆਂ ਜਾਂਦਾ ਹੈ॥੧੧॥ |

*ਸਬਦੁ ਸੁਰਤਿ :* ***"ਨਾਨਕ ਇਹੁ ਤਨੁ ਜਾਲਿ"*** ਭਾਵ ਇਸ ਦਾ ਅਰਥ ਇਹ ਨਹੀਂ ਕਿ ਸਰੀਰ ਨੂੰ ਸਾੜ ਦਿੱਤਾ ਜਾਏ। ਫ਼ਰੀਦ ਜੀ ਨੇ ਕਿਹਾ ਸੀ ਕਿ ***"ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕਪੀਜੈ ਕਾਂਇ ॥ ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥"*** (ਸਲੋਕ ਸੇਖ ਫਰੀਦ, ਅੰ: ੧੩੮੧) ਹਾਂਡੀ ਥੱਲੇ ਚੁੱਲ੍ਹੇ ਵਿਚ ਬਾਲਣ ਦੀ ਥਾਂ ਸਿਰ ਸਾੜ ਦਿਆਂ ਪਰ ਗੁਰੂ ਜੀ ਨੇ ਸਮਝਾਇਆ ਕਿ ***"ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨਾ ਬਾਲਿ ॥ ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥"*** (ਸਲੋਕ ਸੇਖ ਫਰੀਦ, ਅੰ: ੧੩੮੪) ਤਨ ਨੂੰ ਸਾੜਨ ਦਾ ਭਾਵ ਇਹ ਹੈ ਕਿ ਤਨ ਦੇ ਅੰਦਰ ਮਨ ਵਿਚ ਜੋ ਵਿਸ਼ੇ ਵਿਕਾਰ ਸਾੜਨ ਵਾਲੇ ਹਨ, ਉਨ੍ਹਾਂ ਨੂੰ ਸਾੜ ਕੇ ਭਸਮ ਕਰ ਦਿਹ ਅਰ ਸ਼ੁੱਧ ਹਿਰਦੇ ਨਾਲ ਨਾਮੁ ਸਿਮਰਣ ਵਿਚ ਲਿਵਲੀਨ ਹੋ ਕੇ ਅੰਦਰ ਵਿਆਪ ਰਹੇ ਵਾਹਿਗੁਰੂ ਦੇ ਦਰਸ਼ਨ ਕਰ।

***Reverberating with Gurshabad, satsangat (congregation) is an ever fecund, all inclusive 'loci' where full potential of living is always being realized.***

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥

ਸਲੋਕੁ ਮਃ ੧ ॥ ਨਾਨਕ ਬਦਰਾ ਮਾਲ ਕਾ ਭੀਤਰਿ ਧਰਿਆ ਆਣਿ ॥ ਖੋਟੇ ਖਰੇ ਪਰਖੀਅਨਿ ਸਾਹਿਬ ਕੈ ਦੀਬਾਣਿ ॥੧॥ ਮਃ ੧ ॥ ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥ ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥ ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥ ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥੨॥ ਪਉੜੀ ॥ ਆਪੇ ਹੁਕਮੁ ਚਲਾਇਦਾ ਜਗੁ ਧੰਧੈ ਲਾਇਆ ॥ ਇਕਿ ਆਪੇ ਹੀ ਆਪਿ ਲਾਇਅਨੁ ਗੁਰ ਤੇ ਸੁਖੁ ਪਾਇਆ ॥ ਦਹ ਦਿਸ ਇਹੁ ਮਨੁ ਧਾਵਦਾ ਗੁਰਿ ਠਾਕਿ ਰਹਾਇਆ ॥ ਨਾਵੈ ਨੋ ਸਭ ਲੋਚਦੀ ਗੁਰਮਤੀ ਪਾਇਆ ॥ ਧੁਰਿ ਲਿਖਿਆ ਮੇਟਿ ਨ ਸਕੀਐ ਜੋ ਹਰਿ ਲਿਖਿ ਪਾਇਆ ॥੧੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੯*

*ਸ਼ਬਦਾਰਥ:* ਬਦਰਾ = ਥੈਲਾ, ਹਜ਼ਾਰ ਰੁਪਏ ਦੀ ਥੈਲੀ ਅਰ ਇਹੋ ਜਿਹੀਆਂ ਦਸਾਂ ਥੈਲੀਆਂ ਦਾ ਇਕ ਵੱਡਾ ਸਾਰਾ ਥੈਲਾ। ਮਾਲ = ਦੌਲਤ। ਭੀਤਰਿ = ਵਿਚਕਾਰ, ਖ਼ਜ਼ਾਨਚੀ ਦੇ ਸਾਹਮਣੇ। ਸਾਹਿਬ = ਧਰਮ ਰਾਜ। ਦੀਬਾਣਿ = ਸੱਚੀ ਦਰਗਹ। ਤੀਰਥੀ = ਤੀਰਥਾਂ ਦੇ। ਮਨਿ = ਮਨ ਵਿਚ। ਤਨਿ = ਸਰੀਰ, ਹੱਥ, ਬਾਹਾਂ, ਪੈਰ ਆਦਿ। ਇਕੁ ਭਾਉ = ਇਕ ਹਿੱਸਾ। ਦੁਇ ਭਾ = ਦੁਗਣਾ ਹਿੱਸਾ। ਤੂਮੜੀ = ਤੂੰਬੀ, ਫ਼ਕੀਰਾਂ ਦੀ ਗੜਵੀ, ਸੰਤਾਂ ਸਾਧਾਂ ਦੇ ਹੱਥ ਵਿਚ ਫੜੀ ਤੂੰਬੀ, ਇਹ ਅਤਿ ਕੌੜੀ ਹੁੰਦੀ ਹੈ। ਵਿਸੁ = ਵਿਹੁ, ਜ਼ਹਿਰ। ਨਿਕੋਰ = ਨਿਰੋਲ, ਨਿਰੀ। ਅਣਨਾਤਿਆ = ਬਗੈਰ ਇਸ਼ਨਾਨ ਦੇ, ਅਣਨ੍ਹਾਤੇ। ਚੋਰਾ ਚੋਰ = ਚੋਰੀ ਚੋਰੀ, ਅੱਖ ਬਚਾ ਕੇ। ਧੰਧੈ = ਕੰਮ ਧੰਦਿਆਂ ਵਿਚ। ਆਪਿ = ਆਪਣੇ ਸਿਮਰਣ ਵਿਚ। ਧਾਵਦਾ = ਦੌੜਦਾ, ਭੱਜਦਾ। ਠਾਕਿ = ਰੋਕ।

*ਸਾਰ ਭਾਵ:* ਨਿਰਮਲ ਮਨ, ਸੰਜਮੀ ਤਨ ਨਾਲ ਕੀਤਾ ਤੀਰਥ ਨਹਾਉਣ ਹੀ ਸਾਰਥਕ ਹੈ।

| ਮੂਲ | ਅਰਥ |
|---|---|
| **ਸਲੋਕੁ ਮਃ ੧ ॥** | ਸਲੋਕੁ ਮਃ ੧ ॥ |
| **ਨਾਨਕ ਬਦਰਾ ਮਾਲ ਕਾ ਭੀਤਰਿ ਧਰਿਆ ਆਣਿ ॥** | ਜਿਵੇਂ ਰੁਪਈਆਂ ਦਾ ਥੈਲਾ ਖ਼ਜ਼ਾਨੇ ਵਿਚ ਲਿਆਂਦਾ ਜਾਂਦਾ ਹੈ, ਤਿਵੇਂ ਧਰਮ ਰਾਜ ਦੇ ਹਜ਼ੂਰ, ਜੀਵ ਦੇ ਕਰਮਾਂ ਰੂਪੀ ਪਾਪਾਂ ਪੁੰਨਾਂ ਦਾ ਥੈਲਾ ਪੇਸ਼ ਹੁੰਦਾ ਹੈ। |

ਖੋਟੇ ਖਰੇ ਪਰਖੀਅਨਿ
ਸਾਹਿਬ ਕੈ ਦੀਬਾਣਿ ॥੧॥

ਜਿਸ ਤਰ੍ਹਾਂ ਖ਼ਜ਼ਾਨਚੀ ਖੋਟਿਆਂ ਤੇ ਖਰਿਆਂ ਦੀ ਪਰਖ ਕਰਦਾ ਹੈ, ਤਿਵੇਂ ਸੱਚੀ ਦਰਗਾਹ ਵਿਚ ਪਾਪੀਆਂ ਤੇ ਪੁੰਨੀਆਂ ਦੀ ਪੜਚੋਲ ਕੀਤੀ ਜਾਂਦੀ ਹੈ॥੧॥

ਮਃ ੧ ॥
ਨਾਵਣ ਚਲੇ ਤੀਰਥੀ
ਮਨਿ ਖੋਟੈ ਤਨਿ ਚੋਰ ॥

ਮ: ੧॥
ਜਿਹੜੇ ਖੋਟੇ, ਕਪਟ ਭਰੇ, ਵਿਕਾਰ ਯੁਕਤ ਮਨ ਨਾਲ ਅਰ ਤਨ ਦੀਆਂ ਇੰਦ੍ਰੀਆਂ ਦੁਆਰਾ ਚੋਰੀ ਕਰਦੇ ਹਨ, ਉਹ ਤੀਰਥਾਂ ਦੇ ਇਸ਼ਨਾਨ ਕਰਣ ਗਏ, ਪਰੰਤੂ-

ਇਕੁ ਭਾਉ ਲਥੀ ਨਾਤਿਆ
ਦੁਇ ਭਾ ਚੜੀਅਸੁ ਹੋਰ ॥

ਉਹਨਾਂ ਦੇ ਕੁਕਰਮਾਂ ਦਾ ਇਕ ਹਿੱਸਾ ਤਾਂ ਇਸ਼ਨਾਨ ਫਲਸਰੂਪ ਲੱਥ ਗਿਆ ਪਰ ਦੁਗਣਾ ਹਿੱਸਾ ਹੋਰ ਚੜ੍ਹ ਗਿਆ ਜੋ ਓਥੇ ਅਪਰਾਧ ਕੀਤੇ।

ਬਾਹਰਿ ਧੋਤੀ ਤੂਮੜੀ
ਅੰਦਰਿ ਵਿਸੁ ਨਿਕੋਰ ॥

ਇਹ ਦੋਸ਼ੀ ਉਸ ਕੌੜ ਤੁੰਮੀ ਵਰਗੇ ਹਨ ਜੋ ਬਾਹਰੋਂ ਤਾਂ ਬੜੀ ਧੋਤੀ ਹੋਈ ਦਿਸਦੀ ਹੈ ਪਰ ਉਸ ਦੇ ਅੰਦਰ ਨਿਰੋਲ ਜ਼ਹਿਰ ਹੀ ਹੁੰਦਾ ਹੈ।

ਸਾਧ ਭਲੇ ਅਣਨਾਤਿਆ
ਚੋਰ ਸਿ ਚੋਰਾ ਚੋਰ ॥੨॥

ਇਹੋ ਜਿਹੇ ਚੋਰੀ ਚੋਰੀ ਅੱਖ ਬਚਾ ਕੇ ਚੋਰੀ ਕਰਣ ਵਾਲਿਆਂ ਨਾਲੋਂ ਤਾਂ ਉਹ ਭਲੇ ਸੰਤ ਪੁਰਸ਼ ਹਨ ਜੋ ਇਸ਼ਨਾਨ ਕਰਦੇ ਹੀ ਨਹੀਂ॥੨॥

ਪਉੜੀ ॥
ਆਪੇ ਹੁਕਮੁ ਚਲਾਇਦਾ
ਜਗੁ ਧੰਧੈ ਲਾਇਆ ॥

ਪਉੜੀ॥
ਉਹ ਵਾਹਿਗੁਰੂ ਆਪ ਹੀ ਹੁਕਮ ਕਰਕੇ ਸੰਸਾਰ ਨੂੰ ਧੰਦਿਆਂ ਵਿਚ ਲਾਉਂਦਾ ਹੈ।

ਇਕਿ ਆਪੇ ਹੀ ਆਪਿ ਲਾਇਅਨੁ
ਗੁਰ ਤੇ ਸੁਖੁ ਪਾਇਆ ॥

ਇਕਨਾ ਨੂੰ ਗੁਰ ਸਿਖਿਆ ਰਾਹੀਂ ਆਪ ਹੀ ਆਪਣੇ ਸਿਮਰਣ ਵਿਚ ਲਾ ਲੈਂਦਾ ਹੈ ਅਰ ਉਹ ਸੁਖ ਪਾਉਂਦੇ ਹਨ।

ਦਹ ਦਿਸ ਇਹੁ ਮਨੁ ਧਾਵਦਾ
ਗੁਰਿ ਠਾਕਿ ਰਹਾਇਆ ॥

ਇਹ ਮਨ ਦਸੋਂ ਦਿਸ਼ਾਂ ਵੱਲ ਦੌੜਦੇ ਭੱਜਦੇ ਨੂੰ ਗੁਰੂ ਜੀ ਰੋਕ ਰੱਖਦੇ ਹਨ।

ਨਾਵੈ ਨੋ ਸਭ ਲੋਚਦੀ
ਗੁਰਮਤੀ ਪਾਇਆ ॥

ਜਿਸ ਨਾਮੁ ਸਿਮਰਣ ਨੂੰ ਸਾਰਾ ਸੰਸਾਰ ਚਾਹੁੰਦਾ ਹੈ, ਓਹ ਗੁਰਾਂ ਦੀ ਸਿਖਿਆ ਨਾਲ ਮਿਲਦਾ ਹੈ।

ਧੁਰਿ ਲਿਖਿਆ ਮੇਟਿ ਨ ਸਕੀਐ
ਜੋ ਹਰਿ ਲਿਖਿ ਪਾਇਆ ॥੧੨॥

ਜੋ ਪ੍ਰਮਾਤਮਾ ਨੇ ਧੁਰ ਤੋਂ ਲੇਖ ਲਿਖ ਦਿੱਤਾ ਹੈ, ਉਸ ਨੂੰ ਕੋਈ ਮੇਟ ਨਹੀਂ ਸਕਦਾ॥੧੨॥

***ਸਬਦੁ ਸੁਰਤਿ :*** ***"ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥"*** ਅਰਥਾਤ ਤੀਰਥਾਂ ਦੇ ਇਸ਼ਨਾਨ ਕਰਣ ਗਿਆਂ ਭੀ ਜੇ ਮਨ ਵਿਚ ਖੋਟ ਹੈ ਤੇ ਤਨ ਦੁਆਰਾ ਚੋਰੀ ਚਕਾਰੀ ਕਰਣੀ ਹੈ ਤਦ ਉਹ ਭਦਰ ਪੁਰਸ਼ ਸੁਕਰਮਾਂ ਦੀ ਥਾਂ ਤੇ ਪਾਪ ਕਰਮਾਂ ਦੀ ਦੁਗਣੀ ਪੰਡ ਬੰਨ੍ਹ ਕੇ ਲੈ ਆਉਂਦੇ ਹਨ। ***"ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥"*** (ਸਿਰੀਰਾਗੁ ਮ: ੧, ਅੰ: ੬੧) ਮੈਲੇ ਮਨ ਨਾਲ ਤੀਰਥਾਂ ਦੇ ਇਸ਼ਨਾਨ ਹਉਮੈ ਹੰਕਾਰ ਵਿਚ ਹੀ ਵਾਧਾ ਕਰਦੇ ਹਨ।

***Equanimity gained through focus on Gurshabad gives us the insight to sieve the alloy that inevitably attends even the purest of our temporal deeds. Without this sieving, dissonance and distortions muddle the best of efforts.***

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥

ਸਲੋਕ ਮਃ ੧॥ ਦੁਇ ਦੀਵੇ ਚਉਦਹ ਹਟਨਾਲੇ ॥ ਜੇਤੇ ਜੀਅ ਤੇਤੇ ਵਣਜਾਰੇ ॥ ਖੁਲ੍ਹੇ ਹਟ ਹੋਆ ਵਾਪਾਰੁ ॥ ਜੋ ਪਹੁਚੈ ਸੋ ਚਲਣਹਾਰੁ ॥ ਧਰਮੁ ਦਲਾਲੁ ਪਾਏ ਨੀਸਾਣੁ ॥ ਨਾਨਕ ਨਾਮੁ ਲਾਹਾ ਪਰਵਾਣੁ ॥ ਘਰਿ ਆਏ ਵਜੀ ਵਾਧਾਈ ॥ ਸਚ ਨਾਮ ਕੀ ਮਿਲੀ ਵਡਿਆਈ ॥੧॥ ਮਃ ੧ ॥ ਰਾਤੀ ਹੋਵਨਿ ਕਾਲੀਆ ਸੁਪੇਦਾ ਸੇ ਵੰਨ ॥ ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ ॥ ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ ॥ ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ ॥੨॥ ਪਉੜੀ ॥ ਕਾਇਆ ਕੋਟੁ ਰਚਾਇਆ ਹਰਿ ਸਚੈ ਆਪੇ ॥ ਇਕਿ ਦੂਜੈ ਭਾਇ ਖੁਆਇਅਨੁ ਹਉਮੈ ਵਿਚਿ ਵਿਆਪੇ ॥ ਇਹੁ ਮਾਨਸ ਜਨਮੁ ਦੁਲੰਭੁ ਸਾ ਮਨਮੁਖ ਸੰਤਾਪੇ ॥ ਜਿਸੁ ਆਪਿ ਬੁਝਾਏ ਸੋ ਬੁਝਸੀ ਜਿਸੁ ਸਤਿਗੁਰੁ ਥਾਪੇ ॥ ਸਭੁ ਜਗੁ ਖੇਲੁ ਰਚਾਇਓਨੁ ਸਭ ਵਰਤੈ ਆਪੇ ॥੧੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੮੯-੯੦*

**ਸ਼ਬਦਾਰਥ:** ਦੁਇ = ਦੋ। ਦੀਵੇ = ਪ੍ਰਕਾਸ਼ ਕਰਣ ਵਾਲੇ, ਚੰਦਰਮਾ, ਸੂਰਜ। ਚਉਦਹ = ੧੪ ਲੋਕ। ਹਟਨਾਲੇ = ਹੱਟੀਆਂ, ਦੁਕਾਨਾਂ, ਬਾਜ਼ਾਰ। ਵਣਜਾਰੇ = ਵਪਾਰੀ। ਵਾਪਾਰੁ = ਲੈਣ ਦੇਣ। ਪਹੁਚੈ = ਆਇਆ। ਚਲਣਹਾਰੁ = ਜਾਣ ਵਾਲਾ, ਮੁਸਾਫ਼ਰ। ਧਰਮੁ ਦਲਾਲੁ = ਧਰਮ ਰਾਜਾ, ਆੜ੍ਹਤੀ। ਨੀਸਾਣੁ = ਮਾਰਕਾ, ਨਿਸ਼ਾਨੀਆਂ। ਲਾਹਾ = ਲਾਭ, ਨਫ਼ਾ। ਸੁਪੇਦਾ = ਸੁਫ਼ੇਦ, ਚਿੱਟਾ। ਸੇ ਵੰਨ = ਓਹੀਓ ਹੀ ਰੰਗ। ਬਗਾ = ਚਿੱਟਾ। ਤਪੈ = ਪ੍ਰਕਾਸ਼, ਰੋਸ਼ਨੀ। ਘਣਾ = ਬਹੁਤ। ਵੰਨ = ਰੰਗ। ਬਾਹਰੇ = ਬਿਨਾ, ਹੀਣੇ। ਕਾਇਆ = ਸਰੀਰ। ਕੋਟੁ = ਕਿਲਾ। ਦੁਲੰਭੁ = ਅਉਖਾ, ਦੁਰਲੱਭ। ਸੰਤਾਪੇ = ਦੁਖੀ। ਥਾਪੇ = ਥਾਪੜਾ।

*ਸਾਰ ਭਾਵ:* ਸੰਸਾਰਕ ਰਚਨਾ ਵਿਚ ਨਾਮੁ ਦੇ ਵਪਾਰੀ।

| ਮੂਲ | ਅਰਥ |
|---|---|
| **ਸਲੋਕ ਮ: ੧॥** | ਸਲੋਕ ਮ: ੧॥ |
| **ਦੁਇ ਦੀਵੇ ਚਉਦਹ ਹਟਨਾਲੇ ॥** | ਰਚਾਇਤਾ ਵਾਹਿਗੁਰੂ ਦੇ ਰਚੇ ਬ੍ਰਹਿਮੰਡ ਵਿਚ ਚੰਦਰਮਾਂ, ਸੂਰਜ, ਦੋ ਦੀਵੇ ਹਨ ਅਤੇ ੧੪ ਲੋਕਾਂ ਰੂਪੀ ਹੱਟੀਆਂ ਬਾਜ਼ਾਰ ਹਨ। |

| | |
|---|---|
| ਜੇਤੇ ਜੀਅ ਤੇਤੇ ਵਣਜਾਰੇ ॥ | ਇਸ ਵਿਚ ਜਿਤਨੇ ਜੀਵ ਹਨ ਇਹ ਸਭ ਵਪਾਰੀ ਕਾਰੀ ਹਨ। |
| ਖੁਲੇ੍ ਹਟ ਹੋਆ ਵਾਪਾਰੁ ॥ | ਸਭ ਵਾਸਤੇ ਖੁਲ੍ਹੇ ਸਤਿਸੰਗ ਸਥਾਨਾਂ ਵਿਚ ਨਾਮੁ ਦੇ ਵਪਾਰੀ ਜਗਿਆਸੂ ਆਉਂਦੇ ਹਨ ਅਰ ਵਾਹਿਗੁਰੂ ਨਾਮੁ ਦਾ ਜਪਣ ਜਪਾਉਣ ਹੁੰਦਾ ਹੈ। |
| ਜੋ ਪਹੁਚੈ ਸੋ ਚਲਣਹਾਰੁ ॥ | ਜੋ ਏਥੇ ਪੁੱਜ ਜਾਂਦਾ ਹੈ ਉਹ ਚਲਣਹਾਰ ਸੰਸਾਰ ਨੂੰ ਚਲਾਵਣਹਾਰ ਵਾਹਿਗੁਰੂ ਨੂੰ ਜਾਣ ਜਾਂਦਾ ਹੈ। |
| ਧਰਮੁ ਦਲਾਲੁ ਪਾਏ ਨੀਸਾਣੁ ॥ | ਚੰਗੇ ਮੰਦੇ ਕਰਮਾਂ ਦੀ ਪਹਿਚਾਣ ਕਰਣ ਵਾਲਾ ਆੜ੍ਹਤੀ ਧਰਮ ਰਾਜ, ਪਰਖ ਪੜਚੋਲ ਕਰਕੇ ਨਿਸ਼ਾਨੀਆਂ ਲਾਉਂਦਾ ਰਹਿੰਦਾ ਹੈ। |
| ਨਾਨਕ ਨਾਮੁ ਲਾਹਾ ਪਰਵਾਣੁ ॥ | ਜਿਸ ਨੇ ਨਾਮੁ ਸਿਮਰਣ ਦਾ ਲਾਭ ਉਠਾਇਆ ਹੈ ਉਸ ਨੂੰ ਪਰਵਾਣ ਕੀਤਾ ਜਾਂਦਾ ਹੈ। |
| ਘਰਿ ਆਏ ਵਜੀ ਵਾਧਾਈ ॥ | ਉਹ ਅਸਲੀ ਸਰੂਪ ਘਰ ਵਿਚ ਜਾਂਦਾ ਹੈ ਤਾਂ ਉਸ ਨੂੰ ਮੁਬਾਰਕਾਂ ਮਿਲਦੀਆਂ ਹਨ ਤੇ |
| ਸਚ ਨਾਮ ਕੀ ਮਿਲੀ ਵਡਿਆਈ ॥੧॥ | ਸੱਚੇ ਨਾਮੁ ਦੇ ਵਪਾਰੀ ਨੂੰ ਸਨਮਾਨਤ ਕੀਤਾ ਜਾਂਦਾ ਹੈ॥੧॥ |
| ਮਃ ੧ ॥ | ਮ: ੧॥ |
| ਰਾਤੀ ਹੋਵਨਿ ਕਾਲੀਆ ਸੁਪੇਦਾ ਸੇ ਵੰਨ ॥ | ਜਿਵੇਂ ਕਾਲੀ ਰਾਤ ਹੋਵੇ ਪਰ ਚਿੱਟੇ ਰੰਗ ਚਿੱਟੇ ਹੀ ਦਿੱਸਦੇ ਹਨ। |
| ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ ॥ | ਜਿਵੇਂ ਚਿੱਟਾ ਦਿਨ ਬੜੀ ਰੋਸ਼ਨੀ ਕਰਣ ਵਾਲਾ ਹੋਵੇ ਤਦ ਭੀ ਕਾਲੇ ਰੰਗ ਕਾਲੇ ਹੀ ਹੁੰਦੇ ਹਨ। |
| ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ ॥ | ਇਵੇਂ ਹੀ ਅਕਲ ਤੋਂ ਹੀਣੇ ਮੂਰਖ ਅੰਨ੍ਹੇ ਹੀ ਹੁੰਦੇ ਹਨ ਤੇ ਉਨ੍ਹਾਂ ਦੀ ਜਾਣਕਾਰੀ ਭੀ ਅੰਨ੍ਹੀ ਹੁੰਦੀ ਹੈ। |
| ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ ॥੨॥ | ਜਿਨ੍ਹਾਂ ਉਪਰ ਵਾਹਿਗੁਰੂ ਦੀ ਕਿਰਪਾ ਦ੍ਰਿਸ਼ਟੀ ਨਹੀਂ ਹੋਈ ਉਹ ਨਾਮੁ ਪ੍ਰਾਪਤੀ ਦਾ ਸਤਿਕਾਰ ਪ੍ਰਾਪਤ ਨਹੀਂ ਕਰ ਸਕਦੇ॥੨॥ |

| | |
|---|---|
| ਪਉੜੀ ॥<br>ਕਾਇਆ ਕੋਟੁ ਰਚਾਇਆ<br>ਹਰਿ ਸਚੈ ਆਪੇ ॥ | ਪਉੜੀ॥<br>ਓਸ ਸੱਚੇ ਪ੍ਰਮਾਤਮਾ ਨੇ ਸਰੀਰ ਰੂਪੀ ਕਿਲ੍ਹਾ ਆਪ ਹੀ ਰਚਿਆ ਹੈ। |
| ਇਕਿ ਦੂਜੈ ਭਾਇ ਖੁਆਇਅਨੁ<br>ਹਉਮੈ ਵਿਚਿ ਵਿਆਪੇ ॥ | ਇਸ ਵਿਚ ਕਈ ਤਾਂ ਦ੍ਵੈਤ ਦ੍ਰਿਸ਼ਟੀ ਵਾਲੇ ਹਉਮੈ ਹੰਕਾਰ ਵਿਚ ਖ਼ਰਾਬ ਹੁੰਦੇ ਹਨ। |
| ਇਹੁ ਮਾਨਸ ਜਨਮੁ ਦੁਲੰਭੁ<br>ਸਾ ਮਨਮੁਖ ਸੰਤਾਪੇ ॥ | ਇਹ ਮਾਨੁੱਖਾ ਜਨਮ ਜੋ ਬੜਾ ਔਖਾ ਪ੍ਰਾਪਤ ਹੁੰਦਾ ਹੈ, ਮਨਮੁਖੀਏ ਇਸ ਵਿਚ ਬੜੇ ਦੁਖੀ ਹੁੰਦੇ ਹਨ। |
| ਜਿਸੁ ਆਪਿ ਬੁਝਾਏ ਸੋ ਬੁਝਸੀ<br>ਜਿਸੁ ਸਤਿਗੁਰੁ ਥਾਪੇ॥ | ਪਰ ਜਿਸ ਨੂੰ ਸੱਚਾ ਸਾਹਿਬ ਆਪ ਸਮਝਾਏ ਤੇ ਗੁਰੂ ਜੀ ਸਹਾਇਤਾ ਕਰਨ ਉਹੀਓ ਹੀ ਇਹ ਜਾਣਦਾ ਹੈ ਕਿ- |
| ਸਭੁ ਜਗੁ ਖੇਲੁ ਰਚਾਇਓਨੁ<br>ਸਭ ਵਰਤੈ ਆਪੇ ॥੧੩॥ | ਇਹ ਸਾਰੇ ਸੰਸਾਰ ਦਾ ਖੇਡ ਤਮਾਸ਼ਾ ਓਸ ਨੇ ਆਪ ਹੀ ਬਣਾਇਆ ਹੈ ਅਰ ਉਸ ਵਿਚ ਆਪ ਹੀ ਵਰਤਨ ਵਰਤਾਵਾ ਕਰਦਾ ਹੈ॥੧੩॥ |

*ਸਬਦੁ ਸੁਰਤਿ :* ***"ਦੁਇ ਦੀਵੇ ਚਉਦਹ ਹਟਨਾਲੇ ॥"*** ਰੂਪਕ ਅਲੰਕਾਰ ਅਨੁਸਾਰ ਜਿਵੇਂ ਸੰਸਾਰਕ ਰਚਨਾ ਵਿਚ ਰੋਸ਼ਨੀ, ਹੱਟੀਆਂ, ਬਾਜ਼ਾਰ ਹੁੰਦੇ ਹਨ ਅਰ ਲੈਣ ਦੇਣ ਦਾ ਵਿਹਾਰ ਕਾਰ ਕਰਨ ਵਾਲੇ ਵਪਾਰੀ ਤੇ ਗਾਹਕ ਆਉਂਦੇ ਹਨ, ਚੰਗੇ ਮੰਦੇ ਮਾਲ ਦੇ ਦਰਜੇ ਵਾਰ ਨਿਸ਼ਾਨ ਲੱਗਦੇ ਹਨ, ਇਸੇ ਤਰ੍ਹਾਂ ਇਹ ਜੀਵ ਮਾਨੁੱਖਾ ਜਨਮ ਸੁਧਾਰਣ ਦਾ ਲਾਹਾ ਲੈਣ ਲਈ ਆਉਂਦਾ ਹੈ ਪਰ ਕੋਈ ਤਾਂ ਵਿਸ਼ੇ ਵਿਕਾਰਾਂ ਵਿਚ ਪ੍ਰਵਿਰਤ ਹੋ ਜਾਂਦਾ ਹੈ ਅਰ ਕੋਈ ਸ਼ੁਭ ਕਰਮਾਂ ਦਾ ਲਾਹਾ ਲੈਂਦਾ ਹੈ। ਇਹਨਾਂ ਦੋਹਾਂ ਕਰਮਾਂ ਦੀ ਪੁਣ ਛਾਣ ਕਰਨ ਵਾਲਾ ਧਰਮਰਾਜ, ਧਰਮੀ ਨੂੰ ਨਿਵਾਜਦਾ ਤੇ ਅਧਰਮੀ ਨੂੰ ਤ੍ਰਿਸਕਾਰ ਦਿੰਦਾ ਹੈ ਭਾਵ ***"ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ ॥"*** (ਮਾਝ ਮ: ੧, ਅੰ: ੧੪੩) ਮਨਮੁਖੀਏ ਜੂਨਾਂ ਦੇ ਚੱਕਰ ਵਿਚ ਪਾਏ ਜਾਂਦੇ ਹਨ ਅਰ ਗੁਰਮੁਖ ਵਡਿਆਈਆਂ ਪ੍ਰਾਪਤ ਕਰਦੇ ਹਨ।

> *Varied are currents that flow.*
> *Our choice determines*
> *How we grow.*
> *Darkling night*
> *Blackens not what is ever so white;*
> *Nor the brilliance of day*
> *Brightens what is ever so grey.*

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥

ਸਲੋਕ ਮਃ ੧ ॥ ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ ॥ ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥ ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥ ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ ॥ ਨਾਨਕ ਕੂੜੈ ਕਤਿਐ ਕੂੜਾ ਤਣੀਐ ਤਾਣੁ ॥ ਕੂੜਾ ਕਪੜੁ ਕਛੀਐ ਕੂੜਾ ਪੈਨਣੁ ਮਾਣੁ ॥੧॥ ਮਃ ੧ ॥ ਬਾਂਗਾ ਬੁਰਗੂ ਸਿੰਙੀਆ ਨਾਲੇ ਮਿਲੀ ਕਲਾਣ ॥ ਇਕਿ ਦਾਤੇ ਇਕਿ ਮੰਗਤੇ ਨਾਮੁ ਤੇਰਾ ਪਰਵਾਣੁ ॥ ਨਾਨਕ ਜਿਨੀ ਸੁਣਿ ਕੈ ਮੰਨਿਆ ਹਉ ਤਿਨਾ ਵਿਟਹੁ ਕੁਰਬਾਣੁ ॥੨॥ ਪਉੜੀ ॥ ਮਾਇਆ ਮੋਹੁ ਸਭੁ ਕੂੜੁ ਹੈ ਕੂੜੋ ਹੋਇ ਗਇਆ ॥ ਹਉਮੈ ਝਗੜਾ ਪਾਇਓਨੁ ਝਗੜੈ ਜਗੁ ਮੁਇਆ ॥ ਗੁਰਮੁਖਿ ਝਗੜੁ ਚੁਕਾਇਓਨੁ ਇਕੋ ਰਵਿ ਰਹਿਆ ॥ ਸਭੁ ਆਤਮ ਰਾਮੁ ਪਛਾਣਿਆ ਭਉਜਲੁ ਤਰਿ ਗਇਆ ॥ ਜੋਤਿ ਸਮਾਣੀ ਜੋਤਿ ਵਿਚਿ ਹਰਿ ਨਾਮਿ ਸਮਇਆ ॥੧੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੦*

ਸ਼ਬਦਾਰਥ: ਜਾਰਾ = ਯਾਰ, ਬਦਮਾਸ਼, ਮਾਲ ਥੰਮੂ, ਚੋਰੀ ਦਾ ਮਾਲ ਸੰਭਾਲਣ ਵਾਲਾ। ਰੰਡੀਆ = ਵੇਸ਼ਵਾਵਾਂ। ਕੁਟਣੀਆ = ਫਫੇ ਕੁਟਣੀਆਂ, ਦਲਾਲਣਾਂ। ਵੇਦੀਨਾ = ਅਧਰਮੀਆਂ। ਸਾਰ = ਸੁਰਤ, ਜਾਣਕਾਰੀ। ਸੈਤਾਨੁ = ਕਪਟਪੁਣਾ, ਚੰਚਲਤਾਈਆਂ। ਗਦਹੁ = ਖੋਤੇ ਨੂੰ। ਖਉਲੀਐ = ਮਲੀਏ, ਲਾਈਏ। ਸਾਹੂ = ਸੁਵਾਹ। ਪਾਣੁ = ਪਾਉਂਦਾ। ਕਤਿਐ = ਕੱਤਣਾ। ਤਾਣੁ = ਤਾਣਾ ਪੇਟਾ। ਕਛੀਐ = ਮਿਣਤੀ ਕਰਦੇ। ਬਾਂਗਾ = ਨਮਾਜ਼ ਪੜ੍ਹਨ ਲਈ ਸੂਚਨਾ ਦੇਣ ਵਾਲੀ ਮੁੱਲਾਂ ਦੀ ਆਵਾਜ਼। ਬੁਰਗੂ = ਤੂਤੀਆਂ। ਸਿੰਙੀਆ = ਸਿੰਙੀ ਦਾ ਨਾਦ, ਨਰ ਸਿੰਘਾ, ਸਰਪ ਵਰਗੀ ਵਲਦਾਰ ਲਕੜੀ। ਕਲਾਣ = ਰਾਜਿਆਂ ਦੇ ਦਰ ਅੱਗੇ ਕਲਿਆਣ ਕਰਣੀ, ਉਸਤਤ ਕਰਣੀ, ਜੋ ਮਰਾਸੀ ਤਥਾ ਭੱਟ ਵਾਰਾਂ ਬੋਲਦੇ ਹਨ। ਕੂੜੁ = ਝੂਠ। ਚੁਕਾਇਓਨੁ = ਮੁਕਾ ਦਿੱਤਾ। ਰਵਿ = ਵਿਆਪਕ। ਆਤਮ ਰਾਮੁ = ਆਪਣਾ ਹੀ ਸਰੂਪ। ਸਮਇਆ = ਮਿਲ ਗਿਆ।

*ਸਾਰ ਭਾਵ:* ਕੁਕਰਮੀ ਸੁਧਰਦੇ ਨਹੀਂ।

| ਮੂਲ | ਅਰਥ |
|---|---|
| ਸਲੋਕ ਮ: ੧ ॥ | ਸਲੋਕ ਮ: ੧ ॥ |
| ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ ॥ | ਚੋਰ ਤੇ ਉਹਨਾਂ ਦੇ ਯਾਰ, ਬਦਮਾਸ਼ ਥੰਮੂ ਵੇਸ਼ਵਾਵਾਂ ਵਿਚ-ਵਿਚੋਲੀਆਂ, ਦਲਾਲਣਾਂ, ਇਹਨਾਂ ਦੀ ਇਕੋ ਜਿਹੀ ਆਦਤ ਹੈ। |

ਵੇਦੀਨਾ ਕੀ ਦੋਸਤੀ
ਵੇਦੀਨਾ ਕਾ ਖਾਣੁ ॥

ਇਹਨਾਂ ਅਧਰਮੀਆਂ ਦੀ ਦੋਸਤੀ ਤੇ ਖਾਣ ਪੀਣ ਭੀ ਅਧਰਮੀਆਂ ਵਾਲਾ ਭ੍ਰਿਸ਼ਟ ਹੈ।

ਸਿਫਤੀ ਸਾਰ ਨ ਜਾਣਨੀ
ਸਦਾ ਵਸੈ ਸੈਤਾਨੁ ॥

ਇਹ ਕਿਸੇ ਦੀ ਸਿਫ਼ਤ ਸ਼ਲਾਘਾ ਕਰਣ ਤਾਂ ਜਾਣਦੇ ਹੀ ਨਹੀਂ ਸਗੋਂ ਹਰ ਸਮੇਂ ਸ਼ੈਤਾਨੀਆਂ ਹੀ ਵਸਦੀਆਂ ਅਰਥਾਤ ਕਪਟਪੁਣੇ ਦੀਆਂ ਵਿਚਾਰਾਂ ਕਰਦੇ ਹਨ।

ਗਦਹੁ ਚੰਦਨਿ ਖਉਲੀਐ
ਭੀ ਸਾਹੂ ਸਿਉ ਪਾਣੁ ॥

ਇਹ ਉਸ ਖੋਤੇ ਵਾਂਗ ਹਨ ਜਿਸ ਨੂੰ ਭਾਵੇਂ ਚੰਦਨ ਨਾਲ ਮਲ ਮਲ ਕੇ ਨੁਹਾਈਏ ਤਾਂ ਭੀ ਉਹ ਸੁਆਹ ਹੀ ਪਾ ਕੇ ਖ਼ੁਸ਼ ਹੁੰਦਾ ਹੈ।

ਨਾਨਕ ਕੂੜੈ ਕਤਿਐ
ਕੂੜਾ ਤਣੀਐ ਤਾਣੁ ॥

ਇਹਨਾਂ ਝੂਠਿਆਂ ਦਾ ਕਰਮ ਰੂਪ ਸੂਤਰ ਦਾ ਕੱਤਣਾ ਅਤੇ ਤਾਣਾ ਰੂਪ ਵਰਤਾਵਾ ਝੂਠਾ ਹੀ ਝੂਠਾ ਹੈ।

ਕੂੜਾ ਕਪੜੁ ਕਛੀਐ
ਕੂੜਾ ਪੈਨਣੁ ਮਾਣੁ ॥੧॥

ਜਿਵੇਂ ਝੂਠ ਦਾ ਹੀ ਕਪੜਾ ਹੋਵੇ ਤੇ ਝੂਠਾ ਹੀ ਮਿਣੀਦਾ ਹੋਵੇ ਤਾਂ ਉਸ ਦਾ ਪਹਿਨਣਾ ਅਰ ਉਸ ਉਪਰ ਮਾਣ ਕਰਨਾ ਭੀ ਝੂਠਾ ਹੀ ਹੁੰਦਾ ਹੈ॥੧॥

ਮਃ ੧ ॥
ਬਾਂਗਾ ਬੁਰਗੂ ਸਿੰਙੀਆ
ਨਾਲੇ ਮਿਲੀ ਕਲਾਣ ॥

ਮ: ੧॥
ਜਿਵੇਂ ਮੁੱਲਾਂ ਬਾਂਗ ਦਿੰਦਾ ਹੈ, ਫ਼ਕੀਰ ਤੂਤੀਆਂ ਵਜਾਉਂਦਾ ਹੈ, ਜੋਗੀ ਸਿੰਙੀ ਨਾਦ ਕਰਦਾ ਅਤੇ ਮੀਰ, ਮਰਾਸੀ, ਭੱਟ ਕਲਿਆਣਾਂ ਬੋਲਦਾ ਹੈ।

ਇਕਿ ਦਾਤੇ ਇਕਿ ਮੰਗਤੇ
ਨਾਮੁ ਤੇਰਾ ਪਰਵਾਣੁ ॥

ਇਵੇਂ ਹੀ ਕਈ ਦਾਤੇ ਹਨ ਅਰ ਕਈ ਮੰਗਤੇ ਹਨ ਪਰ ਜਿਨ੍ਹਾਂ ਪਾਸ ਤੇਰਾ ਨਾਮੁ ਹੈ ਉਹੀਓ ਹੀ ਦਰਗਾਹ ਵਿਚ ਸਨਮਾਨੇ ਜਾਂਦੇ ਹਨ।

ਨਾਨਕ ਜਿਨੀ ਸੁਣਿ ਕੈ ਮੰਨਿਆ
ਹਉ ਤਿਨਾ ਵਿਟਹੁ ਕੁਰਬਾਣੁ ॥੨॥

ਗੁਰੂ ਜੀ ਦਾ ਬਚਨ ਹੈ, ਜਿਨ੍ਹਾਂ ਨੇ ਵਾਹਿਗੁਰੂ ਦਾ ਨਾਮੁ ਸੁਣਿਆ ਤੇ ਮਨਨ ਕੀਤਾ ਹੈ, ਮੈਂ ਉਹਨਾਂ ਉਪਰੋਂ ਵਾਰਨੇ ਘੋਲੀਆਂ ਜਾਂਦਾ ਹਾਂ॥੨॥

ਪਉੜੀ ॥
ਮਾਇਆ ਮੋਹੁ ਸਭੁ ਕੂੜੁ ਹੈ
ਕੂੜੋ ਹੋਇ ਗਇਆ ॥

ਪਉੜੀ॥
ਮਾਇਆ ਦਾ ਮੋਹ ਸਾਰਾ ਝੂਠਾ ਹੈ ਅਰ ਝੂਠਾ ਹੀ ਹੋ ਜਾਂਦਾ ਹੈ, ਇਸੇ ਦੇ ਕਾਰਨ -

ਹਉਮੈ ਝਗੜਾ ਪਾਇਓਨੁ
ਝਗੜੈ ਜਗੁ ਮੁਇਆ ॥

ਹਉਮੈ ਹੰਕਾਰ ਦਾ ਝਗੜਾ ਗਲ ਪੈ ਜਾਂਦਾ ਹੈ। ਇਸੇ ਝਗੜੇ ਵਿਚ ਸੰਸਾਰ ਖੱਪ ਮਰਦਾ ਹੈ।

**ਗੁਰਮੁਖਿ ਝਗੜੁ ਚੁਕਾਇਓਨੁ ਇਕੋ ਰਵਿ ਰਹਿਆ ॥**

ਪਰ ਗੁਰਮੁਖਾਂ ਨੇ ਇਕ ਪਰੀਪੂਰਨ ਅਕਾਲ ਪੁਰਖੁ ਨੂੰ ਜਾਣ ਕੇ ਇਹ ਝਗੜੇ ਮੁਕਾਂ ਦਿੱਤੇ ਹਨ।

**ਸਭੁ ਆਤਮ ਰਾਮੁ ਪਛਾਣਿਆ ਭਉਜਲੁ ਤਰਿ ਗਇਆ ॥**

ਉਹਨਾਂ ਨੇ ਸਭ ਨੂੰ ਆਪਣਾ ਹੀ ਆਤਮ ਸ੍ਵਰੂਪ ਜਾਣਿਆ ਹੈ ਜਿਸ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਉਤਰ ਗਏ ਹਨ।

**ਜੋਤਿ ਸਮਾਣੀ ਜੋਤਿ ਵਿਚਿ ਹਰਿ ਨਾਮਿ ਸਮਇਆ ॥੧੪॥**

ਉਹਨਾਂ ਦੀ ਜੋਤੀ ਪਰਮ ਜੋਤੀ ਵਿਚ ਮਿਲ ਜਾਂਦੀ ਹੈ ਤੇ ਉਹ ਹਰੀ ਪ੍ਰਭੂ ਵਿਚ ਸਮਾ ਜਾਂਦੇ ਹਨ ॥੧੪॥

***ਸਬਦੁ ਸੁਰਤਿ :*** ***"ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥"*** ਅਰਥਾਤ ਚੋਰ, ਚੋਰਾਂ ਦੇ ਯਾਰ ਮਾਲ ਥੰਮਣ ਵਾਲੇ, ਜੁਆਰੀਏ, ਬਦਮਾਸ਼, ਫਫੇ ਕੁਟਣੀਆਂ, ਵੇਸ਼ਵਾਵਾਂ ਆਦਿ ਆਚਰਨਹੀਨ, ਪ੍ਰਮਾਤਮਾ ਦੀ ਤਾਂ ਖ਼ਬਰ ਤਕ ਨਹੀਂ ਜਾਣਦੇ ਅਰ ਹਰ ਸਮੇਂ ਕੁਟਲਤਾਈਆਂ ਹੀ ਸੁਝਦੀਆਂ ਹਨ। ਇਹਨਾਂ ਨੂੰ ਜਿਤਨਾ ਜੀ ਕਰੇ ਸਿਖਿਆ ਦਿਓ ਪਰ ਇਹ ਖੋਤੇ ਦਿਮਾਗ ਵਾਲੇ ਮੰਦ ਕਰਮਾਂ ਦੀ ਸੁਆਹ ਹੀ ਸਿਰ ਵਿਚ ਪਾ ਕੇ ਖ਼ੁਸ਼ ਹੁੰਦੇ ਹਨ। ਇਹਨਾਂ ਨੂੰ ਇਹ ਪਤਾ ਹੀ ਨਹੀਂ ਕਿ ***"ਚੋਰ ਜਾਰ ਜੂਆਰ ਪੀੜੇ ਘਾਣੀਐ ॥"*** (ਮਲਾਰ ਮ: ੧, ਅੰ: ੧੨੮੮) ਇਹ ਦੁਸ਼ਟ ਕੋਹਲੂ ਦੀ ਘਾਣੀ ਵਾਂਗ ਪੀੜੇ ਜਾਣਗੇ।

***Falsehood often masquerades as compromise. Truth needs no mask. First we learn to hear what is true; next we submit to truth; finally we live truthfully. Our truthful living fortifies many who may be diffident, though similarly motivated.***

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥
ਸਲੋਕ ਮਃ ੧ ॥ ਸਤਿਗੁਰ ਭੀਖਿਆ ਦੇਹਿ ਮੈ ਤੂੰ ਸੰਮ੍ਰਥੁ ਦਾਤਾਰੁ ॥ ਹਉਮੈ ਗਰਬੁ ਨਿਵਾਰੀਐ ਕਾਮੁ ਕ੍ਰੋਧੁ ਅਹੰਕਾਰੁ ॥ ਲਬੁ ਲੋਭੁ ਪਰਜਾਲੀਐ ਨਾਮੁ ਮਿਲੈ ਆਧਾਰੁ ॥ ਅਹਿਨਿਸਿ ਨਵਤਨ ਨਿਰਮਲਾ ਮੈਲਾ ਕਬਹੂੰ ਨ ਹੋਇ ॥ ਨਾਨਕ ਇਹ ਬਿਧਿ ਛੁਟੀਐ ਨਦਰਿ ਤੇਰੀ ਸੁਖੁ ਹੋਇ ॥੧॥ ਮਃ ੧ ॥ ਇਕੋ ਕੰਤੁ ਸਬਾਈਆ ਜਿਤੀ ਦਰਿ ਖੜੀਆਹ ॥ ਨਾਨਕ ਕੰਤੈ ਰਤੀਆ ਪੁਛਹਿ ਬਾਤੜੀਆਹ ॥੨॥ ਮਃ ੧ ॥ ਸਭੇ ਕੰਤੈ ਰਤੀਆ ਮੈ ਦੋਹਾਗਣਿ ਕਿਤੁ ॥ ਮੈ ਤਨਿ ਅਵਗਣ ਏਤੜੇ ਖਸਮੁ ਨ ਫੇਰੇ ਚਿਤੁ ॥੩॥ ਮਃ ੧ ॥ ਹਉ ਬਲਿਹਾਰੀ ਤਿਨ ਕਉ ਸਿਫਤਿ ਜਿਨਾ ਦੈ ਵਾਤਿ ॥ ਸਭਿ ਰਾਤੀ ਸੋਹਾਗਣੀ ਇਕ ਮੈ ਦੋਹਾਗਣਿ ਰਾਤਿ ॥੪॥ ਪਉੜੀ ॥ ਦਰਿ ਮੰਗਤੁ ਜਾਚੈ ਦਾਨੁ ਹਰਿ ਦੀਜੈ ਕ੍ਰਿਪਾ ਕਰਿ ॥ ਗੁਰਮੁਖਿ ਲੇਹੁ ਮਿਲਾਇ ਜਨੁ ਪਾਵੈ ਨਾਮੁ ਹਰਿ ॥ ਅਨਹਦ ਸਬਦੁ ਵਜਾਇ ਜੋਤੀ ਜੋਤਿ ਧਰਿ ॥ ਹਿਰਦੈ ਹਰਿ ਗੁਣ ਗਾਇ ਜੈ ਜੈ ਸਬਦੁ ਹਰਿ ॥ ਜਗ ਮਹਿ ਵਰਤੈ ਆਪਿ ਹਰਿ ਸੇਤੀ ਪ੍ਰੀਤਿ ਕਰਿ ॥੧੫॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੦*

*ਸ਼ਬਦਾਰਥ:* ਭੀਖਿਆ = ਬਖ਼ਸ਼ਸ਼। ਪਰਜਾਲੀਐ = ਬਿਲਕੁਲ ਨਾਸ ਕਰ ਦਿਓ। ਨਵਤਨ = ਨਵੀਨ। ਬਿਧਿ = ਢੰਗ, ਤਰੀਕਾ। ਸਬਾਈਆ = ਸਾਰੀਆਂ। ਖੜੀਆਹ = ਹਾਜ਼ਰ, ਖੜ੍ਹੋਤੀਆਂ। ਬਾਤੜੀਆਹ = ਗੱਲਾਂ। ਕੰਤੈ = ਪਤੀ ਨਾਲ। ਰਤੀਆ = ਘੁਲੀਆਂ ਮਿਲੀਆਂ, ਗੜੂੰਦ। ਏਤੜੇ = ਇਤਨੇ। ਫੇਰੇ = ਫਿਰਦਾ, ਆਉਂਦਾ। ਵਾਤਿ = ਮੂੰਹ ਵਿਚ। ਜਾਚੈ = ਮੰਗਦਾ।

*ਸਾਰ ਭਾਵ:* ਆਤਮ ਸਰੂਪ ਪ੍ਰਾਪਤੀ ਦੀ ਤੜਪ।

| ਮੂਲ | ਅਰਥ |
|---|---|
| **ਸਲੋਕ ਮ: ੧ ॥** | ਸਲੋਕ ਮ: ੧ ॥ |
| **ਸਤਿਗੁਰ ਭੀਖਿਆ ਦੇਹਿ ਮੈ ਤੂੰ ਸੰਮ੍ਰਥੁ ਦਾਤਾਰੁ ॥** | ਹੇ ਸਤਿਗੁਰੋ! ਤੁਸੀਂ ਹੀ ਸਰਬਕਲਾ ਸਮਰੱਥ ਅਰ ਦਾਤੇ ਹੋ, ਮੈਨੂੰ ਨਾਮੁ ਦਾਨ ਦੀ ਭਿਖਿਆ ਬਖ਼ਸ਼ੋ। |

| | |
|---|---|
| ਹਉਮੈ ਗਰਬੁ ਨਿਵਾਰੀਐ<br>ਕਾਮੁ ਕ੍ਰੋਧੁ ਅਹੰਕਾਰੁ ॥ | ਮੇਰਾ ਹਉਮੈ ਹੰਕਾਰ ਦੂਰ ਕਰਕੇ ਕਾਮ ਕ੍ਰੋਧ ਅਹੰਕਾਰ ਆਦਿ ਪੰਜ ਵਿਕਾਰ ਨਾਸ ਕਰੋ। |
| ਲਬੁ ਲੋਭੁ ਪਰਜਾਲੀਐ<br>ਨਾਮੁ ਮਿਲੈ ਆਧਾਰੁ ॥ | ਮੇਰਾ ਲੋਭ ਲਾਲਚ ਦੂਰ ਕਰੋ ਅਤੇ ਮੈਨੂੰ ਨਾਮੁ ਦਾ ਆਸਰਾ ਪ੍ਰਾਪਤ ਹੋਵੇ। |
| ਅਹਿਨਿਸਿ ਨਵਤਨ ਨਿਰਮਲਾ<br>ਮੈਲਾ ਕਬਹੂੰ ਨ ਹੋਇ ॥ | ਉਹ ਨਾਮੁ ਜੋ ਹਰ ਸਮੇਂ ਨਵ ਜੋਬਨ ਤੇ ਨਿਰਮਲ ਰਹਿੰਦਾ ਹੈ, ਕਦੇ ਭੀ ਮੈਲਾ ਨਹੀਂ ਹੁੰਦਾ। |
| ਨਾਨਕ ਇਹ ਬਿਧਿ ਛੁਟੀਐ<br>ਨਦਰਿ ਤੇਰੀ ਸੁਖੁ ਹੋਇ ॥੧॥ | ਜੇ ਤੁਹਾਡੀ ਕਿਰਪਾ ਹੋ ਜਾਵੇ ਤਾਂ ਇਸ ਢੰਗ ਨਾਲ ਸੰਸਾਰਕ ਬੰਧਨਾਂ ਤੋਂ ਛੁਟਕਾਰਾ ਹੋ ਜਾਣ ਕਰਕੇ ਸੁਖ ਪ੍ਰਾਪਤ ਹੋ ਜਾਵੇਗਾ॥੧॥ |
| ਮਃ ੧ ॥<br>ਇਕੋ ਕੰਤੁ ਸਬਾਈਆ<br>ਜਿਤੀ ਦਰਿ ਖੜੀਆਹ ॥ | ਮ: ੧॥<br>ਪ੍ਰਭੂ ਪ੍ਰਮਾਤਮਾ ਦੇ ਦਰ ਉਤੇ ਜਿਤਨੀਆਂ ਭੀ ਜਗਿਆਸੂ ਇਸਤ੍ਰੀਆਂ ਹਾਜ਼ਰ ਹਨ, ਉਹਨਾਂ ਸਾਰੀਆਂ ਦਾ ਇਕੋ ਪ੍ਰਮਾਤਮਾ ਹੀ ਪਤੀ ਹੈ। |
| ਨਾਨਕ ਕੰਤੈ ਰਤੀਆ<br>ਪੁਛਹਿ ਬਾਤੜੀਆਹ ॥੨॥ | ਉਹ, ਜੋ ਪਤੀ ਨਾਲ ਪਤੀਜੀਆਂ ਹੋਈਆਂ ਹਨ, ਉਹਨਾਂ ਪਾਸੋਂ, ਇਕ ਦੂਸਰੀ ਪਾਸੋਂ ਪਤੀ ਮਿਲਾਪ ਦੀਆਂ ਗੱਲਾਂ ਪੁੱਛਦੀਆਂ ਹਨ॥੨॥ |
| ਮਃ ੧ ॥<br>ਸਭੇ ਕੰਤੈ ਰਤੀਆ<br>ਮੈ ਦੋਹਾਗਣਿ ਕਿਤੁ ॥ | ਮ: ੧॥<br>ਸਾਰੀਆਂ ਤਾਂ ਪਤੀ ਪ੍ਰੇਮ ਵਿਚ ਗੜੂੰਦ ਹਨ ਪਰ ਮੈਂ ਪਤੀ ਤੋਂ ਵਿਛੁੜੀ ਹੋਈ ਕਿਸ ਗਿਣਤੀ ਵਿਚ ਹਾਂ। |
| ਮੈ ਤਨਿ ਅਵਗਣ ਏਤੜੇ<br>ਖਸਮੁ ਨ ਫੇਰੇ ਚਿਤੁ ॥੩॥ | ਮੇਰੇ ਸਰੀਰ ਵਿਚ ਏਨੇ ਅਵਗੁਣ ਭਰੇ ਪਏ ਹਨ ਕਿ ਮੇਰੇ ਵੱਲ ਪਤੀ ਦਾ ਚਿੱਤ ਆਉਂਦਾ ਹੀ ਨਹੀਂ॥੩॥ |
| ਮਃ ੧ ॥<br>ਹਉ ਬਲਿਹਾਰੀ ਤਿਨ ਕਉ<br>ਸਿਫਤਿ ਜਿਨਾ ਦੈ ਵਾਤਿ ॥ | ਮ: ੧॥<br>ਮੈਂ ਉਹਨਾਂ ਤੋਂ ਸਦਕੇ ਜਾਂਦੀ ਹਾਂ, ਜਿਨ੍ਹਾਂ ਦੇ ਮੁੱਖ ਵਿਚ ਓਸ ਦੀਆਂ ਸਿਫ਼ਤਾਂ ਦਾ ਉਚਾਰਨ ਹੁੰਦਾ ਰਹਿੰਦਾ ਹੈ। |
| ਸਭਿ ਰਾਤੀ ਸੋਹਾਗਣੀ<br>ਇਕ ਮੈ ਦੋਹਾਗਣਿ ਰਾਤਿ ॥੪॥ | ਉਹ ਸਾਰੀਆਂ ਸੁਹਾਗ ਮਾਣਦੀਆਂ ਹਨ ਭਾਵ ਪ੍ਰੇਮ ਰੱਤ ਅਭੇਦ ਹਨ ਪਰ ਮੈਂ ਹੀ ਇਕ ਦੁਹਾਗਣ ਰਾਤ ਵਾਲੀ ਹੁੰਦੀ ਹਾਂ ਭਾਵ ਵਿਛੁੜੀ ਹੋਈ ਹਾਂ॥੪॥ |

| | |
|---|---|
| ਪਉੜੀ ॥ | ਪਉੜੀ॥ |
| ਦਰਿ ਮੰਗਤੁ ਜਾਚੈ ਦਾਨੁ ਹਰਿ ਦੀਜੈ ਕ੍ਰਿਪਾ ਕਰਿ ॥ | ਮੈਂ ਮੰਗਤ ਜਨ ਪ੍ਰਭੂ ਦੇ ਦਰ ਤੋਂ ਦਾਨ ਮੰਗਦਾ ਹਾਂ, ਹੇ ਪ੍ਰਭੂ! ਕਿਰਪਾ ਕਰਕੇ ਬਖ਼ਸ਼ਸ਼ ਕਰੋ। |
| ਗੁਰਮੁਖਿ ਲੇਹੁ ਮਿਲਾਇ ਜਨੁ ਪਾਵੈ ਨਾਮੁ ਹਰਿ ॥ | ਮੈਨੂੰ ਗੁਰਮੁਖਾਂ ਦਾ ਮੇਲ ਕਰਾ ਦਿਓ, ਜਿਨ੍ਹਾਂ ਪਾਸੋਂ ਮੈਂ ਹਰੀ ਦਾ ਨਾਮੁ ਜਾਪ ਪ੍ਰਾਪਤ ਕਰਾਂ। |
| ਅਨਹਦ ਸਬਦੁ ਵਜਾਇ ਜੋਤੀ ਜੋਤਿ ਧਰਿ ॥ | ਅਨਹਦ ਧੁਨੀ ਓਅੰਕਾਰ ਦਾ ਪ੍ਰਕਾਸ਼ ਹੋਵੇ ਤਾਕਿ ਜੋਤੀ ਵਿਚ ਜੋਤ ਮਿਲ ਜਾਵੇ। |
| ਹਿਰਦੈ ਹਰਿ ਗੁਣ ਗਾਇ ਜੈ ਜੈ ਸਬਦੁ ਹਰਿ ॥ | ਹਿਰਦੇ ਵਿਚ ਹਰੀ ਪ੍ਰਭੂ ਦੇ ਗੁਣ ਗਾਇਨ ਕਰਾਂ ਤੇ ਸਿਫ਼ਤ ਸਾਲਾਹ ਦੀ ਧੁਨੀ ਵੱਜਦੀ ਰਹੇ। |
| ਜਗ ਮਹਿ ਵਰਤੈ ਆਪਿ ਹਰਿ ਸੇਤੀ ਪ੍ਰੀਤਿ ਕਰਿ ॥੧੫॥ | ਜੋ ਪ੍ਰਭੂ ਸਾਰੇ ਜਗਤ ਵਿਚ ਆਪ ਹੀ ਵਰਤ ਰਿਹਾ ਹੈ, ਓਸ ਹਰੀ ਨਾਲ ਪ੍ਰੀਤੀ ਕਰਾਂ॥੧੫॥ |

*ਸਬਦੁ ਸੁਰਤਿ :* ***"ਇਕੋ ਕੰਤੁ ਸਬਾਈਆ"*** ਅਰਥਾਤ ਸਾਰੇ ਸੰਸਾਰ ਦਾ ਇਕੋ ਪਤੀ, ਪ੍ਰਮੇਸ਼ਰ ਸੁਆਮੀ ਅਕਾਲ ਪੁਰਖੁ ਹੀ ਹੈ। ***"ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ ॥"*** (ਦੇਵਗੰਧਾਰੀ ਮ: ੪, ਅੰ: ੫੨੭) ਭਗਤੀ, ਸਿਮਰਣ ਕਰਣ ਵਾਲੀਆਂ ਜਗਿਆਸੂ ਸਖੀਆਂ ਸਤਿਸੰਗੀਆਂ ਦਾ ਅਕਾਲ ਪੁਰਖੁ ਹੀ ਪਤੀ ਹੈ। ਇਹਨਾਂ ਸਾਧਨਾ ਸੰਪੰਨ ਜਗਿਆਸੂ ਸਖੀਆਂ ਸਤਿਸੰਗੀਆਂ ਵਿਚੋਂ ਜਿਹੜੀ ਪਰਮ ਪੁਰਖੁ ਨੂੰ ਚੰਗੀ ਲੱਗ ਜਾਂਦੀ ਹੈ ਅਰਥਾਤ ਨਿਰਅਭਿਮਾਨ ਸਾਧਨਾ ਸਹਿਤ ਦ੍ਰਿਸ਼ਟੀ ਵਿਚ ਜਚ ਜਾਂਦੀ ਹੈ, ਉਸੇ ਨੂੰ ਹੀ ਆਪਣੇ ਸਰੂਪ ਵਿਚ ਮਿਲਾ ਲੈਂਦਾ ਹੈ। ਇਸ ਸਰੂਪ ਸਥਾਨ ਦੀ ਪ੍ਰਾਪਤੀ ਲਈ ਸਭ ਜਗਿਆਸੂ ਸਖੀਆਂ ਸਤਿਸੰਗੀ ਸਨਿੰਮ੍ਰਤ ਅਰਦਾਸ ਕਰਦੀਆਂ ਹਨ। ਜਿਹਨਾਂ ਦੀ ਅਰਦਾਸ ਪ੍ਰਵਾਨ ਹੋ ਜਾਂਦੀ ਹੈ, ਉਹੋ ਹੀ ਸੁਹਾਗਣਾਂ ਭਾਗਣਾਂ ਗੁਰਮੁਖ ਆਨੰਦ ਸਰੂਪ ਦੇ ਮਿਲਾਪ ਦਾ ਆਨੰਦ ਮਾਣਦੀਆਂ ਹਨ ਅਤੇ ਅਧੂਰੇ ਪ੍ਰੇਮ ਵਾਲੀਆਂ ਦੁਹਾਗਣਾਂ ਮਨਮੁਖ, ਵਿਛੋੜੇ ਦਾ ਹੀ ਦੁੱਖ ਸਹਾਰਦੀਆਂ ਹਨ।

*The ultimately deluded are they who give free rein to the basic instincts of existence. They leave no room for the expression of their true instinct of essence. Lost in the morass of ignorance, born from the confusion of values, they stay ever deprived of the bliss promised to human-kind.*

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥

**ਸਲੋਕ ਮਃ ੧ ॥ ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥ ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥੧॥ ਮਃ ੧ ॥ ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨਿ੍ ਸਹੰਸ ॥ ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥ ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥ ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ॥੨॥ ਪਉੜੀ ॥ ਢਾਢੀ ਗੁਣ ਗਾਵੈ ਨਿਤ ਜਨਮੁ ਸਵਾਰਿਆ ॥ ਗੁਰਮੁਖਿ ਸੇਵਿ ਸਲਾਹਿ ਸਚਾ ਉਰ ਧਾਰਿਆ ॥ ਘਰੁ ਦਰੁ ਪਾਵੈ ਮਹਲੁ ਨਾਮੁ ਪਿਆਰਿਆ ॥ ਗੁਰਮੁਖਿ ਪਾਇਆ ਨਾਮੁ ਹਉ ਗੁਰ ਕਉ ਵਾਰਿਆ ॥ ਤੂ ਆਪਿ ਸਵਾਰਹਿ ਆਪਿ ਸਿਰਜਨਹਾਰਿਆ ॥੧੬॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੦-੯੧*

*ਸ਼ਬਦਾਰਥ:* ਸਾਉ = ਸਵਾਦ, ਆਨੰਦ। ਸੁੰਞੇ = ਖ਼ਾਲੀ, ਜਿਥੇ ਕੋਈ ਨ ਰਹਿੰਦਾ ਹੋਵੇ। ਪਾਹੁਣਾ = ਪ੍ਰਾਹੁਣਾ, ਅਤਿਥੀ। ਸਉ = ਸੈਂਕੜੇ। ਓਲਾਮ੍ਹੇ = ਉਲਾਂਭੇ, ਗਿਲਾ, ਸ਼ਿਕਵਾ, ਸ਼ਕਾਇਤ। ਸਹੰਸ = ਹਜ਼ਾਰ। ਕਰੰਗੀ = ਮੁਰਦਾਰ। ਹੰਸੁ = ਜੀਵ ਰੂਪੀ ਹੰਸ। ਫਿਟੁ = ਧ੍ਰਿਕਾਰ, ਫਿਟੇ ਮੂੰਹ। ਹੇਤੁ = ਯਤਨ। ਢਾਢੀ = ਜਸ ਦੀਆਂ ਵਾਰਾਂ ਗਾਉਣ ਵਾਲਾ। ਵਾਰਿਆ = ਵਾਰਨੇ, ਬਲਿਹਾਰਨੇ।

*ਸਾਰ ਭਾਵ:* ਨਾਮੁ ਸਿਮਰਣ ਬਗ਼ੈਰ ਸਭ ਰਸ ਵਿਕਾਰੀ ਹਨ।

| **ਮੂਲ** | **ਅਰਥ** |
|---|---|
| **ਸਲੋਕ ਮ: ੧ ॥** | ਸਲੋਕ ਮ: ੧ ॥ |
| **ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥** | ਜਿਨ੍ਹਾਂ ਨੇ ਪਤੀ ਦੇ ਪ੍ਰੇਮ ਰਸ ਦਾ ਸੁਆਦ ਨਹੀਂ ਚੱਖਿਆ ਅਰਥਾਤ ਪਰਮ ਪੁਰਖੁ ਦੇ ਮਿਲਾਪ ਦਾ ਆਨੰਦ ਨਹੀਂ ਮਾਣਿਆ; |
| **ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥੧॥** | ਉਹ ਇਸੇ ਤਰ੍ਹਾਂ ਸੱਖਣੀਆਂ ਰਹਿੰਦੀਆਂ ਹਨ ਜਿਵੇਂ ਖ਼ਾਲਮਖ਼ਾਲੀ ਘਰ ਵਿਚ ਆਏ ਪ੍ਰਾਹੁਣੇ ਦੀ ਦਸ਼ਾ ਹੁੰਦੀ ਹੈ। ਉਹ ਜਿਸ ਤਰ੍ਹਾਂ ਦਾ ਜੂਨੀ ਵਿਚ ਆਉਂਦਾ ਹੈ ਉਸੇ ਤਰ੍ਹਾਂ ਹੀ ਮੁੜ ਜਾਂਦਾ ਹੈ ॥੧॥ |

| | |
|---|---|
| ਮਃ ੧ ॥<br>ਸਉ ਓਲਾਮੑੇ ਦਿਨੈ ਕੇ<br>ਰਾਤੀ ਮਿਲਨੑਿ ਸਹੰਸ ॥ | ਮ: ੧॥<br>ਉਸ ਨੂੰ ਸਵੇਰ ਦੇ ਕੀਤੇ ਕੁਕਰਮਾਂ ਦੇ ਸੈਂਕੜੇ ਤੇ ਰਾਤ ਦੇ ਕੀਤੇ ਮੰਦ ਸੰਕਲਪਾਂ ਦੇ ਹਜ਼ਾਰਾਂ ਉਲਾਂਭੇ ਮਿਲਦੇ ਹਨ। |
| ਸਿਫਤਿ ਸਲਾਹਣੁ ਛਡਿ ਕੈ<br>ਕਰੰਗੀ ਲਗਾ ਹੰਸੁ ॥ | ਜੋ ਜੀਵ ਰੂਪੀ ਹੰਸ ਅਕਾਲ ਪੁਰਖੁ ਦੀ ਸਿਫ਼ਤ ਸ਼ਲਾਘਾ ਰੂਪ ਮੋਤੀਆਂ ਨੂੰ ਛੱਡ ਕੇ ਮੁਰਦਿਆਂ ਨੂੰ ਖਾਣ ਵੱਲ ਲੱਗ ਪਿਆ ਹੈ ਭਾਵ ਦੁਸ਼ਟ ਕੰਮਾਂ ਵਿਚ ਫਸ ਗਿਆ ਹੈ; |
| ਫਿਟੁ ਇਵੇਹਾ ਜੀਵਿਆ<br>ਜਿਤੁ ਖਾਇ ਵਧਾਇਆ ਪੇਟੁ ॥ | ਧ੍ਰਿਕਾਰ ਹੈ ਉਨ੍ਹਾਂ ਦੀ ਉਸ ਜ਼ਿੰਦਗੀ ਉਪਰ, ਜੋ ਅਸਤ ਬਿਅਸਤ ਖਾ ਕੇ ਢਿੱਡ ਵਧਾਉਂਦੇ ਹਨ ਭਾਵ ਭੋਗਾਂ ਨੂੰ ਭੋਗਣ ਦਾ ਹੀ ਆਹਰ ਰੱਖਦੇ ਹਨ। |
| ਨਾਨਕ ਸਚੇ ਨਾਮ ਵਿਣੁ<br>ਸਭੋ ਦੁਸਮਨੁ ਹੇਤੁ ॥੨॥ | ਗੁਰੂ ਜੀ ਦਾ ਬਚਨ ਹੈ, ਸੱਚੇ ਨਾਮੁ ਦੀ ਅਰਾਧਣਾ ਤੋਂ ਬਿਨਾ ਹੋਰ ਸਾਰੇ ਹੇਤੂ ਭਾਵ ਯਤਨ ਦੁਸ਼ਮਨ ਰੂਪ ਹੀ ਹਨ॥੨॥ |
| ਪਉੜੀ ॥<br>ਢਾਢੀ ਗੁਣ ਗਾਵੈ ਨਿਤ<br>ਜਨਮੁ ਸਵਾਰਿਆ ॥ | ਪਉੜੀ॥<br>ਜਿਹੜਾ ਜਨ ਵਾਹਿਗੁਰੂ ਦਾ ਢਾਢੀ ਬਣਕੇ ਹਰ ਰੋਜ਼ ਗੁਣ ਗਾਇਨ ਕਰਦਾ ਹੈ, ਉਸ ਨੇ ਜਨਮ ਸਫਲਾ ਕੀਤਾ ਹੈ। |
| ਗੁਰਮੁਖਿ ਸੇਵਿ ਸਲਾਹਿ<br>ਸਚਾ ਉਰ ਧਾਰਿਆ ॥ | ਗੁਰਾਂ ਦੀ ਸੇਵਾ ਕਰਕੇ ਸੱਚੇ ਪਾਤਿਸ਼ਾਹ ਨੂੰ ਹਿਰਦੇ ਵਿਚ ਧਾਰਨ ਕੀਤਾ ਹੈ। |
| ਘਰੁ ਦਰੁ ਪਾਵੈ ਮਹਲੁ<br>ਨਾਮੁ ਪਿਆਰਿਆ ॥ | ਉਹੋ ਹੀ ਪਿਆਰੇ ਵਾਹਿਗੁਰੂ ਦੇ ਨਾਮੁ ਸਰੂਪ ਅਸਥਾਨ ਦੇ ਘਰ ਦਾ ਦਰ ਪ੍ਰਾਪਤ ਕਰਦਾ ਹੈ। |
| ਗੁਰਮੁਖਿ ਪਾਇਆ ਨਾਮੁ<br>ਹਉ ਗੁਰ ਕਉ ਵਾਰਿਆ ॥ | ਮੈਂ ਉਹਨਾਂ ਗੁਰਮੁਖਾਂ ਤੋਂ ਸਦਕੇ ਜਾਂਦਾ ਹਾਂ, ਜਿਨ੍ਹਾਂ ਨੇ ਗੁਰਾਂ ਪਾਸੋਂ ਨਾਮੁ ਪ੍ਰਾਪਤ ਕੀਤਾ ਹੈ। |
| ਤੂ ਆਪਿ ਸਵਾਰਹਿ ਆਪਿ<br>ਸਿਰਜਨਹਾਰਿਆ ॥੧੬॥ | ਹੇ ਸੰਸਾਰ ਦੀ ਸਿਰਜਣਾ ਕਰਣ ਵਾਲੇ ਕਰਤਾ ਪੁਰਖੁ! ਤੂੰ ਆਪ ਹੀ ਸਾਰੇ ਕਾਰਜ ਸੁਵਾਰਣ ਵਾਲਾ ਹੈਂ॥੧੬॥ |

*ਸਬਦੁ ਸੁਰਤਿ : "ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥"* ਅਰਥਾਤ ਜਿਨ੍ਹਾਂ ਨੇ ਪਰਮ ਪੁਰਖੁ ਦੇ ਮਿਲਾਪ ਦਾ ਆਨੰਦ ਮਾਣਿਆ ਹੀ ਨਹੀਂ, ਉਹਨਾਂ ਦਾ ਸੰਸਾਰ ਵਿਚ ਆਉਣਾ ਇਸੇ ਤਰ੍ਹਾਂ ਦਾ ਸੱਖਣਾ ਹੈ ਜਿਵੇਂ

ਖ਼ਾਲਮਖ਼ਾਲੀ ਘਰ ਵਿਚੋਂ ਪ੍ਰਾਹੁਣਾ ਆ ਕੇ ਮੁੜ ਜਾਂਦਾ ਹੈ ਪਰੰਤੂ ਜਿਨ੍ਹਾਂ ਗੁਰਮੁਖ ਭਗਤਾਂ ਸੰਤ ਜਨਾਂ ਨੇ ***"ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥"*** (ਮਾਂਝ ਮ: ੫, ਅੰ: ੧੩੫) ਇਸ ਪ੍ਰੇਮ ਰਸ ਨੂੰ ਭੌਰਾ ਕੁ ਚੱਖਿਆ ਹੈ, ਉਹ ਸੁਹਾਗਣਾਂ ਭਾਗਣਾਂ ਵਾਂਗ ਪੂਰਨ ਤ੍ਰਿਪਤ ਹੋ ਜਾਂਦੇ ਹਨ। ਫੇਰ ਹੋਰਸ ਪਾਸੇ ਦੀ ਤਾਂਘ ਹੀ ਨਹੀਂ ਰਹਿੰਦੀ।

***Self-consuming are all our hungers. With naam-simran our hungers also begin to get meaningfully satiated. Without naam-simran the energy gained through quenched hungers builds hungers only, and we are trapped in the cycle of quenching them in ever-so-growing a measure.***

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥
ਸਲੋਕ ਮਃ ੧ ॥ ਦੀਵਾ ਬਲੈ ਅੰਧੇਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥ ਉਗਵੈ ਸੂਰੁ ਨ ਜਾਪੈ ਚੰਦੁ ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥ ਬੇਦ ਪਾਠ ਸੰਸਾਰ ਕੀ ਕਾਰ ॥ ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ॥ ਬਿਨੁ ਬੂਝੇ ਸਭ ਹੋਇ ਖੁਆਰ ॥ ਨਾਨਕ ਗੁਰਮੁਖਿ ਉਤਰਸਿ ਪਾਰਿ ॥੧॥ ਮਃ ੧ ॥ ਸਬਦੈ ਸਾਦੁ ਨ ਆਇਓ ਨਾਮਿ ਨ ਲਗੋ ਪਿਆਰੁ ॥ ਰਸਨਾ ਫਿਕਾ ਬੋਲਣਾ ਨਿਤ ਨਿਤ ਹੋਇ ਖੁਆਰੁ ॥ ਨਾਨਕ ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰੁ ॥੨॥ ਪਉੜੀ ॥ ਜਿ ਪ੍ਰਭੁ ਸਾਲਾਹੇ ਆਪਣਾ ਸੋ ਸੋਭਾ ਪਾਏ ॥ ਹਉਮੈ ਵਿਚਹੁ ਦੂਰਿ ਕਰਿ ਸਚੁ ਮੰਨਿ ਵਸਾਏ ॥ ਸਚੁ ਬਾਣੀ ਗੁਣ ਉਚਰੈ ਸਚਾ ਸੁਖੁ ਪਾਏ ॥ ਮੇਲੁ ਭਇਆ ਚਿਰੀ ਵਿਛੁੰਨਿਆ ਗੁਰ ਪੁਰਖਿ ਮਿਲਾਏ ॥ ਮਨੁ ਮੈਲਾ ਇਵ ਸੁਧੁ ਹੈ ਹਰਿ ਨਾਮੁ ਧਿਆਏ ॥੧੭॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੧*

*ਸ਼ਬਦਾਰਥ :* ਦੀਵਾ = ਗਿਆਨ, ਚਾਨਣ। ਅੰਧੇਰਾ = ਅਗਿਆਨ ਹਨੇਰਾ। ਬੇਦ = ਗਿਆਨ। ਮਤਿ = ਬੁੱਧੀ, ਅਕਲ। ਫਿਕਾ = ਰੁੱਖਾ, ਕੌੜਾ। ਵਿਛੁੰਨਿਆ = ਵਿਛੜਿਆਂ। ਇਵ = ਇਸ ਤਰ੍ਹਾਂ।

*ਸਾਰ ਭਾਵ :* ਗਿਆਨ ਬਿਨਾ ਮੁਕਤੀ ਨਹੀਂ ਹੁੰਦੀ।

| ਮੂਲ | ਅਰਥ |
|---|---|
| ਸਲੋਕ ਮ: ੧ ॥ | ਸਲੋਕ ਮ: ੧ ॥ |
| ਦੀਵਾ ਬਲੈ ਅੰਧੇਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥ | ਜਿਵੇਂ ਦੀਵੇ ਦੇ ਪ੍ਰਕਾਸ਼ ਹੋਣ ਕਰਕੇ ਹਨੇਰਾ ਦੂਰ ਹੋ ਜਾਂਦਾ ਹੈ ਤਿਵੇਂ ਗਿਆਨ ਵਾਲੇ ਗ੍ਰੰਥਾਂ ਦੇ ਪਠਨ ਪਾਠਨ ਨਾਲ ਸੁਮਤਿ ਹੋ ਜਾਣ ਪਰ ਪਾਪ ਕਰਮ ਖਾਧੇ ਜਾਂਦੇ ਹਨ ਭਾਵ ਮੁੜ ਕੇ ਪਾਪ ਕਰਮ ਨਹੀਂ ਹੁੰਦੇ। |
| ਉਗਵੈ ਸੂਰੁ ਨ ਜਾਪੈ ਚੰਦੁ ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥ | ਜਿਵੇਂ ਸੂਰਜ ਦੇ ਪ੍ਰਕਾਸ਼ ਹੋਣ ਪਰ ਚੰਦ੍ਰਮਾ ਦੀ ਰੋਸ਼ਨੀ ਜਾਣੀ ਨਹੀਂ ਜਾਂਦੀ ਤਿਵੇਂ ਜਿਥੇ ਗਿਆਨ ਦਾ ਚਾਨਣ ਹੋ ਜਾਂਦਾ ਹੈ ਉਥੇ ਅਗਿਆਨ ਅੰਧੇਰਾ ਖ਼ਤਮ ਹੋ ਜਾਂਦਾ ਹੈ। |

**ਬੇਦ ਪਾਠ ਸੰਸਾਰ ਕੀ ਕਾਰ ॥**
**ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ॥**

ਗਿਆਨ ਪ੍ਰਦਾਤਾ ਗ੍ਰੰਥਾਂ ਦਾ ਪਾਠ ਪੜ੍ਹ ਪੜ੍ਹ ਕੇ ਵਿਚਾਰ ਭਾਵ ਕਥਾ ਕਰਣੀ ਪੰਡਿਤਾਂ ਨੇ ਸੰਸਾਰਕ ਉਪਜੀਵਕਾ ਦਾ ਸਾਧਨ ਬਣਾ ਲਿਆ ਹੈ।

**ਬਿਨੁ ਬੂਝੇ ਸਭ ਹੋਇ ਖੁਆਰ ॥**
**ਨਾਨਕ ਗੁਰਮੁਖਿ ਉਤਰਸਿ ਪਾਰਿ ॥੧॥**

ਪਰੰਤੂ ਅਸਲ ਤੱਤ ਸਿਧਾਂਤ ਨੂੰ ਜਾਣੇ ਬਿਨਾ ਸਭ ਖੱਜਲ ਖ਼ਰਾਬ ਹੀ ਹੁੰਦੇ ਹਨ। ਗੁਰੂ ਜੀ ਦਾ ਬਚਨ ਹੈ, ਕੇਵਲ ਗੁਰਾਂ ਦਾ ਉਪਦੇਸ਼ ਹੀ ਪਾਰ ਉਤਾਰਨ ਵਾਲਾ ਹੈ॥੧॥

**ਮਃ ੧ ॥**

ਮ: ੧॥

**ਸਬਦੈ ਸਾਦੁ ਨ ਆਇਓ**
**ਨਾਮਿ ਨ ਲਗੋ ਪਿਆਰੁ ॥**

ਜਿਨ੍ਹਾਂ ਮਨਮੁਖਾਂ ਨੂੰ ਗੁਰ ਉਪਦੇਸ਼ ਦਾ ਆਨੰਦ ਨਹੀਂ ਮਿਲਿਆ ਉਨ੍ਹਾਂ ਦਾ ਵਾਹਿਗੁਰੂ ਨਾਮੁ ਸਿਮਰਣ ਨਾਲ ਪਿਆਰ ਨਹੀਂ ਲੱਗਦਾ।

**ਰਸਨਾ ਫਿਕਾ ਬੋਲਣਾ**
**ਨਿਤ ਨਿਤ ਹੋਇ ਖੁਆਰੁ ॥**

ਉਹਨਾਂ ਦੀ ਜ਼ੁਬਾਨ ਭੀ ਫਿਕਾ ਬੋਲ ਭਾਵ ਰੁੱਖਾ ਹੀ ਬੋਲ ਬੋਲਦੀ ਹੈ। ਇਸੇ ਕਰਕੇ ਹਰ ਰੋਜ਼ ਖੱਜਲ ਖ਼ੁਆਰ ਹੀ ਹੁੰਦੇ ਹਨ।

**ਨਾਨਕ ਪਇਐ ਕਿਰਤਿ ਕਮਾਵਣਾ**
**ਕੋਇ ਨ ਮੇਟਣਹਾਰੁ ॥੨॥**

ਗੁਰੂ ਜੀ ਦਾ ਬਚਨ ਹੈ, ਉਹ ਤਾਂ ਪਿਛਲੇ ਕੀਤੇ ਕਰਮਾਂ ਅਨੁਸਾਰ ਭੋਗਾਂ ਨੂੰ ਭੋਗਦੇ ਹਨ। ਇਸ ਲਿਖੇ ਨੂੰ ਕੋਈ ਭੀ ਮੇਟਣ ਵਾਲਾ ਨਹੀਂ॥੨॥

**ਪਉੜੀ ॥**

ਪਉੜੀ॥

**ਜਿ ਪ੍ਰਭੁ ਸਾਲਾਹੇ ਆਪਣਾ**
**ਸੋ ਸੋਭਾ ਪਾਏ ॥**

ਜਿਹੜਾ ਆਪਣੇ ਪ੍ਰਮਾਤਮਾ ਦੀ ਸ਼ਲਾਘਾ ਕਰਦਾ ਹੈ, ਉਹ ਸੰਸਾਰ ਵਿਚ ਸ਼ੋਭਾ ਪਾਉਂਦਾ ਹੈ।

**ਹਉਮੈ ਵਿਚਹੁ ਦੂਰਿ ਕਰਿ**
**ਸਚੁ ਮੰਨਿ ਵਸਾਏ ॥**

ਆਪਣੇ ਅੰਦਰੋਂ ਹੰਕਾਰੀ ਬ੍ਰਿਤੀ ਨੂੰ ਦੂਰ ਕਰਕੇ ਸੱਚੇ ਨੂੰ ਮਨ ਵਿਚ ਧਾਰਨ ਕਰਦਾ ਹੈ।

**ਸਚੁ ਬਾਣੀ ਗੁਣ ਉਚਰੈ**
**ਸਚਾ ਸੁਖੁ ਪਾਏ ॥**

ਸੱਚੇ ਦੀ ਬਾਣੀ ਪੜ੍ਹਣ ਅਰ ਸੱਚੇ ਦੇ ਗੁਣ ਵਰਣਨ ਕਰਣ ਨਾਲ ਸੱਚਾ ਸੁਖ ਪ੍ਰਾਪਤ ਕਰਦਾ ਹੈ।

**ਮੇਲੁ ਭਇਆ ਚਿਰੀ ਵਿਛੁੰਨਿਆ**
**ਗੁਰ ਪੁਰਖਿ ਮਿਲਾਏ ॥**

ਸਤਿਗੁਰੂ ਹੀ ਕਈ ਜਨਮਾਂ ਤੋਂ ਵਿਛੁੜਿਆਂ ਹੋਇਆਂ ਦਾ ਪਰਮ ਪੁਰਖੁ ਨਾਲ ਮਿਲਾਪ ਕਰਵਾਉਂਦੇ ਹਨ।

**ਮਨੁ ਮੈਲਾ ਇਵ ਸੁਧੁ ਹੈ**
**ਹਰਿ ਨਾਮੁ ਧਿਆਏ ॥੧੭॥**

ਇਸ ਤਰ੍ਹਾਂ ਹਰੀ ਦਾ ਨਾਮੁ ਸਿਮਰਣ ਕਰਣ ਨਾਲ ਇਹ ਮੈਲਾ ਮਨ ਸ਼ੁੱਧ ਹੋ ਜਾਂਦਾ ਹੈ॥੧੭॥

*ਸਬਦੁ ਸੁਰਤਿ :* ***"ਬੇਦ ਪਾਠ ਸੰਸਾਰ ਕੀ ਕਾਰ ॥ ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ॥"*** ਅਰਥਾਤ ਵੇਦਾਂ ਆਦਿ ਗ੍ਰੰਥਾਂ ਨੂੰ ਪੜ੍ਹ ਪੜ੍ਹ ਕੇ ਉਹਨਾਂ ਦੀ ਕਥਾ ਸੁਨਾਉਣੀ ਤਾਂ ਵਿਦਵਾਨਾਂ ਦੀ ਸੰਸਾਰਕ ਉਪਜੀਵਕਾ ਦੀ ਕਾਰ ਹੈ, ਇਸ ਨਾਲ ***"ਬੇਦ ਪੜਹਿ ਹਰਿ ਨਾਮੁ ਨ ਬੂਝਹਿ ॥ ਮਾਇਆ ਕਾਰਣਿ ਪੜਿ ਪੜਿ ਲੂਝਹਿ ॥ ਅੰਤਰਿ ਮੈਲੁ ਅਗਿਆਨੀ ਅੰਧਾ ਕਿਉ ਕਰਿ ਦੁਤਰੁ ਤਰੀਜੈ ਹੇ ॥"*** (ਮਾਰੂ ਮ: ੩, ਅੰ: ੧੦੫੦) ਜੀਵਨ ਮੁਕਤੀ ਦਾ ਕੋਈ ਸੰਬੰਧ ਨਹੀਂ ਕਿਉਂਕਿ ***"ਬੇਦ ਕਤੇਬੀ ਭੇਦੁ ਨ ਜਾਤਾ ॥"*** (ਮਾਰੂ ਮ: ੧, ਅੰ: ੧੦੨੧) ਬੇਦਾਂ, ਸ਼ਾਸਤ੍ਰਾਂ, ਸਿੰਮ੍ਰਿਤੀਆਂ, ਪੁਰਾਣਾਂ, ਕਤੇਬਾਂ ਨੇ ਓਸ ਅਬਿਗਤ ਦੀ ਗਤਿ ਨੂੰ ਅਰਥਾਤ ਬੇਅੰਤ ਵਾਹਿਗੁਰੂ ਦੀ ਬੇਅੰਤਤਾ ਦਾ ਕੋਈ ਭੇਤ ਨਹੀਂ ਜਾਣਿਆ। ਪਠਨ ਪਾਠਨ ਗਯਾਨ ਦਾ ਚਾਨਣ ਕਰਣ ਵਾਲਾ ਰਾਹ ਹੈ, ਜਿਸ ਰਾਹ ਪਰ ਚਲਕੇ ਅਸਲ ਤੱਤ ਨੂੰ ਸਮਝਣ ਦੀ ਸੂਝ ਪ੍ਰਾਪਤ ਹੁੰਦੀ ਹੈ, ਪ੍ਰੰਤੂ ਤੱਤ ਪ੍ਰਾਪਤੀ ਦਾ ਰਾਹ ਕੇਵਲ ਅਰ ਕੇਵਲ ਨਾਮੁ ਸਿਮਰਣ ਹੀ ਹੈ। ***"ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥"*** (ਬਿਭਾਸ ਪ੍ਰਭਾਤੀ ਕਬੀਰ ਅੰ: ੧੩੫੦)

*Reciting Gurbani gives glimmers of Truth; delving deep into the meaning of Gurshabad brings joy in Truth; living according to the letter and spirit of meaning revealed, immerses us in the 'colour' of Truth. On the other hand, using scriptures for material gains unleashes a negative process. We become exploiters in the worst sense of the term because, in fact, we get exploited and corroded by this seemingly prosperous, but, in truth, degenerating process.*

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥

ਸਲੋਕ ਮਃ ੧ ॥ ਕਾਇਆ ਕੂਮਲ ਫੁਲ ਗੁਣ ਨਾਨਕ ਗੁਪਸਿ ਮਾਲ ॥ ਏਨੀ ਫੁਲੀ ਰਉ ਕਰੇ ਅਵਰ ਕਿ ਚੁਣੀਅਹਿ ਡਾਲ ॥੧॥ ਮਹਲਾ ੨ ॥ ਨਾਨਕ ਤਿਨਾ ਬਸੰਤੁ ਹੈ ਜਿਨ੍ ਘਰਿ ਵਸਿਆ ਕੰਤੁ ॥ ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ ॥੨॥ ਪਉੜੀ ॥ ਆਪੇ ਬਖਸੇ ਦਇਆ ਕਰਿ ਗੁਰ ਸਤਿਗੁਰ ਬਚਨੀ ॥ ਅਨਦਿਨੁ ਸੇਵੀ ਗੁਣ ਰਵਾ ਮਨੁ ਸਚੈ ਰਚਨੀ ॥ ਪ੍ਰਭੁ ਮੇਰਾ ਬੇਅੰਤੁ ਹੈ ਅੰਤੁ ਕਿਨੈ ਨ ਲਖਨੀ ॥ ਸਤਿਗੁਰ ਚਰਣੀ ਲਗਿਆ ਹਰਿ ਨਾਮੁ ਨਿਤ ਜਪਨੀ ॥ ਜੋ ਇਛੈ ਸੋ ਫਲੁ ਪਾਇਸੀ ਸਭਿ ਘਰੈ ਵਿਚਿ ਜਚਨੀ ॥੧੮॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੧*

*ਸ਼ਬਦਾਰਥ :* ਕਾਇਆ = ਸਰੀਰ। ਕੂਮਲ = ਕਰੂੰਮਲ, ਜੋ ਫੁੱਲ ਖਿੜਣ ਤੋਂ ਪਹਿਲੇ ਸਰੂਪ ਵਿਚ ਆਉਂਦੀ ਹੈ, ਸ਼ਗੂਫਾ। ਗੁਪਸਿ = ਪਰੋਵੋ, ਗੁੰਦੋ। ਮਾਲ = ਮਾਲਾ, ਹਾਰ। ਰਉ = ਧਿਆਨ, ਤਵੱਜੋ। ਚੁਣੀਅਹਿ = ਚੋਣ। ਡਾਲ = ਟਾਹਣੀਆਂ। ਬਸੰਤੁ = ਬਸੰਤ ਦੀ ਬਹਾਰ, ਆਨੰਦ, ਖ਼ੁਸ਼ੀ। ਦਿਸਾਪੁਰੀ = ਪਰਦੇਸ। ਲਖਨੀ = ਜਾਣਿਆ। ਜਚਨੀ = ਜਚਦਾ, ਮਿਲ ਜਾਂਦਾ।

*ਸਾਰ ਭਾਵ :* ਕਾਇਆ ਦਾ ਸਦ ਉਪਯੋਗ ਕਰੋ।

| ਮੂਲ | ਅਰਥ |
|---|---|
| ਸਲੋਕ ਮਃ ੧ ॥ | ਸਲੋਕ ਮਃ ੧॥ |
| ਕਾਇਆ ਕੂਮਲ ਫੁਲ ਗੁਣ ਨਾਨਕ ਗੁਪਸਿ ਮਾਲ ॥ | ਇਹ ਸਰੀਰ ਇਕ ਕਰੂੰਮਲ ਹੈ ਜਿਸ ਦੇ ਸ਼ੁਭ ਗੁਣਾਂ ਰੂਪ ਫੁੱਲ ਹਨ, ਇਹਨਾਂ ਸ਼ੁਭ ਗੁਣਾਂ ਦੀ ਮਾਲਾ ਪਰੋਵੋ ਭਾਵ ਸਤ ਸੰਤੋਖ ਆਦਿ ਦੈਵੀ ਗੁਣ ਇਕੱਠੇ ਕਰੋ। |
| ਏਨੀ ਫੁਲੀ ਰਉ ਕਰੇ ਅਵਰ ਕਿ ਚੁਣੀਅਹਿ ਡਾਲ ॥੧॥ | ਵਾਹਿਗੁਰੂ ਇਹਨਾਂ ਫੁੱਲਾਂ ਵੱਲ ਹੀ ਆਪਣੀ ਤਵੱਜੋ ਕਰਦਾ ਹੈ, ਇਸ ਵਾਸਤੇ ਹੋਰਸ ਫੁੱਲਾਂ ਦੀਆਂ ਟਾਹਣੀਆਂ ਦੀ ਚੋਣ ਕਾਹਦੇ ਵਾਸਤੇ ਕਰਣੀ ਹੈ ॥੧॥ |
| ਮਹਲਾ ੨ ॥ | ਮਹਲਾ ੨॥ |
| ਨਾਨਕ ਤਿਨਾ ਬਸੰਤੁ ਹੈ ਜਿਨ੍ ਘਰਿ ਵਸਿਆ ਕੰਤੁ ॥ | ਉਸ ਹਿਰਦੇ ਘਰ ਵਿਚ ਆਨੰਦ ਮੰਗਲ ਹੁੰਦਾ ਹੈ ਜਿਸ ਵਿਚ ਪਤੀ ਪ੍ਰਭੂ ਦਾ ਵਾਸ ਹੋ ਜਾਵੇ ਭਾਵ ਜਿਥੇ ਪ੍ਰਮਾਤਮਾ ਵੱਸਣ ਲੱਗ ਪਵੇ। |

| | |
|---|---|
| **ਜਿਨ ਕੇ ਕੰਤ ਦਿਸਾਪੁਰੀ**<br>**ਸੇ ਅਹਿਨਿਸਿ ਫਿਰਹਿ ਜਲੰਤ ॥੨॥** | ਜਿਨ੍ਹਾਂ ਦੇ ਪਤੀ ਪਰਦੇਸ ਗਏ ਹੁੰਦੇ ਹਨ ਉਹ ਤਾਂ ਦਿਨ ਰਾਤ ਵਿਯੋਗ ਵਿਚ ਹੀ ਸੜਦੀਆ ਰਹਿੰਦੀਆਂ ਹਨ॥੨॥ |
| **ਪਉੜੀ ॥** | ਪਉੜੀ॥ |
| **ਆਪੇ ਬਖਸੇ ਦਇਆ ਕਰਿ**<br>**ਗੁਰ ਸਤਿਗੁਰ ਬਚਨੀ॥** | ਸਤਿਗੁਰੂ ਅਕਾਲ ਪੁਰਖੁ ਆਪ ਹੀ ਆਪਣੀ ਕਿਰਪਾ ਕਰਕੇ ਗੁਰਾਂ ਦੇ ਉਪਦੇਸ਼ ਵਿਚ ਜੋੜਦਾ ਹੈ। |
| **ਅਨਦਿਨੁ ਸੇਵੀ ਗੁਣ ਰਵਾ**<br>**ਮਨੁ ਸਚੈ ਰਚਨੀ॥** | ਫੇਰ ਓਸ ਸੱਚੇ ਵਿਚ ਰਚ ਕੇ ਨਿਤਾਪ੍ਰਤੀ ਓਸਦੇ ਗੁਣ ਗਾਏ ਜਾਂਦੇ ਹਨ। |
| **ਪ੍ਰਭੁ ਮੇਰਾ ਬੇਅੰਤੁ ਹੈ**<br>**ਅੰਤੁ ਕਿਨੈ ਨ ਲਖਨੀ ॥** | ਮੇਰਾ ਪ੍ਰਮਾਤਮਾ ਪਰ੍ਹੇ ਤੋਂ ਪਰ੍ਹੇ ਅਪਰੰਪਾਰ ਹੈ, ਕੋਈ ਭੀ ਓਸ ਦਾ ਪਾਰਾਵਾਰ ਨਹੀਂ ਜਾਣ ਸਕਦਾ। |
| **ਸਤਿਗੁਰ ਚਰਣੀ ਲਗਿਆ**<br>**ਹਰਿ ਨਾਮੁ ਨਿਤ ਜਪਨੀ॥** | ਸਤਿਗੁਰਾਂ ਦੇ ਚਰਣਾਂ ਵਿਚ ਰਹਿਣ ਨਾਲ ਓਸ ਹਰੀ ਦਾ ਨਾਮੁ ਨਿਤ ਦਿਹਾੜੇ ਜਪਿਆ ਜਾਂਦਾ ਹੈ। |
| **ਜੋ ਇਛੈ ਸੋ ਫਲੁ ਪਾਇਸੀ**<br>**ਸਭਿ ਘਰੈ ਵਿਚਿ ਜਚਨੀ ॥੧੮॥** | ਅਤੇ ਜੋ ਮਨੋਕਾਮਨਾ ਹੋਵੇ ਉਹ ਆਪਣੇ ਘਰ ਵਿਚੋਂ ਹੀ ਪ੍ਰਾਪਤ ਹੋ ਜਾਂਦੀ ਹੈ ਭਾਵ ਮਨ ਇੱਛਤ ਫਲ ਮਿਲ ਜਾਂਦੇ ਹਨ॥੧੮॥ |

*ਸਬਦੁ ਸੁਰਤਿ :* ***"ਕਾਇਆ ਕੁਮਲ ਫੁਲ ਗੁਣ"*** ਭਾਵ ਇਹ ਪੰਜ ਤੱਤਾਂ ਵਾਲਾ ਸਰੀਰ ਹੀ ਹਰ ਗੁਣ ਅਉਗਣ ਦੇ ਉਪਜਣ ਦਾ ਆਧਾਰ ਹੈ। ਇਸੇ ਕਾਇਆ ਵਿਚ ਹੀ ***"ਕਾਇਆ ਅੰਦਰਿ ਆਪਿ ਵਸਿ ਰਹਿਆ ਆਪੇ ਰਸ ਭੋਗੀ ॥"*** (ਗੂਜਰੀ ਵਾਰ ਮਹਲਾ ੩, ਅੰ: ੫੧੪) ਪ੍ਰਮਾਤਮਾ ਦੀ ਜੋਤ ਜਗਮਗਾਉਂਦੀ ਹੈ। ਇਸੇ ਕਾਇਆ ਅੰਦਰ ***"ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ ॥"*** (ਮਾਝ ਮ: ੩, ਅੰ: ੧੨੬) ਪਾਪਾਂ ਅਪਰਾਧਾਂ, ਕਰਮਾਂ ਸੁਕਰਮਾਂ ਦਾ ਵਾਸਾ ਹੈ। ਇਸੇ ਕਾਇਆ ਨੂੰ ਪਵਿੱਤ੍ਰ ਕਰਣ ਨਾਲ ***"ਕਾਇਆ ਸੋਧਿ ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ ॥"*** (ਰਾਮਕਲੀ ਮ: ੧, ਅੰ: ੯੦੮) ਅਸਲ ਤੱਤ ਭਾਵ ਆਤਮ ਗਿਆਨ ਹੁੰਦਾ ਹੈ। ਇਸ ਲਈ ਇਸ ਕਾਇਆ ਦਾ ਸਦ ਉਪਯੋਗ ਕਰਕੇ ਭਾਵ ਸੇਵਾ, ਸਿਮਰਣ, ਕਿਰਤ ਕਮਾਈ ਗੁਰਮਤ ਮਾਰਗ ਤੇ ਚਲਦਿਆਂ ਹੀ ਅਕਾਲ ਪੁਰਖੁ ਨਾਲ ਮਿਲ ਕੇ ਬਸੰਤ ਭਾਵ ਅੰਤਹਕਰਣ ਵਿਚ ਸ਼ਾਂਤ ਅਵਸਥਾ ਦੇ ਖੇੜੇ ਦਾ ਆਨੰਦ ਮਾਣਿਆ ਜਾ ਸਕਦਾ ਹੈ।

*Spring always comes to renew living processes. There always is a spiritual tide in the lives of all of us. Riding the tide we glimpse joys infinite. Pray that the span of our human existence is thus purposefully spent.*

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥

ਸਲੋਕ ਮਃ ੧ ॥ ਪਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ ॥ ਜਿਤੁ ਮਉਲਿਐ ਸਭ ਮਉਲੀਐ ਤਿਸਹਿ ਨ ਮਉਲਿਹੁ ਕੋਇ ॥ ੧॥ ਮਃ ੨ ॥ ਪਹਿਲ ਬਸੰਤੈ ਆਗਮਨਿ ਤਿਸ ਕਾ ਕਰਹੁ ਬੀਚਾਰੁ ॥ ਨਾਨਕ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ ॥੨॥ ਮਃ ੨ ॥ ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥ ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥੩॥ ਪਉੜੀ ॥ ਹਰਿ ਹਰਿ ਨਾਮੁ ਸਲਾਹੀਐ ਸਚੁ ਕਾਰ ਕਮਾਵੈ ॥ ਦੂਜੀ ਕਾਰੈ ਲਗਿਆ ਫਿਰਿ ਜੋਨੀ ਪਾਵੈ ॥ ਨਾਮਿ ਰਤਿਆ ਨਾਮੁ ਪਾਈਐ ਨਾਮੇ ਗੁਣ ਗਾਵੈ ॥ ਗੁਰ ਕੈ ਸਬਦਿ ਸਲਾਹੀਐ ਹਰਿ ਨਾਮਿ ਸਮਾਵੈ ॥ ਸਤਿਗੁਰ ਸੇਵਾ ਸਫਲ ਹੈ ਸੇਵਿਐ ਫਲ ਪਾਵੈ ॥੧੯॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੧*

*ਸ਼ਬਦਾਰਥ :* ਆਗਮਨਿ = ਆਮਦ, ਆਉਣਾ, ਸਤਿਕਾਰਤ ਸ਼ਬਦ। ਮਉਲਿਓ = ਖਿੜਿਆ, ਪ੍ਰਸੰਨ ਚਿਤ। ਆਧਾਰੁ = ਆਸਰਾ। ਅੰਤਰ ਆਤਮੈ = ਅੰਦਰਲੇ ਸ਼ੁੱਧ ਮਨ ਨਾਲ। ਨਾਮੁ = ਨਾਮ ਵਾਲਾ, ਨਾਮੀ, ਵਾਹਿਗੁਰੂ।

*ਸਾਰ ਭਾਵ :* ਅੰਤਰੀਵ ਮਿਲਣ।

| ਮੂਲ | ਅਰਥ |
|---|---|
| ਸਲੋਕ ਮ: ੧ ॥ | ਸਲੋਕ ਮ: ੧॥ |
| ਪਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ ॥ | ਖੇੜੇ ਵਾਲੀ ਬਸੰਤ ਰੁੱਤ ਦੇ ਆਉਣ ਤੋਂ ਪਹਿਲਾਂ ਹੀ ਜੋ ਖਿੜਿਆ ਹੋਇਆ ਹੈ ਭਾਵ ਪ੍ਰਸੰਨਤਾ ਭਰਪੂਰ ਵਾਹਿਗੁਰੂ ਹੈ। |
| ਜਿਤੁ ਮਉਲਿਐ ਸਭ ਮਉਲੀਐ ਤਿਸਹਿ ਨ ਮਉਲਿਹੁ ਕੋਇ ॥ ੧॥ | ਜਿਸ ਦੇ ਖਿੜਨ ਕਰਕੇ ਹੀ ਸਭ ਸੰਸਾਰ ਖਿੜਦਾ ਹੈ ਅਰ ਓਸ ਵਾਹਿਗੁਰੂ ਨੂੰ ਕੋਈ ਹੋਰ ਖਿੜਾਵਣਯੋਗ ਹੈ ਹੀ ਨਹੀਂ॥੧॥ |
| ਮਃ ੨ ॥ ਪਹਿਲ ਬਸੰਤੈ ਆਗਮਨਿ ਤਿਸ ਕਾ ਕਰਹੁ ਬੀਚਾਰੁ ॥ | ਮ: ੨॥ ਖੇੜੇ ਵਾਲੀ ਬਸੰਤ ਰੁੱਤ ਦੇ ਆਉਣ ਤੋਂ ਪਹਿਲਾਂ ਹੀ ਓਸ ਵਾਹਿਗੁਰੂ ਸੰਬੰਧੀ ਵਿਚਾਰ ਕਰੋ। |
| ਨਾਨਕ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ ॥੨॥ | ਓਸੇ ਦੀ ਸ਼ਲਾਘਾ ਕਰੋ ਜੋ ਸਭਨਾਂ ਨੂੰ ਖਾਣ ਪੀਣ ਦਾ ਆਸਰਾ ਦੇ ਕੇ ਖਿੜਾਈ ਰੱਖਦਾ ਹੈ॥੨॥ |

ਮਃ ੨ ॥ ਮਿਲਿਐ ਮਿਲਿਆ ਨਾ ਮਿਲੈ
ਮਿਲੈ ਮਿਲਿਆ ਜੇ ਹੋਇ ॥

ਮ: ੨॥ ਉਪਰਲੇ ਮਨੋਂ ਮੇਲ ਮਿਲਾਪ ਰੱਖਣ ਨਾਲ ਕੋਈ ਮਿਲਿਆ ਨਹੀਂ ਜਾਣਿਆ ਜਾਂਦਾ। ਮਿਲਿਆ ਹੋਇਆ ਉਹੀਓ ਹੀ ਹੈ ਜੋ ਸੱਚੇ ਮਨ ਨਾਲ ਮਿਲਿਆ ਹੋਵੇ।

ਅੰਤਰ ਆਤਮੈ ਜੋ ਮਿਲੈ
ਮਿਲਿਆ ਕਹੀਐ ਸੋਇ ॥੩॥

ਜੋ ਅੰਦਰਲੇ ਸ਼ੁਧ ਮਨ ਨਾਲ ਮਿਲਦਾ ਹੈ ਉਸ ਨੂੰ ਹੀ ਮਿਲਿਆ ਹੋਇਆ ਆਖੀਦਾ ਹੈ॥੩॥

ਪਉੜੀ ॥
ਹਰਿ ਹਰਿ ਨਾਮੁ ਸਲਾਹੀਐ
ਸਚੁ ਕਾਰ ਕਮਾਵੈ ॥

ਪਉੜੀ॥
ਹਰੀ ਪ੍ਰਭੂ ਦੇ ਨਾਮੁ ਦੀ ਸਿਫ਼ਤ ਸਲਾਹ ਕਰੋ ਅਰ ਸੱਚੀ ਸੁੱਚੀ ਕਾਰ ਭਾਵ ਕਿਰਤ ਕਮਾਈ ਕਰੋ।

ਦੂਜੀ ਕਾਰੈ ਲਗਿਆ
ਫਿਰਿ ਜੋਨੀ ਪਾਵੈ ॥

ਦ੍ਵੈਤ ਭਾਵਨਾ ਭਾਵ ਕੁਕਰਮਾਂ ਦੀ ਕਾਰਗੁਜ਼ਾਰੀ ਜੂਨਾਂ ਵਿਚ ਪਾਉਣ ਵਾਲੀ ਹੁੰਦੀ ਹੈ।

ਨਾਮਿ ਰਤਿਆ ਨਾਮੁ ਪਾਈਐ
ਨਾਮੇ ਗੁਣ ਗਾਵੈ ॥

ਵਾਹਿਗੁਰੂ ਨਾਮੁ ਵਿਚ ਪ੍ਰੇਮ ਕਰਕੇ ਅਤੇ ਗੁਣ ਗਾ ਕੇ ਹੀ ਨਾਮੀ ਵਾਹਿਗੁਰੂ ਦੀ ਪ੍ਰਾਪਤੀ ਹੋਵੇਗੀ।

ਗੁਰ ਕੈ ਸਬਦਿ ਸਲਾਹੀਐ
ਹਰਿ ਨਾਮਿ ਸਮਾਵੈ ॥

ਗੁਰਾਂ ਦੀ ਸਿਖਿਆ ਅਨੁਸਾਰ ਪ੍ਰਭੂ ਦੀ ਸਲਾਹੁਤਾ ਕਰੋ ਜਿਸ ਕਰਕੇ ਹਰੀ ਪ੍ਰਭੂ ਵਿਚ ਸਮਾਈ ਹੋ ਜਾਵੇਗੀ।

ਸਤਿਗੁਰ ਸੇਵਾ ਸਫਲ ਹੈ
ਸੇਵਿਐ ਫਲ ਪਾਵੈ ॥੧੯॥

ਸਤਿਗੁਰਾਂ ਦੀ ਸੇਵਾ ਹੀ ਸਫਲਤਾ ਬਖ਼ਸ਼ਣ ਵਾਲੀ ਹੈ, ਸੇਵਾ ਕਰਕੇ ਹੀ ਫਲ ਮਿਲਦਾ ਹੈ॥੧੯॥

*ਸਬਦੁ ਸੁਰਤਿ :* ***"ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ ॥"*** ਭਾਵ ਓਸ ਨੂੰ ਵਾਹਿਗੁਰੂ ਦੇ ਨਾਲ ਮਿਲਿਆ ਹੋਇਆ ਨਹੀਂ ਆਖਿਆ ਜਾਂਦਾ ਜੋ ਆਪਣੇ ਆਪ ਨੂੰ ਮਿਲਿਆ ਹੋਇਆ ਆਖ ਕੇ ਆਪਣੀ ਪ੍ਰਭੁਤਾ ਬਣਾਉਣੀ ਚਾਹੁੰਦਾ ਹੈ। ਸਹੀ ਅਰਥਾਂ ਵਿਚ ਮਿਲਿਆ ਹੋਇਆ ਉਹੋ ਹੀ ਹੁੰਦਾ ਹੈ ਜੋ ***"ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ ॥"*** ਅੰਤਰ ਆਤਮਾ ਰਾਹੀਂ ਮਿਲਿਆ ਹੋਵੇ, ਉਹ ਮਿਲਿਆ ਹੋਇਆ ***"ਮਿਲਿਆ ਕਦੇ ਨ ਵੀਛੁੜੈ ਜੋਤੀ ਜੋਤਿ ਮਿਲਾਵੈ ॥"*** (ਸਾਰੰਗ ਮ: ੩, ਅੰ: ੧੨੪੭) ਅਖੰਡ ਮੰਡਲਾਕਾਰ ਜੋਤ ਵਿਚ ਜੋਤ ਹੋ ਕੇ ਸਮਾ ਜਾਂਦਾ ਹੈ ਅਰ ਫੇਰ ਵਿਛੜਦਾ ਨਹੀਂ ਅਰਥਾਤ ਉਸ ਦੀ ਚਿਤਬ੍ਰਿਤੀ ਨਿਰਾਕਾਰ ਨਿਰੰਜਨ ਵਿਚ ਜੁੜੀ ਰਹਿੰਦੀ ਹੈ।

***Naam-simran prepares us for the spring of spiritual blossoming.***

ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩॥

ਸਲੋਕ ਮਃ ੨ ॥ ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥ ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ ॥੧॥ ਮਃ ੨ ॥ ਜਾਂ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮ੍ਹਾਲਿਓਇ ॥ ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ ॥੨॥ ਪਉੜੀ ॥ ਹਉ ਕਿਆ ਸਾਲਾਹੀ ਕਿਰਮ ਜੰਤੁ ਵਡੀ ਤੇਰੀ ਵਡਿਆਈ ॥ ਤੂ ਅਗਮ ਦਇਆਲੁ ਅਗੰਮੁ ਹੈ ਆਪਿ ਲੈਹਿ ਮਿਲਾਈ ॥ ਮੈ ਤੁਝ ਬਿਨੁ ਬੇਲੀ ਕੋ ਨਹੀ ਤੂ ਅੰਤਿ ਸਖਾਈ ॥ ਜੋ ਤੇਰੀ ਸਰਣਾਗਤੀ ਤਿਨ ਲੈਹਿ ਛਡਾਈ ॥ ਨਾਨਕ ਵੇਪਰਵਾਹੁ ਹੈ ਤਿਸੁ ਤਿਲੁ ਨ ਤਮਾਈ ॥੨੦॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੧-੯੨*

*ਸ਼ਬਦਾਰਥ :* ਮੰਞੁ = ਮੈਂ। ਨਿਮਾਣੀ = ਨਿਆਸਰੀ। ਰੋਇ = ਰੋ ਰੋ ਕੇ। ਜਾ ਲਗੁ = ਜਿਤਨਾ ਚਿਰ। ਚਿਤਿ = ਚੇਤੇ, ਯਾਦ। ਰਾਵਿਓ = ਉਚਾਰਦੀ, ਯਾਦ ਕਰਦੀ। ਕਿਰਮ = ਕੀੜਾ, ਛੋਟਾ ਜਿਹਾ। ਜੰਤੁ = ਜੀਵ। ਬੇਲੀ = ਮਿੱਤਰ, ਸਖਾ। ਸਖਾਈ = ਸੱਜਣ, ਸਹਾਇਕ। ਤਿਲੁ = ਥੋੜ੍ਹੀ ਜਿਹੀ, ਤਿਲ ਮਾਤਰ। ਤਮਾਈ = ਇੱਛਾ, ਤਮਾ।

*ਸਾਰ ਭਾਵ :* ਸੱਚਾ ਮਿੱਤਰ ਸਤਿ ਕਰਤਾਰ ਹੀ ਹੈ।

| ਮੂਲ | ਅਰਥ |
|---|---|
| ਸਲੋਕ ਮ: ੨॥ | ਸਲੋਕ ਮ: ੨॥ |
| ਕਿਸ ਹੀ ਕੋਈ ਕੋਇ<br>ਮੰਞੁ ਨਿਮਾਣੀ ਇਕੁ ਤੂ ॥ | ਹੇ ਵਾਹਿਗੁਰੂ! ਕਿਸੇ ਦਾ ਕੋਈ ਤੇ ਕਿਸੇ ਦਾ ਕੋਈ ਰਾਖਾ ਹੁੰਦਾ ਹੈ ਪਰ ਮੇਰੀ ਨਿਆਸਰੀ ਦਾ ਤਾਂ ਤੂੰ ਹੀ ਇਕ ਆਸਰਾ ਹੈਂ। |
| ਕਿਉ ਨ ਮਰੀਜੈ ਰੋਇ<br>ਜਾ ਲਗੁ ਚਿਤਿ ਨ ਆਵਹੀ ॥੧॥ | ਮੈਂ ਕਿਉਂ ਨਾ ਰੋ ਰੋ ਕੇ ਮਰ ਜਾਵਾਂ ਜਿੰਨਾਂ ਚਿਰ ਤੂੰ ਮੈਨੂੰ ਯਾਦ ਨ ਆਵੇਂ ਭਾਵ ਪਸਚਾਤਾਪ ਕਰਦੀ ਰਹਾਂ॥੧॥ |
| ਮਃ ੨ ॥ | ਮ: ੨॥ |
| ਜਾਂ ਸੁਖੁ ਤਾ ਸਹੁ ਰਾਵਿਓ<br>ਦੁਖਿ ਭੀ ਸੰਮ੍ਹਾਲਿਓਇ ॥ | ਸੁਖ ਆਨੰਦ ਸਮੇਂ ਤਾਂ ਪਤੀ ਨੂੰ ਯਾਦ ਕਰੀਦਾ ਹੀ ਹੈ ਪਰ ਦੁੱਖ ਦੇ ਸਮੇਂ ਵਿਚ ਭੀ ਓਸ ਨੂੰ ਯਾਦ ਰੱਖੀਏ ਤਾਂ- |

ਨਾਨਕੁ ਕਹੈ ਸਿਆਣੀਏ
ਇਉ ਕੰਤ ਮਿਲਾਵਾ ਹੋਇ ॥੨॥

ਗੁਰੂ ਜੀ ਦਾ ਬਚਨ ਹੈ, ਇਸ ਅਤੁੱਟ ਪ੍ਰੇਮ ਕਰਣ ਨਾਲ ਹੀ ਪਤੀ ਦਾ ਮਿਲਾਪ ਹੋਇਆ ਰਹਿੰਦਾ ਹੈ॥੨॥

ਪਉੜੀ ॥
ਹਉ ਕਿਆ ਸਾਲਾਹੀ ਕਿਰਮ ਜੰਤੁ
ਵਡੀ ਤੇਰੀ ਵਡਿਆਈ ॥

ਪਉੜੀ ॥
ਹੇ ਵਾਹਿਗੁਰੂ ! ਮੈਂ ਨਿਮਾਣਾ ਜਿਹਾ ਕੀੜੇ ਵਰਗਾ ਜੀਵ, ਤੇਰੀ ਵੱਡੀ ਸ਼ੋਭਾ ਦੀ ਕੀ ਸ਼ਲਾਘਾ ਕਰਾਂ।

ਤੂ ਅਗਮ ਦਇਆਲੁ ਅਗੰਮੁ ਹੈ
ਆਪਿ ਲੈਹਿ ਮਿਲਾਈ ॥

ਤੂੰ ਗੰਮਤਾ ਤੋਂ ਰਹਿਤ, ਬੜਾ ਦਇਆਲੂ ਹੈਂ ਤੇ ਆਪ ਹੀ ਆਪਣੇ ਨਾਲ ਮੇਲ ਲੈਂਦਾ ਹੈਂ।

ਮੈ ਤੁਝ ਬਿਨੁ ਬੇਲੀ ਕੋ ਨਹੀ
ਤੂ ਅੰਤਿ ਸਖਾਈ ॥

ਮੇਰਾ ਤੇਰੇ ਤੋਂ ਬਗ਼ੈਰ ਹੋਰ ਕੋਈ ਸੱਜਣ ਮਿੱਤਰ ਨਹੀਂ ਹੈ, ਤੂੰ ਹੀ ਅੰਤ ਸਮੇਂ ਦਾ ਸਾਥੀ ਸਖਾ ਹੈਂ।

ਜੋ ਤੇਰੀ ਸਰਣਾਗਤੀ
ਤਿਨ ਲੈਹਿ ਛਡਾਈ ॥

ਜੋ ਤੇਰੀ ਸ਼ਰਣ ਵਿਚ ਆ ਜਾਂਦਾ ਹੈ ਤੂੰ ਉਸ ਨੂੰ ਜਮਾਂ ਤੋਂ ਛੁੜਾ ਲੈਂਦਾ ਹੈਂ।

ਨਾਨਕ ਵੇਪਰਵਾਹੁ ਹੈ
ਤਿਸੁ ਤਿਲੁ ਨ ਤਮਾਈ ॥੨੦॥੧॥

ਹੇ ਵਾਹਿਗੁਰੂ ! ਤੂੰ ਬੇਪ੍ਰਵਾਹ ਹੈਂ, ਤੈਨੂੰ ਤਿਲ ਮਾਤ੍ਰ ਭੀ ਕੋਈ ਇੱਛਾ ਨਹੀਂ ॥੨੦॥੧॥

*ਸਬਦੁ ਸੁਰਤਿ :* ***"ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥"*** ਅਰਥਾਤ ਹੇ ਵਾਹਿਗੁਰੂ ! ਅਕਾਲ ਪੁਰਖੁ ! ਕਿਸੇ ਦਾ ਕੋਈ ਸੰਬੰਧੀ ਰਾਖਾ ਹੈ ਤੇ ਕਿਸੇ ਦਾ ਕੋਈ ਮਿੱਤਰ ਰਖਵਾਲਾ ਹੈ ਪਰ ਮੇਰਾ ਤਾਂ ਤੂੰ ਹੀ ਸਭ ਕੁਝ ਹੈਂ। ***"ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ ॥ ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ ॥ ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ ॥ ਹਮਾਰਾ ਧੜਾ ਹਰਿ ਰਹਿਆ ਸਮਾਈ ॥"*** (ਆਸਾ ਮ: ੪, ਅੰ: ੩੬੬) ਮੈਂ ਤੇਰਾ ਆਸਰਾ ਛੱਡ ਕੇ ਹੋਰ ਕਿਧਰੇ ਜਾ ਨਹੀਂ ਸਕਦਾ। ਤੇਰੀ ਕਿਰਪਾ ਨਾਲ ਹੀ ਨਾਮੁ ਜਪਿਆ ਜਾਂਦਾ ਹੈ ਤੇ ਪਾਰ ਨਿਸਤਾਰਾ ਹੁੰਦਾ ਹੈ।

*Unremitting love for Akaal Purakh is inculcated by Gurshabad – the source and spring of All That Is.*

## ਰਾਗੁ ਸੂਹੀ ਬਾਣੀ ਸ੍ਰੀ ਕਬੀਰ ਜੀਉ ਤਥਾ ਸਭਨਾ ਭਗਤਾ ਕੀ ॥ ਕਬੀਰ ਕੇ

## ੧ੴ ਸਤਿਗੁਰ ਪ੍ਰਸਾਦਿ ॥

**ਅਵਤਰਿ ਆਇ ਕਹਾ ਤੁਮ ਕੀਨਾ ॥ ਰਾਮ ਕੋ ਨਾਮੁ ਨ ਕਬਹੂ ਲੀਨਾ ॥੧॥ ਰਾਮ ਨ ਜਪਹੁ ਕਵਨ ਮਤਿ ਲਾਗੇ ॥ ਮਰਿ ਜਇਬੇ ਕਉ ਕਿਆ ਕਰਹੁ ਅਭਾਗੇ ॥੧॥ ਰਹਾਉ ॥ ਦੁਖ ਸੁਖ ਕਰਿ ਕੈ ਕੁਟੰਬੁ ਜੀਵਾਇਆ ॥ ਮਰਤੀ ਬਾਰ ਇਕਸਰ ਦੁਖੁ ਪਾਇਆ ॥੨॥ ਕੰਠ ਗਹਨ ਤਬ ਕਰਨ ਪੁਕਾਰਾ ॥ ਕਹਿ ਕਬੀਰ ਆਗੇ ਤੇ ਨ ਸੰਮ੍ਹਾਰਾ ॥੩॥੧॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੨*

**ਸ਼ਬਦਾਰਥ:** ਅਵਤਰਿ = ਜਨਮ ਲੈ ਕੇ। ਮਤਿ = ਕੁਮਤਿ। ਮਰਿ ਜਾਇਬੇ = ਮਰ ਜਾਣ ਤੋਂ। ਅਭਾਗੇ = ਭਾਗਹੀਨ। ਕੁਟੰਬੁ = ਪਰਿਵਾਰ। ਜੀਵਾਇਆ = ਪਾਲਿਆ। ਇਕਸਰ = ਸਿਰ ਉਪਰ। ਕੰਠ = ਗਲ। ਗਹਨ = ਫੜਣਗੇ। ਸੰਮ੍ਹਾਰਾ = ਸੰਭਾਲਿਆ।

*ਸਾਰ ਭਾਵ:* ਆਪਣੇ ਕਰਮ ਆਪ ਹੀ ਭੋਗਣੇ ਪੈਣੇ ਹਨ।

| ਮੂਲ | ਅਰਥ |
|---|---|
| **ਅਵਤਰਿ ਆਇ ਕਹਾ ਤੁਮ ਕੀਨਾ ॥ ਰਾਮ ਕੋ ਨਾਮੁ ਨ ਕਬਹੂ ਲੀਨਾ ॥੧॥** | ਹੇ ਜੀਵ! ਤੂੰ ਸੰਸਾਰ ਵਿਚ ਆ ਕੇ ਕੀ ਕੀਤਾ ਹੈ, ਰੋਮ ਰੋਮ ਵਿਚ ਰਮੇ ਪ੍ਰਮਾਤਮਾ ਦੇ ਰਾਮ ਨਾਮੁ ਦਾ ਕਦੇ ਸਿਮਰਣ ਕੀਤਾ ਹੀ ਨਹੀਂ ॥੧॥ |
| **ਰਾਮ ਨ ਜਪਹੁ ਕਵਨ ਮਤਿ ਲਾਗੇ ॥ ਮਰਿ ਜਇਬੇ ਕਉ ਕਿਆ ਕਰਹੁ ਅਭਾਗੇ ॥੧॥ ਰਹਾਉ ॥** | ਰਾਮ ਦਾ ਨਾਮੁ ਤਾਂ ਸਿਮਰਦਾ ਨਹੀਂ, ਕਿਹੜੀ ਕੁਮਤਿ ਵਿਚ ਲੱਗਾ ਹੋਇਆ ਹੈਂ। ਹੇ ਭਾਗਹੀਨ ਬੰਦੇ! ਤੂੰ ਮਰ ਜਾਣ ਤੋਂ ਬਚਣ ਲਈ ਕਿਹੜੀ ਤਿਆਰੀ ਕੀਤੀ ਹੈ ॥੧॥ਰਹਾਉ॥ |
| **ਦੁਖ ਸੁਖ ਕਰਿ ਕੈ ਕੁਟੰਬੁ ਜੀਵਾਇਆ ॥ ਮਰਤੀ ਬਾਰ ਇਕਸਰ ਦੁਖੁ ਪਾਇਆ ॥੨॥** | ਤੂੰ ਦੁੱਖ ਸੁਖ ਝੱਲ ਕੇ ਪਰਿਵਾਰ ਨੂੰ ਪਾਲਦਾ ਰਿਹਾ ਹੈਂ ਪਰ ਮਰਣ ਉਪਰੰਤ ਤਾਂ ਇਕ ਤੇਰੇ ਸਿਰ ਨੇ ਹੀ ਸਜ਼ਾਅ ਝੱਲਣੀ ਹੈ ਭਾਵ ਤੂੰ ਹੀ ਭੁਗਤਣੀ ਹੈ ॥੨॥ |

ਕੰਠ ਗਹਨ ਤਬ ਕਰਨ ਪੁਕਾਰਾ ॥
ਕਹਿ ਕਬੀਰ ਆਗੇ ਤੇ ਨ ਸੰਮ੍ਹਾਰਾ ॥੩॥੧॥

ਜਦੋਂ ਤੈਨੂੰ ਗਲ ਤੋਂ ਫੜਨਗੇ ਤਦ ਤੂੰ ਹਾਲ ਦੁਹਾਈ ਪਾਵੇਂਗਾ ਪਰ ਇਸ ਕਸ਼ਟ ਤੋਂ ਬਚਣ ਵਾਸਤੇ ਪਹਿਲੋਂ ਤੋਂ ਹੀ ਸੰਮਲਿਆ ਕਿਉਂ ਨਹੀਂ ॥੩॥੧॥

*ਸਬਦੁ ਸੁਰਤਿ :* ***"ਮਰਤੀ ਬਾਰ ਇਕਸਰ ਦੁਖੁ ਪਾਇਆ ॥"*** ਭਾਵ ਮਰਣ ਉਪਰੰਤ ਇਕ ਕੱਲੇ ਆਪਣੇ ਸਿਰ ਉਪਰ ਹੀ ਦੁੱਖ ਸਹਿਣੇ ਪੈਣਗੇ ***"ਸਿਰਿ ਜਮਕਾਲੁ ਸਿ ਚੋਟਾ ਖਾਹਿ ॥"*** (ਬਿਲਾਵਲੁ ਮ: ੧, ਅੰ: ੮੩੯) ਅਰਥਾਤ ਹਰੇਕ ਨੂੰ ਆਪੋ ਆਪਣੇ ਸਿਰ ਉਪਰ ਹੀ ਆਪਣੇ ਕਰਮਾਂ ਦੀ ਸਜ਼ਾਅ ਭੋਗਣੀ ਪਵੇਗੀ। ***"ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥"*** (ਜਪੁ ਅੰਗ ੮) ਪ੍ਰੰਤੂ ਜਿੰਨ੍ਹਾ ਗੁਰਮੁਖਾਂ ਨੇ ਨਾਮੁ ਸਿਮਰਣ ਕੀਤਾ ਹੈ ਉਹ ਗੁਰਮੁਖ ***"ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥"*** (ਜਪੁ ਅੰਗ ੮) ਜੀਵਨ ਘਾਲ ਨੂੰ ਸਾਰਥਕ ਕਰਕੇ ***"ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥"*** (ਜਪੁ ਅੰਗ ੮) ਉੱਜਲ ਮੁਖ ਹੋਏ ਹਨ।

***The bani of Saint–bhagats, selected by Sri Guru Arjan Dev, finds a place of equal reverence in Sri Guru Granth Sahib, because of its affinity, in substance, with that of the Gurus themselves. Perfect consonance in thought and diction mark the devotional expression of both the Gurus and the Saint-bhagats. Meditation on the nameless, formless One is their common faith; so also is their fearless exposure of prevailing exploitative social practices and religious rituals. The transience of the world of existence, and the consequent need to realize the value of 'the now' in human life, is a significant recurring chord in their bani. Recited or sung, the bani of Saint-bhagats creates the same resonance as that of the Gurus, having sprung from the same source, i.e. Truth Eternal.***

## ਸੂਹੀ ਕਬੀਰ ਜੀ ॥

**ਥਰਹਰ ਕੰਪੈ ਬਾਲਾ ਜੀਉ ॥ ਨਾ ਜਾਨਉ ਕਿਆ ਕਰਸੀ ਪੀਉ ॥੧॥ ਰੈਨਿ ਗਈ ਮਤ ਦਿਨੁ ਭੀ ਜਾਇ ॥ ਭਵਰ ਗਏ ਬਗ ਬੈਠੇ ਆਇ ॥੧॥ ਰਹਾਉ॥ ਕਾਚੈ ਕਰਵੈ ਰਹੈ ਨ ਪਾਨੀ ॥ ਹੰਸੁ ਚਲਿਆ ਕਾਇਆ ਕੁਮਲਾਨੀ ॥੨॥ ਕੁਆਰ ਕੰਨਿਆ ਜੈਸੇ ਕਰਤ ਸੀਗਾਰਾ ॥ ਕਿਉ ਰਲੀਆ ਮਾਨੈ ਬਾਝੁ ਭਤਾਰਾ ॥੩॥ ਕਾਗ ਉਡਾਵਤ ਭੁਜਾ ਪਿਰਾਨੀ ॥ ਕਹਿ ਕਬੀਰ ਇਹ ਕਥਾ ਸਿਰਾਨੀ ॥੪॥੨॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੨*

***ਸ਼ਬਦਾਰਥ :*** ਥਰਹਰ = ਥਰਥਰ। ਕੰਪੈ = ਕੰਬਦਾ। ਪੀਉ = ਪਤੀ। ਰੈਨਿ = ਰਾਤ। ਮਤ = ਮਤਾਂ, ਕਿਧਰੇ। ਭਵਰ = ਕਾਲੇ ਭੌਰ, ਕਾਲੇ ਕੇਸ। ਬਗ = ਬਗਲੇ ਵਰਗੇ ਸਫ਼ੈਦ ਕੇਸ। ਕਰਵੈ = ਕੁੱਜੇ, ਕਿਸ਼ੋਰੇ। ਹੰਸੁ = ਜੀਵਾਤਮਾ। ਕਾਇਆ = ਸਰੀਰ। ਕੁਮਲਾਨੀ = ਕੁਮਲਾਅ, ਮੁਰਝਾਅ। ਕੁਆਰ = ਕੁਆਰੀ, ਅਣਵਿਆਹਤਾ। ਕੰਨਿਆ = ਲੜਕੀ। ਰਲੀਆ = ਆਨੰਦ ਮੰਗਲ। ਬਾਝੁ = ਬਗ਼ੈਰ, ਬਿਨਾ। ਭਤਾਰਾ = ਪਤੀ। ਕਾਗ = ਕਾਂ। ਭੁਜਾ = ਬਾਂਹ। ਪਿਰਾਨੀ = ਥੱਕ ਗਈ। ਸਿਰਾਨੀ = ਬੀਤਦੀ।

*ਸਾਰ ਭਾਵ :* ਜੀਵਨ ਬੇਅਰਥ ਜਾ ਰਿਹਾ ਹੈ।

| ਮੂਲ | ਅਰਥ |
|---|---|
| **ਥਰਹਰ ਕੰਪੈ ਬਾਲਾ ਜੀਉ ॥ ਨਾ ਜਾਨਉ ਕਿਆ ਕਰਸੀ ਪੀਉ ॥੧॥** | ਬਾਲੜੀ ਭਾਵ ਅਗਿਆਨਣ ਜੀਵ ਇਸਤ੍ਰੀ ਥਰਥਰ ਕੰਬਦੀ ਹੈ ਕਿ ਪਤਾ ਨਹੀਂ ਪ੍ਰਭੂ ਪਤੀ ਮੇਰੇ ਨਾਲ ਕੈਸਾ ਵਰਤੇਗਾ॥੧॥ |
| **ਰੈਨਿ ਗਈ ਮਤ ਦਿਨੁ ਭੀ ਜਾਇ ॥ ਭਵਰ ਗਏ ਬਗ ਬੈਠੇ ਆਇ ॥ ੧॥ ਰਹਾਉ॥** | ਮੇਰੀ ਜਵਾਨੀ ਰੂਪ ਰਾਤ ਤਾਂ ਐਵੇਂ ਹੀ ਵਿਸ਼ੇ ਵਿਕਾਰਾਂ ਵਿਚ ਲੰਘ ਗਈ ਹੈ ਮਤਾਂ ਹੁਣ ਬੁਢੇਪੇ ਦੀ ਅਵਸਥਾ ਰੂਪ ਦਿਨ ਭੀ ਕਿਧਰੇ ਇਸੇ ਤਰ੍ਹਾਂ ਨਾ ਬੀਤ ਜਾਵੇ। ਕਿਉਂਕਿ ਕਾਲੇ ਭੰਵਰ ਰੂਪ ਕੇਸਾਂ ਦੀ ਥਾਂ ਚਿੱਟੇ ਬਗਲੇ ਰੂਪ ਆ ਬੈਠੇ ਹਨ॥੧॥ |
| **ਕਾਚੈ ਕਰਵੈ ਰਹੈ ਨ ਪਾਨੀ ॥ ਹੰਸੁ ਚਲਿਆ ਕਾਇਆ ਕੁਮਲਾਨੀ ॥੨॥** | ਜਿਵੇਂ ਕੱਚੇ ਕੁੱਜੇ ਵਿਚ ਪਾਣੀ ਟਿਕਿਆ ਨਹੀਂ ਰਹਿੰਦਾ ਇਵੇਂ ਹੀ ਜੀਵ ਆਤਮਾ ਨਿਕਲ ਜਾਣ ਉਪਰੰਤ ਸਰੀਰ ਮੁਰਝਾ ਜਾਂਦਾ ਹੈ॥੨॥ |

| | |
|---|---|
| **ਕੁਆਰ ਕੰਨਿਆ ਜੈਸੇ ਕਰਤ ਸੀਗਾਰਾ ॥<br>ਕਿਉ ਰਲੀਆ ਮਾਨੈ ਬਾਝੁ ਭਤਾਰਾ ॥੩॥** | ਕੁਆਰੀ ਭਾਵ ਅਣਵਿਆਹੀ ਲੜਕੀ ਸ਼ਿੰਗਾਰ ਲਾ ਲਵੇ ਪਰ ਉਹ ਪਤੀ ਤੋਂ ਬਿਨਾ ਮਿਲਾਪ ਦਾ ਆਨੰਦ ਕਿਵੇਂ ਮਾਣ ਸਕਦੀ ਹੈ ॥੩॥ |
| **ਕਾਗ ਉਡਾਵਤ ਭੁਜਾ ਪਿਰਾਨੀ ॥<br>ਕਹਿ ਕਬੀਰ ਇਹ ਕਥਾ ਸਿਰਾਨੀ ॥੪॥੨॥** | ਭਾਵੇਂ ਬਨੇਰੇ ਤੋਂ ਕਾਵਾਂ ਨੂੰ ਉਡਾਉਂਦੀ ਦੀ ਬਾਂਹ ਕਿਉਂ ਨ ਥੱਕ ਜਾਵੇ। ਹੇ ਪ੍ਰਭੂ ! ਇਸੇ ਤਰ੍ਹਾਂ ਗੁਰ ਸਿਖਿਆ ਬਿਨ ਮੇਰੀ ਉਮਰ ਦੀ ਵਾਰਤਾ ਬਤੀਤ ਹੋ ਰਹੀ ਹੈ ॥੪॥੨॥ |

*ਸਬਦੁ ਸੁਰਤਿ :* ***"ਥਰਹਰ ਕੰਪੈ ਬਾਲਾ ਜੀਉ ॥"*** ਜਿਵੇਂ ਬਾਲੜੀ ਕੁਆਰੀ ਕੰਨਿਆ ਸਹੁਰੇ ਘਰ ਜਾਣ ਸਮੇਂ ਬੜਾ ਡਰਦੀ, ਘਬਰਾਉਂਦੀ ਹੈ ਕਿ ਪਤਾ ਨਹੀਂ ਪਤੀ ਉਸ ਨਾਲ ਕਿਵੇਂ ਵਰਤਾਉ ਕਰੇਗਾ, ਇਵੇਂ ਹੀ ਗੁਣ ਬਿਹੂਨ ਜਗਿਆਸੂ ਚਿੰਤਾਤੁਰ ਹੈ ਕਿ ਪਤਾ ਨਹੀਂ ਪ੍ਰਭੂ ਪਤੀ ਕਿਹੋ ਜਿਹਾ ਵਰਤੇਗਾ ਕਿਉਂਕਿ ਮੈਂ ਸਾਰਾ ਜੀਵਨ ਸੰਸਾਰਕ ਰੁਝੇਵਿਆਂ ਵਿਚ ਹੀ ਗੁਜ਼ਾਰ ਲਿਆ ਹੈ। ***"ਕਾਚ ਗਗਰੀਆ ਅੰਭ ਮਝਰੀਆ ॥ ਗਰਬਿ ਗਰਬਿ ਉਆਹੂ ਮਹਿ ਪਰੀਆ ॥"*** (ਆਸਾ ਮ: ੫, ਅੰ: ੩੯੨) ਹੁਣ ਮੈਂ ਕੱਚੇ ਘੜੇ ਵਾਂਗ ਖੁਰਦੀ ਜਾ ਰਹੀ ਹਾਂ। ਕਰਮਾਂ ਧਰਮਾਂ ਤੋਂ ਕੋਰੀ ਹੁੰਦਿਆਂ ਹੋਇਆਂ ਅਕਾਲ ਪੁਰਖੁ ਦੇ ਮਿਲਾਪ ਦਾ ਆਨੰਦ ਕਿਵੇਂ ਮਾਣਾਂਗੀ।

*Often in our lives, we feel haunted by a sense of worthlessness. Having wasted years in meaningless pursuits, and having failed to acquire any spiritual merit, we are daunted by the prospect of nothingness. This yawning vacuity occurs because of our failure to relate to Gurshabad as the mentor in our process of self-realization.*

## ਸੂਹੀ ਕਬੀਰ ਜੀਉ ॥

ਅਮਲੁ ਸਿਰਾਨੋ ਲੇਖਾ ਦੇਨਾ ॥ ਆਏ ਕਠਿਨ ਦੂਤ ਜਮ ਲੇਨਾ ॥ ਕਿਆ ਤੈ ਖਟਿਆ ਕਹਾ ਗਵਾਇਆ ॥ ਚਲਹੁ ਸਿਤਾਬ ਦੀਬਾਨਿ ਬੁਲਾਇਆ ॥੧॥ ਚਲੁ ਦਰਹਾਲੁ ਦੀਵਾਨਿ ਬੁਲਾਇਆ ॥ ਹਰਿ ਫੁਰਮਾਨੁ ਦਰਗਹ ਕਾ ਆਇਆ ॥੧॥ ਰਹਾਉ ॥ ਕਰਉ ਅਰਦਾਸਿ ਗਾਵ ਕਿਛੁ ਬਾਕੀ ॥ ਲੇਉ ਨਿਬੇਰਿ ਆਜੁ ਕੀ ਰਾਤੀ ॥ ਕਿਛੁ ਭੀ ਖਰਚੁ ਤੁਮ੍ਹਾਰਾ ਸਾਰਉ ॥ ਸੁਬਹ ਨਿਵਾਜ ਸਰਾਇ ਗੁਜਾਰਉ ॥੨॥ ਸਾਧਸੰਗਿ ਜਾ ਕਉ ਹਰਿ ਰੰਗੁ ਲਾਗਾ ॥ ਧਨੁ ਧਨੁ ਸੋ ਜਨੁ ਪੁਰਖੁ ਸਭਾਗਾ ॥ ਈਤ ਊਤ ਜਨ ਸਦਾ ਸੁਹੇਲੇ ॥ ਜਨਮੁ ਪਦਾਰਥੁ ਜੀਤਿ ਅਮੋਲੇ ॥੩॥ ਜਾਗਤੁ ਸੋਇਆ ਜਨਮੁ ਗਵਾਇਆ ॥ ਮਾਲੁ ਧਨੁ ਜੋਰਿਆ ਭਇਆ ਪਰਾਇਆ ॥ ਕਹੁ ਕਬੀਰ ਤੇਈ ਨਰ ਭੂਲੇ ॥ ਖਸਮੁ ਬਿਸਾਰਿ ਮਾਟੀ ਸੰਗਿ ਰੂਲੇ ॥੪॥੩॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੨-੯੩*

***ਸ਼ਬਦਾਰਥ:*** ਅਮਲੁ = ਕਰਮ। ਸਿਰਾਨੋ = ਬਿਤੀਤ ਹੋਏ। ਕਠਿਨ = ਸਖ਼ਤੀ, ਕਰੜਾਈ, ਨਿਰਦਯਤਾ। ਸਿਤਾਬ = ਫ਼ੌਰਨ, ਜਲਦੀ। ਦਰਹਾਲੁ = ਇਸੇ ਹਾਲਤ ਵਿਚ। ਗਾਵ = ਪਿੰਡ। ਬਾਕੀ = ਕੁਝ ਲੈਣ ਦੇਣ। ਸਾਰਉ = ਦੇਵਾਂਗਾ। ਸਭਾਗਾ = ਭਾਗਵਾਨ। ਜੋਰਿਆ = ਜੋੜਿਆ, ਇਕੱਠਾ ਕੀਤਾ। ਰੂਲੇ = ਰੁਲ ਗਏ।

*ਸਾਰ ਭਾਵ:* ਚੰਗੇ ਮੰਦੇ ਅਮਲ ਉਗਾਹੀ ਦੇਣਗੇ।

| ਮੂਲ | ਅਰਥ |
|---|---|
| **ਅਮਲੁ ਸਿਰਾਨੋ ਲੇਖਾ ਦੇਨਾ ॥ ਆਏ ਕਠਿਨ ਦੂਤ ਜਮ ਲੇਨਾ ॥** | ਸੰਸਾਰ ਵਿਚ ਬਿਤੀਤ ਹੋਏ ਸਮੇਂ ਵਿਚ ਕੀਤੇ ਕਰਮਾਂ ਦਾ ਲੇਖਾ ਦੇਣਾ ਪਵੇਗਾ। ਇਸ ਲਈ ਸਖ਼ਤੀ ਕਰਣ ਵਾਲੇ ਜਮਦੂਤ ਲੈਣ ਵਾਸਤੇ ਆ ਗਏ ਹਨ। |
| **ਕਿਆ ਤੈ ਖਟਿਆ ਕਹਾ ਗਵਾਇਆ ॥ ਚਲਹੁ ਸਿਤਾਬ ਦੀਬਾਨਿ ਬੁਲਾਇਆ ॥੧॥** | ਭਾਈ! ਤੂੰ ਕੀ ਕਮਾਇਆ ਹੈ ਤੇ ਕੀ ਗਵਾਇਆ ਹੈ, ਫ਼ੌਰਨ ਚੱਲ ਕੇ ਹਿਸਾਬ ਕਿਤਾਬ ਦਿਹ। ਧਰਮ ਰਾਜ ਦੀ ਕਚਹਿਰੀ ਵਿਚੋਂ ਸੱਦਾ ਆਇਆ ਹੈ॥੧॥ |
| **ਚਲੁ ਦਰਹਾਲੁ ਦੀਵਾਨਿ ਬੁਲਾਇਆ ॥ ਹਰਿ ਫੁਰਮਾਨੁ ਦਰਗਹ ਕਾ ਆਇਆ ॥੧॥ ਰਹਾਉ ॥** | ਇਸੇ ਹਾਲਤ ਵਿਚ ਹੁਣੇ ਹੀ ਚਲ, ਧਰਮਰਾਜ ਨੇ ਸੱਦਿਆ ਹੈ ਕਿਉਂਕਿ ਉਸ ਨੂੰ ਭੀ ਹਰੀ ਦੀ ਦਰਗਾਹ ਵਿਚੋਂ ਹੁਕਮ ਹੋਇਆ ਹੈ॥੧॥ ਰਹਾਉ॥ |

**ਕਰਉ ਅਰਦਾਸਿ ਗਾਵ ਕਿਛੁ ਬਾਕੀ ॥**
**ਲੇਉ ਨਿਬੇਰਿ ਆਜੁ ਕੀ ਰਾਤੀ ॥**

ਅੱਗੋਂ ਜੀਵ ਬੇਨਤੀ ਕਰਦਾ ਹੈ ਕਿ ਪਿੰਡ ਵਿਚ ਕੁਝ ਲੈਣ ਦੇਣ ਬਾਕੀ ਰਹਿੰਦਾ ਹੈ। ਅੱਜ ਦੀ ਰਾਤ ਉਹ ਚੁੱਕਦਾ ਕਰ ਲੈਣ ਦਿਓ।

**ਕਿਛੁ ਭੀ ਖਰਚੁ ਤੁਮ੍ਹਾਰਾ ਸਾਰਉ ॥**
**ਸੁਬਹ ਨਿਵਾਜ ਸਰਾਇ ਗੁਜਾਰਉ ॥੨॥**

ਤੁਹਾਨੂੰ ਭੀ ਕੁਝ ਖ਼ਰਚੀ ਦੇਵਾਂਗਾ ਅਰ ਸਵੇਰੇ ਅੰਮ੍ਰਿਤ ਵੇਲੇ ਦੀ ਨਮਾਜ਼ ਪੜਾਉ ਉਤੇ ਹੀ ਚੱਲਕੇ ਪੜ੍ਹਾਂਗਾ॥੨॥

**ਸਾਧਸੰਗਿ ਜਾ ਕਉ ਹਰਿ ਰੰਗੁ ਲਾਗਾ ॥**
**ਧਨੁ ਧਨੁ ਸੋ ਜਨੁ ਪੁਰਖੁ ਸਭਾਗਾ ॥**

ਪਰੰਤੂ ਸਤਿਸੰਗਤ ਰਾਹੀਂ ਜਿਸ ਨੂੰ ਪ੍ਰਭੂ ਨਾਲ ਪ੍ਰੇਮ ਲੱਗਾ ਹੈ, ਉਹ ਭਾਗਵਾਨ ਪੁਰਸ਼ ਧੰਨਤਾ ਦੇ ਯੋਗ ਹੈ।

**ਈਤ ਊਤ ਜਨ ਸਦਾ ਸੁਹੇਲੇ ॥**
**ਜਨਮੁ ਪਦਾਰਥੁ ਜੀਤਿ ਅਮੋਲੇ ॥੩॥**

ਉਹ ਪੁਰਸ਼ ਏਥੇ ਤੇ ਓਥੇ ਸਦਾ ਹੀ ਸੁਖੀ, ਉੱਜਲ ਮੁੱਖ ਹੁੰਦੇ ਹਨ। ਉਹਨਾਂ ਨੇ ਆਪਣਾ ਉੱਤਮ ਮਾਨੁੱਖਾ ਜਨਮ ਸਫਲ ਕਰ ਲਿਆ ਹੈ॥੩॥

**ਜਾਗਤੁ ਸੋਇਆ ਜਨਮੁ ਗਵਾਇਆ ॥**
**ਮਾਲੁ ਧਨੁ ਜੋਰਿਆ ਭਇਆ ਪਰਾਇਆ ॥**

ਜੋ ਅਗਿਆਨੀ ਮਾਨੁੱਖਾ ਜਨਮ ਰੂਪੀ ਜਾਗ੍ਰਤ ਅਵਸਥਾ ਵਿਚ ਭੀ ਸੁੱਤਾ ਰਿਹਾ ਹੈ, ਉਸ ਨੇ ਤਾਂ ਆਪਣਾ ਜਨਮ ਹੀ ਬੇਅਰਥ ਗੁਵਾ ਲਿਆ ਹੈ ਅਰ ਜੋ ਦੌਲਤ ਇਕੱਠੀ ਕਰਦਾ ਰਿਹਾ ਹੈ, ਉਹ ਤਾਂ ਪਰਾਈ ਹੋ ਗਈ ਹੈ।

**ਕਹੁ ਕਬੀਰ ਤੇਈ ਨਰ ਭੂਲੇ ॥**
**ਖਸਮੁ ਬਿਸਾਰਿ ਮਾਟੀ ਸੰਗਿ ਰੂਲੇ ॥੪॥੩॥**

ਕਬੀਰ ਜੀ ਆਖਦੇ ਹਨ, ਉਹ ਬੰਦੇ ਤਾਂ ਐਸੇ ਭੁੱਲ ਗਏ ਹਨ ਕਿ ਉਹਨਾਂ ਨੇ ਮਾਲਕ ਨੂੰ ਵਿਸਾਰ ਹੀ ਦਿੱਤਾ ਹੈ ਅਰ ਧਨ ਪਦਾਰਥ ਆਦਿ ਦੀ ਮਿੱਟੀ ਵਿਚ ਹੀ ਰੁਲ ਖੁਲ ਗਏ॥੪॥੩॥

*ਸਬਦੁ ਸੁਰਤਿ :* ***"ਅਮਲੁ ਸਿਰਾਨੋ ਲੇਖਾ ਦੇਨਾ ॥"*** ਅਰਥਾਤ ***"ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ ॥"*** (ਸਲੋਕ ਫਰੀਦ ਅੰ: ੧੩੮੩) ਇਸ ਸੰਸਾਰ ਵਿਚਲੇ ਸਮੇਂ ਵਿਚ ਕੀਤੇ ਹੋਏ ਕਰਮ ਹੀ ਉਗਾਹੀ ਦੇਣਗੇ। ***"ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ ॥"*** (ਮਾਰੂ ਕਬੀਰੁ ਅੰ: ੧੧੦੬) ਓਸ ਦਰਗਾਹ ਵਿਚ ਕਿਹੜੇ ਮੂੰਹ ਨਾਲ ਲੇਖਾ ਦੇਵੇਂਗਾ ? ਇਸ ਲਈ ***"ਸਾਧਸੰਗਿ ਜਾ ਕਉ ਹਰਿ ਰੰਗੁ ਲਾਗਾ ॥"*** ਜਿਨ੍ਹਾਂ ਦਾ ਸਤਿਸੰਗ ਵਿਚ ਪ੍ਰੇਮ ਲੱਗਾ ਹੈ, ਉਹ ਵਡਭਾਗੇ ਪੁਰਸ਼ ***"ਈਤ ਊਤ ਜਨ ਸਦਾ ਸੁਹੇਲੇ ॥"*** ਏਥੇ ਲੋਕ ਵਿਚ ਤੇ ਓਥੇ ਪ੍ਰਲੋਕ ਵਿਚ ਸੁਖੀ ਰਹਿਣਗੇ।

*Human life is a wakeful state in which we are conscious of our worldly obligations but never become aware of spiritual aspirations embedded deep in our being. Gathering goods rather than awakening our spiritual potential, remains our sole concern. It is often too late when we realize that we have been wasted in the mess of our own making.*

## ਸੂਹੀ ਕਬੀਰ ਜੀਉ ਲਲਿਤ ॥

ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ ॥ ਜਰਾ ਹਾਕ ਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ ॥੧॥ ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ ॥ ਬਿਰਥਾ ਜਨਮੁ ਗਵਾਇਆ ॥੧॥ ਰਹਾਉ ॥ ਤਬ ਲਗੁ ਪ੍ਰਾਨੀ ਤਿਸੈ ਸਰੇਵਹੁ ਜਬ ਲਗੁ ਘਟ ਮਹਿ ਸਾਸਾ ॥ ਜੇ ਘਟੁ ਜਾਇ ਤ ਭਾਉ ਨ ਜਾਸੀ ਹਰਿ ਕੇ ਚਰਨ ਨਿਵਾਸਾ ॥੨॥ ਜਿਸ ਕਉ ਸਬਦੁ ਬਸਾਵੈ ਅੰਤਰਿ ਚੂਕੈ ਤਿਸਹਿ ਪਿਆਸਾ ॥ ਹੁਕਮੈ ਬੂਝੈ ਚਉਪੜਿ ਖੇਲੈ ਮਨੁ ਜਿਣਿ ਢਾਲੇ ਪਾਸਾ ॥੩॥ ਜੋ ਜਨ ਜਾਨਿ ਭਜਹਿ ਅਬਿਗਤ ਕਉ ਤਿਨ ਕਾ ਕਛੂ ਨ ਨਾਸਾ ॥ ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ ਢਾਲਿ ਜੁ ਜਾਨਹਿ ਪਾਸਾ ॥੪॥੪॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੩*

*ਸ਼ਬਦਾਰਥ:* ਥਾਕੇ = ਥੱਕ ਗਏ, ਢਿੱਲੇ ਪੈ ਗਏ, ਕਮਜ਼ੋਰ ਹੋ ਗਏ। ਨੈਨ = ਨੇਤਰ, ਅੱਖਾਂ। ਸ੍ਰਵਨ = ਕੰਨ। ਕਾਇਆ = ਸਰੀਰ। ਜਰਾ = ਬੁਢੇਪਾ। ਹਾਕ = ਆਵਾਜ਼। ਤਬ ਲਗੁ = ਤਦ ਤਕ। ਘਟ = ਅੰਦਰ। ਸਾਸਾ = ਸ੍ਵਾਸ, ਸਾਹ। ਭਾਉ = ਪ੍ਰੇਮ। ਚੂਕੈ = ਹਟ ਜਾਂਦੀ, ਬੁੱਝ ਜਾਂਦੀ। ਚਉਪੜਿ = ਚਾਰ ਪਾਟ ਵਾਲੀ, ਖੇਡ ਦੀ ਚੌਪਟੀ। ਜਿਣਿ = ਜਿੱਤੇ, ਅਧੀਨ ਕਰੇ। ਪਾਸਾ = ਪੱਟੀ ਉਪਰ ਸੁੱਟਣ ਵਾਲਾ, ਢਾਲਣ ਵਾਲਾ। ਅਬਿਗਤ = ਜਾਨਣ ਤੋਂ ਪਰ੍ਹੇ, ਨਿਰਗੁਣ ਬ੍ਰਹਮ। ਨਾਸਾ = ਨੁਕਸਾਨ।

*ਸਾਰ ਭਾਵ:* ਬ੍ਰਿਧ ਅਵਸਥਾ ਦੀ ਬਿਵਸਥਾ।

| ਮੂਲ | ਅਰਥ |
| --- | --- |
| **ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ ॥** | ਦੇਖ ਦੇਖ ਕੇ ਅੱਖਾਂ ਥੱਕ ਗਈਆਂ, ਸੁਣ ਸੁਣ ਕੇ ਕੰਨ ਥੱਕ ਗਏ, ਤੁਰਦਿਆਂ ਤੁਰਦਿਆਂ ਸੁੰਦਰ ਸਰੀਰ ਭੀ ਥੱਕ ਗਿਆ। |
| **ਜਰਾ ਹਾਕ ਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ ॥੧॥** | ਬੁਢੇਪੇ ਦੀ ਆਵਾਜ਼ ਨਾਲ ਭਾਵ ਬੁਢੇਪਾ ਆ ਜਾਣ ਕਰਕੇ ਸਭ ਸਿਆਣਪ ਭੀ ਥੱਕ ਗਈ, ਪਰੰਤੂ ਇਕ ਮਾਇਆ ਦਾ ਮੋਹ ਨਹੀਂ ਥੱਕਿਆ ॥੧॥ |
| **ਬਾਵਰੇ ਤੈ ਗਿਆਨ ਬੀਚਾਰੁ ਨ ਪਾਇਆ ॥ ਬਿਰਥਾ ਜਨਮੁ ਗਵਾਇਆ ॥੧॥ ਰਹਾਉ ॥** | ਹੇ ਕਮਲਿਆ ! ਤੂੰ ਆਤਮ ਗਿਆਨ ਦਾ ਵਿਚਾਰ ਹੀ ਨਹੀਂ ਕੀਤਾ ਅਤੇ ਮਾਨੁੱਖਾ ਜਨਮ ਬੇਅਰਥ ਹੀ ਗੁਆ ਦਿੱਤਾ ਹੈ ॥੧॥ਰਹਾਉ॥ |

**ਤਬ ਲਗੁ ਪ੍ਰਾਨੀ ਤਿਸੈ ਸਰੇਵਹੁ**
**ਜਬ ਲਗੁ ਘਟ ਮਹਿ ਸਾਸਾ ॥**

ਹੇ ਜੀਵ! ਜਦ ਤਕ ਤੇਰੇ ਅੰਦਰ ਸੁਆਸ ਹਨ ਤਦ ਤਕ ਓਸ ਪਾਰਬ੍ਰਹਮ ਪ੍ਰਮੇਸ਼ਰ ਦਾ ਸਿਮਰਣ ਕਰ।

**ਜੇ ਘਟੁ ਜਾਇ ਤ ਭਾਉ ਨ ਜਾਸੀ**
**ਹਰਿ ਕੇ ਚਰਨ ਨਿਵਾਸਾ ॥੨॥**

ਜੇ ਸਮੇਂ ਅਨੁਸਾਰ ਪ੍ਰਾਣ ਅੰਤ ਭੀ ਹੋ ਜਾਣ ਪਰ ਪ੍ਰਭੂ ਦਾ ਪ੍ਰੇਮ ਨਾ ਜਾਵੇ ਤਾਂ ਹਰੀ ਦੇ ਚਰਨਾਂ ਵਿਚ ਨਿਵਾਸ ਮਿਲੇਗਾ॥੨॥

**ਜਿਸ ਕਉ ਸਬਦੁ ਬਸਾਵੈ ਅੰਤਰਿ**
**ਚੂਕੈ ਤਿਸਹਿ ਪਿਆਸਾ ॥**

ਜਿਸ ਦੇ ਅੰਦਰ ਪ੍ਰਮਾਤਮਾ ਆਪ ਗੁਰਾਂ ਦਾ ਉਪਦੇਸ਼ ਵਸਾਉਂਦਾ ਹੈ, ਉਸ ਦੀ ਆਸ਼ਾ ਤ੍ਰਿਸ਼ਨਾ ਰੂਪ ਪਿਆਸ ਦੂਰ ਹੋ ਜਾਂਦੀ ਹੈ।

**ਹੁਕਮੈ ਬੂਝੈ ਚਉਪੜਿ ਖੇਲੈ**
**ਮਨੁ ਜਿਣਿ ਢਾਲੇ ਪਾਸਾ ॥੩॥**

ਪ੍ਰਮਾਤਮਾ ਦੇ ਹੁਕਮ ਨੂੰ ਸਿਰ ਮੱਥੇ ਤੇ ਮੰਨਣ ਰੂਪ ਚੌਪੜ ਦੀ ਖੇਡ ਖੇਡੇ ਅਰ ਇਸ ਖੇਡ ਵਿਚ ਮਨ ਨੂੰ ਜਿੱਤਣ ਰੂਪ ਪਾਸਾ ਢਾਲੇ॥੩॥

**ਜੋ ਜਨ ਜਾਨਿ ਭਜਹਿ ਅਬਿਗਤ ਕਉ**
**ਤਿਨ ਕਾ ਕਛੂ ਨ ਨਾਸਾ ॥**

ਜਿਹੜੇ ਭਗਤ ਜਨ ਪ੍ਰਮਾਤਮਾ ਨੂੰ ਨਿਰਗੁਣ ਨਿਰਾਕਾਰ ਬ੍ਰਹਮ ਨਿਸਚੇ ਕਰਕੇ ਸਿਮਰਣ ਕਰਦੇ ਹਨ ਉਨ੍ਹਾਂ ਦਾ ਕੁਝ ਭੀ ਨੁਕਸਾਨ ਨਹੀਂ ਹੁੰਦਾ ਭਾਵ ਉਹਨਾਂ ਨੂੰ ਕਿਸੇ ਪ੍ਰਕਾਰ ਦਾ ਕੋਈ ਹਰਜ ਨਹੀਂ ਪੁੱਜਦਾ।

**ਕਹੁ ਕਬੀਰ ਤੇ ਜਨ ਕਬਹੁ ਨ ਹਾਰਹਿ**
**ਢਾਲਿ ਜੁ ਜਾਨਹਿ ਪਾਸਾ ॥੪॥੪॥**

ਕਬੀਰ ਜੀ ਆਖਦੇ ਹਨ, ਉਹ ਪੁਰਸ਼ ਕਦੇ ਭੀ ਹਾਰਦਾ ਨਹੀਂ ਜੋ ਸੰਸਾਰ ਰੂਪ ਚੌਪੜ ਦੀ ਬਾਜ਼ੀ ਵਿਚ ਮਨ ਨੂੰ ਅਧੀਨ ਕਰਕੇ ਪਾਸਾ ਸੁਟਦਾ ਅਰਥਾਤ ਹੁਕਮ ਵਿਚ ਰਹਿ ਕੇ ਜੀਵਨ ਬਤੀਤ ਕਰਦਾ ਹੈ॥੪॥੪॥

*ਸਬਦੁ ਸੁਰਤਿ :* ***"ਥਾਕੇ ਨੈਨ ਸ੍ਰਵਨ ਸੁਨਿ ਥਾਕੇ"*** ਭਾਵ ਇਹ ਪੰਜ ਗਿਆਨ ਇੰਦ੍ਰੇ ਤੇ ਪੰਜ ਕਰਮ ਇੰਦ੍ਰਿਆਂ ਵਾਲਾ ਸਰੀਰ ਸਮਾਂ ਪਾ ਕੇ ਥੱਕ ਟੁੱਟ ਜਾਂਦਾ ਹੈ। ***"ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ ॥"*** (ਸਲੋਕ ਮ: ੯, ਅੰ: ੧੪੨੮) ਬਿਰਧ ਅਵਸਥਾ ਹੋ ਜਾਣ ਪਰ ਸਿਰ ਕੰਬਣ ਲੱਗ ਪੈਂਦਾ ਹੈ, ਪੈਰ ਥਿੜਕਣ ਲੱਗਦੇ ਹਨ ਅਰ ਅੱਖਾਂ ਵਿਚਲੀ ਜੋਤ ਘਟ ਜਾਂਦੀ ਹੈ ਪਰ ਇਸ ਅਗਿਆਨੀ ਜੀਵ ਨੂੰ ***"ਮਾਇਆ ਮੋਹੁ ਨ ਚੁਕਈ ਮਰਿ ਜੰਮਹਿ ਵਾਰੋ ਵਾਰ ॥"*** (ਸਲੋਕ ਮ: ੩, ਅੰ: ੧੪੧੮) ਮਾਇਆ ਦਾ ਮੋਹ ਨਹੀਂ ਹਟਦਾ ਜਿਸ ਕਰਕੇ ਪੁਨਹ ਪੁਨਹ ਜੰਮਦਾ ਤੇ ਮਰਦਾ ਹੈ।

***Dedicated to the formless eternal values, we are able to attend to our worldly chores without being enmeshed in them. Not rejection of the existential frame-work, but living in full awareness that existence is ephemeral, is the spiritual mode of Gurbani.***

## ਸੂਹੀ ਲਲਿਤ ਕਬੀਰ ਜੀਉ ॥

ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ ॥ ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ ॥੧॥ ਹਰਿ ਕੇ ਲੋਗਾ ਮੋ ਕਉ ਨੀਤਿ ਡਸੈ ਪਟਵਾਰੀ ॥ ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ ਤਿਨਿ ਹਉ ਲੀਆ ਉਬਾਰੀ ॥੧॥ ਰਹਾਉ ॥ ਨਉ ਡਾਡੀ ਦਸ ਮੁੰਸਫ ਧਾਵਹਿ ਰਈਅਤਿ ਬਸਨ ਨ ਦੇਹੀ ॥ ਡੋਰੀ ਪੂਰੀ ਮਾਪਹਿ ਨਾਹੀ ਬਹੁ ਬਿਸਟਾਲਾ ਲੇਹੀ ॥੨॥ ਬਹਤਰਿ ਘਰ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ ॥ ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ ॥੩॥ ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋੁ ॥ ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋੁ ॥੪॥੫॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੩*

*ਸ਼ਬਦਾਰਥ:* ਕੋਟੁ = ਕਿਲ੍ਹਾ। ਸਿਕਦਾਰਾ = ਹਾਕਮ, ਮਾਮਲੇ ਦੀ ਉਗ੍ਰਾਹੀ ਕਰਨ ਵਾਲੇ, ਪਠਾਣ ਰਾਜ ਦਾ ਇਕ ਹਾਕਮ। ਹਾਲਾ = ਮਾਮਲਾ, ਹੱਲ ਪ੍ਰਤੀ ਮੁਆਮਲਾ, ਪੰਜੋਤਰਾ, ਮਾਲਕਾਨਾ। ਬੋਈ = ਬੀਜੀ, ਵਾਹੀ। ਦੁਖਾਲਾ = ਔਖਾ, ਮੁਸ਼ਕਲ। ਨੀਤਿ = ਹਰ ਰੋਜ਼। ਡਸੈ = ਡੱਸਦਾ, ਦੁਖੀ ਕਰਦਾ। ਪਟਵਾਰੀ = ਪਿੰਡ ਦਾ ਪੱਤੀਵਾਰ, ਜਮਰਾਜ ਦਾ ਡਰ। ਭੁਜਾ = ਬਾਹਾਂ। ਉਬਾਰੀ = ਸੰਭਾਲ ਲਿਆ। ਨਉ ਡਾਡੀ = ੪ਗਜਾਂ ਵਾਲੇ ਡੰਡੇ ਜਾਂ ਫ਼ੀਤੇ ਨਾਲ ਜ਼ਮੀਨ ਨੂੰ ਮਾਪਣ ਵਾਲੇ ਕਾਛੇ ਅਰਥਾਤ ਜਰੀਬ ਕਸ਼, ੯ ਗੋਲਕਾਂ। ਮੁੰਸਫ = ਜ਼ਮੀਨ ਦੀ ਉਪਜ ਦੇਖ ਕੇ ਨਿਆਏ ਕਰਣ ਵਾਲੇ, ਫ਼ੈਸਲਾ ਦੇਣ ਵਾਲੇ, ਮਾਲ ਅਫ਼ਸਰ, ਪੰਜ ਕਰਮ ਇੰਦ੍ਰੇ ਤੇ ਪੰਜ ਗਿਆਨ ਇੰਦ੍ਰੇ। ਡੋਰੀ = ਫ਼ੀਤਾ। ਮਾਪਹਿ = ਮਾਪਦੇ, ਮਿਣਤੀ ਕਰਦੇ। ਬਿਸਟਾਲਾ = ਵਿਕਾਰ ਰੂਪੀ ਗੰਦਗੀ, ਰਿਸ਼ਵਤ। ਲਿਖਾਈ = ਜਣਾਇਆ, ਦੱਸਿਆ, ਸਮਝਾਇਆ। ਦਫਤਰੁ ਸੋਧਿਆ = ਲੇਖਾ ਪਤਾ ਦੇਖਿਆ। ਰਿਜਮ = ਰਤਾ ਜਿਤਨਾ, ਰੰਚਕ ਮਾਤਰ। ਕਾਈ = ਕੋਈ, ਕੁਝ ਭੀ। ਬਿਬੇਕੋੁ = ਦੋ ਤੋਂ ਇਕ, ਏਕਤਾ, ਅਭੇਦਤਾ, ਜੀਵ ਬ੍ਰਹਮ।

*ਸਾਰ ਭਾਵ:* ਸੰਤ ਜਨ ਰਾਮ ਰੂਪ ਹੀ ਹਨ।

| ਮੂਲ | ਅਰਥ |
|---|---|
| ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ ॥ | ਇਸ ਸਰੀਰ ਰੂਪੀ ਇਕ ਕਿਲੇ ਵਿਚ ਪੰਜ ਕਾਮ, ਕ੍ਰੋਧ, ਲੋਭ, ਮੋਹ, ਅਭਿਮਾਨ ਹਾਕਮ ਵੱਸ ਰਹੇ ਹਨ ਅਰ ਉਹ ਪੰਜੇ ਮਾਮਲਾ ਮੰਗਦੇ ਹਨ। |

| | |
|---|---|
| ਜਿਮੀ ਨਾਹੀ ਮੈ ਕਿਸੀ ਕੀ ਬੋਈ<br>ਐਸਾ ਦੇਨੁ ਦੁਖਾਲਾ ॥੧॥ | ਪਰ ਮੈਂ ਤਾਂ ਇਹਨਾਂ ਵਿਚੋਂ ਕਿਸੇ ਦੀ ਜ਼ਮੀਨ ਵਧਕੇ ਬੀਜੀ ਨਹੀਂ ਭਾਵ ਕਿਸੀ ਦੀ ਆਣ ਨਹੀਂ ਮੰਨੀ ਫੇਰ ਇਹ ਮੁਫ਼ਤ ਦਾ ਮਾਮਲਾ ਦੇਣਾ ਬੜਾ ਔਖਾ ਹੈ॥੧॥ |
| ਹਰਿ ਕੇ ਲੋਗਾ ਮੋ ਕਉ<br>ਨੀਤਿ ਡਸੈ ਪਟਵਾਰੀ ॥ | ਹੇ ਸੰਤ ਜਨੋ ! ਮੈਨੂੰ ਜਮਰਾਜ ਰੂਪ ਪਟਵਾਰੀ ਪਾਸੋਂ ਹਰ ਸਮੇਂ ਡਰ ਹੈ ਕਿ ਕਿਤੇ ਮੈਨੂੰ ਕਾਮੀ ਕ੍ਰੋਧੀ ਨਾ ਲਿਖ ਦੇਵੇ। |
| ਊਪਰਿ ਭੁਜਾ ਕਰਿ ਮੈ<br>ਗੁਰ ਪਹਿ ਪੁਕਾਰਿਆ<br>ਤਿਨਿ ਹਉ ਲੀਆ ਉਬਾਰੀ ॥੧॥ਰਹਾਉ॥ | ਪਰ ਜਦੋਂ ਬਾਹਾਂ ਖੜੀਆਂ ਕਰਕੇ ਮੈਂ ਗੁਰਾਂ ਪਾਸ ਪੁਕਾਰ ਕੀਤੀ ਤਾਂ ਉਹਨਾਂ ਨੇ ਮੈਨੂੰ ਸੰਭਾਲ ਲਿਆ ਅਰਥਾਤ ਗਿਆਨ ਦ੍ਵਾਰਾ ਧੀਰਜ ਦਿੱਤੀ॥੧॥ਰਹਾਉ॥ |
| ਨਉ ਡਾਡੀ ਦਸ ਮੁੰਸਫ ਧਾਵਹਿ<br>ਰਈਅਤਿ ਬਸਨ ਨ ਦੇਹੀ ॥ | ਜ਼ਮੀਨ ਦੀ ਮਿਣਤੀ ਕਰਨ ਵਾਲੇ ਜੋ ਸਰੀਰ ਦੇ ਨੌ ਦਰਵਾਜ਼ੇ ਭਾਵ ਗੋਲਕਾਂ ਹਨ ਅਰ ਦਸ ਇੰਦ੍ਰੇ ਇਨਸਾਫ਼ ਕਰਨ ਵਾਲੇ ਬਦੋਬਦੀ ਦੌੜ ਕੇ ਆ ਜਾਂਦੇ ਹਨ ਅਰ ਗੁਣਾਂ ਰੂਪ ਪਰਜਾ ਨੂੰ ਵੱਸਣ ਹੀ ਨਹੀਂ ਦਿੰਦੇ। |
| ਡੋਰੀ ਪੂਰੀ ਮਾਪਹਿ ਨਾਹੀ<br>ਬਹੁ ਬਿਸਟਾਲਾ ਲੇਹੀ ॥੨॥ | ਰੱਸੀ ਨਾਲ ਪੂਰਾ ਮਾਪਦੇ ਮਿਣਦੇ ਹੀ ਨਹੀਂ ਭਾਵ ਕਰਮਾਂ ਉਤੇ ਸ਼ਾਕਰ ਰਹਿਣ ਨਹੀਂ ਦਿੰਦੇ ਸਗੋਂ ਵਿਸ਼ਿਆਂ ਵਿਚ ਲੀਨ ਰਹਿਣ ਦੀ ਬਹੁਤ ਸਾਰੀ ਰਿਸ਼ਵਤ ਲੈਣੀ ਚਾਹੁੰਦੇ ਹਨ ਅਰਥਾਤ ਵਿਸ਼ੇ ਵਿਕਾਰਾਂ ਵਿਚ ਪ੍ਰਵਿਰਤ ਕਰਨਾ ਚਾਹੁੰਦੇ ਹਨ॥੨॥ |
| ਬਹਤਰਿ ਘਰ ਇਕੁ ਪੁਰਖੁ ਸਮਾਇਆ<br>ਉਨਿ ਦੀਆ ਨਾਮੁ ਲਿਖਾਈ ॥ | ਸਰੀਰ ਦੀਆਂ ਬਹੱਤਰ ਕੋਠੜੀਆਂ ਵਿਚ ਜੋ ਇਕ ਪਰਮ ਪੁਰਖੁ ਵਿਆਪ ਰਿਹਾ ਹੈ, ਜਦੋਂ ਓਸ ਦੇ ਨਾਮੁ ਨੂੰ ਗੁਰਾਂ ਨੇ ਸਮਝਾ ਦਿੱਤਾ ਭਾਵ ਨਾਮੁ ਸਿਮਰਣ ਵਿਚ ਦ੍ਰਿੜ ਕਰ ਦਿੱਤਾ; |
| ਧਰਮ ਰਾਇ ਕਾ ਦਫਤਰੁ ਸੋਧਿਆ<br>ਬਾਕੀ ਰਿਜਮ ਨ ਕਾਈ ॥੩॥ | ਫੇਰ ਜਦ ਧਰਮਰਾਜ ਨੇ ਆਪਣਾ ਵਹੀ ਖਾਤਾ ਦੇਖਿਆ ਤਾਂ ਉਸ ਵਿਚ ਮੇਰੇ ਵੱਲ ਕੁਝ ਭੀ ਨਾ ਨਿਕਲਿਆ ਭਾਵ ਨਾਮੁ ਜਾਪ ਕਰਣ ਨਾਲ ਸਭ ਲੇਖੇ ਨਵਿਰਤ ਹੋ ਗਏ॥੩॥ |
| ਸੰਤਾ ਕਉ ਮਤਿ ਕੋਈ ਨਿੰਦਹੁ<br>ਸੰਤ ਰਾਮੁ ਹੈ ਏਕੋ ॥ | ਭਾਈ ਸੱਜਣੋਂ ! ਸੰਤਾਂ ਦੀ ਕੋਈ ਨਿੰਦਿਆ ਨਾ ਕਰੋ, ਸੰਤ ਅਤੇ ਰੋਮ ਰੋਮ ਵਿਚ ਵਸਿਆ ਰਾਮ ਇਕੋ ਹੀ ਰੂਪ ਹਨ। |
| ਕਹੁ ਕਬੀਰ ਮੈ ਸੋ ਗੁਰੁ ਪਾਇਆ<br>ਜਾ ਕਾ ਨਾਉ ਬਿਬੇਕੋ ॥੪॥੫॥ | ਕਬੀਰ ਜੀ ਫੁਰਮਾਉਂਦੇ ਹਨ, ਮੈਂ ਤਾਂ ਓਸ ਗੁਰੂ ਨੂੰ ਪ੍ਰਾਪਤ ਕਰ ਲਿਆ ਹੈ ਜਿਸ ਦਾ ਨਾਮੁ ਹੀ ਦੋਹਾਂ ਤੋਂ ਇਕ ਕਰਣ ਵਾਲਾ ਹੈ ਅਰਥਾਤ ਜੀਵ ਬ੍ਰਹਮ ਦਾ ਭੇਦ ਨਿਵਾਰਣ ਵਾਲਾ ਹੈ॥੪॥੫॥ |

ਸਬਦੁ ਸੁਰਤਿ : ***"ਨਉ ਡਾਡੀ ਦਸ ਮੁੰਸਫ ਧਾਵਹਿ"*** ਦਾ ਭਾਵ ਇਹ ਹੈ ਕਿ ਇਸ ਸਰੀਰ ਰੂਪੀ ਕੋਟ ਵਿਚ ਪੰਜ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਹਾਕਮਾਂ ਦੀ ਹਕੂਮਤ ਹੈ ਜੋ ਇੰਦ੍ਰਿਆਂ ਰੂਪ ਪਰਜਾ ਨੂੰ ਆਪੋ ਆਪਣੇ ਅਧੀਨ ਰੱਖਣਾ ਚਾਹੁੰਦੇ ਹਨ ਅਰਥਾਤ ਸਭਨਾਂ ਨੂੰ ਵਿਸ਼ੇ ਵਿਕਾਰਾਂ ਵਿਚ ਖਚਿਤ ਕਰਣ ਦੀ ਹਕੂਮਤ ਕਰਣੀ ਸਮਝਦੇ ਹਨ ਪਰ ਜਿਸ ਗੁਰਮੁਖ ਨੇ ਇਹਨਾਂ ਦੀ ਇਹ ਆਣ ਮੰਨੀ ਹੀ ਨਹੀਂ ਭਾਵ ਵਿਸ਼ਿਆਂ ਵਿਚ ਪ੍ਰਵਿਰਤ ਹੀ ਨਹੀਂ ਹੋਇਆ ਉਹ ਇਸ ਦਾ ਡੰਡ ਕਿਉਂ ਭਰੇਗਾ।

ਪਰ ਜਮਡੰਡ ਦੇਣ ਵਾਲਾ ਪਟਵਾਰੀ, ਹਰ ਸਮੇਂ ਵਿਸ਼ੇ ਵਿਕਾਰਾਂ ਰੂਪੀ ਜ਼ਮੀਨ ਨੂੰ ਵਰਤਣ ਦਾ ਮਾਮਲਾ ਮੰਗੀ ਜਾਂਦਾ ਹੈ, ਨੌ ਗੋਲਕਾਂ: ਨਕਾਸ ਦੇ ਸ੍ਰੋਤ; ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਮੂੰਹ, ਲਿੰਗ, ਗੁਦਾ, ਸਰੀਰਕ ਜ਼ਮੀਨ ਦੀ ਮਿਣਤੀ ਰੱਖਣ ਵਾਲੇ ਕਾਛੇ; ਇਹਨਾਂ ਗੋਲਕਾਂ ਦੇ ਕਰਮ ਦ੍ਰਿਸ਼ਟਾ ਪੰਜ ਕਰਮ ਇੰਦ੍ਰੇ : ਵਾਣੀ, ਹੱਥ, ਪੈਰ, ਲਿੰਗ, ਗੁਦਾ ਤੇ ਪੰਜ ਗਿਆਨ ਇੰਦ੍ਰੇ : ਅੱਖਾਂ (ਰੂਪ) ਜ਼ੁਬਾਨ (ਰਸ) ਕੰਨ (ਸ਼ਬਦ) ਚਮੜੀ (ਸਪਰਸ਼) ਨਾਸਿਕਾ (ਗੰਧ) ਇਨਸਾਫ਼ ਕਰਣ ਵਾਲੇ, ਇਸ ਜੀਵ ਰੂਪੀ ਪਰਜਾ ਨੂੰ ਵੱਸਣ ਹੀ ਨਹੀਂ ਦਿੰਦੇ ਭਾਵ ਵਿਸ਼ੇ ਵਿਕਾਰਾਂ ਵਿਚ ਪ੍ਰਵਿਰਤਤਾ ਰੂਪ ਗੰਦਗੀ ਵਰਗੀ ਵੱਢੀ ਮੰਗਦੇ ਰਹਿੰਦੇ ਹਨ। ਪਰ ਜਦੋਂ ਗੁਰਾਂ ਦੀ ਸਿਖਿਆ ਅਨੁਸਾਰ ਬਹੱਤਰ ਹਜ਼ਾਰ ਕੋਠੜੀਆਂ ਨੂੰ ਜਕੜ ਰੱਖਣ ਵਾਲੀਆਂ ਰੱਸੀਆਂ ਅਰਥਾਤ ਬਹੱਤਰ ਹਾਟ ਵਿਚ ਜੋ ਪ੍ਰਮਾਤਮਾ ਪਰੀਪੂਰਨ ਹੈ ਓਸ ਦਾ ਨਾਮੁ ਸਿਮਰਣ ਰੂਪੀ ਨਿੰਮ੍ਰਿਤ ਭਾਵਨਾ ਨਾਲ ਪ੍ਰਾਰਥਨਾ ਕੀਤੀ ਤਾਂ ਓਸ ਪਾਰਬ੍ਰਹਮ ਨੇ ਇਹਨਾਂ ਸਭਨਾਂ ਤੋਂ ਛੁਟਕਾਰਾ ਪਵਾ ਦਿੱਤਾ ਅਰਥਾਤ ***"ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ ॥"*** (ਜੈਤਸਰੀ ਮ: ੫, ਅੰ: ੭੦੭)

> ***Self-introspection without correct orientation can do greater harm than good. If we are not aware that everything manifested is ultimately related in Eternal unity, every act of self-analysis on our part can turn explosively destructive because our analyzing self can get bloated in the very process of analysis. Gurshabad gives us the holistic frame-work, measured against which our self-analytical gaze does not turn into egotistic self-aggrandizement. Unrelated self-analysis is a fragmented act; it removes one delusion, only to dump us into greater delusions about ourselves; we end up befuddled in our self-evaluation. While awareness of eternity is a 'constant', total commitment to this awareness on our part remains a 'variant'. Only grace inherent in Gurshabad endows us with supra-awareness in which the fluctuating relationship between the two is stabilized.***

## ਰਾਗੁ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ
## ੧ੴ ਸਤਿਗੁਰ ਪ੍ਰਸਾਦਿ ॥

**ਸਹ ਕੀ ਸਾਰ ਸੁਹਾਗਨਿ ਜਾਨੈ ॥ ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥ ਤਨੁ ਮਨੁ ਦੇਇ ਨ ਅੰਤਰੁ ਰਾਖੈ ॥ ਅਵਰਾ ਦੇਖਿ ਨ ਸੁਨੈ ਅਭਾਖੈ ॥੧॥ ਸੋ ਕਤ ਜਾਨੈ ਪੀਰ ਪਰਾਈ ॥ ਜਾ ਕੈ ਅੰਤਰਿ ਦਰਦੁ ਨ ਪਾਈ ॥੧॥ ਰਹਾਉ॥ ਦੁਖੀ ਦੁਹਾਗਨਿ ਦੁਇ ਪਖ ਹੀਨੀ ॥ ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ ॥ ਪੁਰਸਲਾਤ ਕਾ ਪੰਥੁ ਦੁਹੇਲਾ ॥ ਸੰਗਿ ਨ ਸਾਥੀ ਗਵਨੁ ਇਕੇਲਾ ॥੨॥ ਦੁਖੀਆ ਦਰਦਵੰਦੁ ਦਰਿ ਆਇਆ ॥ ਬਹੁਤੁ ਪਿਆਸ ਜਬਾਬੁ ਨ ਪਾਇਆ ॥ ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥ ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥੩॥੧॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੩*

***ਸ਼ਬਦਾਰਥ :*** ਸਹ = ਪਤੀ। ਸਾਰ = ਕਦਰਾਂ ਕੀਮਤਾਂ। ਅੰਤਰੁ = ਭੇਦ ਭਾਵ, ਅੰਤਰਾ, ਵਖਰੇਵਾਂ। ਹੀਨੀ = ਵਾਡੀ, ਖ਼ਾਲੀ। ਨਾਹ = ਪਤੀ। ਨਿਰੰਤਰਿ = ਇਕ ਰਸ। ਪੁਰਸਲਾਤ = ਪੁਲ ਸਰਾਤ, ਸੂਲਾਂ ਵਾਲਾ ਪੁਲ, ਸਲਾਤਲ, ਮੁਸਤਕੀਮ, ਮੁਸਲਮ ਮੱਤ ਅਨੁਸਾਰ ਸਲਾਈਆਂ ਵਾਲਾ ਪੁਲ। ਦੁਹੇਲਾ = ਕਠਨ।

***ਸਾਰ ਭਾਵ :*** ਸਤਿਗੁਰ ਹੀ ਬਿਖਮ ਮਾਰਗ ਤੋਂ ਪਾਰ ਲੰਘਾਣਗੇ।

| **ਮੂਲ** | **ਅਰਥ** |
|---|---|
| **ਸਹ ਕੀ ਸਾਰ ਸੁਹਾਗਨਿ ਜਾਨੈ ॥ ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥** | ਪਤੀ ਦੀਆਂ ਕਦਰਾਂ ਕੀਮਤਾਂ ਨੂੰ ਉਹੋ ਹੀ ਪਤੀਬ੍ਰਤਾ ਇਸਤ੍ਰੀ ਜਾਣਦੀ ਹੈ ਜੋ ਆਪਣੀ ਸੁੰਦਰਤਾ ਦਾ ਮਾਣ ਛੱਡ ਕੇ ਆਨੰਦ ਮੰਗਲ ਮਾਣਦੀ ਹੈ। |
| **ਤਨੁ ਮਨੁ ਦੇਇ ਨ ਅੰਤਰੁ ਰਾਖੈ ॥ ਅਵਰਾ ਦੇਖਿ ਨ ਸੁਨੈ ਅਭਾਖੈ ॥੧॥** | ਉਹ ਆਪਣਾ ਸਾਰਾ ਸਰੀਰ ਅਰ ਸੋਚ ਹੀ ਅਰਪ ਦਿੰਦੀ ਹੈ ਤੇ ਕੋਈ ਭੇਦ ਭਾਵ ਨਹੀਂ ਰੱਖਦੀ ਅਰ ਨਾ ਹੀ ਕਿਸੇ ਹੋਰਸ ਨੂੰ ਦੇਖਦੀ ਤੇ ਨਾ ਹੀ ਕਿਸੇ ਦੀ ਕੋਈ ਗੱਲ ਸੁਣਦੀ ਤੇ ਨਾ ਕੁਝ ਬੋਲਦੀ ਹੈ॥੧॥ |

**ਸੋ ਕਤ ਜਾਨੈ ਪੀਰ ਪਰਾਈ ॥**
**ਜਾ ਕੈ ਅੰਤਰਿ ਦਰਦੁ ਨ ਪਾਈ ॥੧॥ ਰਹਾਉ॥**

ਉਹ ਪਰਾਏ ਦੁੱਖ ਨੂੰ ਕਿਵੇਂ ਜਾਣ ਸਕਦੀਆਂ ਹਨ, ਜਿਨ੍ਹਾਂ ਦੇ ਅੰਦਰ ਪੀੜਾ ਨੂੰ ਜਾਨਣ ਦੀ ਬੁੱਧੀ ਹੀ ਨਹੀਂ ਪਾਈ ਗਈ॥੧॥ਰਹਾਉ॥

**ਦੁਖੀ ਦੁਹਾਗਨਿ ਦੁਇ ਪਖ ਹੀਨੀ ॥**
**ਜਿਨਿ ਨਾਹ ਨਿਰੰਤਰਿ ਭਗਤਿ ਨ ਕੀਨੀ ॥**

ਦੁਖੀ ਹੋਈਆਂ ਦੁਹਾਗਣੀਆਂ ਛੁੱਟੜਾਂ ਦੋਨੋਂ ਪਾਸਿਉਂ ਫਾਡੀ ਰਹਿ ਜਾਂਦੀਆਂ ਹਨ ਜਿਹਨਾਂ ਪਤੀ ਪ੍ਰਭੂ ਦੀ ਇਕ ਰਸ ਭਗਤੀ ਨਹੀਂ ਕੀਤੀ।

**ਪੁਰਸਲਾਤ ਕਾ ਪੰਥੁ ਦੁਹੇਲਾ ॥**
**ਸੰਗਿ ਨ ਸਾਥੀ ਗਵਨੁ ਇਕੇਲਾ ॥੨॥**

ਅੱਗੇ ਪੁਰਸਲਾਤ ਭਾਵ ਸੂਲਾਂ ਵਾਲੇ ਪੁਲ ਦਾ ਰਸਤਾ ਬੜਾ ਕਠਨ ਹੈ। ਉਥੇ ਹੋਰ ਕੋਈ ਸਾਥੀ ਨਹੀਂ ਬਣਦਾ ਸਗੋਂ ਇਕੱਲੇ ਨੂੰ ਹੀ ਜਾਣਾ ਪੈਂਦਾ ਹੈ॥੨॥

**ਦੁਖੀਆ ਦਰਦਵੰਦੁ ਦਰਿ ਆਇਆ ॥**
**ਬਹੁਤੁ ਪਿਆਸ ਜਬਾਬੁ ਨ ਪਾਇਆ ॥**

ਹੇ ਪ੍ਰਭੂ! ਮੈਂ ਦਰਦ ਨਾਲ ਦੁਖੀ ਹੋਇਆ ਤੇਰੇ ਦਰ ਤੇ ਆਇਆ ਹਾਂ। ਤੇਰੇ ਦਰਸ਼ਨਾ ਦੀ ਬਹੁਤ ਪਿਆਸ ਲੱਗ ਰਹੀ ਹੈ। ਕਿਧਰੇ ਤੇਰੇ ਵਲੋਂ ਭੀ ਜਵਾਬ ਨਾ ਮਿਲ ਜਾਵੇ ਭਾਵ ਇਨਕਾਰ ਨਾ ਹੋ ਜਾਵੇ।

**ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥**
**ਜਿਉ ਜਾਨਹੁ ਤਿਉ ਕਰੁ ਗਤਿ ਮੇਰੀ ॥੩॥੧॥**

ਰਵਿਦਾਸ ਜੀ ਆਖਦੇ ਹਨ, ਹੇ ਪ੍ਰਭੂ! ਦਾਸ ਤਾਂ ਤੇਰੀ ਸ਼ਰਨ ਆਇਆ ਹੈ, ਜਿਸ ਤਰ੍ਹਾਂ ਭੀ ਯੋਗ ਸਮਝੋ ਮੇਰੀ ਮੁਕਤੀ ਕਰੋ॥੩॥੧॥

*ਸਬਦੁ ਸੁਰਤਿ :* ***"ਪੁਰਸਲਾਤ ਕਾ ਪੰਥੁ ਦੁਹੇਲਾ ॥"*** ਅਰਥਾਤ ਸੂਲਾਂ ਵਾਲੇ ਪੁਲ ਤੋਂ ਲੰਘਣਾ ਬਹੁਤ ਔਖਾ ਹੈ। ਇਸਲਾਮ ਮੱਤ ਅਨੁਸਾਰ ਦੋਜ਼ਖ਼ ਵਿਚ ਜਾਣ ਸਮੇਂ ਇਸ ਭਿਆਨਕ ਕਸ਼ਟ ਵਾਲੇ ਪੁਲ ਤੋਂ ਲੰਘਣਾ ਪੈਂਦਾ ਹੈ। ਗੁਰਮਤ ਅਨੁਸਾਰ ਭੀ ***"ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ ॥"*** (ਸਿਰੀਰਾਗੁ ਤ੍ਰਿਲੋਚਨ ਕਾ, ਅੰ: ੯੨) ਉਸ ਭਿਆਨਕ ਅੰਧ ਘੋਰ ਰਾਹ ਰਾਹੀਂ ਜਾਣਾ ਪਵੇਗਾ ਜਿਥੇ ਚੰਦ੍ਰਮਾ ਸੂਰਜ ਦਾ ਕੋਈ ਪ੍ਰਕਾਸ਼ ਨਹੀਂ। ਪ੍ਰੰਤੂ ***"ਜਿਹ ਪੈਡੈ ਮਹਾ ਅੰਧ ਗੁਬਾਰਾ ॥ ਹਰਿ ਕਾ ਨਾਮੁ ਸੰਗਿ ਉਜੀਆਰਾ ॥"*** (ਸੁਖਮਨੀ ਮ: ੫, ਅੰਗ ੨੬੪) ਨਾਮੁ ਜਪ ਨਾਲ ਉਹ ਸਹਿਜ ਪ੍ਰਕਾਸ਼ਮਈ ਬਣ ਜਾਂਦਾ ਹੈ।

***Interiorly, each one of us lives at two levels — the temporal/physically-conscious/gross, and the essential/spiritually-aware/subtle. A split often occurs between them. We need a 'bridge' that connects but does not coalesce the two. This is a constant challenge of our living. Gurshabad gives us the wherewithal for this interior state of balanced self-connectivity.***

ਸੂਹੀ ॥
ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰੁ ਨਾਹੀ ॥ ਸੰਗੁ ਚਲਤ ਹੈ ਹਮ ਭੀ ਚਲਨਾ ॥ ਦੂਰਿ ਗਵਨੁ ਸਿਰ ਊਪਰਿ ਮਰਨਾ ॥੧॥ ਕਿਆ ਤੂ ਸੋਇਆ ਜਾਗੁ ਇਆਨਾ ॥ ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ ਰਹਾਉ ॥ ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥ ਸਭ ਘਟ ਭੀਤਰਿ ਹਾਟੁ ਚਲਾਵੈ ॥ ਕਰਿ ਬੰਦਿਗੀ ਛਾਡਿ ਮੈ ਮੇਰਾ ॥ ਹਿਰਦੈ ਨਾਮੁ ਸਮ੍ਹਾਰਿ ਸਵੇਰਾ ॥੨॥ ਜਨਮੁ ਸਿਰਾਨੋ ਪੰਥੁ ਨ ਸਵਾਰਾ ॥ ਸਾਂਝ ਪਰੀ ਦਹ ਦਿਸ ਅੰਧਿਆਰਾ ॥ ਕਹਿ ਰਵਿਦਾਸ ਨਿਦਾਨਿ ਦਿਵਾਨੇ ॥ ਚੇਤਸਿ ਨਾਹੀ ਦੁਨੀਆ ਫਨ ਖਾਨੇ ॥੩॥੨॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੩-੯੪*

*ਸ਼ਬਦਾਰਥ :* ਆਵਹਿ = ਆਉਂਦਾ। ਜਾਹੀ = ਚਲਾ ਜਾਂਦਾ। ਕੂਚੁ = ਕੂਚ ਕਰ ਜਾਣਾ, ਚਲੇ ਜਾਣਾ। ਥਿਰੁ = ਸਦਾ ਥਿਰ। ਦੂਰਿ ਗਵਨੁ = ਦੂਰ ਦੁਰਾਡੇ ਰਾਹ ਉਪਰ। ਰਿਜਕੁ = ਖਾਣ ਪੀਣ। ਅੰਬਰਾਵੈ = ਪੁਚਾਉਂਦਾ, ਦਿੰਦਾ। ਘਟ = ਹਿਰਦੇ। ਹਾਟੁ = ਇੰਦ੍ਰੀਆਂ ਰੂਪੀ ਹੱਟੀਆਂ। ਮੈ ਮੇਰਾ = ਮੈਂ ਮਮਤਾ। ਸਿਰਾਨੋ = ਗੁਜ਼ਰ ਗਿਆ। ਸਵੇਰਾ = ਸਦਾ। ਸਾਂਝ = ਸ਼ਾਮ। ਦਹ ਦਿਸ = ਸਾਰੇ ਪਾਸੇ। ਅੰਧਿਆਰਾ = ਹਨੇਰਾ, ਕਮਜ਼ੋਰੀ। ਨਿਦਾਨਿ = ਅਨਜਾਣ। ਦਿਵਾਨੇ = ਪਾਗਲ। ਫਨ = ਫ਼ਨਾਹ ਦਾ। ਖਾਨੇ = ਮੁਕਾਮ।

*ਸਾਰ ਭਾਵ :* ਦਿਨ ਦਿਨ ਉਮਰ ਘਟ ਰਹੀ ਹੈ, ਨਾਮੁ ਸਿਮਰਣ ਕਰੋ।

| ਮੂਲ | ਅਰਥ |
|---|---|
| **ਜੋ ਦਿਨ ਆਵਹਿ ਸੋ ਦਿਨ ਜਾਹੀ ॥** | ਜਿਵੇਂ ਜਿਹੜਾ ਦਿਨ ਚੜ੍ਹਦਾ ਹੈ ਉਹ ਹਰ ਸ਼ਾਮ ਨੂੰ ਮੁੱਕ ਜਾਂਦਾ ਹੈ। |
| **ਕਰਨਾ ਕੂਚੁ ਰਹਨੁ ਥਿਰੁ ਨਾਹੀ ॥** | ਇਸੇ ਤਰ੍ਹਾਂ ਇਸ ਜੀਵ ਨੇ ਸਮਾਂ ਪੁੱਗਣ ਪਰ ਚਲਦੇ ਬਣਨਾ ਹੈ, ਸਦਾ ਥਿਰ ਨਹੀਂ ਰਹਿਣਾ। |
| **ਸੰਗੁ ਚਲਤ ਹੈ ਹਮ ਭੀ ਚਲਨਾ ॥** | ਸੰਗੀ ਸਾਥੀ ਜਾ ਰਹੇ ਹਨ ਅਰ ਅਸੀਂ ਸਭਨਾਂ ਨੇ ਭੀ ਏਸੇ ਤਰ੍ਹਾਂ ਚਲੇ ਜਾਣਾ ਹੈ। |

| | |
|---|---|
| **ਦੂਰਿ ਗਵਨੁ ਸਿਰ ਊਪਰਿ ਮਰਨਾ ॥੧॥** | ਜਿਸ ਮੌਤ ਨੂੰ ਦੂਰ ਦੁਰਾਡੇ ਰਾਹ ਪਰ ਸਮਝ ਰਿਹਾ ਹੈਂ ਉਹ ਤਾਂ ਸਿਰ ਉਪਰ ਆਈ ਖੜੋਤੀ ਹੈ॥੧॥ |
| **ਕਿਆ ਤੂ ਸੋਇਆ ਜਾਗੁ ਇਆਨਾ ॥** | ਐ ਅਗਿਆਨੀ ਜੀਵ! ਤੂੰ ਗ਼ਫ਼ਲਤ ਵਿਚ ਕਿਉਂ ਸੌਂ ਰਿਹਾ ਹੈਂ, ਜਾਗ, ਹੋਸ਼ ਕਰ। |
| **ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧॥ ਰਹਾਉ ॥** | ਤੂੰ ਇਸ ਸੰਸਾਰ ਦੇ ਜੀਵਨ ਨੂੰ ਤਾਂ ਸੱਚਾ ਸਮਝ ਬੈਠਾ ਹੈਂ॥੧॥ਰਹਾਉ॥ |
| **ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥** | ਜਿਸ ਪ੍ਰਮਾਤਮਾ ਨੇ ਜੀਵਨ ਸ਼ਕਤੀ ਬਖ਼ਸ਼ੀ ਹੈ ਓਹੀਓ ਹੀ ਖਾਣ ਪੀਣ ਲਈ ਦਿੰਦਾ ਹੈ। |
| **ਸਭ ਘਟ ਭੀਤਰਿ ਹਾਟੁ ਚਲਾਵੈ ॥** | ਓਹ ਘਟ ਘਟ ਵਿਚ ਸਾਰੀਆਂ ਇੰਦ੍ਰੀਆਂ ਰੂਪ ਹੱਟੀਆਂ ਚਲਾ ਰਿਹਾ ਹੈ। |
| **ਕਰਿ ਬੰਦਿਗੀ ਛਾਡਿ ਮੈ ਮੇਰਾ ॥** | 'ਮੈਂ-ਮਮਤਾ' ਨੂੰ ਛੱਡ ਕੇ ਪ੍ਰਭੂ ਪ੍ਰਮਾਤਮਾ ਦੀ ਬੰਦਗੀ ਅਰਥਾਤ ਸਿਮਰਣ ਕਰ। |
| **ਹਿਰਦੈ ਨਾਮੁ ਸਮ੍ਹਾਰਿ ਸਵੇਰਾ ॥੨॥** | ਹਰ ਸਮੇਂ ਪ੍ਰਭੂ ਦੇ ਨਾਮੁ ਨੂੰ ਯਾਦ ਰੱਖ ਅਰਥਾਤ ਓਸ ਦਾ ਸਿਮਰਣ ਕਰ॥੨॥ |
| **ਜਨਮੁ ਸਿਰਾਨੋ ਪੰਥੁ ਨ ਸਵਾਰਾ ॥** | ਜਨਮ ਗੁਜ਼ਰ ਚੱਲਿਆ ਹੈ ਪਰ ਤੂੰ ਆਪਣਾ ਅਗਲਾ ਰਸਤਾ ਸੁਵਾਰਿਆ ਹੀ ਨਹੀਂ। |
| **ਸਾਂਝ ਪਰੀ ਦਹ ਦਿਸ ਅੰਧਿਆਰਾ ॥** | ਜਿਵੇਂ ਸ਼ਾਮ ਪੈਣ ਪਰ ਸਾਰੇ ਪਾਸੇ ਹਨੇਰਾ ਹੋ ਜਾਂਦਾ ਹੈ ਤਿਵੇਂ ਬਿਰਧ ਅਵਸਥਾ ਰੂਪੀ ਸ਼ਾਮ ਪੈਣ ਪਰ ਸਭ ਇੰਦ੍ਰੀਆਂ ਵਿਚ ਅੰਧਕਾਰ ਅਰਥਾਤ ਕਮਜ਼ੋਰੀ ਆ ਜਾਵੇਗੀ, ਸਾਧਨਾ ਕਰਣ ਤੋਂ ਅਸਮਰੱਥ ਹੋ ਜਾਣਗੀਆਂ। |
| **ਕਹਿ ਰਵਿਦਾਸ ਨਿਦਾਨਿ ਦਿਵਾਨੇ ॥** | ਰਵਿਦਾਸ ਜੀ ਆਖਦੇ ਹਨ, ਹੇ ਅਗਿਆਨੀ ਜੀਵ! ਤੂੰ ਕਿਉਂ ਪਾਗਲ ਹੋ ਗਿਆ ਹੈਂ। |
| **ਚੇਤਸਿ ਨਾਹੀ ਦੁਨੀਆ ਫਨ ਖਾਨੇ ॥੩॥੨॥** | ਇਹ ਦੁਨੀਆਂ ਤਾਂ ਫ਼ਨਾਹ ਦਾ ਮੁਕਾਮ ਹੈ, ਤੂੰ ਪ੍ਰਭੂ ਦਾ ਨਾਮੁ ਕਿਉਂ ਨਹੀਂ ਯਾਦ ਕਰਦਾ॥੩॥੨॥ |

*ਸਬਦੁ ਸੁਰਤਿ :* ***"ਜੋ ਦਿਨ ਆਵਹਿ ਸੋ ਦਿਨ ਜਾਹੀ ॥"*** ਅਰਥਾਤ ਜਿਵੇਂ ਜੋ ਦਿਨ ਚੜ੍ਹਦਾ ਹੈ ਉਹ ਗੁਜ਼ਰ ਜਾਂਦਾ ਹੈ, ਇਸੇ ਤਰ੍ਹਾਂ ਉਮਰ ਦੇ ਲਿਖੇ ਹੋਏ ਦਿਨ ਹਰ ਰੋਜ਼ ਘਟਦੇ ਜਾ ਰਹੇ ਹਨ ਕਿਉਂਕਿ ***"ਗਣਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ ॥"*** (ਗਉੜੀ ਮ: ੫, ਅੰ: ੨੫੪) ਸਿਰਜਣਹਾਰ ਨੇ ਹਰ ਪ੍ਰਾਣੀ ਦੇ ਦਿਨ ਅਰ ਸੁਆਸ ਗਿਣ ਕੇ ਲਿਖ ਦਿੱਤੇ ਹੋਏ ਹਨ ਜੋ ਤਿਲ ਮਾਤਰ ਭੀ ਵਧ ਘਟ ਨਹੀਂ ਹੋਣੇ। ***"ਅਉਧ ਘਟੈ ਦਿਨਸੁ ਰੈਨਾਰੇ ॥"*** (ਗਉੜੀ ਮ: ੫, ਅੰ: ੨੦੫) ਇਕ ਇਕ ਦਿਨ ਤਥਾ ਇਕ ਇਕ ਰਾਤ ਜੋ ਲੰਘ ਰਹੀ ਹੈ, ਉਹ ਉਮਰ ਦੀ ਮਿਆਦ ਘਟ ਰਹੀ ਹੈ। ***"ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥"*** (ਸਿਰੀਰਾਗੁ ਕਬੀਰ ਜੀ, ਅੰ: ੯੧) ਮਾਤਾ ਤਾਂ ਜਾਣਦੀ ਹੈ ਕਿ ਪੁੱਤਰ ਵੱਡਾ ਹੋ ਰਿਹਾ ਹੈ ਪਰ ਉਹ ਇਹ ਨਹੀਂ ਜਾਣਦੀ ਕਿ ਇਹ ਤਾਂ ਉਮਰ ਦੇ ਦਿਨ ਘਟ ਰਹੇ ਹਨ। ***"ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥"*** (ਤਿਲੰਗ ਮ: ੯ ਅੰ: ੭੨੬) ਜਿਵੇਂ ਤਰੇੜੇ ਹੋਏ ਘੜੇ ਵਿਚੋਂ ਪਾਣੀ ਸਿੰਮ ਸਿੰਮ ਕੇ ਘਟਦਾ ਜਾਂਦਾ ਹੈ ਉਵੇਂ ਉਮਰ ਦੇ ਪੜਾਓ, ਖਿਨ ਪਲ ਮਹੂਰਤ ਪਹਿਰ ਦਿਨ ਰਾਤ, ਸਪਤਾਹ ਮਹੀਨੇ, ਬਰਸਾਂ ਦੇ ਰੂਪ ਵਿਚ ਘਟਦੇ ਜਾ ਰਹੇ ਹਨ। ਜਿਨ੍ਹਾਂ ਗੁਰਮੁਖਾਂ ਨੇ ਇਸ ਸਮੇਂ ਵਿਚ ਵਾਹਿਗੁਰੂ ਸਿਮਰਣ ਕਰ ਲਿਆ ਹੈ ਉਹਨਾਂ ਨੇ ਆਪਣਾ ਜਨਮ ਸਫਲ ਕਰ ਲਿਆ ਹੈ।

***The flow of time is indivisible though we perceive it divided into seconds, minutes, hours etc. Conscious of the passage of time we are seldom aware of what is essentially passing away. Every moment is simultaneously a moment of living and dying. With this understanding of time we live in eternity, without losing its temporal fractions.***

## ਸੂਹੀ ॥

**ਊਚੇ ਮੰਦਰ ਸਾਲ ਰਸੋਈ ॥ ਏਕ ਘਰੀ ਫੁਨਿ ਰਹਨੁ ਨ ਹੋਈ ॥੧॥ ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ॥ ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥੧॥ ਰਹਾਉ ॥ ਭਾਈ ਬੰਧ ਕੁਟੰਬ ਸਹੇਰਾ ॥ ਓਇ ਭੀ ਲਾਗੇ ਕਾਢੁ ਸਵੇਰਾ ॥੨॥ ਘਰ ਕੀ ਨਾਰਿ ਉਰਹਿ ਤਨ ਲਾਗੀ ॥ ਉਹ ਤਉ ਭੂਤੁ ਭੂਤੁ ਕਰਿ ਭਾਗੀ ॥੩॥ ਕਹਿ ਰਵਿਦਾਸ ਸਭੈ ਜਗੁ ਲੂਟਿਆ ॥ ਹਮ ਤਉ ਏਕ ਰਾਮੁ ਕਹਿ ਛੂਟਿਆ ॥੪॥੩॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੪*

***ਸ਼ਬਦਾਰਥ:*** ਸਾਲ = ਸੁੰਦਰ। ਰਸੋਈ = ਭੋਜਨ ਸਥਾਨ। ਟਾਟੀ = ਪੂਲਾ, ਪੰਡ, ਖਿੜਕੀ। ਬੰਧ = ਸੰਬੰਧੀ। ਸਹੇਰਾ = ਸਹੇੜਿਆ, ਅਪਣਾਇਆ। ਸਵੇਰਾ = ਸੁਵਖਤੇ, ਸਵੇਰੇ ਸਵੇਰੇ, ਚਾਨਣੇ। ਉਰਹਿ ਤਨ = ਸਰੀਰ ਦੇ ਸੀਨੇ ਨਾਲ। ਭਾਗੀ = ਭੱਜ ਗਈ, ਪਰ੍ਹੇ ਹੋ ਬੈਠੀ। ਛੂਟਿਆ = ਛੁਟਕਾਰਾ।

*ਸਾਰ ਭਾਵ:* ਸਾਰਾ ਕੋੜਮਾ ਕੁਟੰਬ ਝੂਠ ਹੈ।

| ਮੂਲ | ਅਰਥ |
|---|---|
| **ਊਚੇ ਮੰਦਰ ਸਾਲ ਰਸੋਈ ॥** | ਬੜੇ ਉੱਚੇ ਉੱਚੇ ਮਹੱਲ ਤੇ ਸੁੰਦਰ ਰਸੋਈਆਂ ਦੇ ਸਥਾਨ |
| **ਏਕ ਘਰੀ ਫੁਨਿ ਰਹਨੁ ਨ ਹੋਈ ॥੧॥** | ਜਦੋਂ ਮੌਤ ਆ ਗਈ, ਤਦੋਂ ਇਹਨਾਂ ਵਿਚ ਇਕ ਘੜੀ ਭੀ ਫੇਰ ਰਿਹਾ ਨਹੀਂ ਜਾਣਾ॥੧॥ |
| **ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ॥** | ਇਹ ਪੰਜ ਤੱਤਾਂ ਵਾਲਾ ਸਰੀਰ ਤਾਂ ਇਸ ਤਰ੍ਹਾਂ ਦਾ ਹੈ ਜਿਵੇਂ ਘਾਹ ਦਾ ਪੂਲਾ ਹੁੰਦਾ ਹੈ। |
| **ਜਲਿ ਗਇਓ ਘਾਸੁ ਰਲਿ ਗਇਓ ਮਾਟੀ ॥੧॥ ਰਹਾਉ ॥** | ਉਹ ਘਾਹ ਵਾਂਗ ਸੜ ਜਾਵੇਗਾ ਤੇ ਮਿੱਟੀ ਵਿਚ ਮਿੱਟੀ ਹੋ ਕੇ ਰਲ ਜਾਵੇਗਾ॥੧॥ਰਹਾਉ॥ |

**ਭਾਈ ਬੰਧ ਕੁਟੰਬ ਸਹੇਰਾ ॥**

ਭਰਾ, ਭਾਈ, ਸੰਬੰਧੀ ਅਤੇ ਸਾਰਾ ਕੁਟੰਬ, ਜੋ ਅਪਣਾਇਆ, ਸਹੇੜਿਆ ਹੋਇਆ ਹੈ,

**ਓਇ ਭੀ ਲਾਗੇ ਕਾਢੁ ਸਵੇਰਾ ॥੨॥**

ਉਹ ਭੀ ਸਾਰੇ ਆਖਣ ਲੱਗ ਪੈਂਦੇ ਹਨ ਕਿ ਸਵੇਰੇ ਸਵੇਰੇ ਭਾਵ ਚਾਨਣੇ ਚਾਨਣੇ ਅਰਥੀ ਕੱਢ ਲਓ ॥੨॥

**ਘਰ ਕੀ ਨਾਰਿ ਉਰਹਿ ਤਨ ਲਾਗੀ ॥**

ਘਰ ਵਾਲੀ ਇਸਤ੍ਰੀ, ਜੋ ਹਰ ਸਮੇਂ ਸੀਨੇ ਨਾਲ ਲੱਗੀ ਰਹਿੰਦੀ ਹੈ,

**ਉਹ ਤਉ ਭੂਤੁ ਭੂਤੁ ਕਰਿ ਭਾਗੀ ॥੩॥**

ਪ੍ਰਾਣ ਅੰਤ ਹੋ ਜਾਣ ਪਰ ਮ੍ਰਿਤਕ ਨੂੰ ਦੇਖ ਕੇ ਡਰਦੀ ਮਾਰੀ ਭੂਤ ਭੂਤ ਆਖ ਕੇ ਪਰ੍ਹੇ ਭੱਜ ਜਾਂਦੀ ਹੈ ॥੩॥

**ਕਹਿ ਰਵਿਦਾਸ ਸਭੈ ਜਗੁ ਲੂਟਿਆ ॥**

ਰਵਿਦਾਸ ਜੀ ਆਖਦੇ ਹਨ, ਇਸ ਕੁਟੰਬ ਵਿਚ ਫਸ ਕੇ ਸਾਰਾ ਸੰਸਾਰ ਹੀ ਲੁੱਟਿਆ ਪਿਆ ਹੈ।

**ਹਮ ਤਉ ਏਕ ਰਾਮੁ ਕਹਿ ਛੂਟਿਆ ॥੪॥੩॥**

ਮੈਂ ਤਾਂ ਇਕ ਰਾਮ ਦਾ ਹੀ ਨਾਮੁ ਸੱਚਾ ਜਾਣ ਕੇ ਲੋਕ ਕੁਟੰਬ ਤੋਂ ਛੁਟਕਾਰਾ ਪਾਇਆ ਹੈ ॥੪॥੩॥

*ਸਬਦੁ ਸੁਰਤਿ :* ***"ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ ॥"*** ਅਰਥਾਤ ਇਹ ਲੁਸ ਲੁਸ ਕਰਦਾ ਸੁੰਦਰ ਸੁਹਣਾ ਸਰੀਰ ਤਾਂ ਅੰਤ ਨੂੰ ਸੁੱਕ ਕੇ ਮਰੂੰਡਾ ਹੋ ਜਾਂਦਾ ਹੈ ਅਰ ਜਿਵੇਂ ਸੁੱਕਾ ਘਾਹ ਦੇਖਦਿਆਂ ਦੇਖਦਿਆਂ ਸੜ ਕੇ ਸੁਆਹ ਹੋ ਜਾਂਦਾ ਹੈ ਤਿਵੇਂ ਹੀ ਇਹ ਸੜ ਕੇ ਮਿੱਟੀ ਵਿਚ ਮਿੱਟੀ ਹੋ ਜਾਂਦਾ ਹੈ। ***"ਬੰਕੇ ਬਾਲ ਪਾਗ ਸਿਰਿ ਡੇਰੀ ॥ ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥"*** (ਸੋਰਠਿ ਰਵਿਦਾਸ ਜੀ, ਅੰ: ੬੫੯) ਤਥਾ ***"ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ ॥"*** (ਆਸਾ ਸੇਖ ਫਰੀਦ ਅੰ: ੪੮੮) ਇਹ ਮਿੱਟੀ ਦਾ ਪੁਤਲਾ ਅੰਤ ਕਾਲ ਨੂੰ ***"ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ ॥"*** (ਬਿਲਾਵਲੁ ਮ: ੫, ਅੰ: ੮੦੯) ਮਿੱਟੀ ਨਾਲ ਮਿੱਟੀ ਹੋ ਕੇ ਰਲ ਜਾਵੇਗਾ ਤੇ ਅੱਗੇ ਦਰਗਾਹ ਵਿਚ ਇਕੱਲਾ ਹੀ ਪੁੱਜੇਗਾ, ਕਿਸੇ ਸਾਕ ਸੰਬੰਧੀ ਧੀ, ਪੁੱਤਰ, ਕੁੜਮ, ਕੁਟੰਬ ਨੇ ਸਾਥ ਨਹੀਂ ਦੇਣਾ। ਸਗੋਂ ਸਾਹੀਂ ਵਿਸਲਣ ਵਾਲੀ ਅਤਿ ਪ੍ਰਿਯ ਅਰਧੰਗੀ ਭੀ ਮੂੰਹ ਮੋੜ ਲੈਂਦੀ ਹੈ। ਕੇਵਲ ਨਾਮੁ ਸਿਮਰਣ ਕਰਨ ਵਾਲਾ ਗੁਰਮੁਖ ਉਸ ਮਾਰਗ ਤੇ ***"ਜਹਾ ਪੰਥਿ ਤੇਰਾ ਕੋ ਨ ਸਿਞਾਨੂ ॥ ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥"*** (ਸੁਖਮਨੀ ਮ: ੫, ਅੰ: ੨੬੪) ਅਨਾਥ ਨਹੀਂ ਸਨਾਥ ਹੁੰਦਾ ਹੈ। ਵਾਹਿਗੁਰੂ ਦੀ ਓਟ ਵਿਚ ਹੁੰਦਾ ਹੈ।

**A fraction remains valuable only in relation to the whole, or if it has become a whole in quality, i.e. realized its potential of being a whole.**

ੴ ਸਤਿਗੁਰ ਪ੍ਰਸਾਦਿ ॥

ਰਾਗੁ ਸੂਹੀ ਬਾਣੀ ਸੇਖ ਫਰੀਦ ਜੀ ਕੀ ॥

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥ ਬਾਵਲਿ ਹੋਈ ਸੋ ਸਹੁ ਲੋਰਉ ॥ ਤੈ ਸਹਿ ਮਨ ਮਹਿ ਕੀਆ ਰੋਸੁ ॥ ਮੁਝੁ ਅਵਗਨ ਸਹ ਨਾਹੀ ਦੋਸੁ ॥੧॥ ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥ ਜੋਬਨੁ ਖੋਇ ਪਾਛੈ ਪਛੁਤਾਨੀ ॥੧॥ ਰਹਾਉ ॥ ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥ ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥ ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥੨॥ ਵਿਧਣ ਖੂਹੀ ਮੁੰਧ ਇਕੇਲੀ ॥ ਨਾ ਕੋ ਸਾਥੀ ਨਾ ਕੋ ਬੇਲੀ ॥ ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ ॥ ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥੩॥ ਵਾਟ ਹਮਾਰੀ ਖਰੀ ਉਡੀਣੀ ॥ ਖੰਨਿਅਹੁ ਤਿਖੀ ਬਹੁਤੁ ਪਿਈਣੀ ॥ ਉਸੁ ਊਪਰਿ ਹੈ ਮਾਰਗੁ ਮੇਰਾ ॥ ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ ॥੪॥੧॥

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੪*

**ਸ਼ਬਦਾਰਥ:** ਤਪਿ = ਤਪਸਿਆ। ਤਪਿ = ਤਪਸ਼। ਲੁਹਿ ਲੁਹਿ = ਲੂਹ ਲੂਹ ਕੇ, ਸਾੜ ਸਾੜ ਕੇ। ਮਰੋਰਉ = ਮਰੋੜਦੀ, ਮਲਦੀ, ਝੰਝੋੜਦੀ। ਬਾਵਲਿ = ਬਉਰੀ, ਪਾਗਲ, ਸੁਦੈਣ। ਸਹੁ = ਪਤੀ। ਲੋਰਉ = ਲੱਭਦੀ। ਸਾਰ = ਗਤਿ ਮਿਤਿ, ਆਦਿ ਅੰਤ, ਮਨੋਭਾਵ। ਬਿਰਹੈ = ਵਿਛੋੜੇ, ਪ੍ਰੇਮ। ਜਾਲੀ = ਸੜ ਗਈ। ਬਿਹੂਨ = ਬਿਨਾ। ਕਤਹਿ = ਕਿਵੇਂ। ਵਿਧਣ ਖੂਹੀ = ਭਿਆਨਕ, ਅੰਨ੍ਹੀ ਖੂਹੀ, ਸੁੰਞੀ ਖੂਹੀ। ਅਲਹੁ = ਅੱਲਹ, ਪ੍ਰਮਾਤਮਾ, ਨਾ ਲੱਖਿਆ ਜਾਣ ਵਾਲਾ। ਵਾਟ = ਰਸਤਾ, ਜਮ ਮਾਰਗ। ਖਰੀ = ਬਹੁਤ ਹੀ, ਸੱਚ ਮੁੱਚ। ਉਡੀਣੀ = ਭਿਆਨਕ, ਦੁਖਦਾਈ, ਹੈਰਾਨ ਕਰਣ ਵਾਲੀ। ਖੰਨਿਅਹੁ = ਖੰਡਾ, ਦੁਪਾਸੀਂ ਧਾਰ ਵਾਲਾ ਸ਼ਸਤ੍ਰ। ਪਿਈਣੀ = ਪਤਲੀ, ਬਾਰੀਕ। ਸਮ੍ਹਾਰਿ = ਸੰਭਾਲ, ਯਾਂਦ ਕਰ।

*ਸਾਰ ਭਾਵ:* 'ਵਾਟ ਹਮਾਰੀ ਖਰੀ ਉਡੀਣੀ'

| ਮੂਲ | ਅਰਥ |
|---|---|
| **ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥** | ਤਪਸਿਆ ਦੀ ਤਪਸ਼ ਨਾਲ ਆਪਣੇ ਆਪ ਨੂੰ ਲੂਹ ਲੂਹ ਕੇ ਹੱਥ ਮਰੋੜ ਰਹੀ ਹਾਂ ਅਤੇ |
| **ਬਾਵਲਿ ਹੋਈ ਸੋ ਸਹੁ ਲੋਰਉ ॥** | ਪਾਗਲਾਂ ਵਾਂਗੂੰ ਆਪਣੇ ਓਸ ਪਤੀ ਨੂੰ ਲੱਭ ਰਹੀ ਹਾਂ। |

| | |
|---|---|
| ਤੈ ਸਹਿ ਮਨ ਮਹਿ ਕੀਆ ਰੋਸੁ ॥ | ਪਤਾ ਨਹੀਂ ਓਸ ਪਤੀ ਨੇ ਮਨ ਵਿਚ ਕਿਸ ਗੱਲ ਦਾ ਗੁੱਸਾ ਕੀਤਾ ਹੋਇਆ ਹੈ। |
| ਮੁਝੁ ਅਵਗਨ ਸਹ ਨਾਹੀ ਦੋਸੁ ॥੧॥ | ਮੈਂ ਤਾਂ ਅਵਗੁਣਾਂ ਦੀ ਭਰੀ ਹੋਈ ਹਾਂ ਪਰ ਪਤੀ ਵਿਚ ਤਾਂ ਕੋਈ ਦੂਸ਼ਣ ਹੈ ਹੀ ਨਹੀਂ ॥੧॥ |
| ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥ | ਹੇ ਪਤੀ! ਮੈਂ ਤੇਰੀ ਕੋਈ ਗਤਿ ਮਿਤਿ ਜਾਣ ਨਹੀਂ ਸਕੀ, ਭਾਵ ਮਨੋਭਾਵ ਨਹੀਂ ਸਮਝਦੀ। |
| ਜੋਬਨੁ ਖੋਇ ਪਾਛੈ ਪਛੁਤਾਨੀ ॥੧॥ ਰਹਾਉ ॥ | ਜੋਬਨ ਅਵਸਥਾ ਗੁਵਾ ਕੇ ਹੁਣ ਪਛਤਾਵਾ ਕਰਣ ਲੱਗੀ ਹਾਂ ॥੧॥ ਰਹਾਉ ॥ |
| ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥ | ਹੇ ਕਾਲੀ ਕੋਇਲ! ਤੂੰ ਕਿਹੜੇ ਗੁਣਾਂ ਕਰਕੇ ਭਾਵ ਕਿਸ ਕਰਕੇ ਕਾਲੀ ਹੋ ਗਈ ਹੈ? ਤਦ ਕੋਇਲ ਆਖਦੀ ਹੈ: |
| ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥ | ਮੈਂ ਤਾਂ ਆਪਣੇ ਪਿਆਰੇ ਦੇ ਵਿਛੋੜੇ ਨਾਲ ਸੜ ਰਹੀ ਹਾਂ, ਭਾਵ ਵਿਛੋੜੇ ਕਰਕੇ ਦੁਖੀ ਹੋ ਰਹੀ ਹਾਂ। |
| ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥ | ਪਤੀ ਤੋਂ ਬਗੈਰ ਇਸਤ੍ਰੀ ਕਿਵੇਂ ਸੁਖ ਪਾ ਸਕਦੀ ਹੈ? |
| ਜਾ ਹੋਇ ਕ੍ਰਿਪਾਲੁ ਤਾ ਪ੍ਰਭੁ ਮਿਲਾਏ ॥੨॥ | ਜੇ ਗੁਰੂ ਕਿਰਪਾ ਕਰ ਦੇਵੇ ਤਾਂ ਹੀ ਪ੍ਰਭੂ ਪਤੀ ਨਾਲ ਮਿਲਾਪ ਕਰਵਾ ਦਿੰਦਾ ਹੈ ॥੨॥ |
| ਵਿਧਣ ਖੂਹੀ ਮੁੰਧ ਇਕੇਲੀ ॥ | ਸੰਸਾਰ ਰੂਪੀ ਸੁੰਞੇ ਭਿਆਨਕ ਅੰਨ੍ਹੇ ਖੂਹ ਵਿਚ ਇਕੱਲੀ ਜੀਵ ਇਸਤ੍ਰੀ ਡਿੱਗੀ ਹੋਈ ਹੈ। |
| ਨਾ ਕੋ ਸਾਥੀ ਨਾ ਕੋ ਬੇਲੀ ॥ | ਇਸ ਦਾ ਨਾ ਹੀ ਕੋਈ ਸਾਥ ਦੇਣ ਵਾਲਾ ਹੈ ਅਤੇ ਨਾ ਹੀ ਕੋਈ ਮਿੱਤਰ ਦੋਸਤ ਹੈ, ਭਾਵ ਕੋਈ ਸਹਾਇਕ ਨਹੀਂ। |
| ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ ॥ | ਪਰ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਹੋ ਜਾਵੇ ਤਾਂ ਸਤਿਸੰਗੀਆਂ ਦਾ ਮੇਲ ਹੋ ਜਾਣ ਪਰ- |
| ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥੩॥ | ਅੰਤਰ ਆਤਮਾ ਵਿਚ ਝਾਤੀ ਮਾਰਣ ਕਰਕੇ ਪਤਾ ਲੱਗਦਾ ਹੈ ਕਿ ਮੇਰਾ ਸੰਗੀ ਸਾਥੀ ਤਾਂ ਅਲੱਖ ਅੱਲਾਹ ਆਪ ਹੈ ॥੩॥ |

**ਵਾਟ ਹਮਾਰੀ ਖਰੀ ਉਡੀਣੀ ॥** ਜਮ ਮਾਰਗ ਬਹੁਤ ਭਿਆਨਕ ਹੈ ਭਾਵ ਅਤਿ ਦੁੱਖ ਦੇਣ ਵਾਲੀ ਤੇ ਹੈਰਾਨ ਕਰਨ ਵਾਲੀ ਵਾਟ ਹੈ।

**ਖੰਨਿਅਹੁ ਤਿਖੀ ਬਹੁਤੁ ਪਿਈਣੀ ॥** ਖੰਡੇ ਤੋਂ ਤਿੱਖੀ ਤੇ ਬਹੁਤ ਬਰੀਕ ਧਾਰ ਵਾਲੀ ਹੈ।

**ਉਸੁ ਊਪਰਿ ਹੈ ਮਾਰਗੁ ਮੇਰਾ ॥** ਉਸ ਭਿਆਨਕ ਰਸਤੇ ਉਪਰ ਮੈਂ ਚੱਲਣਾ ਹੈ ਭਾਵ ਉਹ ਬਹੁਤ ਔਖਾ ਮਾਰਗ ਹੈ।

**ਸੇਖ ਫਰੀਦਾ ਪੰਥੁ ਸਮ੍ਾਰਿ ਸਵੇਰਾ ॥੪॥੧॥** ਸ਼ੇਖ਼ ਫ਼ਰੀਦ ਜੀ ਫੁਰਮਾਂਉਂਦੇ ਹਨ ਕਿ ਇਸ ਰਸਤੇ ਤੋਂ ਸੌਖਿਆਂ ਲੰਘਣ ਲਈ ਨਾਮੁ ਨੂੰ ਸੰਭਾਲ, ਭਾਵ ਹਰ ਸਮੇਂ ਸਿਮਰਣ ਕਰ॥੪॥੧॥

***ਸਬਦੁ ਸੁਰਤਿ :*** ***"ਵਾਟ ਹਮਾਰੀ ਖਰੀ ਉਡੀਣੀ ॥"*** ਭਾਵ ਜਮ ਮਾਰਗ ਐਨਾ ਔਖਾ ਹੈ ਜੋ ਹੈਰਾਨ ਕਰ ਦੇਣ ਵਾਲਾ ਹੈ। ***"ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ॥"*** (ਸਿਰੀਰਾਗੁ ਤ੍ਰਿਲੋਚਨ ਕਾ, ਅੰ: ੯੨) ਜਿਥੇ ਨਾ ਚੰਦਰਮਾਂ ਤੇ ਨਾ ਸੂਰਜ ਦੀ ਕੋਈ ਰੌਸ਼ਨੀ ਹੈ ਸਗੋਂ ***"ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥"*** (ਰਾਮਕਲੀ ਮ: ੩, ਅੰ: ੯੧੮) ਖੰਡੇ ਤੋਂ ਤਿੱਖਾ ਤੇ ਵਾਲ ਨਾਲੋਂ ਭੀ ਬਰੀਕ ਹੈ, ਜਿਥੋਂ ਦੀ ਲੰਘਣਾ ਪੈਣਾ ਹੈ। ਅੰਧ ਘੋਰ ਵਿਚ ***"ਜਿਹ ਪੈਡੈ ਮਹਾ ਅੰਧ ਗੁਬਾਰਾ ॥ ਹਰਿ ਕਾ ਨਾਮੁ ਸੰਗਿ ਉਜੀਆਰਾ ॥"*** (ਗਉੜੀ ਸੁਖਮਨੀ, ਮ: ੫, ਅੰ: ੨੬੪) ਨਾਮੁ ਸਿਮਰਣ ਹੀ ਪ੍ਰਕਾਸ਼ ਕਰਣ ਵਾਲਾ ਹੈ। ਇਸੇ ਲਈ ਸ਼ੇਖ ਫ਼ਰੀਦ ਜੀ ਆਖਦੇ ਹਨ ਕਿ ***"ਪੰਥੁ ਸਮ੍ਾਰਿ ਸਵੇਰਾ"*** ਅਰਥਾਤ ਇਸ ਦੁਖਦਾਈ ਮਾਰਗ ਤੋਂ ਬਚਣ ਵਾਸਤੇ ਨਿਤਾਪ੍ਰਤੀ ਨਾਮੁ ਸਿਮਰਣ ਕਰ ਅਰ ਅਲਖ ਦਾ ਚਿੰਤਨ ਕਰ।

*Seeking significance, through processes long,*
*Or in acts of intensity*
*Engrossed and lost at once I am.*
*Tainted always, drifting ever, I savour not*
*The springs of eternity.*
*Wasted away I repine in sorrow, like a nightingale,*
*Singed dark with pangs of separation.*
*Alone, desolate, waiting,*
*Walking on a razor's edge, I seek the grace,*
*Of union with Thee without egotistic trace.*

## ਸੂਹੀ ਲਲਿਤ ॥

**ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥ ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥੧॥ ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥ ਰਹਾਉ ॥ ਇਕ ਆਪੀਨੈ੍ ਪਤਲੀ ਸਹ ਕੇਰੇ ਬੋਲਾ ॥ ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ॥੨॥ ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥ ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥੩॥੨॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ ੭੯੪*

*ਸ਼ਬਦਾਰਥ :* ਬੇੜਾ = ਬੇੜੀ, ਤੁਲਹਾ। ਬੰਧਿ = ਬੰਨ੍ਹਣਾ, ਤਿਆਰ ਕਰਨਾ, ਬਨਾਉਣਾ। ਸਰਵਰੁ = ਸਰੋਵਰ, ਤਾਲਾਬ, ਸਰੀਰ ਰੂਪੀ ਸਰੋਵਰ। ਭਰਿ = ਲਬਾਲਬ, ਬ੍ਰਿਧ ਅਵਸਥਾ ਹੋ ਕੇ। ਊਛਲੈ = ਉਛਲ ਕੇ, ਕਿਨਾਰੇ ਤੋਂ ਬਾਹਰ ਨਿਕਲ ਕੇ, ਪ੍ਰਾਣ ਨਿਕਲਣ ਸਮੇਂ। ਤਰਣੁ = ਤਰਨਾ। ਦੁਹੇਲਾ = ਔਖਾ, ਕਠਨ। ਕਸੁੰਭੜੈ = ਕਸੁੰਭੇ ਦੇ ਅੱਗ ਵਰਗੇ ਭੜਕਾਉ ਵਿਸ਼ੇ ਵਿਕਾਰ। ਢੋਲਾ = ਪਿਆਰੇ। ਇਕ = ਇਕਨਾ ਨੇ। ਪਤਲੀ = ਇਜ਼ਤ ਰੱਖ ਲਈ। ਸਹ = ਸਹਾਰ ਕੇ, ਅਪਣਾ ਕੇ, ਮੰਨ ਕੇ। ਬੋਲਾ = ਬਚਨ। ਥਣੀ = ਦੁੱਧ ਦੇ ਸ੍ਰੋਤ, ਮਨੁੱਖਾ ਜਨਮ। ਸਹੁ = ਪਤੀ। ਅਲਾਏਸੀ = ਹੁਕਮ ਕਰੇਗਾ। ਹੰਸੁ = ਜੀਵਾਤਮਾ, ਜੀਵਨ ਸ਼ਕਤੀ। ਡੁੰਮਣਾ = ਵਿਚਾਰਾ। ਅਹਿ = ਇਹ। ਥੀਸੀ = ਹੋ ਜਾਵੇਗਾ।

*ਸਾਰ ਭਾਵ :* ਵੇਲਾ ਸੰਭਾਲ ਐ ਜੀਵ!

| **ਮੂਲ** | **ਅਰਥ** |
|---|---|
| **ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥** | ਐ ਜੀਵ! ਸੰਸਾਰ ਸਮੁੰਦਰ ਤੋਂ ਤਰਣ ਵਾਸਤੇ ਜੋ ਜਪ ਤਪ ਦਾ ਬੇੜਾ ਬੰਨ੍ਹਣਾ ਸੀ ਭਾਵ ਸ਼ੁਭ ਕਰਮਾਂ ਦਾ ਸਮੁਦਾਅ ਇਕੱਠਾ ਕਰਨਾ ਸੀ, ਉਹ ਤਾਂ ਤੂੰ ਕੀਤਾ ਨਹੀਂ। |
| **ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥੧॥** | ਜਦੋਂ ਸਰੀਰ ਰੂਪੀ ਸਰੋਵਰ ਵਿਚੋਂ ਸੁਆਸਾਂ ਰੂਪ ਪਾਣੀ ਉਛਲਣ ਲੱਗੇਗਾ ਅਰਥਾਤ ਬ੍ਰਿਧ ਅਵਸਥਾ ਹੋ ਜਾਣ ਪਰ ਪ੍ਰਾਣ ਨਿਕਲਣ ਲਗਣਗੇ, ਤਦ ਉਸ ਸਮੇਂ ਤਰਨਾ ਔਖਾ ਹੋ ਜਾਵੇਗਾ ਭਾਵ ਉਸ ਅੰਤ ਸਮੇਂ ਕੋਈ ਕਰਮ ਨਹੀਂ ਹੋ ਸਕਣੇ ॥੧॥ |

**ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥੧॥ ਰਹਾਉ ॥**

ਹੇ ਪਿਆਰਿਆਂ ! ਦੇਖੀਂ ਕਿਧਰੇ ਵਿਸ਼ੇ ਵਿਕਾਰ, ਜੋ ਕਸੁੰਭੇ ਦੇ ਫੁੱਲ ਵਾਂਗ ਅੱਗ ਵਰਗੇ ਭੜਕਾਊ ਹਨ, ਉਹਨਾਂ ਨੂੰ ਹੱਥ ਨਾ ਲਾਵੀਂ ਅਰਥਾਤ ਉਹਨਾਂ ਨੂੰ ਭੋਗਣ ਨਾ ਲੱਗ ਪਵੀਂ। ਇਹਨਾਂ ਨੂੰ ਛੂਹਣ ਨਾਲ ਸੜ ਜਾਵੇਂਗਾ, ਭਾਵ ਬਰਬਾਦ ਹੋ ਜਾਵੇਂਗਾ॥੧॥ਰਹਾਉ॥

**ਇਕ ਆਪੀਨ੍ਹੈ ਪਤਲੀ ਸਹ ਕੇਰੇ ਬੋਲਾ ॥**

ਇਕ ਕੋਈ ਐਸੇ ਹਨ ਜਿਨ੍ਹਾਂ ਨੇ ਗੁਰਾਂ ਦੇ ਉਪਦੇਸ਼ ਸਹਿ ਕੇ, ਭਾਵ ਅਪਣਾ ਕੇ, ਆਪਣੀ ਇੱਜ਼ਤ ਰੱਖ ਲਈ ਹੈ।

**ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ॥੨॥**

ਇਹ ਨਿਸਚੇ ਕਰ ਕਿ ਜਿਵੇਂ ਇਕ ਵੇਰਾਂ ਥਣਾਂ ਵਿਚੋਂ ਨਿਕਲਿਆ ਹੋਇਆ ਦੁੱਧ ਫੇਰ ਉਨ੍ਹਾਂ ਥਣਾਂ ਵਿਚ ਨਹੀਂ ਆਉਂਦਾ, ਤਿਵੇਂ ਇਹ ਮਨੁੱਖਾ ਜਨਮ ਦਾ ਮੁੜ ਮੁੜ ਕੇ ਮਿਲਾਪ ਨਹੀਂ ਹੁੰਦਾ॥੨॥

**ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥**

ਫ਼ਰੀਦ ਜੀ ਫੁਰਮਾਉਂਦੇ ਹਨ ਐ ਜਗਿਆਸੂ ਰੂਪ ਸਖੀਓ ਸਹੇਲੀਓ ! ਜਦੋਂ ਪਤੀ ਨੇ ਸੱਦੇ ਦਾ ਹੁਕਮ ਕੀਤਾ।

**ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥੩॥੨॥**

ਇਹ ਵਿਚਾਰਾ ਜੀਵ ਹੰਸ ਚਲਾ ਜਾਵੇਗਾ ਭਾਵ ਪ੍ਰਾਣ ਨਿਕਲ ਜਾਣਗੇ ਤਦ ਇਹ ਸਰੀਰ ਮਿੱਟੀ ਦਾ ਢੇਰ ਹੋ ਜਾਵੇਗਾ ਭਾਵ ਮੁਰਦਾ ਹੋ ਜਾਵੇਗਾ॥੩॥੨॥

*ਸਬਦੁ ਸੁਰਤਿ :* ***"ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥"*** ਭਾਵ ਸਮੇਂ ਸਿਰ ਜੋ ਕੰਮ ਕਰਨਾ ਸੀ ਜੇ ਉਹ ਨਾ ਕੀਤਾ ਜਾਵੇ ਤਾਂ ਪਸਚਾਤਾਪ ਤੋਂ ਬਿਨਾ ਹੋਰ ਕੁਝ ਨਹੀਂ ਹੋ ਸਕਦਾ। ਇਸ ਲਈ ***"ਜਬ ਲਗੁ ਜਰਾ ਰੋਗੁ ਨਹੀ ਆਇਆ ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥ ਜਬ ਲਗੁ ਬਿਕਲ ਭਈ ਨਹੀ ਬਾਨੀ ॥ ਭਜਿ ਲੇਹਿ ਰੇ ਮਨ ਸਾਰਿਗਪਾਨੀ ॥੨॥ ਅਬ ਨ ਭਜਸਿ ਭਜਸਿ ਕਬ ਭਾਈ ॥ ਆਵੈ ਅੰਤੁ ਨ ਭਜਿਆ ਜਾਈ ॥"*** (ਭੈਰਉ ਕਬੀਰ ਜੀ ਅੰ: ੧੧੫੯) ਸਮੇਂ ਸਿਰ ਹੀ ਪ੍ਰਭੂ ਸਿਮਰਣ ਤਥਾ ਸ਼ੁਭ ਕਰਮ ਧਰਮ ਹੋ ਸਕਦੇ ਹਨ। ਇਸ ਲਈ ***"ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥"*** (ਸੂਹੀ ਮ: ੧, ਅੰ: ੭੨੯) ਜਪ ਤਪ ਦਾ ਬੇੜਾ ਬੰਨ੍ਹ ਲੈ ਜਿਸ ਕਰਕੇ ਸਹਿਜ ਭਾਵ ਨਾਲ ਹੀ ਸੰਸਾਰ ਸਮੁੰਦਰ ਤੋਂ ਪਾਰ ਨਿਸਤਾਰਾ ਹੋ ਜਾਵੇਗਾ।

*Beware ye of the dazzling colours.*
*Fading away they leave only stains.*
*While time remains,*
*Immerse in awareness*
*Of what wastes away*
*And what sustains.*

# ਤੁਕ-ਤਤਕਰਾ

•

## ਅੰਤਰਿ ਰਤਨੁ ਪਦਾਰਥੁ ਮੇਰੈ ਪਰਮ ਤਤੁ ਵੀਚਾਰੋ ॥

*(ਰਾਗੁ ਸੂਹੀ ਮਹਲਾ ੧, ਅੰਗ ੭੬੪)*

**ਸੇਵਕ ਦੇ ਕਿਰਤ-ਕਰਮ :**

1. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਦਵੰਡ ਰੂਪ ਸਿਰਜਿਆ।
2. ਸ੍ਰੀ ਦਸਮ ਗ੍ਰੰਥ ਸਾਹਿਬ ਦੀ ਪਦਵੰਡ ਕੀਤੀ।
3. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਕੋਲਿਤਰੇ ਅੰਗਾਂ ਨੂੰ 1430 ਅੰਗਾਂ ਵਿਚ ਥਿਰ ਕੀਤਾ।
4. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਵਾਲੇ ਪੱਤਰੇ ਚਾਰ ਰੰਗੇ ਸੁਨਹਿਰੀ ਛਾਪਣੇ ਆਰੰਭ ਕੀਤੇ।
5. ਬਾਲਮੀਕੀ ਰਮਾਇਣ ਤੇ ਤੁਲਸੀ ਰਾਮਚ੍ਰਿਤ ਮਾਨਸ ਦਾ ਠੇਠ ਪੰਜਾਬੀ ਅਨੁਵਾਦ ਕੀਤਾ।
6. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੁਧਾਈ ਕਰਨ ਵਾਲੀ ਤਕਨੀਕ ਦੀ ਪ੍ਰਥਾ ਕਾਇਮ ਕੀਤੀ।
7. ਸਿੱਖ ਐਜੂਕੇਸ਼ਨ ਬੋਰਡ 1935 ਵਿਚ ਸਥਾਪਿਤ ਕੀਤਾ।
8. "ਰਤਨ ਗਿਆਨੀ ਕਾਲਜ" ਖੋਲ੍ਹ ਕੇ ਗਿਆਨੀ ਕਾਲਜਾਂ ਦੀ ਪਰੰਪਰਾ ਚਲਾਈ।
9. ਸਭਿਆਚਾਰ ਦੀ ਸੰਭਾਲ ਤੇ ਖੋਜ ਨੂੰ ਸਮਰਪਿਤ ਸੰਸਥਾ, 'ਸਾਹਿਤ ਰੰਗ ਗਠਨ' (ਸਾਰੰਗ), ਦਾ ਮੁੱਢ ਬੰਨ੍ਹਿਆ।

## ਇਹੁ ਮਨੁ ਰਤਨੁ ਜਵਾਹਰ ਮਾਣਕੁ ਤਿਸ ਕਾ ਮੋਲੁ ਅਫਾਰਾ ॥

*(ਸੂਹੀ ਮਹਲਾ ੩, ਅੰਗ ੭੫੪)*

**ਪੰਥ ਵੱਲੋਂ ਮਾਨ ਸਨਮਾਨ**

1. ਗੁਰੂ ਕਾ ਬਾਗ ਅੰਮ੍ਰਿਤਸਰ ਵੱਲੋਂ
2. ਗੁਰਦੁਵਾਰਾ ਮੰਜੀ ਸਾਹਿਬ ਵੱਲੋਂ
3. ਜਲ੍ਹਿਆਂ ਵਾਲੇ ਬਾਗ ਵੱਲੋਂ
4. ਅਕਾਲੀ ਕਾਨਫ਼ਰੰਸ ਲਾਹੌਰ ਵੱਲੋਂ
5. ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ
6. ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵੱਲੋਂ
7. ਸ੍ਰੀ ਤਖ਼ਤ ਪਟਨਾ ਸਾਹਿਬ ਵੱਲੋਂ
8. ਸ੍ਰੀ ਤਖ਼ਤ ਕੇਸਗੜ੍ਹ ਸਾਹਿਬ ਵੱਲੋਂ
9. ਸ੍ਰੀ ਤਖ਼ਤ ਹਜ਼ੂਰ ਸਾਹਿਬ ਜੀ ਵੱਲੋਂ
10. ਡੇਰਾ ਬਾਬਾ ਜੈਮਲ ਸਿੰਘ ਬਿਆਸ ਵੱਲੋਂ
11. ਡੇਰਾ ਬਾਬਾ ਵਡਭਾਗ ਸਿੰਘ ਜੀ ਵੱਲੋਂ
12. ਪੰਚ ਖ਼ਾਲਸਾ ਦੀਵਾਨ ਪੰਚਖੰਡ ਵੱਲੋਂ
13. ਸੰਤ ਸਮਾਜ ਅੰਮ੍ਰਿਤਸਰ ਵੱਲੋਂ
14. ਭਾਈ ਵੀਰ ਸਿੰਘ ਸਾਹਿਤ ਸਦਨ ਵੱਲੋਂ ਅੰਤਰ-ਰਾਸ਼ਟਰੀ ਸਨਮਾਨ ਉਪਰਾਸ਼ਟਰਪਤੀ ਭਾਰਤ ਦੇ ਕਰ-ਕਮਲਾਂ ਤੋਂ।

## ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ ॥

*(ਰਾਗੁ ਸੂਹੀ ਮਹਲਾ ੫, ਅੰਗ ੭੭੯)*

**ਪ੍ਰਕਾਸ਼ਨਾਵਾਂ :**

| | |
|---|---|
| ਗ੍ਰੰਥ ਨਾਨਕ ਪ੍ਰਕਾਸ਼ | ਪੰਚ ਤੰਤਰ |
| ਪੰਥ ਪ੍ਰਕਾਸ਼ | ਵੈਰਾਗ ਸ਼ਤਕ |
| ਸੂਰਜ ਪ੍ਰਕਾਸ਼ | ਹਨੂਮਾਨ ਨਾਟਕ |
| ਲੋਹ ਪੁਰਸ਼ | ਸ੍ਰੀਮਦਭਗਵਤ ਗੀਤਾ |
| ਤਵਾਰੀਖ ਗੁਰੂ ਖਾਲਸਾ | ਸ੍ਰੀ ਤੁਲਸੀ ਰਾਮਾਇਣ |
| ਸਿੱਖ ਰਹਿਤਨਾਮੇ (ਸੰਗ੍ਰਹਿ) | ਸ੍ਰੀ ਬਾਲਮੀਕ ਰਾਮਾਇਣ |
| ਮੋਖਸ਼ ਪੰਥ | ਰਾਮਾਇਣ ਸਾਰ |
| ਜ਼ਫ਼ਰਨਾਮਾ (ਸੰਪਾਦਨ) | ਵਿਚਾਰਮਾਲਾ |
| ਸ੍ਰੀ ਦਸਮ ਗ੍ਰੰਥ (ਸੰਪਾਦਨ) | ਵਿਚਾਰਸਾਗਰ |
| ਚਾਣਕਿਆ ਨੀਤੀ (ਸੰਪਾਦਨ) | ਕਬਿਤ ਸਵੈਯੇ ਤੇ ਵਾਰਾਂ ਭਾਈ ਗੁਰਦਾਸ |
| ਬੁੱਧ ਪ੍ਰਕਾਸ਼ | ਸ਼੍ਰੋਮਣੀ ਅੰਮ੍ਰਿਤ ਕੀਰਤਨ (ਸੰਯੋਜਨ) |
| ਸਾਰੁਕਤਾਵਲੀ | ਗੁਰੂ ਤੀਰਥ ਸੰਗ੍ਰਹਿ (ਅਨੁਵਾਦ) |

ਅਤੇ ਹੋਰ ਅਨੇਕਾਂ ਪੁਸਤਕਾਂ ਦਾ ਸੰਪਾਦਨ ਅਤੇ ਸੁਧਾਈ।

**'ਸਾਰੰਗ' ਦੀਆਂ ਪ੍ਰਕਾਸ਼ਨਾਵਾਂ :**

| *ਰਚਨਾ* | *ਰਚਨਾਕਾਰ* |
|---|---|
| ਗੁਰਬਾਣੀ ਸਬਦੁ ਸੁਰਤਿ (ਸੋਰਠਿ) | ਗਜਾਨੀ ਮਹਿੰਦਰ ਸਿੰਘ ਰਤਨ |
| ਗੁਰਬਾਣੀ ਸਬਦੁ ਸੁਰਤਿ (ਧਨਾਸਰੀ, ਜੈਤਸਰੀ, ਰਾਗੁ ਟੋਡੀ, ਰਾਗੁ ਬੈਰਾੜੀ) | ਗਜਾਨੀ ਮਹਿੰਦਰ ਸਿੰਘ ਰਤਨ |
| ਗੁਰਬਾਣੀ ਸਬਦੁ ਸੁਰਤਿ (ਰਾਗੁ ਸਾਰੰਗ) | ਗਜਾਨੀ ਮਹਿੰਦਰ ਸਿੰਘ ਰਤਨ |
| ਨਾ ਨੀ ਨਾਨੀ | ਡਾ. ਬ.ਸ. ਰਤਨ, ਕਮਲਜੀਤ ਨੀਲੋਂ |
| ਨੰਨ੍ਹੀ ਨਜ਼ਰ 'ਚ ਨਹਿਰੂ | ਅਮਿਤ ਤ੍ਰੇਹਨ, ਰਮਾ ਰਤਨ |
| ਬੱਚੇ ਤੇ ਕਿਤਾਬਾਂ | ਡਾ. ਬ.ਸ. ਰਤਨ |
| ਸੁਪਨਿਆਂ ਵਰਗੀ ਉਡਾਰੀ | ਡਾ. ਸੁਰੇਸ਼ ਰਤਨ |
| ਬਾਬਾ ਕਿਥੇ ਗਏ | ਡਾ. ਸੁਰੇਸ਼ ਰਤਨ |
| Where's Baba Gone | Dr. Suresh Rattan |

## ਸਾਰੰਗ ਬਾਰੇ

ਸਾਹਿਤ ਰੰਗ ਗਠਨ—ਸਾਹਿਤ ਅਤੇ ਰੰਗਮੰਚ ਭਾਵ ਸੋਚਣੀ ਅਤੇ ਕਰਨੀ ਦੇ ਸੁਮੇਲ ਨੂੰ ਸਾਰਥਕ ਅਤੇ ਸਾਕਾਰ ਕਰਨ ਦਾ ਇਕ ਸਥਾਨ ਉਪਲੱਬਧ ਕਰਾਉਣ ਵਾਲੀ ਸੰਸਥਾ ਦਾ ਸੰਕਲਪ ਲੈ ਕੇ ਉਸਨੂੰ 'ਸਾਰੰਗ' ਦੇ ਰੂਪ ਵਿਚ ਸਿਰਜਣ ਦਾ ਸੁਪਨਾ ਗਿਆਨੀ ਮਹਿੰਦਰ ਸਿੰਘ ਰਤਨ ਜੀ ਨੇ 1980 ਵਿੱਚ ਲਿਆ।

ਛੇ-ਸੱਤ ਸਾਲ ਇਸੇ ਨਾਮ ਹੇਠ ਸੁਹਿਰਦ ਅਤੇ ਸ਼ੁਭ ਕਿਰਿਆਵਾਂ ਕਰਨ ਉਪਰੰਤ ਅਤੇ ਉਸ ਸੁਪਨੇ ਦੇ ਸਾਕਾਰ ਹੋਣ ਦੀਆਂ ਸੰਭਾਵਨਾਵਾਂ ਪ੍ਰਤੀ ਆਸਵੰਦ ਹੋਣ ਉਪਰੰਤ ਇਸ ਸੰਸਥਾ ਨੂੰ ਸੰਨ 1987 ਵਿੱਚ ਰਜਿਸਟਰਾਰ ਕੋਆਪਰੇਟਿਵ ਸੁਸਾਇਟੀ ਐਕਟ ਅਧੀਨ ਰਜਿਸਟਰਡ ਕਰਵਾ ਲਿਆ ਗਿਆ। ਨੀਅਤ ਨੂੰ ਮੁਰਾਦਾਂ, ਰਜਿਸਟ੍ਰੇਸ਼ਨ ਨੰਬਰ ਵੀ 1430 ਹੀ ਪ੍ਰਾਪਤ ਹੋਇਆ। ਗਿਆਨੀ ਜੀ ਦੇ ਵੱਡੇ ਕਾਰਜਾਂ ਵਿੱਚੋਂ ਇਕ ਵੱਡਾ ਕਾਰਜ ਹੈ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ 1430 ਅੰਗਾਂ ਵਿੱਚ ਨਿਯਮਿਤ ਕਰਨ ਦਾ ਸੋ ਸੰਸਥਾ ਨੂੰ ਇਹ ਨੰਬਰ ਮੁਬਾਰਕ।

ਇਸ ਸੰਸਥਾ ਦੇ ਮੁੱਖ ਉਦੇਸ਼ ਦੀ ਸੇਧ ਬਣਾਈ ਰਖਣ ਲਈ ਇਸਦੇ ਕਾਰਜਾਂ ਨੂੰ **"ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥"** (ਜਪੁਜੀ ਸਾਹਿਬ ਅੰਗ : ੮) ਦੀ ਓਟ ਲੈ ਕੇ ਮਾਨਸਿਕ ਵਿਕਾਸ ਅਤੇ ਆਨੰਦ ਨੂੰ ਪ੍ਰਾਪਤ ਕਰਨ ਦੇ ਰਾਹ ਬਣਾਏ ਗਏ। ਸੁਰਤ ਸੰਭਾਲਣੀ, ਮਤ ਲੈਣੀ, ਮਨ ਬਣਾਉਣਾ ਅਤੇ ਬੁਧੀ ਵਿਕਸਿਤ ਕਰਕੇ ਬਿਬੇਕੀ ਹੋਣਾ ਹੀ ਮਨੁੱਖੀ ਸਫ਼ਰ ਹੈ। ਸਾਰੰਗ, ਇਕ ਸਭਿਆਚਾਰਕ ਅਤੇ ਖੋਜ-ਕੇਂਦਰ ਹੈ। ਇਸ ਦੇ ਅੰਤਰਗਤ ਪੰਜਾਬੀ ਸਭਿਆਚਾਰਕ ਜੜ੍ਹਾਂ ਨਾਲ ਜੁੜੇ ਰਹਿਣ ਲਈ ਭਾਸ਼ਾ, ਸੰਗੀਤ, ਲਲਿਤ ਕਲਾਵਾਂ ਅਤੇ ਬਦਲ ਰਹੇ ਸਮਾਜਿਕ ਵਰਤਾਰੇ ਸੰਬੰਧੀ ਆਪਣੀ ਪਰੰਪਾਰਿਕ ਵਿਰਾਸਤੀ ਖੁਸ਼ਬੂ ਨੂੰ ਜੀਵੰਤ ਕਰਨ ਅਤੇ ਸਮਝ ਘੜਨ ਦੇ ਉਪਰਾਲੇ ਕੀਤੇ ਜਾਂਦੇ ਹਨ।

ਇਨ੍ਹਾਂ ਉਪਰਾਲਿਆਂ ਵਿੱਚ ਖੋਜ ਭਰਪੂਰ ਕਾਰਜਾਂ, ਸਰਵੋਤਮ ਸਾਹਿਤ ਦੀ ਪ੍ਰਕਾਸ਼ਨਾ ਅਤੇ ਅਮਲੀ ਰੂਪ ਸਿਰਜਣ ਅਤੇ ਨਿਵੇਕਲੇ ਤੇ ਸਨਮਾਨਯੋਗ ਕਾਰਜਾਂ ਦਾ ਸਨਮਾਨ ਹੈ। ਨਵੀਂ ਪੀੜ੍ਹੀ ਵਿਸ਼ੇਸ਼ ਤੌਰ ਤੇ ਬੱਚਿਆਂ ਲਈ ਸਾਹਿਤ, ਸੰਗੀਤ, ਨ੍ਰਿਤ, ਚਿੱਤਰਕਲਾ, ਅਭਿਨੈ ਅਤੇ ਸਿੱਖਿਆ ਲਈ ਨਿਰੰਤਰ ਚਲ ਰਹੀਆਂ ਗਤੀਵਿਧੀਆਂ 'ਸਾਰੰਗ ਲੋਕ' ਦੇ ਵਿਹੜੇ ਦੀ ਰੌਣਕ ਬਣਦੀਆਂ ਹਨ।

ਸੱਥ, ਸਾਹਿਤਕ ਗੋਸ਼ਟੀਆਂ, ਬਾਲ-ਸਾਹਿਤਕਾਰਾਂ ਤੇ ਬੱਚਿਆਂ ਦਾ ਸਾਂਝਾ ਸੰਵਾਦ, ਸੰਗੀਤਕ ਸਭਾ ਇਸਦੀਆਂ ਮਹੀਨਾਵਾਰੀ ਗਤੀ ਵਿਧੀਆਂ ਹਨ। ਤੱਤਕਾਲੀਨ ਸਮੱਸਿਆਵਾਂ ਅਤੇ ਰੁਝਾਵਾਂ ਸੰਬੰਧੀ ਸੈਮੀਨਾਰ, ਵਰਕਸ਼ਾਪਾਂ, ਮੁਲਾਕਾਤਾਂ, ਸੰਵਾਦਾਂ, ਸੰਮੇਲਨਾਂ ਵਿੱਚੋਂ ਘੜੀ ਸਮਝ ਵਿੱਚੋਂ ਪੈਦਾ ਕੀਤੇ ਨਵੇਂ ਕਲਾ ਰੂਪਾਂ ਨੂੰ ਰੰਗਮੰਚ ਅਥਵਾ ਪੇਸ਼ਕਾਰੀ ਰਾਹੀਂ ਲੋਕਾਂ ਦੇ ਅਰਪਣ ਕਰਕੇ ਜਾਗਰੂਕਤਾ ਲਿਆਉਣ ਦੇ ਯਤਨਾਂ ਪ੍ਰਤੀ 'ਸਾਰੰਗ' ਦੀ ਵਚਨਬਧਤਾ ਹੈ। ਇਹ ਸੰਸਥਾ, ਮੋਹਾਲੀ ਫੇਜ਼ ਗਿਆਰਾਂ ਵਿਖੇ ਉਸਰ ਰਹੀ ਇਮਾਰਤ 'ਸਾਰੰਗ ਲੋਕ' ਉਹਨਾਂ ਸਾਰੇ ਲੋਕਾਂ ਦਾ ਇਕ ਸੰਸਾਰ ਸਿਰਜਣ ਵਿਚ ਜੁਟੀ ਹੈ ਜਿਹੜੇ ਸਮਾਜ ਵਿੱਚ ਮਨੁੱਖਤਾ ਦੇ ਪ੍ਰੇਮੀ ਹਨ ਤੇ ਇਨਸਾਨੀਅਤ ਹੀ ਜਿਨ੍ਹਾਂ ਦਾ ਧਰਮ ਹੈ।

'ਗੁਰਬਾਣੀ ਸਬਦੁ ਸੁਰਤਿ' ਦਾ ਪ੍ਰਕਾਸ਼ਨ 'ਸਾਰੰਗ' ਦੇ ਮਨੁੱਖਤਾ ਨੂੰ ਸਮਰਪਿਤ ਹੋਣ ਤੇ, ਮਾਨਵੀ ਵਿਰਸੇ ਨੂੰ ਸਮੂਰਤ ਕਰਨ ਦੇ ਮੰਤਵ ਹਿੱਤ ਕੀਤੇ ਜਾਂਦੇ ਕਾਰਜਾਂ ਦੀ ਲੜੀ ਦੀ ਹੀ ਇਕ ਕੜੀ ਹੈ।

## GURBANI SABAD SURTI

This work of human heritage is constructed from the **'magnum opus'** of Laasaani Sodhak Giani Mohinder Singh Rattan. His whole life and lived-assimilation of **Gurbani** and **Gurmat** had given him the ability and strength to pen the spiritual insights with which he had been blessed.

Sarang (Regd.), the brain-child of Giani Mohinder Singh Rattan, has taken upon itself, the duty of giving to the universe, a whole series of volumes, raag-wise, for spiritual ennoblement and bliss of seekers after the Truth.

**SAHIT RANG GATHAN (REGD.)**

Sarang Lok, Phase 11, (Sector-65) Sahibzada Ajit Singh Nagar, Mohali-160062 (Punjab) India

*ਡਾ. ਰਮਾ ਰਤਨ (ਡਾਇਰੈਕਟਰ)*
*ਸਾਹਿਤ ਰੰਗ ਗਠਨ (ਸਾਰੰਗ)*
*ਸਾਰੰਗ ਲੋਕ, ਫੇਜ਼ 11, (ਸੈਕਟਰ 65) ਮੁਹਾਲੀ-160062 (ਪੰਜਾਬ)*

## ਲਾਲੁ ਰਤਨੁ ਹਰਿ ਨਾਮੁ ਗੁਰਿ ਸੁਰਤਿ ਬੁਝਾਈਐ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗੁ ਸੂਹੀ ਮਹਲਾ ੧ ॥
ਅੰਗ ੭੫੨


ISBN 81-87510-09-9

**ਪੰਥ ਪ੍ਰਸਿੱਧ ਲਾਸਾਨੀ ਸੋਧਕ**

**ਗਿਆਨੀ ਮਹਿੰਦਰ ਸਿੰਘ ਰਤਨ**

**ਅਵਤਰਨ : ਦਸੰਬਰ 19, 1909**

**ਬ੍ਰਹਮਲੀਨ : ਫ਼ਰਵਰੀ 23, 1996**